# ਸਰਵਦਾਨੰਦ–ਵਿਸ਼ਵ–ਗ੍ਰੰਥਮਾਲਾ

# SARVADANAND UNIVERSAL SERIES

ਸੁਰਗਵਾਸੀ (The Late)

ਸ਼੍ਰੀਮਾਨ ਸਵਾਮੀ ਸਰਵਦਾਨੰਦ

**Shri Swami Sarvadanand**

ਸੰ. ੧੯੧੬–੯੯ (1859—1942)

ਗ੍ਰੰਥ ੬੭

**Volume—LXVII**

## ਗ੍ਰੰਥਮਾਲਾ-ਸਮਾਰਕ-ਸਮਰਪਣ-ਸੰਕਲਪ

★ पञ्चापे लब्धजन्माऽऽसीद् होश्यारपुर-पार्श्वतः ।
महात्मा **सर्वदानन्दस्** सिद्ध-तपा यतीश्वरः ॥ १ ॥

★ वेद-वेदाङ्ग-सच्छ्रद्धो वेदान्त-शान्त-मानसः ।
सत्यधर्म-प्रचारात्म-लोकसेवा-दृढव्रतः ॥ २ ॥

★ सत्प्रेरणाभिराशीभिर् यः खलु मुनि-सत्तमः ।
अस्माकं सर्वदा मान्यः **संस्थानस्याऽस्य** पोषकः ॥ ३ ॥

★ तस्याऽस्तु सुचिर-स्मृत्यै पूजायै च मनस्विनः ।
**सद्ग्रन्थ-विश्व-मालेयं** श्रद्धया परयाऽर्पिता ।
इति निवेदयेते तत्-**सम्पादक-प्रकाशकौ** ॥ ४ ॥

ਸੰਪਾਦਕ :—

ਵਿਸ਼ਵਬੰਧੁ : ਸ਼ਾਸਤ੍ਰੀ, ਐਮ. ਏ., ਐਮ. ਓ. ਐਲ.

ਪ੍ਰਕਾਸ਼ਕ :—

# ਵਿਸ਼ਵੇਸ਼ਵਰਾਨੰਦ-ਵੈਦਿਕ-ਸੰਸਥਾਨ

ਹੁਸ਼ਿਆਰਪੁਰ ।

ਸ. ਵਿ. ਗ੍ਰੰਥਮਾਲਾ— ੬੭

S U. Series—67

# ਪੰਜਾਬੀ ਰਾਮਾਇਣ

## (ਗੁਰਮੁਖੀ ਲਿਪੀ ਵਿਚ)

ਲੇਖਕ :

ਰਾਮਲੁਭਾਇਆ ਆਨੰਦ 'ਦਿਲਸ਼ਾਦ'

ਸੰਪਾਦਕ :

ਵਿਸ਼ਵਬੰਧੂ

ਹੁਸ਼ਿਆਰਪੁਰ

ਵਿਸ਼ਵੇਸ਼ਵਰਾਨੰਦ-ਵੈਦਿਕ-ਸੰਸਥਾਨ

੧੯੭੫

# ਪ੍ਰਕਾਸ਼ਕੀ

**ਪੰਜਾਬੀ ਰਾਮਾਇਣ ਦਾ ਗੁਰਮੁਖੀ-ਲਿਪੀ ਸੰਸਕਰਣ—**

1. ਪ੍ਰਸਤੁਤ ਉੱਚ ਕੋਟੀ ਦੇ ਗ੍ਰੰਥ ਦੇ ਸੰਪਾਦਕ ਸ੍ਵਰਗਵਾਸੀ ਆਚਾਰਿਯ ਵਿਸ਼ਵਬੰਧੂ ਜੀ ਨੇ ਸੁਰਗਵਾਸ ਹੋਣ ਤੋਂ ਦੋ ਸਾਲ ਪਹਿਲਾਂ ਹੀ, ਇਸ ਗ੍ਰੰਥ ਦੇ ਗੁਰਮੁਖੀ-ਲਿਪੀ ਦੇ ਸੰਸਕਰਣ ਨੂੰ ਪ੍ਰਕਾਸ਼ਿਤ ਕਰਨ ਦੀ ਅਨੁਮਤੀ ਦੇ ਦਿੱਤੀ ਸੀ; ਪਰ ਕਈ ਪ੍ਰਕਾਰ ਦੀਆਂ ਵਿਅਸਤਤਾਵਾਂ ਦੇ ਕਾਰਣ, ਉਹਨਾਂ ਦੇ ਜੀਵਨ-ਕਾਲ ਅੰਦਰ ਹੀ ਇਹ ਗ੍ਰੰਥ ਪ੍ਰਕਾਸ਼ਿਤ ਨਹੀਂ ਸੀ ਹੋ ਸਕਿਆ ।

2. ਪ੍ਰਸਤੁਤ ਗ੍ਰੰਥ ਦੇ ਗੁਰਮੁਖੀ-ਰੂਪਾਂਤਰ ਨੂੰ ਤਿਆਰ ਕਰਨ ਦਾ ਸ਼੍ਰੇਯ ਸ੍ਵਰਗਵਾਸੀ ਆਚਾਰਿਯ ਜੀ ਦੇ ਸ਼ਿਸ਼ ਅਤੇ ਸ਼ਰਧਾਲੂ ਭਗਤ ਸ਼੍ਰੀ ਤ੍ਰਿਲੋਚਨ ਸਿੰਘ ਬਿੰਦਰਾ ਐਮ. ਏ. ਨੂੰ ਹੈ । ਇਹ ਅੰਤਿਮ ਕਈ ਵਰਿਆਂ ਤੋਂ ਸ੍ਵਰਗਵਾਸੀ ਆਚਾਰਿਯ ਜੀ ਦੇ ਨੇੜੇ ਰਹਿ ਕੇ, ਉਨਹਾਂ ਦੇ ਕਈ ਸਾਂਸਕ੍ਰਿਤਿਕ ਗ੍ਰੰਥਾਂ ਦੇ ਪਰਿਸ਼ੋਧਿਤ ਅਤੇ ਪਰਿਵਰਧਿਤ ਸੰਸਕਰਣਾਂ ਦਾ, ਉਨਹਾਂ ਦੇ ਨਿਰਦੇਸ਼ਨ ਅਨੁਸਾਰ ਸੰਪਾਦਨ ਕਰਦੇ ਰਹੇ ਹਨ । ਇਸ ਕਰਕੇ, ਆਚਾਰਿਯ ਜੀ ਦੇ ਸ੍ਵਰਗਵਾਸ ਹੋ ਜਾਣ ਪਿੱਛੋਂ, ਪ੍ਰਸਤੁਤ ਗ੍ਰੰਥ ਦੇ ਮੁਦ੍ਰਣ ਦਾ ਕਾਰਜ-ਕ੍ਰਮ ਜਦੋਂ ਬਣਾਇਆ ਗਿਆ, ਤਾਂ ਆਪਣੇ ਫਾਲਤੂ ਸਮੇਂ ਅੰਦਰ ਇਨਹਾਂ ਨੇ ਹੀ ਇਸ ਦੇ ਪ੍ਰੂਫ-ਸੰਸ਼ੋਧਨ ਅਤੇ ਮੁਦ੍ਰਣ ਦੀ ਦੇਖਭਾਲ ਦਾ ਕਾਰਜ ਕਰਨਾ ਵੀ ਆਪਣੇ ਜ਼ਿੰਮੇ ਹੀ ਲੈ ਲਿਆ । ਇਹ ਸਾਰਾ ਉਪਰੋਕਤ ਕਾਰਜ ਇਹਨਾਂ ਨੇ ਬੜੀ ਸ਼ਰਧਾ ਅਤੇ ਆਦਰੀ ਰੂਪ ਦੇ ਨਾਲ ਕੀਤਾ ਹੈ, ਜਿਸ ਦੇ ਲਈ ਵਿਸ਼ਵੇਸ਼ਵਰਾਨੰਦ ਸੰਸਥਾਨ ਇਹਨਾਂ ਦਾ ਬਹੁਤ ਆਭਾਰੀ ਹੈ ।

3. ਉਮੀਦ ਹੈ ਕਿ ਉਪਰੋਕਤ ਗ੍ਰੰਥ ਗੁਰਮੁਖੀ-ਲਿਪੀ ਨੂੰ ਜਾਣਨ ਵਾਲੇ ਪਾਠਕਾਂ ਦੇ ਲਈ ਬੜਾ ਰੁਚੀਕਰ, ਗਿਆਨ-ਵਰਧਕ ਅਤੇ ਮਰਿਆਦਾ ਪੁਰੁਸ਼ੋਤਮ ਰਾਮਚੰਦਰ ਜੀ ਦੇ ਉਦੱਤ-ਜੀਵਨ ਦਾ ਪਰੀਚੈ ਦੇਣ ਵਾਲਾ ਹੋਵੇਗਾ !

4. ਇਸ ਗ੍ਰੰਥ ਦਾ ਗੁਰਮੁਖੀ-ਲਿਪੀ ਸੰਸਕਰਣ ਤਿਆਰ ਕਰਦੇ ਵਕਤ ਇਸ ਗਲ ਦਾ ਪੂਰਾ ਧਿਆਨ ਰਖਿਆ ਗਿਆ ਹੈ ਕਿ ਲੇਖਕ ਦੇ ਮੂਲ-ਪਾਠ ਦੀ ਧ੍ਵਨੀ ਦੇ ਉਚਾਰਣ ਨੂੰ ਕਿਸੀ ਪ੍ਰਕਾਰ ਦੀ ਕੋਈ ਠੇਸ ਨਾ ਪਹੁੰਚੇ; ਪਰ ਜਿਥੇ-ਕਿਤੇ ਪਰਿਵਰਤਨ-ਬਿਨਾਂ ਗੁਜ਼ਾਰਾ ਨਹੀਂ ਸੀ ਹੋ ਸਕਦਾ, ਕੇਵਲ ਉੱਥੇ ਹੀ ਗੁਰਮੁਖੀ-ਲਿਪੀ ਅਨੁਸਾਰ ਪਰਿਵਰਤਨ ਕੀਤਾ ਗਿਆ ਹੈ ।

ਸਾਧੂ ਆਸ਼ਰਮ, ਹੋਸ਼ਿਆਰਪੁਰ,
ਸ੍ਵ. ਆਚਾਰਿਯ ਵਿਸ਼ਵਬੰਧੂ ਜੀ ਦੀ
ਜਨਮ ਮਿਤੀ,
**30 ਸਿਤੰਬਰ, 1795**

**ਦੇਵਦੱਤ** ਸ਼ਾਸਤ੍ਰੀ ਵਿਦਿਆਭਾਸਕਰ

# ਸੰਪਾਦਕੀ

## 1. ਵੈਦਿਕ ਸੰਸਕ੍ਰਿਤੀ ਦਾ ਆਧਾਰ—

ਸ੍ਰੇਸ਼ਠ (ਉੱਚਾ) ਪਾਰਿਵਾਰਿਕ ਜੀਵਨ ਹੀ ਵੈਦਿਕ ਸੰਸਕ੍ਰਿਤੀ ਦੇ ਪ੍ਰਾਣਾਂ ਦਾ ਇਕ ਮਾਤ੍ਰ ਆਧਾਰ ਸੀ। ਅਥਰਵ ਵੇਦ (੩. ੩੦) ਵਿਚ ਇਹੋ ਜਿਹੇ ਜੀਵਨ ਵਲ ਥੱਲੇ ਦਸੇ ਪ੍ਰਕਾਰ ਦੇ ਨਾਲ, ਪ੍ਰੇਰਣਾਦਾਇਕ ਸੰਕੇਤ ਕੀਤਾ ਹੈ—

अनुव्रतः पितुः पुत्रो मात्रा भवतु संमनाः ।
जाया पत्ये मधुमतीं वाचं वदतु शान्तिवाम् ॥२॥
मा भ्राता भ्रातरं द्विक्षन् मा स्वसारमुत स्वसा ।
सम्यञ्चः सव्रता भूत्वा वाचं वदत भद्रया ॥३॥

ਅਰਥ—(ਘਰ-ਘਰ ਅੰਦਰ) ਪੁੱਤਰ-ਪਿਤਾ ਦਾ ਆਗਿਆਕਾਰੀ (ਅਤੇ) ਮਾਤਾ ਦੇ ਨਾਲ ਜੁੜੇ ਹੋਏ ਮਨ ਵਾਲਾ ਹੋਵੇ।
(ਘਰ-ਘਰ ਅੰਦਰ) ਪਤਨੀ ਪਤੀ ਦੇ ਨਾਲ ਮਧੁਰ (ਅਤੇ) ਸ਼ਾਂਤੀ-ਭਰੀ ਵਾਣੀ ਬੋਲਣ ਵਾਲੀ ਹੋਵੇ ॥੨॥
(ਘਰ-ਘਰ ਅੰਦਰ) ਭਾਈ ਭਾਈ ਦੇ ਨਾਲ (ਅਤੇ) ਭੈਣ ਭੈਣ ਦੇ ਨਾਲ (ਕਦੇ ਵੀ) ਈਰਖਾ ਨਾ ਕਰੇ। (ਸਾਰੇ ਆਪਸ ਵਿਚ) ਮਿਲ ਕੇ ਰਹਿਣ, ਸਮਾਨ ਵਰਤਾਂ ਦੀ ਪਾਲਣਾ ਕਰਣ (ਅਤੇ) ਭਲੇ ਬੋਲ ਬੋਲਣ ॥੩॥

## 2. ਬਾਲਮੀਕੀ ਰਾਮਾਇਣ ਦੀ ਮਹਾਂਨਤਾ—

ਭਾਰਤ ਦੇ ਸਾਹਿਤਿਕ ਇਤਿਹਾਸ ਵਿਚ ਆਦਿ-ਕਵੀ ਬਾਲਮੀਕੀ ਇਸ ਕਰਕੇ ਵਿਸ਼ੇਸ਼ ਪ੍ਰਸੰਸਾ ਦੇ ਪਾਤ੍ਰ ਹਨ ਕਿ ਉਨਹਾਂ ਨੇ ਵੈਦਿਕ ਰਿਸ਼ੀਆਂ ਦੇ ਉਪਰੋਕਤ (ਉਪਰ ਦਸੇ) ਸਾਂਸਕ੍ਰਿਤਿਕ ਸੰਕੇਤ ਨੂੰ ਪਾ ਕੇ ਆਦਰਸ਼-ਸਰੂਪ ਸਦਾਚਾਰ ਦੀ ਮੂਰਤੀ-ਰੂਪ, ਸ੍ਰੀ ਰਾਮ ਜਿਹੇ ਪੁਰਸ਼ੋਤਮ ਦੇ ਅਤੇ ਉਨਹਾਂ ਦੇ ਸ੍ਰੇਸ਼ਠ ਸਾਥੀਆਂ ਦੇ ਯਸ਼-ਗਾਨ ਦੁਆਰਾ ਆਪਣੀ ਕਰੁਣ-ਰਸ-ਪ੍ਰਥਮ-ਪ੍ਰਵਾਹਿਤ, ਸਰਵ-ਰਸ-ਰੰਜਿਤ, ਸਰਵ-ਗੁਣ-ਭਰੀ, ਸਰਵ ਅਲੰਕਾਰ-ਜੜੀ ਅਤੇ ਪਦ-ਯੋਗ ਤੇ ਛੰਦ-ਯੋਗ ਦੀ ਅਦਭੁਤ ਛਟਾ ਦੇ ਨਾਲ ਸਜੀ ਕਾਵਿ-ਕਲਾ ਨੂੰ ਅਤੀ ਉੱਤਮ ਪ੍ਰਕਾਰ ਦੇ ਨਾਲ ਚਰਿਤਾਰਥ ਕੀਤਾ ਹੈ। ਇਹ ਸਚ ਹੈ ਕਿ ਉਨਹਾਂ ਦੀ ਅਮਰ ਰਚਨਾ 'ਰਾਮਾਇਣ' ਦੀ ਸ਼ੋਭਾ, ਉਸ ਦੇ ਸ੍ਰੀ ਰਾਮ ਜਿਹੇ ਉੱਚ ਕੋਟੀ ਦੇ ਪਾਤ੍ਰਾਂ ਦੇ ਸਹਿਯੋਗ ਨਾਲ ਸ਼ਿੱਧ ਹੋਈ ਹੈ; ਪਰ ਇਸ ਵਿਚ ਵੀ ਕੁਝ ਘਟ ਸਚਾਈ ਨਹੀਂ ਹੈ ਕਿ ਬਾਲਮੀਕੀ ਦੁਆਰਾ ਉੱਤਮ ਪ੍ਰਕਾਰ ਦੇ ਨਾਲ ਕੀਤੇ ਗਏ ਉਹਨਾਂ ਦੇ ਗੁਣ-ਕੀਰਤਨ ਦਾ ਇਹ ਸਾਖਸ਼ਾਤ (ਸਿੱਧਾ) ਜਾਂ ਪਰੰਪਰਾ ਨਾਲ ਲਗਾਤਾਰ ਅਗੇ ਵਧਣ ਵਾਲਾ ਪਰਿਣਾਮ ਹੈ ਕਿ ਆਪਣੀ ਜੀਵਨ-ਲੀਲਾ ਦੇ ਸਾਥੀਆਂ ਸਹਿਤ, ਸ੍ਰੀ ਰਾਮ ਅਜ ਦਿਨ ਤਕ ਭਾਰਤ ਅਤੇ ਭਾਰਤ ਦੇ ਬਾਹਿਰ ਦੇ ਅਨੇਕ ਦੇਸ਼ਾਂ ਦੇ ਲੋਕਾਂ ਦੇ ਦਿਲਾਂ ਅੰਦਰ ਆਰਾਧਨਾ-ਯੋਗ ਦੇਵਤਾ ਦੇ ਰੂਪ ਵਿਚ ਪ੍ਰਤਿਸ਼ਠਿਤ ਚਲੇ ਆਂਦੇ ਹਨ।

## 3. ਪ੍ਰਸਤੁਤ ਪੰਜਾਬੀ ਰਾਮਾਇਣ—

ਰਾਮਾਇਣ ਲੌਕਿਕ-ਸੰਸਕ੍ਰਿਤ ਦਾ ਆਦਿ ਮਹਾਂਕਾਵਿ ਹੈ। ਕਵੀਆਂ ਦੀਆਂ ਅਨਗਿਣਤ ਪੀੜੀਆਂ ਨੇ, ਸਾਖਸ਼ਾਤ ਜਾਂ ਪਰੰਪਰਾ-ਸੰਬੰਧ ਨਾਲ, ਇਸੀ ਤੋਂ ਪ੍ਰਭਾਵਿਤ ਤੇ ਪ੍ਰੇਰਿਤ ਹੋ ਕੇ ਸੰਸਕ੍ਰਿਤ ਅਤੇ ਦੂਸਰੀਆਂ ਅਨੇਕ ਭਾਸ਼ਾਵਾਂ ਅੰਦਰ ਸੈਂਕੜੇ ਹੀ ਨਹੀਂ ਬਲਕਿ ਹਜ਼ਾਰਾਂ ਦੀ ਗਿਣਤੀ ਵਿਚ ਉੱਤਮ ਸਾਹਿਤਿਕ ਰਤਨਾਂ ਨੂੰ ਪ੍ਰਾਦੁਰਭੂਤ (ਪ੍ਰਕਟ) ਕਰਦੇ ਹੋਏ ਇਸ ਅਮਰ ਮਹਾਂਸ੍ਰੋਤ ਵਿਚੋਂ ਆਪਣੀ-ਆਪਣੀ ਮਧੁਰ-ਰਸ-ਵਾਹਿਨੀ ਕਾਵਿ-ਨਦੀਆਂ ਨੂੰ ਪ੍ਰਵਾਹਿਤ ਕੀਤਾ ਹੈ। ਪ੍ਰਸਤੁਤ ਪੰਜਾਬੀ ਰਾਮਾਇਣ-ਰੂਪੀ ਕਾਵਿ-ਸਰਿਤਾ ਵੀ ਉਨਹਾਂ ਵਿਚੋਂ ਇਕ ਹੈ।

## 4. ਕਵੀ ਦਾ ਪ੍ਰੀਚੈ—

ਪ੍ਰਸਤੁਤ ਗ੍ਰੰਥ, ਲੇਖਕ ਦੇ ਪੂਜਨ-ਯੋਗ ਪਿਤਾ, ਸ੍ਵਰਗਵਾਸੀ ਸ੍ਰੀ ਰਾਮ ਲੁਭਾਇਆ ਆਨੰਦ 'ਦਿਲਸ਼ਾਦ' ਜੀ ਦੀ ਓਜ-ਭਰੀ ਲੇਖਨੀ ਦਾ ਪ੍ਰਸਾਦ ਹੈ। ਪੂਜਨ–ਯੋਗ ਪਿਤਾ ਜੀ ਦਾ ਜਨਮ 1868 ਈ. ਵਿਚ ਭਾਰਤ ਤੋਂ ਹੁਣ ਅਲਗ ਕੀਤੇ ਜਾ ਚੁਕੇ ਪੱਛਮੀ-ਪੰਜਾਬ ਦੇ ਭੇਰਾ ਨਾਮਕ ਮਸ਼ਹੂਰ ਨਗਰ ਵਿਚ ਹੋਇਆ ਸੀ। ਉਸੇ ਥਾਂ ਤੇ ਆਪ ਦਾ ਬਚਪਨ ਵਤੀਤ ਹੋਇਆ ਅਤੇ ਉਸ ਸਮੇਂ ਦੇ ਵਾਤਾਵਰਣ ਤੇ ਪ੍ਰਵਿਰਤੀ ਅਨੁਸਾਰ ਆਪ ਨੇ ਉਰਦੂ ਅਤੇ ਫਾਰਸੀ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕੀਤਾ। ਇਸ ਦੇ ਮਗਰੋਂ, ਜਵਾਨੀ ਵਿਚ ਕਦਮ ਰਖਦੇ ਹੀ, ਆਪ ਨੇ ਕਸ਼ਮੀਰ-ਰਾਜ ਦੇ ਪੁਲਿਸ-ਵਿਭਾਗ ਅੰਦਰ ਨੌਕਰੀ ਕਰ ਲਈ। ਇਸ ਵਿਭਾਗ ਵਿਚੋਂ; 1917 ਈ. ਵਿਚ ਰਿਟਾਇਰ ਹੋਣ ਮਗਰੋਂ, ਆਪ ਤਿੰਨ ਸਾਲ ਤਕ ਆਪਣੇ ਜਨਮ-ਅਸਥਾਨ ਤੇ ਰਹੇ; ਜਿੱਥੇ ਕਿ ਆਪ ਆਪਣੀ ਅਧਰੰਗ-ਪੀੜਿਤ ਵਿਰਧਾ ਮਾਤਾ ਜੀ ਦੀ ਸੇਵਾ ਵਿਚ ਦਿਨ-ਰਾਤ ਲਗੇ ਰਹੇ। 1919 ਈ. ਵਿਚ ਆਪ ਦੀ ਮਾਤਾ ਜੀ ਦਾ ਸੁਰਗਵਾਸ ਹੋ ਜਾਣ ਪਿੱਛੋਂ, ਆਪ 1920 ਈ. ਦੇ ਸ਼ੁਰੂ ਵਿੱਚ ਲਾਹੌਰ ਅੰਦਰ ਮੇਰੇ ਪਾਸ ਆਕੇ ਰਹਿਣ ਲਗ ਪਏ। 18 ਮਾਰਚ, 1946 ਈ. ਨੂੰ, ਜਦੋਂ ਕਿ ਆਪ ਸਭ ਤਰ੍ਹਾਂ ਦੇ ਨਾਲ ਤੰਦਰੁਸਤ ਸਨ, ਆਪ ਆਪਣੀ ਅਨੇਕ ਵਰਿਆਂ ਤੋਂ ਚਲੀ ਆ ਰਹੀ ਦਿਨ-ਚਰਿਆ ਦੇ ਅਨੁਸਾਰ, ਦੋਪਹਿਰ ਦਾ ਭੋਜਨ ਤੇ ਵਿਸ਼ਰਾਮ ਕਰਕੇ ਨੇੜੇ ਦੇ ਗੋਲਬਾਗ ਅੰਦਰ ਆਪਣੀ ਮਿੱਤਰ–ਮੰਡਲੀ ਨੂੰ ਰਾਮਾਇਣ (ਆਪਣੀ-ਪ੍ਰਸਤੁਤ) ਸੁਣਾਨ ਦੇ ਲਈ ਗਏ। ਰਾਮਾਇਣ-ਪਾਠ ਦਾ ਨਿਯਮ ਪੂਰਾ ਕਰਕੇ, ਉਸ ਥਾਂ ਤੋਂ ਆਪ ਬਜ਼ਾਰ ਨੂੰ ਗਏ; ਪਰ ਰਸਤੇ ਵਿਚ ਹੀ ਦਿਲ ਦੀ ਗਤੀ ਅਚਾਨਕ ਰੁਕ ਜਾਣ ਕਰਕੇ, ਆਪ ਦੇ ਪ੍ਰਾਣ-ਪਖੇਰੂ ਉਡਾਰੀ ਮਾਰ ਗਏ।

## 5. ਕਵੀ ਦੀਆਂ ਰਚਨਾਵਾਂ—

ਬਚਪਨ ਤੋਂ ਹੀ ਆਪ ਦੀ ਰੁਚੀ ਕਵਿਤਾ ਕਰਨ ਵਲ ਸੀ। ਇਹ ਰੁਚੀ ਲਗਾਤਾਰ ਵਧਦੀ ਗਈ ਅਤੇ, ਵਿਸ਼ੇਸ਼ ਰੂਪ ਨਾਲ, ਨੌਕਰੀ ਤੋਂ ਰਿਟਾਇਰ ਹੋਣ ਮਗਰੋਂ ਤਾਂ ਆਪ ਦਾ ਇਹੋ ਇਕ-ਮਾਤ੍ਰ ਸ਼ੌਕ ਰਹ ਗਿਆ। ਨੌਕਰੀ ਤੋਂ ਨਿਵ੍ਰਿੱਤ ਹੁੰਦੇ ਹੀ ਆਪਨੇ ਰਾਮਾਇਣ ਤੇ ਕੰਮ ਕਰਨਾ ਆਰੰਭ ਕਰ ਦਿੱਤਾ ਅਤੇ ਅੰਤ ਸਮੇਂ ਤਕ ਇਸ ਦਾ ਸੰਸ਼ੋਧਨ ਚਲਦਾ ਰਿਹਾ। ਇਹ ਰਾਮਾਇਣ ਹੀ ਆਪ ਦੀ ਪ੍ਰਮੁਖ-ਰਚਨਾ ਰਹੀ।

ਆਪ ਦੀਆਂ ਕੁਝ ਹੋਰ ਰਚਨਾਵਾਂ ਇਸ ਪ੍ਰਕਾਰ ਹਨ—

1. ਕਿੱਸਾ ਪੂਰਣ ਭਗਤ, 2. ਕਿੱਸਾ ਧਰੁਵ ਭਗਤ, 3. ਕਿੱਸਾ ਧੰਨਾ ਭਗਤ, 4. ਕਿੱਸਾ ਭਗਤ ਸੁਦਾਮਾ, 5. ਕਿੱਸਾ ਪ੍ਰਹਲਾਦ ਭਗਤ, 6. ਕਿੱਸਾ ਮੋਰਧ੍ਵਜ, 7. ਕਿੱਸਾ ਨਰਸੀ ਭਗਤ, 8. ਕਿੱਸਾ ਜੈਮਲ਼ਫੱਤਾ. 9. ਕਿੱਸਾ ਗੋਪੀਚੰਦ, 10. ਕਿੱਸਾ ਜ਼ਵਾਹਰ ਸਿੰਘ ਸ਼ਾਹਜ਼ਾਦਾ, 11. ਕਿੱਸਾ ਕਰਨੀ ਭਰਨੀ 12. ਕਿੱਸਾ ਹੈਮਾਲ ਸ਼ਾਹਜਾਦੀ, 13. ਰਾਜਪੂਤਨੀ ਸਲੋਚਨਾ ਸਤੀ, 14. ਕਿੱਸਾ ਰਾਜਾ ਭਰਤ੍ਰੀ ਹਰੀ।

ਇਨਹਾਂ ਰਚਨਾਵਾਂ ਦੇ ਅਲਾਵਾ ਫੁਟਕਰ ਕਵਿਤਾਵਾਂ— ਬਾਰਹਾਂ ਮਾਸ, ਹੁਨਰ-ਦਸਤਕਾਰੀ (ਪ੍ਰਸ਼ੰਸਾ), ਕ੍ਰਿਸ਼ਨ-ਲੀਲਾ, ਕਲਿਯੁਗ ਦੀ ਨਿਸ਼ਾਨੀ ਸ੍ਰੀ ਕ੍ਰਿਸ਼ਨ ਦੀ ਜ਼ੁਬਾਨੀ, ਸਮਸਿਆ ਦੀ ਪੂਰਤੀ—ਉਰਦੂ ਪਤ੍ਰਾਂ ਵਿਚ—'ਰਘੁਵੀਰ ਪਤ੍ਰਿਕਾ' ਉਰਦੂ (ਗੁਜਰਾਂਵਾਲਾ) ਆਦਿ।

ਸਾਧੂ ਆਸ਼ਰਮ, ਹੋਸ਼ਿਆਰਪੁਰ,
ਕਵੀ ਦੇ ਸ੍ਵਰਗਵਾਸੀ ਹੋਣ ਦੀ ਏਕਾਦਸ਼ੀ ਬਰਸੀ,
18 ਮਾਰਚ, 1957

**ਵਿਸ਼ਵਬੰਧੁ**

# ਵਿਸ਼ੇ-ਸੂਚੀ

**ਸੁੰਦਰ ਕਾਂਡ— 195-222**



**ਯੁੱਧ ਕਾਂਡ— 223-326**



**ਉੱਤਰ ਕਾਂਡ— 327-381**



**ਸ਼ੁੱਧੀ-ਪੱਤਰ 382-384**

# ਆਦਿ ਕਾਂਡ

**ਈਸ਼ਵਰ ਸਤੁਤਿ—**

ਅੱਵਲ[1] ਏਕ ਅ-ਲਖ[2] ਅ-ਲਖ ਦਾਤਾ, ਉਸਦਾ ਨਾਮ ਹਮੇਸ਼ ਚਿਤਾਰ ਬੰਦੇ।
ਓਂਦਾ[3] ਅੰਤ ਬੇ-ਅੰਤ ਦਾ ਨਹੀਂ ਕੋਈ, ਭਾਵੇਂ ਦੇਵਿਏ ਉਮਰ ਗੁਜ਼ਾਰ ਬੰਦੇ ॥੧॥
ਓਹੀ ਹੈ ਮਾਲਕ ਪਾਲਕ ਜਗਤ ਸੰਦਾ[4], ਕਰਨਹਾਰ ਓਹੀ ਕਰਤਾਰ ਬੰਦੇ।
ਕਈ ਸ਼ਾਹ ਤੇ ਕਈ ਗਦਾ[5] ਕੀਤੇ, ਕੀਤੇ ਖੇਲ ਕਈ ਕਿਸਮ ਇਜ਼ਹਾਰ[6] ਬੰਦੇ ॥੨॥
ਦੌਲਤਮੰਦ ਇੱਕ ਨੀਂ[7] ਨਹੀਂ ਪਰਵਾਹ ਕੋਈ, ਇਕ ਕੌਡਿਓਂ ਫਿਰਨ ਲਾਚਾਰ ਬੰਦੇ।
ਉੱਤੇ ਤੱਖ਼ਤ ਦੇ ਬੈਠ ਇਕ ਹੁੱਕਮ ਕਰਦੇ, ਖੜੇ ਇਕ ਅੱਗੇ ਖਿਦਮਤਗਾਰ ਬੰਦੇ ॥੩॥
ਚੁਕ ਪੰਡ ਟੁਰਦੇ ਇਕ ਸਿਰ ਉੱਤੇ, ਉੱਤੇ ਘੋੜਿਆਂ ਇਕ ਸਵਾਰ ਬੰਦੇ।
ਜੋ ਓਹ ਚਾਹੇ ਕਰੇ ਇਕ ਪਲ ਅੰਦਰ, ਲੀਲਾ ਉਸਦੀ ਅਪਨ[8] ਅਪਾਰ ਬੰਦੇ ॥੪॥
ਡਰਦਾ ਰਹਿ ਹਮੇਸ਼ ਤੂੰ ਰੱਬ ਕੋਲੋਂ, ਦਿਲੋਂ ਦੂਰ ਕਰ ਦੇ ਹੰਕਾਰ ਬੰਦੇ।
ਕਰਸੀ ਅਦਲ[9] 'ਦਿਲਸ਼ਾਦ' ਤਾਂ ਹੈ ਮੁਸ਼ਿਕਲ, ਕੀਤਾ ਫਜ਼ਲ[10] ਤਾਂ ਦੇਸਿਆ[11] ਤਾਰ ਬੰਦੇ ॥੫॥

**ਈਸ਼ਵਰ-ਪ੍ਰਾਰਥਨਾ—**

ਨਜ਼ਰ ਮੇਹਰ ਦੀ ਕਰ ਗਰੀਬ ਉੱਤੇ, ਡਿਗਾ ਆਣ ਮੈਂ ਤੇਰੇ ਦੁਆਰ ਸਾਈਂ।
ਤੂੰਹੀਂ ਸੁਕਿਆਂ ਨੂੰ ਕਰੇਂ ਚਾ[12] ਸਾਵਾ[13], ਡੁਬਿਆਂ ਬੇੜਿਆਂ ਨੂੰ ਦੇਵੇਂ ਤਾਰ ਸਾਈਂ ॥੬॥
ਨਦੀਆਂ ਨੀਰ ਸੁੱਕਾ ਵਹੀਰ[14] ਕਰੇਂ, ਕਰੇਂ ਵਿੱਚ ਥੱਲਾਂ ਆਬ-ਸ਼ਾਰ[15] ਸਾਈਂ।
ਨਦੀਆਂ ਨੀਰ ਸੁੱਕਾ ਵਹੀਰ ਕਰੇਂ... 
ਜ਼ਬਰ ਦਸਤਾਂ ਨੂੰ ਕਰੇਂ ਜ਼ੇਰ ਤੂੰਹੀਂ, ਦੇਵੇਂ ਕਰ ਕੰਗਾਲ ਸ਼ਹੂਕਾਰ[16] ਸਾਈਂ ॥੭॥

---

੧. ਪ੍ਰੱਥਮ। ੨. ਅਲੇਖਯ, ਜਾਂ, ਅ-ਲਕਸ਼ਯ ਦਾ ਰੂਪਾਂਤਰ। ੩. ਉਸ ਦਾ। ੪. ਸੰਬੰਧਤ, ਦਾ।
੫. ਮੰਗਤੇ, ਭਿਖਾਰੀ। ੬. ਕੌਤਕ, ਤਮਾਸ਼ਾ। ੭. ਹਨ। ੮. ਅਨੰਤ। ੯. ਇਨਸਾਫ।
੧੦. ਕ੍ਰਿਪਾ। ੧੧. ਦੇਵੇਗਾ। ੧੨. ਅਤੇ। ੧੩. ਹਰਾ। ੧੪. ਪ੍ਰਵਾਹਿਤ। ੧੫. ਜਲ ਦੇ ਸ੍ਰੋਤ।
੧੬. ਥੱਲੇ।

ਨਹੀਂ ਅੰਤ ਕੋਈ ਤੇਰੀ ਕੁਦਰਤਾਂ ਦਾ, ਹੈ ਬੇ-ਅੰਤ ਹਿਸਾਬ ਸ਼ੁਮਾਰ[੧] ਸਾਈਂ ।
ਜੱਲ ਥੱਲ ਧਰਤੀ ਅਕਾਸ਼ ਉੱਤੇ, ਰਿਹਾ ਹੋ ਤੇਰਾ ਪਰਚਾਰ ਸਾਈਂ ॥੮॥

ਮੇਰੇ ਦਿਲ ਦੀ ਖਾਹਿਸ਼ ਨੂੰ ਕਰ ਪੂਰਾ, ਹੁਣ ਹੋ ਮੇਰਾ ਮਦਦਗਾਰ ਸਾਈਂ ।
ਕਰਾਂ ਹਾਲ ਬਿਆਨ ਰਾਮਾਇਣ ਦਾ ਮੈਂ, ਲਿਆ ਵਿਚ ਦਿਲ ਦੇ ਮੈਂ ਇਹ ਧਾਰ ਸਾਈਂ ॥੯॥

ਸ਼ੇ'ਰ[੨] ਲਿਖਣ ਦਾ ਨਹੀਂ ਬਕੂਫ[੩] ਮੈਨੂੰ, ਹੋਇਆ ਆਨ ਮੈਂ ਸੱਖਤ ਲਾਚਾਰ ਸਾਈਂ ।
ਬੇਹਰੰ[੪] ਸ਼ੇ'ਰ ਦਾ ਪੁਰ ਮੁਹੀਤ[੫] ਡੂੰਘਾ, ਲੈਹਿਰਾਂ ਕੈਹਿਰ ਦੀਆਂ ਰਿਹਾ ਮਾਰ ਸਾਈਂ ॥੧੦॥

ਨਹੀਂ ਰਾਹ ਕੋਈ ਪਾਰ ਲੰਘਣੇ ਦਾ, ਰਿਹਾ ਅੱਕਲ ਦੌੜਾ ਹਜ਼ਾਰ ਸਾਈਂ ।
ਆਖਿਰਕਾਰ ਲਾਚਾਰ ਹੋ ਕੰਢੜੇ[੬] ਤੇ, ਲੱਗਾ ਬੈਠ ਕੇ ਕਰਨ ਵਿਚਾਰ ਸਾਈਂ ॥੧੧॥

ਗਈ ਪੇਸ਼ ਨਾ ਕੋਈ ਤਦਬੀਰ ਮੇਰੀ, ਨਾਹਿੰ ਨਜ਼ਰ ਆਇਆ ਕੋਇ ਜ਼ਾਰ ਸਾਈਂ ।
ਤੁਧ ਬਾਜ ਮੇਰਾ ਨਹੀਂ ਹੋਰ ਕੋਈ, ਕੀਤੀ ਢੂੰਡ ਤੇ ਭਾਲ ਬਿਸਜ਼ਾਰ[੭] ਸਾਈਂ ॥੧੨॥

ਦੇ ਹੁਣ ਪਾਰ ਉਤਾਰ ਦਿਆਲ ਹੋ ਕੇ, ਗੋਤੇ ਨਾ ਖਾਵਾਂ ਮੰਝਧਾਰ ਸਾਈਂ ।
ਪਕੜੇ ਹੱਥ ਮੇਰਾ ਤੁਧ ਬਾਜ਼ ਕਿਹੜਾ, ਸੁਣੇ ਕੌਣ ਦੱਸ ਮੇਰੀ ਪੁਕਾਰ ਸਾਈਂ ॥੧੩॥

ਸਿੱਧੀ ਸਾਫ ਪੰਜਾਬੀ ਜ਼ਬਾਨ ਅੰਦਰ, ਦੇ ਹੁਣ ਕਰ ਰਾਮਾਇਣ ਤਿਆਰ ਸਾਈਂ ।
ਮਨ ਸਵਾਲ ਗਰੀਬ 'ਦਿਲਸ਼ਾਦ' ਦਾ ਤੂੰ, ਖੜਾ ਆਨ ਤੇਰੇ ਦਰਬਾਰ ਸਾਈਂ ॥੧੪॥

**ਨਿੱਜੀ ਅਵਤਰਣਿਕਾ—**

ਛੋੜ ਨੌਕਰੀ ਪਿਨਸਨ ਲੈ ਕੇ ਤੇ, ਪੰਹੋਤਾ[੮] ਘਰ ਜਦੋਂ ਮੈਂ ਆਨ ਮਿੱਤਰਾ ।
ਕਿਵੀਂ[੯] ਗੁਜ਼ਰਸਨ ਵਿਹਲਿਆਂ ਦਿਨ ਮੇਰੇ, ਹੋਇਆ ਫਿਕਰ ਵਿੱਚ ਇਸੇ ਹੈਰਾਨ ਮਿੱਤਰਾ ॥੧੫॥

ਲਟਕ ਸ਼ਾਇਰੀ ਦੀ ਤਾਂ ਆਹਿ[੧੦] ਪੈਹਿਲੇ, ਵਿੱਚ ਓਹ ਉਮਰ ਅਵਾਇਲ[੧੧] ਦੇ ਜਾਨ ਮਿੱਤਰਾ ।
ਕਰਾਂ ਕੋਈ ਤਸਨੀਫ[੧੨] ਕਿਤਾਬ ਬਹਿ ਕੇ, ਆਇਆ ਦਿਲ ਦੇ ਵਿਚ ਧਿਆਨ ਮਿੱਤਰਾ ॥੧੬॥

ਲਿਖੇ ਸ਼ੇ'ਰ ਮਿਜ਼ਾਜ਼ੀ ਅੱਜ ਤਕ ਬੌਹਤੇ, ਲਾਵਾਂ ਚਿੱਤ ਹੁਣ ਸ਼ਰਣ ਭਗਵਾਨ ਮਿੱਤਰਾ ।
ਦੇਵਾਂ ਲਿਖ ਰਾਮਾਇਣ ਦਾ ਹਾਲ ਸਾਰਾ, ਵਿੱਚ ਨਜ਼ਮ ਪੰਜਾਬੀ ਜ਼ਬਾਨ ਮਿੱਤਰਾ ॥੧੭॥

---

੧. ਗਿਣਤੀ । ੨. ਪੱਦ, ਛੰਦ । ੩. ਬੋਧ । ੪. ਸਾਗਰ । ੫. ਵਿਆਪਕ । ੬. ਕਿਨਾਰੇ । ੭. ਬਹੁਤ । ੮. ਪਹੁੰਚਿਆ । ੯. ਕਿਸ ਪ੍ਰਕਾਰ । ੧੦. ਸੀ । ੧੧. ਛੋਟੀ, ਆਰੰਭਕ । ੧੨. ਰਚਨਾ ।

ਆਇਆ ਨਜ਼ਰ ਜਦ ਸ਼ੁਗ਼ਲ ਨਹੀਂ ਹੋਰ ਕੋਈ, ਪਿਆ ਲੱਗ ਰਾਮਾਇਣ ਬਣਾਣ ਮਿੱਤਰਾ।
ਲਿਆ ਆਸਰਾ ਪਕੜ 'ਦਿਲਸ਼ਾਦ' ਰੱਬ ਦਾ, ਕਰਸੀ ਮੁਸ਼ਕਿਲਾਂ ਓਹੀ ਆਸਾਨ ਮਿੱਤਰਾ ॥੧੮॥

**ਦਸਰਥ ਦੇ ਰਾਜ ਦਾ ਵਰਨਣ—**

ਅਜੁਧਿਆ ਸ਼ੈਹਿਰ ਮਸ਼ਹੂਰ ਜਹਾਨ ਅੰਦਰ, ਦਸਰਥ ਰਾਜਾ ਉੱਥੇ ਹੁਕਮਰਾਨ ਹੈਸੀ।
ਸੂਰਜ-ਬੰਸੀ ਕੁਲ ਤੇ ਵਰਣ ਛੱਤਰੀ, ਜ਼ਬਰ ਦਸਤ ਦਲੇਰ ਬਲਵਾਨ ਹੈਸੀ ॥੧੯॥
ਰਾਜ ਹੱਦ ਹਿਸਾਬ ਥੀਂ[1] ਬਾਹਰ ਉਸ ਦਾ, ਜ਼ੇਰ ਕਲਮ ਸਾਰਾ ਹਿੰਦੁਸਤਾਨ ਹੈਸੀ।
ਕਯਾਮ[2] ਰਾਜੇ ਦਾ ਵਿਚ ਅੱਜੁਧਿਆ ਦੇ, ਰਾਜਧਾਨੀ ਦਾ ਓਹੀ ਅਸਥਾਨ ਹੈਸੀ ॥੨੦॥
ਅੱਠਾਂ ਕੋਹਾਂ ਦੇ ਵਿੱਚ ਮੈਹਿਲਾਤ ਸ਼ਾਹੀ, ਤੇ ਤਾਮੀਰ[3] ਸੋਹਣੀ ਆਲੀਸ਼ਾਨ ਹੈਸੀ।
ਵਿਚੇ ਗੁਲ-ਗੁਲਜ਼ਾਰ[4] ਤੇ ਚੱਲਣ ਨੈਹਿਰਾਂ, ਮੁਹੱਇਆ[5] ਐਸ਼ ਦਾ ਸਭ ਸਾਮਾਨ ਹੈਸੀ ॥੨੧॥
ਰਾਜੇ ਕਈ ਮਾਤਹਿਤ ਖਰਾਜ[6] ਦੇਵਣ, ਆਲੀਜਾਹ[7] ਭਾਰਾ ਸੁਲਤਾਨ ਹੈਸੀ।
ਰੈਯਤ[8] ਖੁਸ਼ੀ ਦੇ ਨਾਲ ਗੁਜ਼ਰਾਨ ਕਰਦੀ, ਦੁਖੀ, ਸਮਝ, ਨਾ ਕੋਈ ਇਨਸਾਨ ਹੈਸੀ ॥੨੨॥
ਸ਼ੀਂਹ[9] ਬਕਰੀ ਰਲ ਕੇ ਪੀਣ ਪਾਣੀ, ਗਿਆ ਜ਼ੁਲਮ ਦਾ ਮਿਟ ਨਿਸ਼ਾਨ ਹੈਸੀ।
ਹਕਦਾਰ ਨੂੰ ਹੱਕ ਫਿਲ-ਫੌਰ[10] ਮਿਲਦਾ, ਵਡਾ ਸਖੀ[11] ਤੇ ਆਦਿਲ[12] ਜ਼ਮਾਨ ਹੈਸੀ ॥੨੩॥

ਕਿਸੇ ਮਜ਼ਹਬ ਦਾ ਤ'ਸ਼ਬ[13] ਨਾਂਹ ਵਿੱਚ ਦਿਲ ਦੇ, ਹਰ ਕੋਈ ਆਪਣੀ ਜਗ੍ਹਾ ਸ਼ਾਦਾਨ[14] ਹੈਸੀ।
ਸਾਧ ਸੰਤ ਫਕੀਰ ਦੀ ਕਰੇ ਸੇਵਾ, ਵਿਦਿਆਵਾਨ ਪੂਰਾ ਦਇਆਵਾਨ ਹੈਸੀ ॥੨੪॥
ਕਿਸੇ ਚੀਜ਼ ਦੀ ਲੋੜ ਨਾ ਥੋੜ੍ਹ ਆਹੀ[15], ਇਹ-ਪਰ[16] ਘਰ ਨਾ ਕੋਈ ਸੰਤਾਨ ਹੈਸੀ।
'ਦਿਲਸ਼ਾਦ' ਔਲਾਦ ਦੇ ਫਿਕਰ ਅੰਦਰ, ਰੈਹਿੰਦਾ ਸ਼ਾਹ ਹਮੇਸ਼ ਹੈਰਾਨ ਹੈਸੀ ॥੨੫॥

**ਦਸਰਥ ਦਾ ਮੰਤਰੀਆਂ ਨਾਲ ਸੰਵਾਦ—**

ਹੈਸਨ ਅੱਠ ਵਜ਼ੀਰ ਦਾਨਾ ਉਸ ਦੇ, ਕਾਰ-ਬਾਰ ਅੰਦਰ ਮੁਖਤਿਆਰ ਪਿਆਰੇ।
ਦੇਵਾਂ ਲਿਖ ਉਨਹਾਂਦੜਾ ਨਾਮ ਇੱਥੇ, ਨਜ਼ਮ-ਨਸਕ[17] ਦੇ ਜੋ ਜ਼ਿਮੇਵਾਰ ਪਿਆਰੇ ॥੨੬॥

---

੧. ਤੋਂ ੨. ਨਿਵਾਸ ੩. ਗ੍ਰਿਹਿ-ਨਿਰਮਾਣ ੪. ਬਾਗ-ਬਗੀਚੇ ੫. ਪ੍ਰਾਪਤ ੬. ਕਰ ੭. ਮਹਾਂ-ਮਹਿਮ ੮. ਪਰਜਾ ੯. ਸ਼ੇਰ ੧੦. ਤੁਰੰਤ ੧੧. ਦਾਨਸ਼ੀਲ ੧੨. ਨਿਆਂਕਾਰੀ ੧੩. ਪੱਖਪਾਤ ੧੪. ਪ੍ਰਸੰਨ ੧੫. ਸੀ ੧੬. ਸਿਵਾਏ ਇਸ ਦੇ ਕਿ ੧੭. ਪ੍ਰਬੰਧ।

ਧੱਰਿਸ਼ਟ ਜੁਜੇ ਜਿਯੰਤ ਤੇ ਸੁਰਸ਼ਟਰ, ਧਰਮ ਪਾਲ ਪੰਜਵਾਂ ਲੈ ਵਿਚਾਰ ਪਿਆਰੇ ।
ਰਾਸ਼ਟਰ ਬਰਿੱਧ ਅਲੋਪ ਸੁਮਿੱਤਰ ਅੱਠਵਾਂ, ਹਰ ਇਕ ਬਾਤ ਅੰਦਰ ਖਬਰਦਾਰ ਪਿਆਰੇ ।।੨੭।।
ਛੇ'ਹ[1] ਰਿਸ਼ੀ ਬ੍ਰਾਹਮਣ ਭੀ ਨਾਲ ਰੈਹਿੰਦੇ, ਹਰ ਵਕਤ ਹਾਜ਼ਿਰ ਵਿੱਚ ਦਰਬਾਰ ਪਿਆਰੇ ।
ਮਾਰਕੰਡੇ ਸੁਜਗਯ ਤੇ ਕਾਤਯਾਯਨ, ਹਰ ਇਕ ਮਸ਼ਵਰੇ ਦੇ ਸਲਾਹਕਾਰ ਪਿਆਰੇ ।।੨੮।।
ਕਸ਼ਬ ਜਾਬਾਲੀ ਨਾਲੇ ਸਮਝ ਗੋਤਮ, ਆਬਿਦ[2] ਇਹ ਛਿਵੇਂ ਪਰਹੇਜ਼ਗਾਰ[3] ਪਿਆਰੇ ।
ਹਰ ਦਮ ਸ਼ਾਹ ਨੂੰ ਨੇਕ ਸਲਾਹ ਦਿੰਦੇ, ਵੇਦ ਸ਼ਾਸਤਰ ਦੇ ਅਨੁਸਾਰ ਪਿਆਰੇ ।।੨੯।।
ਉੱਤੇ ਵੇਦ ਆਮਿਲ[4] ਕਸ਼ਫ[5] ਵਿੱਚ ਕਾਮਿਲ[6], ਧਰਮ ਕਰਮ ਅੰਦਰ ਹੋਸ਼ਿਆਰ ਪਿਆਰੇ ।
ਮੁਲਕ ਅਮਨ-ਅਮਾਨ[7] ਦੇ ਨਾਲ ਵਸਦਾ, ਸ਼ੋਰ-ਸ਼ਰ ਹੋਏ ਸਭ ਫਰਾਰ ਪਿਆਰੇ ।।੩੦।।
ਆਪਣੇ-ਆਪ ਦੁਸ਼ਮਨ ਸਰ-ਨਿਗੂਨ[8] ਹੋ ਕੇ, ਜਾਂਦੇ ਹੋ ਖਰਾਜ[9] ਗੁਜ਼ਾਰ ਪਿਆਰੇ ।
ਵਲੇ ਰਹੇ ਹਮੇਸ਼ ਮਲੂਲ[10] ਰਾਜਾ, ਆਵੇ ਕੋਈ ਪਸੰਦ ਨਾ ਕਾਰ ਪਿਆਰੇ ।।੩੧।।
ਇਕ ਰੋਜ਼ ਵਜ਼ੀਰਾਂ ਨੂੰ ਸੱਦ ਕੇ ਤੇ, ਕਰੇ ਦਿਲ ਦਾ ਹਾਲ ਇਜ਼ਹਾਰ[11] ਪਿਆਰੇ ।
ਕੈਹਿੰਦਾ ਘਰ ਨਾਹੀਂ ਕੋਈ ਔਲਾਦ ਮੇਰੇ, ਰਾਜ-ਭਾਗ[12] ਇਹ ਕਿਸ[13] ਦਰਕਾਰ ਪਿਆਰੇ
।।੩੨।।

ਬਸ਼ਰ[14] ਪਿਸਰ[15] ਬਾਜੋਂ ਸ਼ਜਰ[16], ਸਮਰ[17] ਬਾਜੋਂ, ਸਦਫ[18] ਗੋਹਿਰ[19] ਬਾਜੋਂ ਹੈ ਬੇਕਾਰ
ਪਿਆਰੇ ।
ਗਏ ਦੁਪੈਹਿਰ ਜੁਵਾਨੀ ਦੇ ਢਲ ਮੇਰੇ, ਬੁਢਾਪਾ ਆਉਣ ਹੋਇਆ ਨਮੂਦਾਰ[20] ਪਿਆਰੇ ।।੩੩।।
ਹੋਏ ਵਾਲ ਭੀ ਸਿਰ ਦੇ ਸਫੇਦ ਆ ਕੇ, ਜ਼ਾਹਿਰ ਮੌਤ ਦੇ ਹੋਏ ਆਸਾਰ ਪਿਆਰੇ ।
ਸੁੰਞੇ[21] ਦਿਸਦੇ ਰੰਗ ਮੈਹਿਲ ਮੈਨੂੰ, ਕਿਧਰੇ ਚੰਨ ਦਾ ਨਹਿੰ ਚਮਕਾਰ ਪਿਆਰੇ ।।੩੪।।
ਨਹਿੰ ਕੋਈ ਫਰਜੰਦ[22] ਦਿਲਬੰਦ[23] ਮੇਰਾ, ਹੋਵੇ ਦਿਲ ਨੂੰ ਕਿਥੋਂ ਕਰਾਰ ਪਿਆਰੇ ।
ਜਿਗਰ ਹੈ ਪਰ ਲਖਤ-ਇ-ਜਿਗਰ ਨਹਿੰ ਗਾ[24], ਇਸੇ ਗਮ ਵਿੱਚ ਰੈਹਿਵਾਂ ਬੇਜ਼ਾਰ[25] ਪਿਆਰੇ
।।੩੫।।

---

੧. ਛੇ ੨. ਭਗਤ ੩. ਸੰਯਮੀ ੪. ਆਚਰਣ ਕਰਨ ਵਾਲੇ ੫. ਸਪਸ਼ਟੀਕਰਣ ੬. ਨਿਪੁੰਣ ੭. ਸ਼ਾਂਤੀ ੮. ਸਿਰ ਨਿਵਾਏ ਹੋਏ ੯. ਟੈਕਸ ਦੇਣ ਵਾਲੇ ੧੦. ਦੁਖੀ ੧੧. ਪ੍ਰਗਟ ੧੨. ਰਾਜ-ਪਾਟ ੧੩. ਕਾਰਜ, (ਉਪਯੋਗ) ੧੪. ਮਨੁਖ ੧੫. ਪੁਤਰ ੧੬. ਰੁਖ ੧੭. ਫਲ ੧੮. ਸੀਪ ੧੯. ਮੋਤੀ ੨੦. ਪ੍ਰਗਟ ੨੧. ਸ਼ੂਨਿਯ ੨੨. ਪੁਤਰ ੨੩. ਚਿਤ ਨੂੰ ਭਾਉਣ ਵਾਲੇ ੨੪. ਹੈਗਾ ੨੫. ਆਨੰਦ-ਰਹਿਤ।

ਬਸਰ[1] ਹੈਨ ਤੇ ਨੂਰ-ਇ-ਬਸਰ[2] ਨਹਿੰ ਕੋਈ, ਆਵੇ ਨਜ਼ਰ ਚੌ-ਫੇਰ ਅੰਧਕਾਰ ਪਿਆਰੇ ।
ਰਾਜਾ ਆਖਦਾ ਸੁਣੋ ਔਲਾਦ ਬਾਜੋਂ, ਧਰਿਗ ਜੀਵਣਾ ਵਿਚ ਸੰਸਾਰ ਪਿਆਰੇ ॥੩੬॥

ਕਰੋ ਕੋਈ ਤਦਬੀਰ ਮਸ਼ੀਰ[3] ਮੇਰੇ, ਜਾਵੇ ਨਿਕਲ ਕਲੇਜਿਓਂ ਖਾਰ[4] ਪਿਆਰੇ ।
'ਦਿਲਸ਼ਾਦ' ਫਰਜੰਦ ਜੋ ਇਕ ਹੋਵੇ, ਸੁਟਾਂ ਜਾਨ ਆਪਣੀ ਉਸ ਤੋਂ ਵਾਰ ਪਿਆਰੇ ॥੩੭॥

ਤਾਜ ਤੱਖਤ ਤੇ ਰਾਜ ਹੈ ਕੰਮ ਕਿਹੜੇ, ਜੰਗ-ਜਦਲ[5] ਕਰ ਕੀਤੇ ਬੈਹਿਮ ਜਿਹੜੇ,
ਦਿਨ ਮੌਤ ਦੇ ਭੀ ਗੱਏ ਆ ਨੇੜੇ, ਹਾਏ ਘਰ ਨਹੀਂ ਔਲਾਦ ਕੋਈ ।
ਅੱਠੇ ਪੈਹਿਰ ਮੈਨੂੰ ਇਹੋ ਗੱਮ ਖਾਵੇ, ਰਾਤੀਂ ਸੁੱਤਿਆਂ ਜ਼ਰਾ ਨਾ ਨੀਂਦ ਆਵੇ,
ਕਰਾਂ ਕਿਜਾ ਤਦਬੀਰ ਨਾ ਪੇਸ਼ ਜਾਵੇ, ਮੇਰੀ ਹੋਈ ਨਾ ਪੂਰੀ ਮੁਰਾਦ ਕੋਈ ।
ਮੈਂ ਤਾਂ ਪੀਰ ਫਕੀਰ ਭੀ ਲੋੜ[6] ਥੱਕਿਆਂ, ਜਾਕੇ ਵਿਚ ਮੰਦਰਾਂ ਹੱਥ ਜੋੜ ਥੱਕਿਆਂ,
ਹੀਲੇ ਕਰ ਮੈਂ ਲੱਖ ਕਰੋੜ ਥੱਕਿਆਂ, ਸੁਣੀਂ ਭੀ ਨਹਿੰ ਮੈਰੀ ਫਰਿਯਾਦ ਕੋਈ ।
ਮੈਂਨੂੰ ਦਸੋ ਮੈਂ ਕਰਾਂ ਉਪਾਅ ਕਿਹੜਾ, ਮੈਰਾ ਡੁਬਿਆ ਪਵੇ ਫਿਰ ਤਰ ਬੇੜਾ,
ਤੁਸਾਂ ਵਿੱਚ ਵਜ਼ੀਰ ਦਾਨਾ ਜਿਹੜਾ, ਦਸੇ ਓਹੀ ਤਜਵੀਜ਼ 'ਦਿਲਸ਼ਾਦ' ਕੋਈ ॥੩੮॥

**ਮੰਤਰੀਆਂ ਦਾ ਨਿਵੇਦਨ—**

ਰੱਖੋ ਤਕਵਾ[7] ਇਕ ਭਗਵਾਨ ਦਾ ਜੀ, ਮਾਲਿਕ ਹੈ ਜੋ ਕੁਲ ਜ਼ਹਾਨ ਦਾ ਜੀ,
ਗੱਲਾਂ ਦਿਲ ਦੀਆਂ ਨੂੰ ਓਹੀ ਜਾਣਦਾ ਜੀ, ਛਿਪਿਆ ਨਹੀਂ ਜਿਸ ਥੀਂ[8] ਇਕ ਕੱਖ ਰਾਜਾ ।
ਵਿੱਚ ਜਲ ਓਹੀ ਵਿਚ ਥਲ ਓਹੀ, ਵਿੱਚ ਫੁਲ ਓਹੀ ਵਿੱਚ ਫਲ ਓਹੀ,
ਸਦਾ ਰਹੇਗਾ ਸਮਝ ਅਟਲ ਓਹੀ, ਤੂੰ ਭੀ ਆਸਰਾ ਉਸੇ ਦਾ ਰੱਖ ਰਾਜਾ ।
ਪਾਦਸ਼ਾਹਾਂ ਨੂੰ ਕਰੇ ਗਦਾ ਓਹੀ, ਦੇਵੇ ਸ਼ੇਰਾਂ ਨੂੰ ਪਿੰਜਰੇ ਪਾ ਓਹੀ,
ਬੱਨੇ ਡੁਬਦਿਆਂ ਨੂੰ ਦੇਵੇ ਲਾ ਓਹੀ, ਮੈਹਿਮਾ ਉਸ ਦੀ ਸਮਝ ਅੱਲਖ ਰਾਜਾ ।
ਓਹੀ ਸੁਕਿਆਂ ਨੂੰ ਸਾਵਾ[9] ਕਰ ਦੇਵੇ, ਕਰ ਆਬਾਦ ਓਹ ਉੱਜੜੇ ਘਰ ਦੇਵੇ,
ਲਾ 'ਦਿਲਸ਼ਾਦ' ਬੇ-ਪਰਾਂ ਨੂੰ ਪਰ ਦੇਵੇ, ਕਰਦਾ ਓਹੀ ਹੈ ਕੱਖ ਥੀਂ ਲੱਖ ਰਾਜਾ ॥੩੯॥
ਕੀਤੀ ਸੋਚ ਵਜ਼ੀਰਾਂ ਨੇ ਰਲ ਕੇ ਤੇ, ਕੈਹਿੰਦੇ ਸੁਣ ਅਰਜ਼ ਕੰਨ ਧਰ ਰਾਜਾ ।
ਪਰਮ ਬ੍ਰਹਮ ਪਰਮਾਤਮਾ ਹੈ ਈਸ਼ਵਰ, ਤਨ ਮਨ ਥੀਂ[10] ਉਸਿੰਆਂ[11] ਸਿਮਰ ਰਾਜਾ ॥੪੦॥

---

੧. ਨੇਤਰ ੨. ਨੇਤਰ ਦੀ ਜੋਤੀ ੩. ਮੰਤਰੀ ੪. ਕਟਕ ੫. ਲੜਾਈ-ਝਗੜਾ ੬. ਢੂੰਡ
੭. ਭਰੋਸਾ ੮. ਤੋਂ ੯. ਹਰਾ ੧੦. ਤੋਂ, ਦੁਆਰਾ ੧੧. ਉਸੀ ਨੂੰ ।

ਉੱਜੜੇ ਘਰਾਂ ਨੂੰ ਓਹੀ ਆਬਾਦ ਕਰਦਾ, ਸੁੱਕੇ ਸਰਾਂ ਨੂੰ ਦੇਵੰਦਾ ਭਰ ਰਾਜਾ ।
ਜ਼ੋਰੋਂ[੧] ਜ਼ਬਰ[੨] ਕਰੇ ਓਹੀ ਵਿੱਚ ਪਲ ਦੇ, ਬੇ-ਪਰਾਂ ਨੂੰ ਲਾਂਵਦਾ ਪਰ ਰਾਜਾ ।।੪੧।।

ਓਹੀ ਨਾਰ[੩] ਥੀਂ ਕਰ ਗੁਲਜ਼ਾਰ[੪] ਦੇਵੇ, ਸੁਵਾਲੀ[੫] ਹੈ ਤੂੰ ਉਸ ਦੇ ਦਰ ਰਾਜਾ ।
ਰੱਖ ਆਸ ਉਸ ਦੀ ਨਾ ਨਿਰਾਸ ਹੋ ਤੂੰ, ਕਰ ਦੇ ਦਿਲ ਥੀਂ ਦੂਰ ਫਿਕਰ ਰਾਜਾ ।।੪੨।।

ਦੇਂਸੀ ਰੱਬ ਔਲਾਦ ਜ਼ਰੂਰ ਤੈਂਨੂੰ, ਯੱਗ ਅਸ਼ਮੇਧ ਜਲਦੀ ਹੁਣ ਤੂੰ ਕਰ ਰਾਜਾ ।
ਘੋੜਾ ਯੱਗ ਦਾ ਛੋੜ ਦੇ ਖੁਸ਼ ਹੋਕੇ, ਦਿਲੋਂ ਦੂਰ ਕਰ ਸਭ ਫਿਕਰ ਰਾਜਾ ।।੪੩।।

ਕਰਸੀ ਦਿਲ ਦੀ ਰੱਬ ਮੁਰਾਦ ਪੂਰੀ, ਤੇ ਆਬਾਦ ਹੋਸੀ ਤੇਰਾ ਘਰ ਰਾਜਾ ।
ਕਰੋਂ[੬] ਯੱਗ 'ਦਿਲਸ਼ਾਦ' ਜੇ ਨਾਲ ਵਿੱਧ ਦੇ, ਮੂੰਹੋਂ ਮੰਗਿਆ ਪਾਵਸੇਂ[੭] ਵਰ ਰਾਜਾ ।।੪੪।।

**ਰਾਜਾ ਦਾ ਵਸਿਸ਼ਠ ਪਾਸੋਂ ਸਲਾਹ ਲੈਣਾ—**

ਰਾਜਾ ਗੱਲ ਵਜ਼ੀਰਾਂ ਦੀ ਸੁਣ ਕੇ ਤੇ, ਗੁਰੂ ਬਸ਼ਿਸ਼ਠ ਨੂੰ ਆਣ ਸੁਣਾਂਵਦਾ ਈ ।
ਕਰੋ ਯੱਗ ਸਲਾਹ ਹੈ ਬਹੁਤ ਚੰਗੀ, ਅਗੋਂ ਗੁਰੂ ਬਸ਼ਿਸ਼ਠ ਫਰਮਾਂਵਦਾ ਈ ।।੪੫।।

ਕਰੇ ਯੱਗ ਅਸ਼ਮੇਧ ਜੋ ਨਾਲ ਵਿੱਧ ਦੇ, ਮੂੰਹੋਂ ਮੰਗੀ ਮੁਰਾਦ ਓਹ ਪਾਂਵਦਾ ਈ ।
ਇਸ ਜਿਆ ਨਹੀਂ ਕੰਮ 'ਦਿਲਸ਼ਾਦ' ਕੋਈ, ਮੇਰੇ ਦਿਲ ਨੂੰ ਭੀ ਇਹ ਭਾਂਵਦਾ ਈ ।।੪੬।।

ਇਸ ਯੱਗ ਆਰੰਭਣੇ ਵਾਸਤੇ ਜੀ, ਖੱਟ-ਕਰਮ[੮] ਬ੍ਰੈਹਮਣ ਵਿਦਿਆਵਾਨ ਚਾਹਿਏ ।
ਧਰਮ-ਕਰਮ ਕਰੇ ਨਿਤ-ਨੇਮ ਜਿਹੜਾ, ਇਕ ਵਕਤ ਉਸ ਦਾ ਅਨੁਪਾਨ[੯] ਚਾਹਿਏ ।।੪੭।।

ਕਾਮ ਕਰੋਧ ਹੰਕਾਰ ਥੀਂ ਦੂਰ ਹੋਵੇ, ਹਰ ਦਮ ਮਗਨ ਵਿੱਚ ਭਜਨ ਭਗਵਾਨ ਚਾਹਿਏ ।
ਹੋਵੇ ਲੋਭ 'ਦਿਲਸ਼ਾਦ' ਨਾ ਕੋਈ ਜਿਸ ਨੂੰ, ਬੋਲੇ ਝੂਠ ਨਾ ਸੱਚੀ ਜ਼ੁਬਾਨ ਚਾਹਿਏ ।।੪੮।।

ਲਿਆ ਵੇਖ ਚੌ-ਫੇਰ ਮੈਂ ਗੌਰ ਕਰਕੇ, ਕਹੇ ਬਸ਼ਿਸ਼ਠ ਮੇਰੀ ਸੁਣ ਗੱਲ ਰਾਜਾ ।
ਸ਼ਰਿੰਗੀ ਰਿਖਿ[੧੦] ਦੇ ਬਾਜ ਨਹੀਂ ਹੋਰ ਕੋਈ, ਖੱਟ-ਕਰਮ ਬ੍ਰੈਹਮਣ ਨਿਰਛਲ[੧੧] ਰਾਜਾ ।।੪੯।।

ਨਹਿੰ ਕਾਮ ਕਰੋਧ ਹੰਕਾਰ ਉਸਨੂੰ, ਹੈ ਉਸ ਵਿਚ ਤੱਪ ਦਾ ਬੱਲ ਰਾਜਾ ।
ਮੂੰਹੋਂ ਬੋਲਿਆ ਨਹੀਂ ਉਸ ਝੂਠ ਕਦੀ, ਸਿਮਰੇ ਨਾਮ ਭਗਵਾਨ ਹਰ ਪਲ ਰਾਜਾ ।।੫੦।।

ਜੇ ਓਹ ਯੱਗ ਕਰਵਾਵਸੀ ਆਣ ਤੈਨੂੰ, ਲਗਸੀ ਰੁਖ ਉਮੀਦ ਨੂੰ ਫਲ ਰਾਜਾ ।
'ਦਿਲਸ਼ਾਦ' ਨਹੀਂ ਸੱਦਿਆਂ ਉਸ ਆਉਣਾ, ਜਾਓ ਆਪ ਤੁਸੀਂ ਉਸਦੇ ਵਲ[੧੨] ਰਾਜਾ ।।੫੧।।

---

੧. ਥੱਲਿਓਂ ੨. ਉਤੇ ੩. ਅੱਗ=ਸੁਕੀ ਸੜੀ ਧਰਤੀ ੪. ਬਾਗ ੫. ਜਾਚਕ ੬. ਕਰੋ ਗੇ ੭. ਪਾਵੋਗੇ ੮. ਸ਼ਟ-ਕਰਮੀ ੯. ਖਾਨ-ਪਾਨ ੧੦. ਰਿਸ਼ੀ ੧੧. ਛੱਲ-ਰਹਿਤ ੧੨. ਤਰਫ ।

**ਰਾਜਾ ਦਾ ਸ਼੍ਰਿੰਗੀ ਰਿਸ਼ੀ ਦੇ ਪਾਸ ਜਾਕੇ ਆਪਣਾ ਮੰਤਵ ਦਸਣਾ—**

ਇੱਤਣਾ ਸੁਣ ਕੇ ਵਸ਼ਿਸ਼ਟ ਮਹਾਰਾਜ ਕੋਲੋਂ ਰਾਜਾ ਉਠ ਕੇ ਆਪ ਰਵਾਨ[੧] ਹੋਇਆ ।
ਗਿਆ ਪਹੁੰਚ ਸ਼ਰਿੰਗੀ[੨] ਦੇ ਕੋਲ ਜਦੋਂ ਰਿਸ਼ੀ ਹੱਸ ਕੇ ਅੱਗੋਂ ਪੁਰਸਾਨ[੩] ਹੋਇਆ ।।੫੨।।

ਦਸੋ ਹਾਲ ਤੁਸਾਡਾ ਹੈ ਕੈਸਾ, ਮੈਰੀ ਤਰਫ ਅੱਜ ਕੈਸੇ ਧਿਆਨ ਹੋਇਆ ।
ਸੁਣੀ ਰਿਸ਼ੀ ਦੀ ਗਲ 'ਦਿਲਸ਼ਾਦ' ਜਦੋਂ, ਹੱਥ ਜੋੜ ਰਾਜਾ ਗੋਯਾਨ[੪] ਹੋਇਆ ।।੫੩।।

ਰਾਜੇ ਆਖਿਆ ਸੁਣੋ, ਮਹਾਰਾਜ, ਮੈਥੋਂ[੫], ਕਾਰਣ ਜਿਸ ਮੈਂ ਆਪ ਦੇ ਕੋਲ ਆਇਆ ।
ਨੀਜਤ[੬] ਯੱਗ ਅਸ਼ਮੇਧ ਦੀ ਹੈ ਮੇਰੀ, ਕਰੋ ਜਮਾਂ ਸਾਮਾਨ[੭] ਮੈਂ ਬੋਲ ਆਇਆ ।।੫੪।।

ਤੁਸਾਂ ਬਾਝ ਕਰਵਾ[੮] ਨਾ ਸਕੇ ਕੋਈ, ਵਿੱਚ ਦਿਲ ਹਰ ਇੱਕ ਟਟੋਲ ਆਇਆ ।
ਚਲੋ ਨਾਲ ਮੈਰੇ 'ਦਿਲਸ਼ਾਦ' ਤੁੱਸੀਂ, ਕੋਲ ਤੁੱਸਾਂ ਦੇ ਅੱਡਕੇ[੯] ਝੋਲ[੧੦] ਆਇਆ ।।੫੫।।

**ਰਿਸ਼ੀ ਦਾ ਹਾਂ ਕਰਨਾ—**

ਰਿਸ਼ੀ ਕੈਹੇ, ਹੈ ਉਝਰ[੧੧] ਫਜ਼ੂਲ ਮੈਰਾ, ਨਹਿੰ ਵਿੱਚ ਬਹਾਨਿਆਂ ਫਲ ਕੋਈ ।
ਕਿਸੇ ਨਾਲ ਨਾ ਜਾਂਵਦਾ ਮੈਂ ਕਦੀ, ਆਂਵਦਾ ਭਾਵੇਂ ਅਕਾਸ਼ ਤੋਂ ਚਲ ਕੋਈ ।।੫੬।।

ਤੁੱਸੀਂ ਰਾਜਿਆਂ ਦੇ ਸਿਰ-ਤਾਜ ਰਾਜੇ, ਸਕਦਾ ਨਾਲ ਨਹਿੰ ਤੁੱਸਾਂ ਦੇ ਗੱਲ ਕੋਈ ।
ਹੈ ਹੁਕਮ ਮਨਜ਼ੂਰ 'ਦਿਲਸ਼ਾਦ' ਮੈਨੂੰ, ਤਾਕਤ ਕਿਆ ਮੈਰੀ ਕਰਾਂ ਗੱਲ ਕੋਈ ।।੫੭।।

**ਅਸ਼ਵਮੇਧ ਯੱਗ ਦੀ ਤਿਆਰੀ—**

ਲੈਕੇ ਰਿਸ਼ੀ ਨੂੰ ਆਪਣੇ ਨਾਲ ਰਾਜਾ, ਹੋ ਕੇ ਖੁਸ਼ ਅਜੁੱਧਿਆ ਆਂਵਦਾਈ ।
ਸਰਜੂ ਨਦੀ ਕਿਨਾਰੇ ਸ਼ਿਮਾਲ[੧੨] ਜਾਨਿਬ[੧੩], ਮੰਡਪ ਯੱਗ ਦਾ ਚਾ[੧੪] ਰਚਾਂਵਦਾਈ ।।੫੮।।

ਲੱਗਾ ਹੋਣ ਤਿਆਰ ਸਾਮਾਨ ਯੱਗ ਦਾ, ਮੁਲਕਾਂ ਵਿੱਚ ਏਲਾਨ ਕਰਵਾਂਵਦਾਈ ।
ਕਾਰੀਗਰ ਨੱਕਾਸ਼[੧੫] ਮੇਮਾਰ[੧੬] ਜਿਤਨੇ, ਹਰ ਇੱਕ ਨੂੰ ਉੱਥੇ ਮੰਗਵਾਂਵਦਾਈ ।।੫੯।।

ਮਹਾਰਾਜਿਆਂ ਰਾਜਿਆਂ ਦੀ ਖਾਤਿਰ, ਆਲੀਸ਼ਾਨ ਮਕਾਨ ਸੱਜਵਾਂਵਦਾਈ ।
ਫੌਜਾਂ ਲਸ਼ਕਰਾਂ ਤੇ ਲੋਕਾਂ ਆਮ ਕਾਰਣ[੧੭], ਤੰਬੂ ਵਿੱਚ ਮੈਦਾਨ ਲਗਵਾਂਵਦਾਈ ।।੬੦।।

---

੧. ਚੱਲ ਪਿਆ ੨. ਰਿਸ਼ੀ-ਸ੍ਰਿੰਗ ੩. ਪੁਛਣ ਵਾਲਾ ੪. ਬੋਲਣ ਲੱਗਾ ੫. ਮੇਰੇ ਪਾਸੋਂ ੬. ਭਾਵਨਾ ੭. ਸਮਗ੍ਰੀ ੮. ਬਿਨਾ ੯. ਫਲਾ ਕੇ ੧੦. ਝੋਲੀ ੧੧. ਵਿਰੋਧ ੧੨. ਉੱਤਰ ੧੩. ਦਿਸ਼ਾ ੧੪. ਹੋਰ ੧੫. ਚਿੱਤਰਕਾਰ ੧੬. ਰਾਜ ੧੭. ਵਾਸਤੇ ।

ਇਜਾਜਤ ਲੈਕੇ ਰਿਸ਼ੀ ਦੀ ਫਿਰ ਰਾਜਾ, ਘੋੜਾ ਯੱਗ ਦਾ ਚਾ ਛੁੜਵਾਂਵਦਾਈ ।
ਜੱਮਾਂ ਹੋਏ ਰਾਜੇ ਫਿਰ ਆਉਣ ਉੱਥੇ, ਹਰਿਗੁਣ ਦਸਰਥ ਪਿਆ ਗਾਂਵਦਾਈ ॥੬੧॥
ਰੈਹਿੰਦੀ ਲੋੜ ਵੀ ਥੋੜ੍ਹ ਨਾ ਕਿਸੇ ਤਾਂਈਂ, ਮਿਲਦਾ ਓਹੀ ਜੋ ਕੁਛ ਦਿਲ ਚਾਂਹਵਦਾਈ ।
ਮੁੜ ਕੇ ਆਉਣ ਪੌਂਹੁਤਾ[1] ਘੋੜਾ ਯੱਗ ਦਾ ਵੀ, ਹਰ ਇਕ ਖੁਸ਼ੀਆਂ ਪਿਆ ਮਨਾਂਵਦਾਈ ॥੬੨॥

ਦਿੱਤੀ ਆਗਿਆ[2] ਰਿਸ਼ੀ ਹੁਣ ਖੁਸ਼ ਹੋ ਕੇ, ਵਿਧੀ ਨਾਲ ਰਾਜਾ ਫਿਰ ਨਹਾਂਵਦਾਈ ।
ਮੱਨ ਤੱਨ ਨੂੰ ਕਰਕੇ ਸਾਫ-ਸੁਥਰਾ, ਹਰਿ-ਚਰਣ ਅੰਦਰ ਚਿੱਤ ਲਾਂਵਦਾਈ ॥੬੩॥
ਇੱਕ-ਮੱਨ ਹੋਕੇ ਕਰਣ ਯੱਗ ਲੱਗਾ, ਦੂਈ-ਦੂੱਤਾ[3] ਦਿਲੋਂ ਹਟਾਂਵਦਾਈ ।
ਹੋਇਆ ਯੱਗ ਸੰਪੂਰਣ 'ਦਿਲਸ਼ਾਦ' ਜਦੋਂ, ਅੱਗੇ ਰਿਸ਼ੀ ਦੇ ਸੀਸ ਨਿਵਾਂਵਦਾਈ ॥੬੪॥

**ਸ਼ਰਿੰਗੀ ਰਿਸ਼ੀ ਦਾ ਵਰ ਦੇਣਾ—**

ਦਿੱਤਾ ਵਰ ਸ਼ਰਿੰਗੀ ਨੇ ਖੁਸ਼ ਹੋਕੇ, ਰੈਹਿਸੀ ਤੇਰਾ ਇੱਕਬਾਲ[4] ਬੁਲੰਦ[5] ਰਾਜਾ ।
ਕੀਤਾ ਸ਼ੁੱਧ ਸਰੀਰ ਇਸ ਯੱਗ ਤੇਰਾ, ਹੋਏ ਦੂਰ ਸੱਬ ਪਾਪ ਤੇ ਗੰਦ ਰਾਜਾ ॥੬੫॥
ਖਾਹਿਸ਼[6] ਦਿਲ ਤੇਰੇ ਦੀ ਹੋਈ ਪੂਰੀ, ਫਿਕਰ ਦੂਰ ਕਰ ਰਹੋ ਆਨੰਦ ਰਾਜਾ ।
ਹੋਸੀ ਸੱਚੀ ਜ਼ੁਬਾਨ 'ਦਿਲਸ਼ਾਦ' ਮੈਰੀ, ਹੋਸਨ ਘਰ ਤੇਰੇ ਚਾਰ ਚੰਦ ਰਾਜਾ ॥੬੬॥
ਕੀਤਾ ਯੱਗ ਅਸ਼ਮੇਧ ਇਹ ਜੋ ਤੁੱਸਾਂ, ਕਾਰਨ ਇਸ ਦੇ ਇਕ ਔਲਾਦ ਹੋਵੇ ।
ਯੱਗ ਕਰੋ ਪੁਤਰੇਠੀ[7] ਇਕ ਹੋਰ ਤੁੱਸੀਂ, ਉਸ ਦੇ ਕੀਤਿਆਂ ਘਰ ਆਬਾਦ ਹੋਵੇ ॥੬੭॥
ਦੇਸੀ ਚਾਰ ਫਰਜੰਦ[8] ਰੱਬ ਬਖਸ਼ ਤੈਨੂੰ, ਪੁਖਤਹ[9] ਸਮਝ ਤੇਰੀ ਬੁਨਿਆਦ ਹੋਵੇ ।
ਪੂਰਾ ਕਰਸੇਂ ਤੂੰ ਜੱਦ ਇਸ ਯੱਗ ਨੂੰ ਵੀ, ਰਾਜਾ ਫਿਰ ਤੇਰਾ ਦਿਲ ਸ਼ਾਦ[10] ਹੋਵੇ ॥੬੮॥

**ਪੁਤਰੇਸ਼ਟੀ ਯੱਗ ਦਾ ਆਰੰਭ—**

ਸੁਣ ਕੇ ਬਚਨ ਸ਼ਰਿੰਗੀ ਦੇ ਚੁਪ ਹੋਇਆ, ਹੋ ਹੈਰਾਨ ਰਾਜਾ ਦਿਲੋਂ ਡਰਣ ਲੱਗਾ ।
ਗਿਆ ਪੈ[11] ਵਿਸਵਾਸ ਉਦਾਸ ਹੋਇਆ, ਹੋ ਨਿਰਾਸ ਸਿਰ ਕਦਮਾਂ ਤੇ ਧਰਣ ਲੱਗਾ ॥੬੯॥
ਕਹਿੰਦਾ ਬਾਝ ਤੇਰੇ ਨਹੀਂ ਹੋਰ ਕੋਈ, ਕਰ ਹੁਣ ਮੇਹਰ ਮੈਂ ਤੇਰੀ ਸ਼ਰਣ ਲੱਗਾ ।
ਕੀਤੀ ਦੇਰ 'ਦਿਲਸ਼ਾਦ' ਨਾ ਫਿਰ ਕੋਈ, ਯੱਗ ਪੁਤਰੇਠੀ ਰਾਜਾ ਕਰਣ ਲੱਗਾ ॥੭੦॥

---

੧. ਪਹੁੰਚਿਆ ੨. ਇਜਾਜਤ ੩. ਭੇਦ-ਭਾਵ ੪. ਏਸ਼ਵਰਜ਼ ੫. ਉੱਚਾ ੬. ਕਾਮਨਾ ੭. ਪੁਤਰੇਸ਼ਟੀ ਯੱਗ ੮. ਪੁਤਰ ੯. ਪੱਕੀ ੧੦. ਖੁਸ਼ ੧੧. ਪੈਕੇ ।

**ਆਕਾਸ਼-ਬਾਣੀ—**

ਸ਼ਰਿੰਗੀ ਨਾਲ ਨਦੀ ਉਤੇ ਬੈਠ ਕੇ ਤੇ[1], ਯੱਗ ਪੁਤਰੇਠੀ ਰੈਹਿਆ ਕਰ ਰਾਜਾ ।
ਪਿਆ[2] ਆਵਾਜ ਆਕਾਸ਼ ਥੀਂ[3] ਵਿੱਚ ਕੱਨ ਦੇ, ਦਿਲੋਂ ਦੂਰ ਕਰ ਸੱਬ ਫਿਕਰ ਰਾਜਾ ॥੭੧॥
ਜੋ ਕੈਹਿਆ ਸ਼ਰਿੰਗੀ ਓਹ ਸੱਚ ਹੋਸੀ, ਦਿੱਤਾ ਉਸ ਤੈਂਨੂੰ ਜਿਹੜਾ ਵਰ ਰਾਜਾ ।
ਬੋਲ ਰਿਸ਼ੀਆਂ ਦੇ ਹੁੰਦੇ ਝੂਠ ਨਾਹੀਂ, ਪੁਤਰ ਚਾਰ ਹੋਸਨ ਤੇਰੇ ਘਰ ਰਾਜਾ ॥੭੨॥
ਪੂਰਣ ਯੱਗ ਤੇਰੇ ਗਏ ਹੋ ਦੋਵੇਂ, ਹੋ ਖੁਸ਼ ਨਾ ਰੱਖ ਕੋਈ ਡਰ ਰਾਜਾ ।
ਪੂਰੀ ਹੋਈ ਮੁਰਾਦ[4] 'ਦਿਲਸ਼ਾਦ' ਤੈਰੀ, ਝੋਲੀ ਲੈ ਉੱਮੀਦ ਦੀ ਭਰ ਰਾਜਾ ॥੭੩॥

**ਰਾਜਾ ਦੇ ਘਰ ਚਾਰ ਪੁਤਰਾਂ ਦਾ ਜਨਮ ਲੈਣਾ—**

ਰਾਜਾ ਯੱਗ ਕਰਕੇ ਉਠ ਖੜਾ ਹੋਇਆ, ਕਰਦਾ ਰਿਸ਼ੀ ਤਾਈਂ ਨਿਮਸਕਾਰ ਸਾਈਂ ।
ਤੁੱਸਾਂ ਦੀ ਨਜ਼ਰ-ਮੇਹਰ ਦੇ ਨਾਲ ਮੇਰਾ, ਫਿਲ-ਫੌਰ[5] ਹੋਇਆ ਬੇੜਾ ਪਾਰ ਸਾਈਂ ॥੭੪॥
ਕਦੀ ਇਹ ਏਹਸਾਨ ਭੁਲਾਵਸਾਂ ਨਾਂਹ, ਰੈਹਿਸਾਂ ਹਰ ਦਮ ਸ਼ੁਕਰ-ਗੁਜਾਰ ਸਾਈਂ ।
ਸ਼ਰਿੰਗੀ ਕਹੇ ਹੋਈ ਖੁਸ਼ੀ ਬੌਹੁਤ ਮੈਨੂੰ, ਹੋਏ ਰਾਸ[6] ਤੇਰੇ ਸੱਭ ਕਾਰ[7] ਸਾਈਂ ॥੭੫॥
ਖੇਤ ਜੱਮਿਆ ਭੁਨਿੱਆਂ ਦਾਣਿੱਆਂ ਦਾ, ਹੋਇਆ ਰੱਬ ਮਦਦਗਾਰ ਸਾਈਂ ।
ਲੈ ਪਰਸ਼ਾਦ ਖਿਲਾ ਇੱਹ ਰਾਣਿਆਂ ਨੂੰ, ਕਰਣੀ ਦੇਰ ਹੁਣ ਨਹੀਂ ਦਰਕਾਰ[8] ਸਾਈਂ ॥੭੬॥
ਦੇਵੀਂ ਅੱਧਾ ਪਰਸ਼ਾਦ. ਕੁਸ਼ਲਿਆ ਨੂੰ, ਬਾਕੀ ਹੋਰ ਤੈਂਨੂੰ ਅੱਖਤਿਆਰ[9] ਸਾਈਂ ।
ਰਾਜਾ ਰਿਸ਼ੀ ਥੀਂ ਫਿਰ ਪਰਸ਼ਾਦ ਲੈ ਕੇ, ਗਿਆ ਮੈਹਿਲਾਂ ਨੂੰ ਤੁਰਤ ਸੁਧਾਰ[10] ਸਾਈਂ ॥੭੭॥
ਦਿੱਤਾ ਵੰਡ ਕੇ ਅੱਧ ਕੁਸ਼ਲਿਆਂ ਨੂੰ, ਹੱਥੀਂ ਆਪਣੇ ਨਾਲ ਪਿਆਰ ਸ਼ਾਈਂ ।
ਬਾਕੀ ਨਿਸਫ[11] ਦੇ ਕਰਕੇ ਤਿੱਨ ਹਿੱਸੇ, ਲੱਗਾ ਵੰਡਣ ਬੈੱਹ ਕੇ ਵਾਰੋਵਾਰ ਸਾਈਂ ।
ਦਿੱਤਾ ਹੱਥ ਸੁਮਿਤਰਾਂ ਇਕ ਹਿੱਸਾ, ਲੈਕੇ ਨਾਮ ਵਿੱਚ ਦਿਲ ਕਰਤਾਰ ਸਾਈਂ ॥੭੮॥
ਦੂਜਾ ਹਿੱਸਾ ਕੈਕੇਈ ਨੂੰ ਦੇ ਕੇ ਤੇ, ਲੱਗਾ ਕਰਣ ਰਾਜਾ ਫਿਰ ਵਿਚਾਰ ਸਾਈਂ ।
ਹਿੱਸਾ ਤੀਸਰਾ ਦੇਵਾਂ ਮੈਂ ਕਿਸ ਤਾਈਂ, ਰੱਹਿਆ ਸੋਚ ਵਿੱਚ ਦਿਲ ਹਜਾਰ[12] ਸਾਈਂ ॥੭੯॥

---

੧. ਤਦੋਂ ੨. ਪੈ ਗਈ ੩. ਤੋਂ ੪. ਕਾਮਨਾ ੫. ਤੁਰੰਤ ੬. ਸਫਲ ੭. ਕਾਰਜ ੮. ਠੀਕ ੯. ਅੱਜ਼ਾਦੀ ੧੦. ਚਲਿਆ ੧੧ ਅੱਧਾ ੧੨. ਬਹੁਤ ਜ਼ਿਆਦਾ ।

ਦਿੱਤਾ ਹੱਥ ਸੁਮਿਤਰਾਂ ਚਾ[1] ਓਭੀ, ਹੋ ਕੇ ਖੁਸ਼ ਰਾਜੇ ਆਖਿਰ-ਕਾਰ ਸਾਈਂ ।
ਲਿਆ ਖਾ ਪਰਸ਼ਾਦ ਜੱਦ ਰਾਣਿਆਂ ਨੇ, ਸੁਣ ਅੱਗੋਂ ਹੁਣ ਜਿਕਰ-ਜਕਾਰ[2] ਸਾਈਂ ॥੯੦॥
ਚੰਦ[3] ਰੋਜ਼ ਗੁਜਰੇ ਇਸ ਗੱਲ ਤਾਈਂ, ਜ਼ਾਹਿਰ ਹਮਲ[4] ਦੇ ਹੋਏ ਆਸਾਰ ਸਾਈਂ ।
ਰਾਜਾ ਸੁਣ ਨਾ ਮਿਉਂਵਦਾ[5] ਵਿੱਚ ਜਾਮੇ[6], ਹਾਸਿਲ ਹੋਈ ਖੁਸ਼ੀ ਬਿਸਿਆਰ[7] ਸਾਈਂ ॥੯੧॥

ਦਾਨ ਹੱਦ ਹਿਸਾਬ ਥੀਂ[8] ਬਾਹਰ ਕੀਤਾ, ਗਉਆਂ ਮਣਸਿਆਂ ਬੇਸ਼ੁਮਾਰ[9] ਸਾਈਂ ।
ਗਿੱਣ-ਗਿੱਣ ਗੁਜ਼ਾਰਨ ਦਿਨ ਲੱਗਾ, ਰੱਹਿਆ ਕਰ ਰਾਜਾ ਇੰਤਜਾਰ ਸਾਈਂ ॥੯੨॥
ਹੋਈ ਹੱਮਲ ਦੀ ਆਣ ਮਿਆਦ[10] ਪੂਰੀ, ਮਹੀਨੇ ਚੇਤ ਵਿੱਚ ਖੁਲੀ ਬਹਾਰ ਸਾਈਂ ।
ਖਿੜ੍ਹੇ ਮੋਤਿਆ ਚੰਬਾ ਗੁਲਾਬ ਕਿਓੜ੍ਹਾ, ਖਿੜ੍ਹੇ ਗੁਲ ਗੁਲਸ਼ਨ[11] ਗੁਲਜਾਰ[12] ਸਾਈਂ ॥੯੩॥
ਸੁੱਕੇ ਰੁੱਖ ਸਾਰੇ ਸਾਵੇ[13] ਹੋਣ ਲੱਗੇ, ਘੁਲਨ ਵਾਉ[14] ਲੱਗੀ ਖੁਸ਼ਗੁਵਾਰ[15] ਸਾਈਂ ।
ਤਿੱਥ ਨੌਮੀ ਤੇ ਚਾਨਣਾ ਪੱਖ ਹੈਸੀ, ਸਮਾਂ ਵੱਕਤ ਪਰਭਾਤ[16] ਬੁਧਵਾਰ ਸਾਈਂ ॥੯੪॥
ਮਹਾਰਾਣੀ ਕੁਸ਼ਲਿਆ ਦੇ ਪੇਟ ਵਿੱਚੋਂ, ਪਰਗਟ ਹੋਇਆ ਚਾਨਣਾ[17] ਚਮਕਦਾਰ ਸਾਈਂ ।
ਸੁੰਦਰ ਰੂਪ ਅਨੂਪ ਸਰੂਪ ਸੋਹਣਾ, ਆਇਆ ਨਜਰ ਬਾਲਕ ਸ਼ੀਰਖਵਾਰ[18] ਸਾਈਂ ॥੯੫॥
ਇਸ ਥੀਂ ਬਾਦ ਕੈਕੇਈ ਦੇ ਪੇਟ ਵਿਚੋਂ, ਹੋਇਆ ਸੁੰਦਰ ਬੇਟਾ ਪੈਦਾਵਾਰ ਸਾਈਂ ।
ਲੜਕੇ ਸੁਮਿਤਰਾਂ ਦੇ ਦੋ ਹੋਏ ਪੈਦਾ, ਖੁਸ਼[19]-ਸ਼ਕਲ ਸੋਹਣੇ ਹੋਨਹਾਰ ਸਾਈਂ ॥੯੬॥
ਖੁਸ਼ੀ ਦੱਸਰਥ ਨੂੰ ਹੋਈ ਕਮਾਲ ਸੁਣ ਕੇ, ਦਿੱਲ ਵੇਖ ਹੋਇਆ ਠੰਡਾ-ਠਾਰ ਸਾਈਂ ।
ਕੈਹਿੰਦਾ ਇਕ ਨੂੰ ਤਰਸਦਾ ਮੈਂ ਹੈਸਾਂ, ਦਿੱਤੇ ਰੱਬ ਮੈਂਨੂੰ ਪੁੱਤਰ ਚਾਰ ਸਾਈਂ ॥੯੭॥
ਉਹੀ ਗੁਲ[20] ਅੰਦਰ ਉਹੀ ਬੂ ਅੰਦਰ, ਰਾਜਕ[21] ਉਹੀ ਸੱਬ ਦਾ ਪਾਲਨਹਾਰ ਸਾਈਂ ।
ਉਹੀ ਫਲਕ[22] ਅੰਦਰ ਉਹੀ ਖਲਕ[23] ਅੰਦਰ, ਉਹੀ ਅਕਾਸ਼ ਪਤਾਲ ਵਿੱਚਕਾਰ ਸਾਈਂ ॥੯੮॥

ਉਹੀ ਬੈਹਿਰ[24] ਅੰਦਰ ਉਹੀ ਨੈਹਿਰ ਅੰਦਰ, ਉਹੀ ਲੈਹਿਰ ਅੰਦਰ ਲੈਹਿਰਮਾਰ ਸਾਈਂ ।
ਉਹੀ ਕੋਹ[25] ਅੰਦਰ ਉਹੀ ਕਾਹ[26] ਅੰਦਰ, ਜੱਲ ਥੱਲ ਉਹੀ ਆਸ਼ਕਾਰ[27] ਸਾਈਂ ॥੯੯॥

---

੧. ਚੁੱਕ ਕੇ ੨. ਹਾਲ-ਸਮਾਚਾਰ ੩. ਕੁਝ ੪. ਗਰਭ ੫. ਸਮਾਉਂਦਾ ਸੀ ੬. ਕਪੜੇ ੭. ਬਹੁਤ ੮. ਤੋਂ ੯. ਅਨਗਿਣਤ ੧੦. ਸਮਾਂ ੧੧. ਬਾਗ ੧੨. ਬਗੀਚਾ ੧੩. ਹਰੇ ੧੪. ਹਵਾ ੧੫. ਸੁੰਦਰ, ਮਨ ਭਾਉਂਦੀ ੧੬. ਸਵੇਰਾ ੧੭. ਪਰਕਾਸ਼ ੧੮. ਦੁੱਧ-ਮੂੰਹਾ ੧੯. ਸੁੰਦਰ ਮੁਖ ਵਾਲਾ ੨੦. ਫੁੱਲ ੨੧. ਪਾਲਣ ਵਾਲਾ ੨੨. ਅਕਾਸ਼ ੨੩. ਜੀਆ-ਜੰਤ ੨੪. ਸਮੁੰਦਰ ੨੫. ਪਹਾੜ ੨੬. ਘਾਅ ੨੭. ਪਰਗਟ ।

ਵਿੱਚ ਰੰਗ ਉਹੀ ਵਿੱਚ ਸੰਗ[1] ਉਹੀ, ਕਰਨਹਾਰ ਉਹੀ ਕਰਤਾਰ ਸਾਈਂ ।
ਵਿੱਚ ਫੱਲ ਉਹੀ ਵਿੱਚ ਪੱਤ[2] ਉਹੀ, ਉਹੀ ਸਮਾ ਰੱਹਿਆ ਡਾਰ-ਡਾਰ[3] ਸਾਈਂ ॥੯੦॥

ਜਹੂਰ[4] ਉੱਸੇ ਦਾ ਹੈ ਇਹ ਜੱਗ ਸਾਰਾ, ਕਿਥੋਂ ਤਾਈਂ ਮੈਂ ਕਰਾਂ ਇਜ਼ਹਾਰ[5] ਸਾਈਂ ।
ਉੱਸੇ ਦਿੱਤੀ ਹੈ ਝੋਲੀ ਭਰ ਮੇਰੀ, ਕਰ ਅਰਜ਼ ਮੇਰੀ ਸੁਇਕਾਰ[6] ਸਾਈਂ ॥੯੧॥

ਹੋਇਆ ਨੂਰ[7] ਜਹੂਰ ਵਿੱਚ ਅੱਖਿਆਂ ਦੇ, ਦੂਰ ਹੋਇਆ ਅੰਧੇਰ-ਗੁਬਾਰ ਸਾਈਂ ।
ਦਿਲ ਖੋਲ ਕੇ ਕਰਨ ਖੈਰਾਤ[8] ਲੱਗਾ, ਗੰਜ[9] ਕਈ ਦਿੱਤੇ ਸਿਰੋਂ ਵਾਰ ਸਾਈਂ ॥੯੨॥

ਨੰਗਾ ਭੁੱਖਾ ਨਾ ਰੱਹਿਆ ਵਿੱਚ ਰਾਜ ਕੋਈ, ਗਦਾਗਰ[10] ਹੋ ਗਏ ਸ਼ਾਹੂਕਾਰ ਸਾਈਂ ।
ਅਤਰ ਕਿਉੜੇ ਗੁਲਾਬ ਤੇ ਮੋਤਿਏ ਦਾ, ਹੋਇਆ ਸ਼ੈਹਿਰ ਦੇ ਵਿੱਚ ਛਿਣਕਾਰ[11] ਸਾਈਂ
॥੯੩॥

ਹੱਰ ਇਕ ਘਰ ਅੰਦਰ ਰਾਗ-ਰੰਗ ਰੱਹਿੰਦਾ, ਗਲੀ ਕੂਚਿਆਂ ਵਿੱਚ ਬਾਜ਼ਾਰ ਸਾਈਂ ।
ਰਹੀ ਅੱ ਆਵਾਜ਼ ਚੌ-ਫੇਰਿਓਂ ਇਹ, ਜੀਂਵਦੇ ਰੈਹਿਨ ਇਹ ਰਾਜਕੁਮਾਰ ਸਾਈਂ ॥੯੪॥

ਰੱਖਿਆ ਨਾਮ ਕੁਸ਼ਲਿਆ ਦੇ ਜਾਏ[12] ਦਾ, ਰਾਮਚੰਦਰ ਨਾਮੀ ਨਾਮਦਾਰ[13] ਸਾਈਂ ।
ਭੱਰਥ ਨਾਮ ਕੈਕੇਈ ਦੇ ਪੁੱਤਰ ਸੰਦਾ[14], ਦਿੱਤਾ ਰੱਖ ਕਰ ਖੂਬ ਵਿਚਾਰ ਸਾਈਂ ॥੯੫॥

ਇਕ ਦਾ ਨਾਮ ਲੱਛਮਨ ਛੱਤਰਘਨ[15] ਦੂਜਾ, ਇਹ ਸੁਮਿਤਰਾਂ ਦੇ ਦੋ ਦੁਲਾਰ ਸਾਈਂ ।
ਸੋਹਣਾ ਰੰਗ 'ਦਿਲਸ਼ਾਦ' ਹਰ ਅੰਗ ਸੋਹਣਾ, ਵਾਹ-ਵਾਹ ਸੋਹਣੇ ਨਕਸ਼-ਨਿਗਾਰ ਸਾਈਂ
॥੯੬॥

**ਰਾਜ ਪੁਤਰਾਂ ਦੀ ਪਾਲਣਾ ਅਤੇ ਸਿਖਲਾਈ—**

ਰਾਮਚੰਦਰ ਭਰਥ ਛੱਤਰਘਨ ਲੱਛਮਨ, ਚਾਰੇ ਲਾਡਲੇ ਲਾਲ ਪੱਏ ਪੱਲਦੇ ਨੀਂ[16] ।
ਲੱਗੇ ਰਿੱੜ੍ਹਨ ਜਮੀਨ ਤੇ ਸਾਲ ਪੈਹਿਲੇ, ਸਾਰੇ ਦੂਸਰੇ ਉੱਠ ਕੇ ਚਲਦੇ ਨੀਂ ॥੯੭॥

ਸਾਲ ਤੀਸਰੇ ਮਿੱਠੀਆਂ ਕਰਨ ਗੱਲਾਂ, ਝੱੜਦੇ ਫੁੱਲ ਮੂਹੋਂ ਨਾਲ ਗੱਲ ਦੇ ਨੀਂ ।
ਚੌਥੇ ਸਾਲ ਚਾਰੇ ਲੱਗੇ ਪੱੜ੍ਹਨ ਵਿਦਿਆ, ਸੁਬਹ ਨਾਲ ਉਸਤਾਦ ਉੱਠ ਰਲਦੇ ਨੀਂ ॥੯੮॥

ਸਾਲ ਪੰਜਵੇਂ ਹੋ ਹੁਸ਼ਿਆਰ ਗਏ, ਨਿੱਤ-ਨੇਮ ਥੀਂ[17] ਕਦੀ ਨਾ ਟਲਦੇ ਨੀਂ ।
ਮਾਂਵਾਂ ਵੇਖ ਕੇ ਹੂੰਦਿਆਂ ਖੁਸ਼ ਪਇਆਂ, ਚੁਮ-ਚੁਮ ਲਾਂਦਿਆਂ ਨਾਲ ਓਹ ਗਲ ਦੇ ਨੀਂ ॥੯੯॥

---

੧. ਪੱਥਰ ੨. ਪੱਤਾ ੩. ਡਾਲ ਡਾਲ ੪. ਚਮਤਕਾਰ ੫. ਪਰਗਟ ੬. ਸਵੀਕਾਰ ੭. ਪਰਕਾਸ਼ ੮. ਦਾਨ ੯. ਖਜਾਂਨਾ ੧੦. ਭਿਖਾਰੀ ੧੧. ਛਿੱੜਕਾਉ ੧੨. ਪੁਤ੍ਰ ੧੩. ਮਸ਼ਹੂਰ ੧੪. ਦਾ ੧੫. ਛਤ੍ਰੁਘਨ ੧੬. ਸੀ ੧੭. ਤੋਂ ।

ਮਿਲੇ ਰੈਹਿਣ ਚਾਰੇ ਸ਼ਕਰ-ਸ਼ੀਰ[੧] ਵਾਂਗੋਂ, ਪਏ ਦੂਣੇ ਚਉਣ[੨] ਫਲਦੇ ਨੀਂ ।
ਪੜਦੇ ਸ਼ੌਂਕ ਦੇ ਨਾਲ 'ਦਿਲਸ਼ਾਦ' ਸੱਭੇ, ਬਿਨਾਂ ਹੁਕਮ ਉਸਤਾਦ ਨਾ ਹਲਦੇ[੩] ਨੀਂ ॥੧੦੦॥

ਬਾਰਾਂ ਸਾਲ ਦੀ ਉਮਰ ਵਿੱਚ ਭਾਈ ਚਾਰੇ, ਹਰ ਇੱਕ ਗੱਲ ਅੰਦਰ ਖਬਰਦਾਰ ਹੋ ਗਏ ।
ਪੜ ਇਲਮ[੪] ਸਿੱਖੇ ਹੁਨਰ-ਫੱਨ[੫] ਸਾਰੇ, ਵੇਦ ਸ਼ਾਸਤਰ ਦੇ ਵਾਕਿਫਕਾਰ[੬] ਹੋ ਗਏ ॥੧੦੧॥

ਸਿਪਾਹਗਿਰੀ[੭] ਦਾ ਸਿਖਿਆ ਕੱਮ ਸਾਰਾ, ਵਿੱਚ ਰਾਜਨੀਤੀ ਹੁਸ਼ਿਆਰ ਹੋ ਗਏ ।
ਕਮੀ ਰਹੀ 'ਦਿਲਸ਼ਾਦ' ਨਾ ਕਿਸੇ ਗੱਲ ਦੀ, ਹਰ ਇੱਕ ਕੱਮ ਦੇ ਵਿੱਚ ਤਿਆਰ ਹੋ ਗਏ ॥੧੦੨॥

ਰੈਹਿੰਦੇ ਹਸਦੇ ਖੇਡਦੇ ਭਾਈ ਚਾਰੇ, ਕਿਸੇ ਚੀਜ ਦੀ ਨਾਂਹ ਪਰਵਾਹ ਹੈਸੀ ।
ਵੇਖ-ਵੇਖ ਰਾਜਾ ਪਿਆ ਖੁਸ਼ ਹੋਵੇ, ਕਰਦਾ ਝੱਟ[੮] ਨਾ ਕਦੀ ਵਿਸਾਹ ਹੈਸੀ ॥੧੦੩॥

ਆਹੇ[੯] ਪਿਆਰੇ ਚਾਰੇ ਤਾਰੇ ਅੱਖਿਆਂ ਦੇ, ਰਾਮਚੰਦਰ ਮਨਜੂਰ[੧੦]-ਨਿਗਾਹ ਹੈਸੀ ।
ਹੁੰਦੇ ਮੋਹਿਤ ਸਾਰੇ ਉਸ ਨੂੰ ਵੇਖ ਕੇ ਤੇ, ਖਲਕਤ[੧੧] ਮੱਲ[੧੨] ਖਲੋਵੰਦੀ ਰਾਹ ਹੈਸੀ ॥੧੦੪॥

ਸੂਰਤ ਤੱਕਦਿਆਂ ਥੱਕਦਿਆਂ ਨਹੀਂ ਅੱਖੀਂ[੧੩], ਵਿੱਚ ਦਿਲ ਹਰ ਇੱਕ ਦੇ ਚਾਹ ਹੈਸੀ ।
ਤਿੱਨੇਂ ਭਾਈ ਵਜੀਰ 'ਦਿਲਸ਼ਾਦ' ਆਹੇ, ਰਾਮਚੰਦਰ ਹੁਸਨ ਦਾ ਸ਼ਾਹ[੧੪] ਹੈਸੀ ॥੧੦੫॥

**ਵਿਸ਼ਵਾਮਿਤਰ ਰਿਸ਼ੀ ਦਾ ਆਉਣਾ—**

ਕੁਛ ਬਰਸਾਂ ਦੇ ਬਾਦ ਇੱਕ ਰੋਜ ਰਾਜਾ, ਹੈਸੀ ਬੈਠਾ ਵਿੱਚ ਦਰਬਾਰ ਸਾਈਂ ।
ਆਹੇ ਵਜੀਰ ਮਸ਼ੀਰ[੧੫] ਦੀਵਾਨ ਹਾਜਿਰ, ਦਿੱਤੀ ਛੇੜ ਰਾਜੇ ਗੁਫਤਾਰ[੧੬] ਸਾਈਂ ॥੧੦੬॥

ਕਰਾਂ ਵਿੱਆਹ ਪੁਤਰਾਂ ਦਾ ਆਪ ਹੱਥੀਂ, ਪਏ ਹੋ ਚਾਰੇ ਹੁਸ਼ਿਆਰ ਸਾਈਂ ।
ਇਸ ਦੱਮ ਦਾ ਨਹੀਂ ਵਿਸਾਹ[੧੭] ਕੋਈ, ਨਾਹੀਂ ਜਿੰਦਗੀ ਦਾ ਇਤਬਾਰ ਸਾਈਂ ॥੧੦੭॥

ਮੇਰੇ ਜਿਉਂਦਿਆਂ-ਜਿਉਂਦਿਆਂ ਹੋ ਜਾਵੇ, ਹੋਇਆ ਪਿਛੋਂ ਤਾਂ ਕਿਸ ਦਰਕਾਰ[੧੮] ਸਾਈਂ ।
ਕੀਤੀ ਗੱਲ ਨਾਂ ਖਤਮ ਸੀ ਰਾਜੇ, ਆਕੇ ਅਰਜ਼ ਕੀਤੀ ਚੋਬਦਾਰ[੧੯] ਸਾਈਂ ॥੧੦੮॥

ਖੜਾ ਬਾਹਰ ਰਿਸ਼ੀ ਵਿਸ਼ਵਾਮਿਤਰ ਆਕੇ, ਹੈ ਓਹ ਮਿਲਨ ਸੰਦਾ ਖਾਸਤਗਾਰ[੨੦] ਸਾਈਂ ।
ਰਾਜਾ ਸੁਣਦਿਆਂ ਸਾਰ ਉੱਠ ਖੜਾ ਹੋਇਆ, ਕੀਤੀ ਜਾਕੇ ਨਿਮਸਕਾਰ ਸਾਈਂ ॥੧੦੯॥

---

੧. ਸ਼ਕਰ-ਦੁੱਧ ੨. ਚੌਗੁਣੇ ੩. ਹਿਲਦੇ ੪. ਵਿਦਿਆ ੫. ਕਲਾ-ਕੌਸ਼ਲ ੬. ਪਰਿਚਿਤ ੭. ਯੁਧ-ਵਿਦਿਆ ੮. ਇਕ ਮਿਨਟ ੯. ਸਨ ੧੦. ਨਜਰ ਨੂੰ ਪਿਆਰਾ ਲਗਣ ਵਾਲਾ ੧੧. ਪਰਜਾ ੧੨. ਰੋਕ ਕੇ ੧੩. ਅੱਖਾਂ ੧੪. ਰਾਜਾ ੧੫. ਮੰਤਰੀ ੧੬. ਬਾੜ ੧੭. ਵਿਸ਼ਵਾਸ ੧੮. ਕੱਮ ਦਾ ੧੯. ਸੰਤਰੀ ੨੦. ਪ੍ਰਾਰਥਨਾ ਕਰਨ ਵਾਲਾ ।

ਇੱਜਤ ਮਾਨ ਕਰਕੇ ਆਂਦਾ[1] ਨਾਲ ਰਾਜੇ, ਬਿਠਾਇਆ ਆਣ[2] ਦਰਬਾਰ ਵਿਚਕਾਰ ਸਾਈਂ ।
ਲੱਗਾ ਕੈਹਿਣ ਦਰਸ਼ਨ ਕਰ ਖੁਸ਼ ਹੋਇਆਂ, ਹੋਏ ਸੁੱਤੇ ਨਸੀਬ ਬੇਦਾਰ ਸਾਈਂ ॥੧੧੦॥

ਕਾਰਣ ਕਿਸ ਤਸ਼ਰੀਫ[3] ਸ਼ਰੀਫ[4] ਲਾਏ, ਦਿੱਤਾ ਕਿਸ ਤਰਾਂ ਅੱਜ ਦੀਦਾਰ[5] ਸਾਈਂ ।
ਕਰੋ ਹੁਕਮ ਮਾਹਰਾਜ ਜੋ ਦਿਲ ਚਾਹੇ, ਮੈਰੇ ਲਾਇਕ ਜਿਹੜਾ ਕੱਮ-ਕਾਰ ਸਾਈਂ ॥੧੧੧॥

ਜੋ ਮੰਗਸੋ ਮੂੰਹ ਥੀਂ ਉੱਹ ਦੇਸਾਂ, ਕਰਸਾਂ ਕਦੀ ਨਾਂ ਜਰਾ ਇਨਕਾਰ ਸਾਈਂ ।
ਰਿਸ਼ੀ ਆਖਿਆ ਸੁਣੋ ਮਾਹਰਾਜ ਮੈਥੋਂ, ਮੈਂ ਗਰੀਬ ਫਕੀਰ ਨਾਦਾਰ[6] ਸਾਈਂ ॥੧੧੨॥

ਨਕਦ ਜਿਨਸ ਦੀ ਲੋੜ ਨਹੀਂ ਕੋਈ ਮੈਨੂੰ, ਕਾਰਣ ਇਕ ਮੈਂ ਆਇਆ ਦੁਆਰ ਸਾਈਂ ।
ਵਿੱਚ ਬਨ ਦੇ ਯੱਗ ਮੈਂ ਹਾਂ ਕਰਦਾ, ਰਾਖਸ਼ ਆਨ ਸਤਾਨ ਬਦਕਾਰ ਸਾਈਂ ॥੧੧੩॥

ਪੂਰਣ ਹੋਣ ਨਹੀਂ ਦੇਂਵਦੇ ਯੱਗ ਮੈਰਾ, ਸੁਟਨ[7] ਗੋਸ਼ਤ[8] ਹੱਡਿਆਂ ਮੁੜਦਾਰ[9] ਸਾਈਂ ।
ਕੀਤਾ-ਕਰੇਤਿੱਆ ਭ੍ਰਸ਼ਟ ਕਰ ਦੇਨ ਸਾਰਾ, ਹੋਇਆਂ ਆਣ ਕੇ ਤਾਈਂ ਲਾਚਾਰ ਸਾਈਂ ॥੧੧੪॥

ਰਾਮਚੰਦਰ ਆਪਣੇ ਫਰਜੰਦ[10] ਤਾਈਂ, ਕਰੋ ਨਾਲ ਮੈਰੇ ਹਮ[11]-ਰਫਤਾਰ ਸਾਈਂ ।
ਮੈਰੇ ਯੱਗ ਨੂੰ ਕਰਨਗੇ ਉਹੀ ਪੂਰਣ, ਦੇਸਨ ਦੁਸ਼ਟ ਪਾਪੀ ਰਾਖਸ਼ ਮਾਰ ਸ਼ਾਈਂ ॥੧੧੫॥

ਦੇਸਾਂ ਇਲਮ ਤੇ ਹੁਨਰ ਸਿਖਲਾ ਮੈਂ ਭੀ, ਰਖਸਨ ਯਾਦ ਮੈਰੀ ਯਾਦਗਾਰ ਸਾਈਂ ।
ਚੰਦ ਰੋਜ ਦੇ ਵਾਸਤੇ ਨਾਲ ਮੈਰੇ, ਰਾਮਚੰਦਰ ਨੂੰ ਕਰੋ ਤਿਆਰ ਸਾਈਂ ॥੧੧੬॥

ਵਿਸਵਾਮਿਤਰ ਦੀ ਸੁਣੀ ਇੱਹ ਗੱਲ ਜਦੋਂ, ਰਾਜਾ ਦਿਲ ਵਿੱਚ ਕਰੇ ਵਿਚਾਰ ਸਾਈਂ ।
ਸ਼ਸ਼[12]-ਪੰਜ ਅੰਦਰ ਗਿਆ ਪੈ ਰਾਜਾ, ਸਕਦਾ ਨਹੀਂ ਜੁਦਾਈ ਸਹਾਰ ਸਾਈਂ ॥੧੧੭॥

ਕਰੇ ਸੋਚ ਇੱਹ ਭੀ ਨਾਲੇ ਵਿੱਚ ਦਿਲ ਦੇ, ਵਿਸ਼ਵਾਮਿਤਰ ਹੈ ਬੜਾ ਬਲਕਾਰ[13] ਸਾਈਂ ।
ਜੇ ਇੱਹ ਚਾਹੇ ਦੇਵੇ ਉਲਟ ਵਿੱਚ ਪਲ ਦੇ, ਕਰੇ ਨੇਸਤ[14]-ਨਾਬੂਦ ਸੰਸਾਰ ਸਾਈਂ ॥੧੧੮॥

ਕੰਬਦੇ ਦੇਵਤੇ ਸੁਣ ਕੇ ਨਾਮ ਇਸ ਦਾ, ਤਪਸੀ ਬ੍ਰਹਮਚਾਰੀ ਪਰਹੇਜ਼ਗਾਰ[15] ਸਾਈਂ ।
ਰਾਖਸ਼ ਹੈਨ ਇਸ ਦੇ ਅੱਗੇ ਚੀਜ਼ ਕਿਹੜੀ, ਗਿਆ ਕਿਉਂ ਇੱਹ ਉਨਹਾਂ ਥੀਂ ਹਾਰ ਸਾਈਂ ॥੧੧੯॥

---

੧. ਲਿਆਂਦਾ ੨. ਲਿਆ ਕੇ ੩. ਆਗਮਨ ੪. ਸ਼ੁਭ ੫. ਦਰਸ਼ਨ ੬. ਤੁੱਛ ੭. ਸਿੱਟਦੇ ਸਨ ੮. ਮਾਸ ੯. ਮੁਰਦਾ ੧੦. ਪੁਤਰ ੧੧. ਨਾਲ ਭੇਜੋ ੧੨. ਸ਼ਸੋਪੰਜ ੧੩. ਬਲਵਾਨ ੧੪. ਨਸ਼ਟ ਭ੍ਰਸ਼ਟ ੧੫. ਸੰਜਮੀ ।

ਨਾਮ ਵੱਡਾ ਤੇ ਗਾਮ[੧] ਉਜਾੜ ਵਾਲੀ, ਕਹਾਵਤ ਸ਼ਾਇਦ ਹੋਈ ਨਮੂਦਾਰ[੨] ਸਾਈਂ ।
ਸਮਝ ਗਿਆ ਕਿਆਫੇ[੩] ਦੇ ਨਾਲ ਰਿਸ਼ੀ, ਰੈਹਿਆ ਜੋ ਰਾਜਾ ਦਿਲ ਵਿੱਚ ਧਾਰ ਸਾਈਂ ॥੧੨੦॥

ਹੋ ਕੇ ਖੜਾ ਦਰਬਾਰ ਵਿੱਚ ਕੈਹਿਣ ਲੱਗਾ, ਸੁਣੋ ਰਾਜਿਆਂ ਦੇ ਸਿਰਦਾਰ ਸਾਈਂ ।
ਕਰੇ ਕਰੋਧ ਜੇਕਰ ਯੱਗ ਕਰਣ ਵਾਲਾ, ਹੁੰਦਾ ਫੱਲ ਦਾ ਨਹੀਂ ਅਧਿਕਾਰ ਸਾਈਂ ॥੧੨੧॥
ਇੱਸੇ ਵਾਸਤੇ ਮੈਂ ਲਾਚਾਰ ਹੋਇਆਂ, ਬੈਠਾਂ ਛੋੜ ਕਰੋਧ ਹੰਕਾਰ ਸਾਈਂ ।
ਵਰਨਾ ਲੋੜ ਕਿਹੜੀ ਹੈਸੀ ਆਪ ਅੱਗੇ, ਇੰਜ ਕਰਦਾ ਆਨ 'ਦਿਲਸ਼ਾਦ' ਪੁਕਾਰ ਸਾਈਂ ॥੧੨੨॥

**ਰਾਜਾ ਦਾ ਰਿਸ਼ੀ ਦੇ ਪ੍ਰਤੀ ਕੱਥਨ—**

ਰਾਜੇ ਆਖਿੱਆ ਰਿਸ਼ੀ ਜੀ ਅਰਜ਼ ਮੈਰੀ, ਰੱਬ ਵਾਸਤੇ ਕਰੋ ਕਬੂਲ ਤੁਸੀਂ ।
ਮਾਰਾਂ ਰਾਖਸ਼ਾਂ ਨੂੰ ਮੈਂ ਆਪ ਚੱਲ ਕੇ, ਮਤਲਬ ਆਪਣਾ ਕਰੋ ਹਸੂਲ[੪] ਤੁਸੀਂ ॥੧੨੩॥
ਬਾਲਕ ਵਾਸਤੇ ਕਰੋ ਨਾ ਜਿੱਦ ਇਤਣੀ, ਪੈਏ[੫] ਗੱਲ ਨੂੰ ਦਿਉ ਨਾ ਤੂਲ[੬] ਤੁੱਸੀਂ ।
'ਦਿਲਸ਼ਾਦ' ਲੈ-ਜਾ-ਕੇ ਨਾਲ ਬਾਲਕ, ਦੱਸੋ ਕਰੋਗੇ ਕਿੱਆ ਵਸੂਲ ਤੁਸੀਂ ॥੧੨੪॥

**ਵਿਸ਼ਵਾਮਿਤਰ ਦਾ ਕਥਨ—**

ਵਿਸ਼ਵਾਮਿਤਰ ਨੇ ਆਖਿਆ ਸੁਣ ਰਾਜਾ, ਦਿਲੋਂ ਆਪਣੇ ਸੋਚ ਵਿਚਾਰ ਛੱਡ ਦੇ ।
ਮੂੰਹੋਂ ਬੋਲਿਆ ਬੋਲ ਕਰ ਦੇ ਪੂਰਾ, ਕਰਕੇ ਦੂਰ ਫਿਕਰ ਇਸਰਾਰ[੭] ਛੱਡ ਦੇ ॥੧੨੫॥
ਦਰ ਤੇ ਆਇਆ ਸਵਾਲੀ ਨਾ ਟੋਰ ਖਾਲੀ, ਮੱਨ ਜਾ ਗੁਫਤਾਰ[੮]-ਇਨਕਾਰ ਛੱਡ ਦੇ ।
ਰਾਮਚੰਦਰ ਨੂੰ ਟੋਰ ਦੇ ਨਾਲ ਮੈਰੇ, ਇੱਹ 'ਦਿਲਸ਼ਾਦ' ਬੇਸੂਰ[੯] ਤਕਰਾਰ ਛੱਡ ਦੇ ॥੧੨੬॥

**ਕਵੀ ਦਾ ਵਚਨ—**

ਰੈਹਿਆ ਸੋਚ ਬੈਹ ਕੇ ਵਿੱਚ ਦਿਲ ਰਾਜਾ, ਨਹੀਂ ਜਾਂਵਦੀ ਪੇਸ਼ ਤਦਬੀਰ[੧੦] ਕੋਈ ।
ਲੱਡੂ ਮਨ ਦੇ ਮਨ ਵਿੱਚ ਭੋਰ ਰੈਹਿਆ, ਨਹੀਂ ਫੱਬਦੀ ਗੱਲ ਅਖੀਰ ਕੋਈ ॥

---

੧. ਪਿੰਡ ੨. ਹਾਜਿਰ ੩. ਅੰਦਾਜ਼ ੪. ਲਾਭ ੫. ਦਿੰਦੇ ਰਹੋ ੬. ਵਿਸਤਾਰ ੭. ਹੱਠ ੮. ਇਨਕਾਰ ੯. ਫਜ਼ੂਲ ੧੦. ਤਰੀਕਾ ।

ਚੁਪ-ਚਾਪ ਹੋ ਕੇ ਸੁਣਨ-ਪਏ ਸਾਰੇ, ਵੇਖੋ ਬੋਲਦਾ ਨਹੀਂ ਵਜੀਰ ਕੋਈ।
ਗੱਲ ਹੈ ਮਸ਼ਹੂਰ 'ਦਿਲਸ਼ਾਦ' ਇਹ ਤਾਂ, ਔਖੇ ਵਕਤ ਨਹੀਂ ਪਕਰਦਾ ਪੀਰ[1] ਕੋਈ ॥੧੨੮॥

**ਰਾਜਾ ਦਾ ਨਿਵੇਦਨ—**

ਹੱਥ ਜੋੜ ਕੇ ਬੇਨਤੀ ਕਰੇ ਰਾਜਾ, ਮੈਂਨੂੰ ਹੁਕਮ ਤੇਰਾ ਮਨਜੂਰ ਸਵਾਮੀ।
ਜੋ ਮੈਂ ਆਖਿੱਆ ਹੈ ਉਹ ਯਾਦ ਮੈਂਨੂੰ, ਕੀਤਾ ਮੈਂ ਇਕਰਾਰ[2] ਜਰੂਰ ਸਵਾਮੀ ॥੧੨੯॥
ਬਾਲ ਆਪਣੇ ਥੀਂ[3] ਪਿਛੇ ਹਟਸਾਂ ਨਾਂ, ਦੇਸਾਂ ਵਾਇਦੇ ਆਪਣੇ ਨੂੰ ਪੂਰ ਸਵਾਮੀ।
ਲੈ ਜਾਣਾ ਜੇ ਨਹੀਂ ਮੈਂਨੂੰ ਨਾਲ ਚਾਹੁੰਦੇ, ਦੇਵਾਂ ਫੌਜ ਨੂੰ ਕਰ ਮਾਮੂਰ[4] ਸਵਾਮੀ ॥੧੩੦॥
ਔਸਨ[5] ਰਾਖਸ਼ਾਂ ਨੂੰ ਜਾ ਕੇ ਮਾਰ ਔਹੀ, ਹੋਸਨ ਦੂਰ ਤਮਾਮ ਫਤੂਰ[6] ਸਵਾਮੀ।
ਕਰੋ ਯੱਗ ਬੇਸ਼ਕ 'ਦਿਲਸ਼ਾਦ' ਹੋ ਕੇ, ਦੇਸਾਂ ਵਿਘਨ ਸਾਰੇ ਕਰ ਦੂਰ ਸਵਾਮੀ ॥੧੩੧॥

**ਰਿਸ਼ੀ ਦਾ ਜਵਾਬ—**

ਪਰ ਇਹ ਗੱਲ ਕਿਹੜੀ ਏਡੀ ਹੈ ਭਾਰੀ, ਜਿਸ ਦੇ ਵਾਸਤੇ ਗਏ ਘਬਰਾ ਰਾਜਾ।
ਅੱਜ ਤਕ ਤੁਸਾਡੇ ਦਰ ਉੱਤੋਂ, ਖਾਲੀ ਗਿਆ ਨਹੀਂ ਕੋਈ ਗਦਾ[7] ਰਾਜਾ ॥੧੩੨॥
ਚਾਰ ਧਾਮ ਅੰਦਰ ਤੇਰਾ ਨਾਮ ਰੋਸ਼ਨ, ਹਰ ਕੋਈ ਦੇਂਵਦਾ ਪਿਆ ਦੁਆ ਰਾਜਾ।
ਰਾਜੇ ਰਘੁ ਦਾ ਹਾਲ ਭੀ ਜਰਾ ਮੈਥੋਂ, ਲੈ ਸੂਣ ਤੂੰ ਚਿੱਤ ਲਗਾ ਰਾਜਾ ॥੧੩੩॥
ਸਖ਼ੀ[8] ਉਹ ਭਾਰਾ ਹੋਇਆ ਵਿੱਚ ਜੱਗ ਦੇ, ਰਾਜ-ਭਾਗ ਦਾ ਅੰਤ ਨਾ ਕਾ[9] ਰਾਜਾ।
ਪੂਰਾ ਕਰੇ ਸਵਾਲ ਸਵਾਲਿਆਂ ਦਾ, ਡੰਕਾ ਗਿਆ ਚੌਕੁੰਠ[10] ਬਜਾ ਰਾਜਾ ॥੧੩੪॥
ਜੋ ਆਇਆ ਸਵਾਲੀ ਨਾ ਗਿਆ ਖਾਲੀ, ਪੂਰੀ ਸੱਭ ਦੀ ਕਰੇ ਮਨਸ਼ਾ[11] ਰਾਜਾ।
ਕੀਤਾ ਯੱਗ ਰਾਜੇ ਰਘੁ ਇਕ ਵਾਰੀ, ਦਿੱਤੀ ਕੁਲ ਸਰਬੰਸ[12] ਲੁਟਾ ਰਾਜਾ ॥੧੩੫॥
ਕਰ ਦਾਨ ਦਿੱਤਾ ਰਾਜ-ਭਾਗ ਸਾਰਾ, ਰਾਜੇ ਯੱਗ ਦੀ ਜਗਾ ਸਿਵਾ ਰਾਜਾ।
ਉਸੇ ਜਾ[13] ਤੇ ਕਰਣ ਗੁਜਰਾਨ ਲੱਗਾ, ਮੈਹਲ-ਮਾੜਿਆਂ ਦਿਲੋਂ ਭੁਲਾ ਰਾਜਾ ॥੧੩੬॥
ਨਾਂਹੀਂ ਤਾਜ ਅਤੇ ਨਾਂਹੀ ਤਖਤ ਰੈਹਿਆ, ਰੈਹਿਆ ਮਸਤ ਹੋ ਦਿਨ ਲੰਘਾ ਰਾਜਾ।
ਮੋਹ ਮਾਇਆ ਸੰਸਾਰ ਦੇ ਛੋੜ ਕੇ ਤੇ, ਨਾਂ ਭਗਵਾਨ ਦਾ ਰੈਹਿਆ ਧਿਆ ਰਾਜਾ ॥੧੩੭॥

---

੧. ਵੱਡਾ-ਵਡੇਰਾ ੨. ਵਾਇਦਾ ੩. ਤੋਂ ੪. ਤਿਆਰ ੫. ਆਉਣਗੇ ੬. ਰੁਕਾਵਟਾਂ ੭. ਮੰਗਤਾ ੮. ਦਾਨੀ ੯. ਕੋਈ ੧੦ ਚਾਰੇ ਪਾਸੇ ੧੧. ਇਛਿਆ ੧੨. ਸਰਵਸਵ (ਸੱਭ ਕੁਝ) ੧੩. ਥਾਂ

ਇਕ ਰੋਜ ਰਿਸ਼ੀ ਇਕ ਸਵਾਲ ਕਾਰਣ, ਖੜਾ ਦਰ ਉਸ ਦੇ ਉੱਤੇ ਆ ਰਾਜਾ ।
ਰਘੁ ਰਿਸ਼ੀ ਨੂੰ ਵੇਖ ਕੇ ਖੁਸ਼ ਹੋਇਆ, ਲਿੱਆ ਆਪਣੇ ਕੋਲ ਬਿਠਲਾ ਰਾਜਾ ॥੧੩੮॥

ਕਰੋ ਹੁਕਮ ਮਾਹਰਾਜ ਜੋ ਦਿਲ ਚਾਹੇ, ਆਏ ਕਿਸ ਤਰਾਂ ਹੋ ਮੇਰੇ ਦਾਰ[੧] ਰਾਜਾ ।
ਛੋੜ ਸ਼ਰਮ ਤੇ ਕਰੋ ਕਰਮ, ਤੁੱਸੀਂ ਦਿਓ ਦਿਲ ਦਾ ਹਾਲ ਬਤਲਾ ਰਾਜਾ ॥੧੩੯॥

ਰਿਸ਼ੀਂ ਰਘੁ ਦੇ ਹਾਲ ਨੂੰ ਵੇਖ ਕੇ ਤੇ, ਲੱਗਾ ਕਰਣ ਦਿਲ ਵਿਚ ਪਛੋ-ਤਾ[੨] ਰਾਜਾ ।
ਨਾਂਹੀਂ ਵੇਖਿਆ ਸਿਰ ਤੇ ਤਾਜ ਸ਼ਾਹੀ, ਨਾਂਹੀਂ ਤਖਤ ਡਿੱਠਾ ਜੇਰ[੩]-ਪਾ ਰਾਜਾ ॥੧੪੦॥

ਨਾ ਪੋਸ਼ਾਕ ਸ਼ਾਹੀ ਜੇਬ[੪] ਤਨ ਆਹੀ[੫], ਬੈਠਾ ਸੱਭ ਕੁਛ ਆਪ ਗੰਵਾ ਰਾਜਾ ।
ਪੈਸਾ ਇਕ ਨਾ ਵੇਖਿਆ ਕੋਲ ਉਸ ਦੇ, ਲਈ ਤਕ ਰਿਸ਼ੀ ਹਰ ਇਕ ਜਾ ਰਾਜਾ ॥੧੪੧॥

ਕੈਹਿੰਦਾ ਕਰਾਂ ਸਵਾਲ ਮੈਂ ਕੇ[੬] ਇਸ ਨੂੰ, ਰੈਹਿਆ ਦਿਲ ਦੇ ਵਿਚ ਸ਼ਰਮਾ ਰਾਜਾ ।
ਹੋ ਨਿਰਾਸ ਉਠ ਕੇ ਵਾਪਿਸ ਜਾਣ ਲੱਗਾ, ਆਸਣ ਆਪਣਾ ਲਿੱਆ ਉਠਾ ਰਾਜਾ ॥੧੪੨॥

ਰਘੁ ਉਠ ਕੇ ਲੱਗਦਾ[੭] ਫਿਰ ਕਦਮੀਂ, ਕੈਹਿੰਦਾ ਨਾ-ਉਮੀਦ ਨਾਂਹ ਜਾ ਰਾਜਾ ।
ਦਿਓ ਦੱਸ ਮੈਂਨੂੰ ਆਏ ਕਿਸ ਕਾਰਣ, ਦਿਓ ਹੁਕਮ ਜੋ ਹੈ ਫਰਮਾ ਰਾਜਾ ॥੧੪੩॥

ਹੋਇਆ ਚੁਪ ਰਿਸ਼ੀ ਕੁਛ ਬੋਲਦਾ ਨਹੀਂ, ਰੈਹਿਆ ਦਿਲ-ਦਲੀਲਾਂ ਦੌੜਾ ਰਾਜਾ ।
ਰਘੁ ਆਖਦਾ ਕਰੋ ਮਾਹਰਾਜ ਕਿਰਪਾ, ਭਰਮ ਦਿਲ ਥੀਂ[੮] ਦਿਓ ਹਟਾ ਰਾਜਾ ॥੧੪੪॥

ਅੱਜ ਕੋਲ ਮੇਰੇ ਇੱਥੇ ਰੌਹ[੯] ਤੁੱਸੀਂ, ਦੇਸਾਂ ਕਰ ਰੁਖਸਤ[੧੦] ਕਲ ਚਾ[੧੧] ਰਾਜਾ ।
ਕਰਕੇ ਆਜਜੀ[੧੨] ਬੇਨਤੀ ਰਘੁ ਰਾਜੇ, ਲਈ ਰਿਸ਼ੀ ਨੂੰ ਗੱਲ ਮਨਾ ਰਾਜਾ ॥੧੪੫॥

ਰੈਹ-ਪਿਆ ਰਿਸ਼ੀ ਇਕ ਦਿਨ ਕਾਰਣ, ਗਈ ਪੇਸ਼ ਨਾਂ ਚੂੰ-ਚਰਾ[੧੩] ਰਾਜਾ ।
ਵਿਖਾਲੀ[੧੪] ਰਾਤ ਕਾਲੀ ਦਿੱਤੀ ਆਣ ਉੱਤੋਂ, ਦਿਨ ਗੱਲਾਂ ਵਿੱਚ ਦਿੱਤਾ ਬਿਤਾ ਰਾਜਾ ॥੧੪੬॥

ਮੋਹਰਾਂ ਯਾਹਰਾਂ[੧੫] ਕਰੋੜ ਦੀ ਲੋੜ ਮੈਂਨੂੰ, ਦਿੱਤਾ ਰਿਸ਼ੀ ਅਖੀਰ ਸੁਣਾ ਰਾਜਾ ।
ਰਘੁ ਕੈਹੇ ਸਵਾਲ ਇਹ ਕਿਆ ਹੈ ਸੀ, ਰਖਿੱਆ ਜਿਸ ਨੂੰ ਤੁਸਾਂ ਛਿਪਾ ਰਾਜਾ ॥੧੪੭॥

ਜੋਸ਼ ਨਾਲ ਰਘੁ ਫਿਰ ਲਾਲ ਹੋ ਕੇ, ਲਿਆ ਤੀਰ-ਕਮਾਨ ਉਠਾ ਰਾਜਾ ।
ਚਲਿਆ ਮੈਂ ਮਾਹਰਾਜ ਹਾਂ ਲੈਣ ਮੋਹਰਾਂ, ਕਰਨਾ ਫਿਕਰ ਨਹੀਂ ਤੁੱਸਾਂ ਜ਼ਰਾ ਰਾਜਾ ॥੧੪੮॥

---

੧. ਵੱਲ ੨. ਪਛਤਾਣਾ ੩. ਪੈਰ ਦੇ ਥੱਲੇ ੪. ਤੱਨ ਤੇ ਸੱਜ ਰਹੀ। ੫. ਸੀ ੬. ਕੀ ੭. ਪੈ ਗਿਆ ੮. ਤੋਂ ੯. ਰਹੋ ੧੦. ਵਿਦਾ ੧੧. ਹੀ ੧੨. ਨਿਮਰਤਾ ੧੩. ਚੂੰ-ਚੜਾਂ (ਬਹਾਨਾ) ੧੪. ਦਰਸ਼ਨ ੧੫. ਗਿਆਰਾਂ।

ਗਿਆ ਪਹੁੰਚ ਕੁਵੇਰ ਦੇ ਕੋਲ ਰਘੂ, ਕੁਵੇਰ ਵੇਖ ਕੰਬਿਆ ਥੱਰਥਰਾ ਰਾਜਾ ।
ਮੋਹਰਾਂ ਯਾਹਰਾਂ ਕਰੋੜ ਦੇ ਦੇ ਮੈਨੂੰ, ਕੈਹਿੰਦਾ ਢਿੱਲ ਨਾ ਪੱਲ ਦੀ ਪਾ ਰਾਜਾ ॥੧੪੯॥
ਉਸੇ ਵਕਤ ਕੁਵੇਰ ਨੇ ਡਰ ਕੇ ਤੇ, ਮੀਂਹ ਜਰ[੧] ਦਾ ਦਿੱਤਾ ਵਸਾ ਰਾਜਾ ।
ਸੋਨੇ ਚਾਂਦੀ ਦੇ ਲੱਗ ਅੰਬਾਰ[੨] ਗਏ, ਹੀਰੇ ਲਾਲ ਮੋਤੀ ਬੇਬਹਾ[੩] ਰਾਜਾ ॥੧੫੦॥
ਕਿਆਮਗਾ[੪] ਦਾ ਆਹ[੫] ਮਕਾਨ ਜਿਹੜਾ, ਦਿੱਤਾ ਜਰ ਦੇ ਨਾਲ ਭਰਾ ਰਾਜਾ ।
ਕੀਤੀ ਅਰਜ ਕੁਵੇਰ ਨੇ ਫਿਰ ਆਕੇ, ਦਿੱਤਾ ਸੱਭ ਕੁਛ ਮੈਂ ਪਹੁੰਚਾ ਰਾਜਾ ॥੧੫੧॥
ਰਘੂ ਗੱਲ ਕੁਵੇਰ ਦੀ ਸੁਣੀ ਜਦੋਂ, ਉਥੋਂ ਉਠ ਵਾਪਿਸ ਹੋ ਪਿਆ ਰਾਜਾ ।
ਜੱਗਾ ਆਪਣੀ ਉਸ ਜੱਦ ਆਣ ਡਿਠੀ, ਰਹੇ ਨਾਲ ਜਰ ਦੇ ਜਗਮਗਾ ਰਾਜਾ ॥੧੫੨॥
ਦਿੱਤਾ ਰਿਸ਼ੀ ਦਾ ਕਰ ਸਵਾਲ ਪੂਰਾ, ਮੋਹਰਾਂ ਦਿੱਤਿਆਂ ਤੁਰਤ ਲਦਵਾ ਰਾਜਾ ।
ਹੋਇਆ ਵਿਦਾ ਰਿਸ਼ੀ ਦਿਲੋਂ ਖੁਸ਼ ਹੋ ਕੇ, ਦੇ ਆਸੀਸ ਕੈਹਿੰਦਾ ਮਰਹਬਾ[੬] ਰਾਜਾ ॥੧੫੩॥
ਉਸੇ ਰਘੂ ਦੇ ਕੁਲ ਵਿੱਚ ਜਨਮ ਲੈ ਕੇ, ਕਰੋ ਕਿਉਂ ਪਏ ਫਿਰ-ਫਿਰਾ[੭] ਰਾਜਾ ।
ਰੱਖ ਕਦਮ-ਬਜੁਰਗਾਂ ਤੇ[੮] ਕਦਮ ਆਪਣਾ, ਇੱਦੇ[੯]-ਉੱਦੇ ਨਾ ਪਿਆ ਹਲਾ ਰਾਜਾ ॥੧੫੪॥
ਕਰ ਹੌਂਸਲਾ ਫਿਕਰ ਨਾ ਰੱਖ ਕੋਈ, ਦਿਲੋਂ ਖਾਮ-ਖਿਆਲ[੧੦] ਹਟਾ ਰਾਜਾ
ਕਰ ਕਰਾਰ 'ਦਿਲਸ਼ਾਦ' ਫਿਰ ਹਾਰ ਜਾਣਾ, ਨਹੀਂ ਰਾਜਿਆਂ ਇਹ ਰਵਾ[੧੧] ਰਾਜਾ ॥੧੫੫॥
ਲੈ ਮੱਨ ਮੈਰੀ ਹੁਣ ਤੂੰ ਗੱਲ ਰਾਜਾ, ਆਇਆ ਟੁਰ ਕੇ ਮੈਂ ਤੈਰੇ ਵੱਲ ਰਾਜਾ,
ਦੇ ਛੋੜ ਸਾਰੇ ਵਲ-ਛਲ ਰਾਜਾ, ਰਾਮਚੰਦਰ ਨੂੰ ਟੋਰ ਦੇ ਨਾਲ ਮੈਰੇ ।
ਸਵਾਲੀ ਦਰ ਤੈਰੇ ਉੱਤੇ ਆਇਆ ਮੈਂ, ਤੈਨੂੰ ਆਪਣਾ ਦੁੱਖ ਸੁਣਾਇਆ ਮੈਂ,
ਨਾਲੇ ਵਾਸਤਾ ਰੱਬ ਦਾ ਪਾਇਆ ਮੈਂ, ਰੈਹਿਮ ਕਰ ਜਰਾ ਉੱਤੇ ਹਾਲ ਮੈਰੇ ।
ਸੰਪੂਰਨ ਯੱਗ ਮੈਰਾ ਨਹੀਂ ਹੋਣ ਦਿੰਦੇ, ਵਿੱਚ ਬਣ ਦੇ ਨਹੀਂ ਖਲੋਣ ਦਿੰਦੇ,
ਫਲ ਫੁਲ ਭੀ ਨਹੀਂ ਓਹ ਖੋਣ[੧੨] ਦਿੰਦੇ, ਜਾਲਿਮ ਪੈ ਗਏ ਰਾਖਸ਼ ਖਿੱਆਲ ਮੈਰੇ ।
ਦੇ ਦੇ ਦਾਨ ਹੁਣ ਤੂੰ 'ਦਿਲਸ਼ਾਦ' ਮੈਨੂੰ, ਰੈਹਸੀ ਤੈਰਾ ਇੱਹਸਾਨ ਇਹ ਯਾਦ ਮੈਨੂੰ,
ਸੁਣ ਫਰਿਆਦ ਮੈਰੀ ਦੇਵੇਂ ਦਾਦ ਮੈਨੂੰ, ਦੇ ਹੁਣ ਰਾਜਿਆ ਕਟ ਜੰਜਾਲ ਮੈਰੇ ॥੧੫੬॥

---

੧. ਧਨ ੨. ਢੇਰ ੩. ਅਮੁੱਲੇ ੪. ਡੇਰਾ ੫. ਸੀ ੬. ਸਾਧੁਵਾਦ ੭. ਪਰਿਵਰਤਨ ੮. ਉੱਤੇ ੯. ਇੱਥੇ-ਉੱਥੇ ੧੦. ਕੱਚੇ ਸੰਕਲਪ ੧੧. ਆਚਰਣ ਦੇ ਰੂਪ ਵਿੱਚ ਸਵੀਕਿਰਤ (ਸਵੀਕਾਰਿਆ ਹੋਇਆ) ੧੨. ਤੋੜਨਾ ।

**ਵਸਿਸ਼ਟ ਜੀ ਦਾ ਰਾਜਾ ਨੂੰ ਉਪਦੇਸ਼—**

ਵਿਸਵਾਮਿਤਰ ਦੀ ਗੱਲ ਨੂੰ ਸੁਣ ਕੇ ਤੇ, ਗੁਰੂ ਵਸਿਸ਼ਟ ਇਹ ਸਮਝਾਨ ਲੱਗਾ ।
ਕੀਤਾ ਜਦ ਇਕਰਾਰ ਇਨਕਾਰ ਕਿਹਾ, ਵਕਤ ਸਮਝ ਰਾਜਾ ਹਥੋਂ ਜਾਣ ਲੱਗਾ ॥੧੫੭॥
ਪੈਹਿਲੇ ਕੈਹਿਆ ਜੋ ਮੰਗਸੋ ਦੇ ਦੇਸਾਂ, ਕਰਣ ਕਿਉਂ ਹੁਣ ਝੂਠੀ ਜਬਾਨ ਲੱਗਾ ।
ਵਿਸਵਾਮਿਤਰ ਦੇ ਜੋਰ ਦੀ ਖਬਰ ਤੈਨੂੰ, !ਕਿਉਂ ਫਿਰ ਹੀਲੇ-ਬਹਾਨੇ ਬਣਾਨ ਲੱਗਾ ॥੧੫੮॥
ਇਸ ਦੇ ਗੁੱਸੇ ਦੀ ਅੱਗ ਜਦ ਭੜਕ ਪੌਸੀ[1], ਪਾਨੀ ਸਮਝ ਉੱਤੇ ਨਹੀਂ ਕੋਈ ਪਾਣ ਲੱਗਾ ।
ਕਿਹਾ ਮੱਨ ਮੈਰਾ ਨਾ ਕਰ ਜਿੱਦ ਰਾਜਾ, ਸੁਖਨ ਹਾਰ ਕਿਉਂ ਧਰਮ ਗੰਵਾਣ ਲੱਗਾ ॥੧੫੯॥
ਜਰਾ ਰਿਸ਼ੀ ਦੇ ਮੂੰਹ ਵੱਲ ਵੇਖ ਖਾਂ ਤੂੰ, ਕੈਹਰਵਾਨ[2] ਹੋ ਕੇ ਗਜਬ ਢਾਣ ਲੱਗਾ ।
ਉਲਟ-ਪੁਲਟ ਦੇਸੀ ਕਰ ਵਿੱਚ ਪਲ ਦੇ, ਜਾਣ ਬੁਝ ਕਿਉਂ ਹੋਣ ਨਾਦਾਨ ਲੱਗਾ ॥੧੬੦॥
ਨਹੀਂ ਪਰਵਾਹ ਕੋਈ ਰਾਮਚੰਦਰ ਤਾਂਈ, ਕਿਉਂ ਫਿਕਰ ਰਾਜਾ ਦਿਲ ਨੂੰ ਲਾਣ ਲੱਗਾ ।
ਦਿਓ ਟੋਰ ਬੇਸ਼ਕ 'ਦਿਲਸ਼ਾਦ' ਹੋ ਕੇ, ਕਿਸ ਵਾਸਤੇ ਹੋਣ ਹੈਰਾਨ ਲੱਗਾ ॥੧੬੧॥

**ਰਾਮਚੰਦਰ ਅਤੇ ਲੱਛਮਣ ਨੂੰ ਰਿਸ਼ੀ ਦੇ ਨਾਲ ਭੇਜਣਾ—**

ਲੈਈ ਗੱਲ ਵਸਿਸ਼ਟ ਦੀ ਸੁਣ ਜਦੋਂ, ਹੋਏ ਫਿਕਰ ਸੱਭ ਰਾਜੇ ਦੇ ਦੂਰ ਪਿਆਰੇ ।
ਗਿਆ ਫਿਰ ਤਾਂ ਆ ਸਿੱਧੇ ਰਾਹ ਉੱਤੇ, ਹੋ ਗਏ ਵੈਹਿਮ-ਖਿਆਲ ਕਾਫੂਰ[3] ਪਿਆਰੇ ॥੧੬੨॥
ਰਾਮਚੰਦਰ ਤੇ ਲੱਛਮਨ ਨੂੰ ਯਾਦ ਕੀਤਾ, ਦੋਵੇਂ ਹੋਏ ਆ ਹਾਜਿਰ ਹਜੂਰ[4] ਪਿਆਰੇ ।
ਚਲੇ ਜਾਓ ਤੁਸੀਂ ਕੈਹਿੰਦਾ ਨਾਲ ਰਿਸ਼ੀ, ਮਨਣਾ ਇਸ ਦਾ ਹੁਕਮ ਜਰੂਰ ਪਿਆਰੇ ॥੧੬੩॥
ਹੁਕਮ ਕਰੇਗਾ ਰਿਸ਼ੀ ਜਿਸ ਗੱਲ ਸੰਦਾ[5], ਕਰਨਾ ਤੁਸਾਂ ਹੈ ਉਹੀ ਮਨਜੂਰ ਪਿਆਰੇ ।
ਰੈਹਿਣਾ ਇਸ ਦੀ ਆਗਿਆ ਵਿੱਚ ਹਰ ਦਮ, ਖਬਰਦਾਰ ਨਹੀਂ ਕਰਨਾ ਗਰੂਰ ਪਿਆਰੇ ॥੧੬੪॥
ਸੰਪੂਰਣ ਇਸ ਦਾ ਯੱਗ ਕਰਵਾਉ ਜਾ ਕੇ, ਹੋਣ ਪਾਵੇ ਨਾਂਹੀ ਕੋਈ ਕਸੂਰ ਪਿਆਰੇ ।
ਅੱਛੀ ਤਰਾਂ 'ਦਿਲਸ਼ਾਦ' ਹਿਦਾਇਤ[6] ਕਰਕੇ, ਦਿੱਤੇ ਅੱਖੀਆਂ ਦੇ ਟੋਰ ਨੂਰ ਪਿਆਰੇ ॥੧੬੫॥

**ਰਾਮਚੰਦਰ ਅਤੇ ਲਛਮਣ ਦਾ ਰਿਸ਼ੀ ਦੇ ਨਾਲ ਜਾਣਾ—**

ਸੁਣ ਕੇ ਬਾਪ ਦਾ ਹੁਕਮ ਨਹੀਂ ਦੇਰ ਕੀਤੀ, ਝੱਟ-ਪੱਟ ਹੋ ਗਏ ਤਿਆਰ ਦੋਵੇਂ ।
ਤੁਰਕਸ਼ ਤੀਰ ਅਤੇ ਧਨੁਸ਼ ਬਾਣ ਲੈ ਕੇ, ਰਿਸ਼ੀ ਨਾਲ ਟੁਰ ਪਏ ਦਿਲਦਾਰ ਦੋਵੇਂ ॥੧੬੬॥

---

੧. ਪਵੇਗੀ ੨. ਕਰੋਧਵਾਨ ੩. ਦੂਰ ੪. ਸਰਕਾਰ ਦੇ ਸਾਮ੍ਹਣੇ ੫. ਦੇ ਬਾਰੇ ਵਿੱਚ ੬. ਨਿਰਦੇਸ਼ ।

ਵਿਸਵਾਮਿਤਰ ਦੇ ਨਾਲ ਵਿੱਚ ਜੰਗਲਾਂ ਦੇ, ਪਏ ਚਲਦੇ ਰਾਜਕੁਮਾਰ ਦੋਵੇਂ ।
ਆਇਆ ਜੰਗਲ 'ਦਿਲਸ਼ਾਦ' ਜਦ ਇਕ ਭਾਰਾ, ਪੁਛਦੇ ਰਿਸ਼ੀ ਥੀਂ ਕਰ ਸਤਿਕਾਰ ਦੋਵੇਂ ॥੧੬੭॥

**ਰਾਮਚੰਦਰ ਅਤੇ ਲਛਮਣ ਦਾ ਪ੍ਰਸ਼ਨ ਕਰਨਾ—**

ਖੌਫਨਾਕ[੧] ਜੰਗਲ ਘਣਾ ਵੇਖ ਕੇ ਤੇ, ਲਗੇ ਰਿਸ਼ੀ ਥੀਂ ਕਰਣ ਪੁੱਛਕਾਰ[੨] ਸਾਈਂ ।
ਦਸੋ ਜੰਗਲ ਮਾਹਰਾਜ ਇਹ ਹੈ ਕਿਹਾ, ਰਾਹ ਚਲਣ ਵੀ ਹੋਇਆ ਦੁਸ਼ਵਾਰ[੩] ਸਾਈਂ ॥੧੬੮॥
ਚਰਿੰਦ-ਪਰਿੰਦ[੪] ਜਿਹੜੇ ਪਏ ਨਜ਼ਰ ਸਾਨੂੰ, ਭਿਆਨਕ ਸ਼ਕਲ ਸਾਰੇ ਖੂੰਖਾਰ[੫] ਸਾਈਂ ।
ਰਾਹ ਸੁਥਰਾ ਸਾਫ ਨਹੀਂ ਕੋਈ ਦਿਸਦਾ, ਆਉਂਦੇ ਨਜਰ ਹਰ ਤਰਫ ਪਏ ਖਾਰ[੬] ਸਾਈਂ ॥੧੬੯॥

ਇਹੀ ਜੰਗਲ ਹੈ ਰਾਖਸ਼ੀ ਤਾੜਕਾ ਦਾ, ਰਿਸ਼ੀ ਆਖਦਾ ਉਹ ਮਰਦਮ[੭]-ਆਜਾਰ ਸਾਈਂ ।
ਤਾਕਤ ਜਿਸਮ ਉਸ ਦੇ ਵਿਚ ਬੌਹਤ ਹੈਗੀ, ਰਖੇ ਜੋਰ ਹਾਥੀ ਇਕ ਹਜਾਰ ਸਾਈਂ ॥੧੭੦॥
ਕੀਤਾ ਬੰਦ ਉਸ ਰਾਹ ਮੁਸਾਫਿਰਾਂ ਦਾ, ਤੋਬਹ-ਤੋਬ[੮] ਰਹੇ ਲੋਕ ਪੁਕਾਰ ਸਾਈਂ ।
ਜੇਕਰ ਕੋਈ ਭੁੱਲ ਕੇ ਜਾਵੇ ਆ ਇੱਥੇ, ਹੁੰਦਾ ਉਸ ਦਾ ਝੱਟ ਉਹ ਸ਼ਿਕਾਰ ਸਾਈਂ ॥੧੭੧।
ਜਾਂਦੀ ਪੇਸ਼ ਨਹੀਂ ਕਿਸੇ ਦੀ ਨਾਲ ਉਸਦੇ, ਸਾਰੇ ਉਸ ਅੱਗੇ ਜਾਂਦੇ ਹਾਰ ਸਾਈਂ ।
ਪੁੱਤਰ ਦੋ ਭੀ ਹੈਨ ਬਲਵਾਨ ਉਸਦੇ, ਦੁਹਾਂ ਵਾਂਗ ਪਹਾੜ ਅਕਾਰ ਸਾਈਂ ॥੧੭੨॥
ਇਕ ਦਾ ਨਾਮ ਸੁਬਾਹੁ ਮਰੀਚ ਦੂਜਾ, ਦੋਵੇਂ ਹੈਨ ਸ਼ੈਤਾਨ ਬਦਕਾਰ ਸਾਈਂ ।
ਰੈਹਿੰਦੀ ਤਾੜਕਾ ਹੈ ਵਿੱਚ ਬਨ ਇਸ ਦੇ, ਖਬਰਦਾਰ ਹੋ ਜਾਉ ਹੋਸ਼ਿਆਰ ਸਾਈਂ ॥੧੭੩॥
ਸਾਰੇ ਲੋਕ ਦੀ ਰੱਛਿਆ ਕਰਨ ਕਾਰਣ, ਪਾਪਣ ਤਾੜਕਾ ਨੂੰ ਦਿਓ ਮਾਰ ਸਾਈਂ ।
ਦੂਜਾ ਮਾਰ ਨਹੀਂ ਸਕਦਾ ਕੋਈ ਉਸਨੂੰ, ਸਮਝੋ ਸੱਚ ਇਹ ਮੇਰੀ ਗੁਫਤਾਰ[੯] ਸਾਈਂ ॥੧੭੪॥
ਰਾਮਚੰਦਰ ਮਾਹਰਾਜ ਨੂੰ ਗੱਲ ਸੁਣ ਕੇ, ਪੈ ਗਈ ਦਿਲ ਵਿੱਚ ਸੋਚ ਭਰਮਾਰ[੧੦] ਸਾਈਂ ।
ਕੈਹਿੰਦੇ ਰਿਸ਼ੀ ਜੀ ਸੁਣੋ ਹੈ ਅਰਜ ਮੇਰੀ, ਹੈ ਧਰਮ-ਵਰੁੱਧ ਇਹ ਕਾਰ[੧੧] ਸਾਈਂ ॥੧੭੫॥
ਕਰੇ ਵਾਰ ਜੋ ਔਰਤ ਤੇ ਮਰਦ ਹੋ ਕੇ, ਹੈ ਉਹ ਮਰਦ ਨਾਮਰਦ ਮੁੜਦਾਰ ਸਾਈਂ ।
ਔਰਤ ਮਾਰ ਮਰਦਾਨਗੀ ਨਹੀਂ ਹੁੰਦੀ, ਹੁੰਦਾ ਯਸ਼ ਨਹੀਂ ਵਿੱਚ ਸੰਸਾਰ ਸਾਈਂ ॥੧੭੬॥

---

੧. ਭਿਆਨਕ ੨. ਪ੍ਰਸ਼ਨ ੩. ਕਠਿਨ ੪. ਪਸ਼ੂ-ਪਕਸ਼ੀ ੫. ਕਰੂਰ ੬. ਕੰਡੇ ੭. ਮਨੁਖ-ਘਾਤਕ ੮. ਤੋਬਾ-ਤ੍ਰੋਬਾ ੯. ਵਚਨ ੧੦. ਜਿਆਦਾ ੧੧. ਕਰਮ ।

ਛੱਤਰੀ ਧਰਮ ਭੀ ਇਹ ਗੱਲ ਨਹੀਂ ਕੈਹਿੰਦਾ, ਕਰਾਂ ਔਰਤ ਉੱਤੇ ਕਿਵੇਂ ਵਾਰ ਸਾਈਂ ।
ਔਰਤ ਮਾਰਿਆਂ ਲਗਦਾ ਪਾਪ ਭਾਰੀ, ਧਰਮ-ਸ਼ਾਸਤਰ ਦੇ ਅਨੁਸਾਰ ਸਾਈਂ ॥੧੭੭॥
ਰਖੋ ਹੌਸਲਾ ਡਰੋ ਨਾ ਜ਼ਰਾ ਤੁਸੀਂ, ਰਿਸ਼ੀ ਆਖਦਾ ਨਾਲ ਪਿਆਰ ਸਾਈਂ ।
ਪਰਸਰਾਮ ਨੇ ਬਾਪ ਦਾ ਹੁਕਮ ਮਨ ਕੇ, ਮਾਂ ਨੂੰ ਮਾਰਿਆ ਨਾਲ ਤਲਵਾਰ ਸਾਈਂ ॥੧੭੮॥
ਲਗੇ ਕੈਹਿਣ ਅੱਗੋਂ ਹੱਸ ਕੇ ਰਾਮਚੰਦਰ, ਕਰ ਸਕਦਾ ਨਹੀਂ ਮੈਂ ਭੀ ਇਨਕਾਰ ਸਾਈਂ ।
ਇਹੀ ਆਗਿਆ ਪਿਤਾ ਦੀ ਹੈ ਮੈਨੂੰ, ਸੋ ਚਲਸਾਂ ਮੈਂ ਹੁਣ ਹੁਕਮ ਅਨੁਸਾਰ ਸਾਈਂ ॥੧੭੯॥
ਦੇਸਾਂ ਮਾਰ ਜ਼ਰੂਰ ਮੈਂ ਤਾੜਕਾ ਨੂੰ, ਤੁਸੀਂ ਪਾਪ ਸੰਦੇ[1] ਜਿਮੇਵਾਰ ਸਾਈਂ ।
'ਦਿਲਸ਼ਾਦ' ਬਚਾਵਣਾਂ ਪਾਪ ਕੋਲੋਂ, ਰਖਣਾ ਯਾਦ ਨਹੀਂ ਦੇਣਾ ਵਿਸਾਰ[2] ਸਾਈਂ ॥੧੮੦॥

**ਤਾੜਕਾ ਦਾ ਆਕੇ ਆਕਰਮਣ (ਹਮਲਾ) ਕਰਨਾ—**

ਸੁਣ ਆਵਾਜ਼ ਇਨਸਾਨ ਦੀ ਤਾੜਕਾ ਭੀ, ਵੇਖੋ ਮੂੰਹ ਫੈਲਾ ਕੇ ਆ ਰਿਹੀ ਏ ।
ਕਦ ਵਾਂਗ ਪਹਾੜ ਦੇ ਰਾਖਸ਼ੀ ਦਾ, ਭਿਆਨਕ ਸ਼ਕਲ ਮੁਹੀਬ[3] ਡਰਾ ਰਿਹੀ ਏ ॥੧੮੧॥
ਝਟ ਪੌਹੁੰਚ ਝਪਟ ਕੇ ਕਰੇ ਹਮਲਾ, ਮਿੱਟੀ ਜੰਗਲ ਦੀ ਪੁਟ ਉੜਾ ਰਿਹੀ ਏ ।
ਕਦੀ ਰੁਖ ਉਖਾੜ ਕੇ ਪਈ ਮਾਰੇ, ਪੱਥਰ ਚੁਕ ਕੇ ਕਦੀ ਵਗਾ ਰਿਹੀ ਏ ॥੧੮੨॥
ਕਦੀ ਗੱਜ ਕੇ ਆਂਵਦੀ ਸ਼ੇਰ ਬਾਂਗੋਂ, ਕਦੀ ਖਿਚ ਤਲਵਾਰ ਚਲਾ ਰਿਹੀ ਏ ।
ਕਦੀ ਉੱਛਲ ਕੇ ਚਾਹਵੰਦੀ ਪਕੜਨੇ ਨੂੰ, ਖੜੀ ਸਾਮ੍ਹਣੇ ਸ਼ੋਰ ਮਚਾ ਰਿਹੀ ਏ ॥੧੮੩॥
ਜਾਂਦਾ ਜੋਰ ਪਰ ਪੇਸ਼ ਨਹੀਂ ਕੋਈ ਉਸਦਾ, ਕਰਤਬ ਆਪਣੇ ਕਈ ਦਿਖਾ ਰਿਹੀ ਏ ।
ਪਰ ਗਈ ਹੈ ਥੱਕ 'ਦਿਲਸ਼ਾਦ' ਹੁਣ ਤਾਂ, ਹੋ ਹੈਰਾਨ ਵਿੱਚ ਦਿਲ ਘਬਰਾ ਰਿਹੀ ਏ ॥੧੮੪॥

**ਵਿਸ਼ਵਾਮਿਤਰ ਦਾ ਨਿਰਦੇਸ਼—**

ਦਿਓ ਮਾਰ ਬਦਕਾਰ ਨੂੰ ਝਟ ਤੁਸੀਂ, ਰਿਸ਼ੀ ਆਖਦਾ ਕਿਉਂ ਕਰ ਦੇਰ ਦਿੱਤੀ ।
ਬਸ ਤੀਰ ਖਿਚ ਮਾਰਿਆ ਰਾਮਚੰਦਰ, ਜਬਰਦਸਤ ਜ਼ਾਲਿਮ ਕਰ ਜੇਰ[4] ਦਿੱਤੀ ॥੧੮੫॥
ਲੱਗਾ ਤੀਰ ਸਰੀਰ ਨੂੰ ਚੀਰ ਗਿਆ, ਮਾਰ ਪਲ ਵਿੱਚ ਸ਼ੇਰ ਦਲੇਰ ਦਿੱਤੀ ।
ਗਈਆਂ ਭੁੱਲ ਚਲਾਕੀਆਂ 'ਦਿਲਸ਼ਾਦਾ', ਇਕ ਤੀਰ ਦੇ ਨਾਲ ਕਰ ਢੇਰ[5] ਦਿੱਤੀ ॥੧੮੬॥

---

੧. ਦੇ ਬਾਰੇ ਵਿੱਚ ੨. ਭੁਲਾਣਾ ੩. ਭਿਆਨਕ ੪ ਥੱਲੇ ੫. ਮਰੀ ਹੋਈ ।

### ਰਾਮਚੰਦਰ ਅਤੇ ਵਿਸ਼ਵਾਮਿਤਰ ਦਾ ਸੰਵਾਦ—

ਮਾਰ ਤਾੜਕਾ ਨੂੰ ਹੁਣ ਰਾਮਚੰਦਰ, ਵਿਸਵਾਮਿਤਰ ਦੀ ਆਣ ਸ਼ਰਣ ਲੱਗੇ ।
ਇਸ ਪਾਪ ਥੀਂ ਲੈਣਾ ਬਚਾ ਮੈਨੂੰ, ਅੱਗੇ ਰਿਸ਼ੀ ਦੇ ਅਰਜ਼ ਇਹ ਕਰਣ ਲੱਗੇ ॥੧੮੭॥
ਰਿਸ਼ੀ ਆਖਿਆ ਡਰੋ ਨਾ ਜਰਾ ਤੁਸੀਂ, ਕਰ ਬੁਰਾ ਨਹੀਂ ਆਏ ਇਹ ਆਪ ਕੋਈ ।
ਹਰ ਇਕ ਨੂੰ ਦੇਂਵਦਾ ਦੁੱਖ ਜਿਹੜਾ, ਉਸ ਨੂੰ ਮਾਰਨੇ ਦਾ ਨਹੀਂ ਪਾਪ ਕੋਈ ॥੧੮੮॥
ਕੀਤਾ ਨਹੀਂ ਇਹ ਤੁਸਾਂ ਅਧਰਮ ਕੋਈ, ਲਗਦਾ ਆਪ ਨੂੰ ਨਹੀਂ ਸਰਾਪ ਕੋਈ ।
ਕੀਤਾ ਧਰਮ ਦਾ ਕੰਮ 'ਦਿਲਸ਼ਾਦ' ਇਹ ਤਾਂ, ਇੱਥੇ ਪਾਪ ਦਾ ਨਹੀਂ ਮਿਲਾਪ ਕੋਈ ॥੧੮੯॥
ਰਿਸ਼ੀ ਵੇਖਦਾ ਜਾ ਕੇ ਉਸ ਜਾ[੧] ਤੇ, ਜਿੱਥੇ ਤਾੜਕਾ ਜਿਮੀਂ ਤੇ ਸੋਈ ਹਵਈ ਏ ।
ਸੂਰਤ ਡਿਠਿਆਂ ਉਸ ਦੀ ਡਰ ਆਵੇ, ਹੋਇਆ ਕੇ[੨] ਭਾਂਵੀਂ ਓਹ ਮੋਈ ਹਵਈ ਏ ॥੧੯੦॥
ਨਾ ਓਹ ਜੋਰ ਤੇ ਨਾ ਓਹ ਸ਼ੋਰ ਰੈਹਿਆ, ਰਲ ਕੇ ਮਿੱਟੀ ਵਿੱਚ ਮਿੱਟੀ ਹੋਈ ਹਵਈ ਏ ।
ਨਦੀ ਖੂਨ ਦੀ ਪਈ 'ਦਿਲਸ਼ਾਦ' ਚਲਦੀ, ਛਾਤੀ ਤੀਰ ਦੇ ਨਾਲ ਪਰੋਈ ਹਵਈ ਏ ॥੧੯੧॥
ਵਿੱਚ ਇਸੇ ਰੌਲੇ ਦਿਨ ਗੁਜਰ ਗਿਆ, ਅਤੇ ਵਕਤ ਹੋ ਗਿਆ ਫਿਰ ਸ਼ਾਮ ਇੱਥੇ ।
ਰਾਮਚੰਦਰ ਮਾਹਰਾਜ ਨੂੰ ਕਹੇ ਰਿਸ਼ੀ, ਅੱਜ ਰਾਤ ਕਰ ਦੇਈਏ ਕਿਆਮ[੩] ਇੱਥੇ ॥੧੯੨॥
ਵਿਚ ਜੰਗਲ ਚਲਣਾ ਔਖਾ ਇਸ ਵੇਲੇ, ਲਇਏ ਰਾਤ ਇਹ ਕਰ ਆਰਾਮ ਇੱਥੇ ।
ਗਏ ਬੈਠ 'ਦਿਲਸ਼ਾਦ' ਸੱਬ ਰੁਖ ਤੱਲੇ, ਵਿਸਵਾਮਿਤਰ ਲਛਮਣ ਸ੍ਰੀ ਰਾਮ ਇੱਥੇ ॥੧੯੩॥

### ਯੱਗ ਦੀ ਪੂਰਤੀ—

ਸੁਬਹਾ ਉਠ ਕਰ ਦੇਂਵਦੇ ਕੂਚ ਉਥੋਂ, ਪਏ ਅੱਗੇ ਹੁਣ ਹੋ ਰਵਾਨ ਸਾਈਂ ।
ਜੰਗਲ ਹੋਰ ਡਿੱਠਾ ਥੋੜੀ ਦੂਰ ਜਾਕੇ, ਹੋਇਆ ਵੇਖ ਕੇ ਦਿਲ ਸ਼ਾਦਾਨ[੪] ਸਾਈਂ ॥੧੯੪॥
ਰੰਗਾ ਰੰਗ ਦੇ ਫੁੱਲ ਹਰ ਜਾ ਉੱਤੇ, ਵੇਖ ਵੇਖ ਤਾਜ਼ਾ ਹੋਵੇ ਜਾਨ ਸਾਈਂ ।
ਕਿਧਰੇ ਚੰਬਾ, ਗੁਲਾਬ ਤੇ ਮੋਤੀਆ ਈ, ਕਿਧਰੇ ਗੁਲ[੫] ਲਾਲਹ ਤੇ ਗੁਲ ਰਿਹਾਨ ਸਾਈਂ ॥੧੯੫॥
ਕਿਧਰੇ ਗੁਲ ਨਰਗਸ ਰਹੇ ਖਿੜ ਸੋਹਣੇ, ਰੈਹਿਆ ਖਿੜ ਕਿਧਰੇ ਜਾਫਰਾਨ[੬] ਸਾਈਂ ।
ਕਿਧਰੇ ਮਾਰ ਲੈਹਿਰਾਂ ਰਹੀਆਂ ਚਲ ਨੈਹਿਰਾਂ, ਕਿਧਰੇ ਬੋਲਨ ਪੰਛੀ–ਖੁਸ਼ ਅਲਹਾਨ ਸਾਈਂ ॥੧੯੬॥

---

੧. ਸਥਾਨ ੨. ਕੀ ੩. ਪੜਾਉ ੪. ਪ੍ਰਸੰਨ ੫. ਫੁੱਲ ੬. ਕੇਸਰ ।

ਫਰਸ਼ ਸਬਜ਼[1] ਚੌਫੇਰ ਜ਼ਮੀਨ ਉੱਤੇ, ਸੋਹਣੇ ਦਰਖ਼ਤ ਪਏ ਦਿਲ ਲੁਭਾਨ ਸਾਈਂ ।
ਸਿਫਤ ਜੰਗਲ ਦੀ ਸੱਕੇ ਨਾ ਹੋ ਮੈਥੋਂ, ਆਹਾ[2] ਓਹ ਜੰਗਲ ਬਹਿਸ਼ਤ-ਨਿਸ਼ਾਨ ਸਾਈਂ ॥੧੯੭॥

ਵਿਸ਼ਵਾਮਿਤਰ ਥੀਂ ਪੁੱਛਦੇ ਰਾਮਚੰਦਰ, ਹੈ ਇਹ ਜੰਗਲ ਜਾਂ ਹੈ ਗੁਲਸਤਾਨ[3] ਸਾਈਂ ।
ਕੇ ਨਾਮ ਮਾਹਰਾਜ ਇਸ ਜੰਗਲ ਦਾ ਏ, ਕਰੋ ਇਸ ਦਾ ਹਾਲ ਬਿਆਨ ਸਾਈਂ ॥੧੯੮॥

ਰਿਸ਼ੀ ਆਖਦਾ ਲਓ ਹੁਣ ਸੁਣ ਮੈਥੋਂ, ਨਾਲ ਗੌਰ ਦੇ ਕਰੋ ਧਿਆਨ ਸਾਈਂ ।
ਚਰਿਤਰ ਬਨ ਇੱਕ ਨਾਮ ਇਸ ਜੰਗਲ ਦਾ ਏ, ਸਿੱਧ-ਆਸ਼ਰਮ ਹੈ ਦੂਜਾ ਬਤਾਨ ਸਾਈਂ ॥੧੯੯॥

ਇਸੇ ਬਨ ਅੰਦਰ ਤਨ-ਮਨ ਲਾ ਕੇ, ਕੀਤਾ ਤਪ ਸੀ ਵਿਸ਼ਨ ਭਗਵਾਨ ਸਾਈਂ ।
ਮੇਰੀ ਕੁਟੀਆ ਭੀ ਵਿੱਚ ਬਨ ਇਸੇ, ਨਹੀਂ ਓਹ ਦੂਰ, ਨਜ਼ਦੀਕ ਲਾ ਜਾਨ ਸਾਈਂ ॥੨੦੦॥

ਗੱਲਾਂ ਕਰ ਦਿਆਂ ਗਏ ਫਿਰ ਪੌਹੁੰਚ ਉੱਥੇ, ਜਿੱਥੇ ਰਿਸ਼ੀ ਦਾ ਅਹਾ[4] ਮਕਾਨ ਸਾਈਂ ।
ਰਿਸ਼ੀ ਮੁਨੀ ਤਪਸੀ[5] ਜੋ ਆਹੇ ਬੈਠੇ, ਲੱਗੇ ਸ਼ਰਣ ਸਾਰੇ ਅੱਗੋਂ ਆਣ ਸਾਈਂ ॥੨੦੧॥

ਰਾਮਚੰਦਰ ਮਾਹਰਾਜ ਜੀ ਕੈਹਿਣ ਲੱਗੇ, ਸੁਣੋ ਗੱਲ ਮੇਰੇ ਮੇਹਰਬਾਨ ਸਾਈਂ ।
ਕਰੋ ਯੱਗ ਬੇਸ਼ਕ ਬੇ-ਫਿਕਰ ਹੋ ਕੇ, ਰੈਹਸਾਂ ਮੈਂ ਇੱਥੇ ਨਿਗਾਹਬਾਨ[6] ਸਾਈਂ ॥੨੦੨॥

ਦੇਸਾਂ ਮਾਰ ਕੇ ਓਹ ਮੁਕਾ ਸਾਰੇ, ਕਰਸਨ ਸ਼ੈਤਨਤ[7] ਜੋ ਸ਼ੈਤਾਨ ਸਾਈਂ ।
ਗਿਆ ਹੋ ਪਿੱਛੇ ਜਿਹੜਾ ਹੋਵਣਾ ਸੀ, ਹੋਸੀ ਹੁਣ ਨਾ ਕੋਈ ਨੁਕਸਾਨ ਸਾਈਂ ॥੨੦੩॥

ਜਿਨਹਾਂ ਰਾਖਸ਼ਾਂ ਦਾ ਹੈ ਡਰ ਤੁਸਾਂ, ਕਿਆਂ ਮਜਾਲ ਜੇ ਆਨ ਸਤਾਨ ਸਾਈਂ ।
ਇਕ ਤੀਰ ਦੇ ਨਾਲ ਕਰ ਚੂਰ ਦੇਸਾਂ, ਜੇ ਓਹ ਆਣ ਇੱਥੇ ਫੇਰਾ ਪਾਣ ਸਾਈਂ ॥੨੦੪॥

ਕੀਤਾ ਰਿਸ਼ੀ ਨੇ ਯੱਗ ਅਰੰਭ ਫਿਰ ਤਾਂ, ਗਿਆ ਕਰਕੇ ਬੈਠ ਅਸ਼ਨਾਨ ਸਾਈਂ ।
ਰਾਮਚੰਦਰ ਲਛਮਣ ਲੱਗੇ ਦੇਣ ਪੈਹਿਰਾ, ਲੈ ਕੇ ਹੱਥ ਵਿੱਚ ਤੀਰ ਕਮਾਨ ਸਾਈਂ ॥੨੦੫॥

ਦਿਨ ਪੰਜ ਗੁਜਰੇ ਯੱਗ ਕਰਦਿਆਂ ਨੂੰ, ਰਿਸ਼ੀ ਲੱਗੇ ਫਿਰ ਇਹ ਸੁਣਾਨ ਸਾਈਂ ।
ਇਹ ਦਿਨ ਅਖੀਰ ਦਾ ਹੈ ਛੇਵਾਂ, ਹੋਸੀ ਯੱਗ ਖ਼ਤਮ ਅੱਜ ਜਾਣ ਸਾਈਂ ॥੨੦੬॥

ਖਬਰਦਾਰ ਰੈਹਿਣਾ ਹੋਸ਼ਿਆਰ ਚਾਹਿਏ, ਹੈਨ ਸਖ਼ਤ ਰਾਖਸ਼ ਬੇਈਮਾਨ ਸਾਈਂ ।
ਅਚਨਚੇਤ ਮੌਜੂਦ ਹੋ ਜਾਣ ਆ ਕੇ, ਦੇਣ ਕਰ ਭਰਿਸ਼ਟ ਸਾਮਾਨ ਸਾਈਂ ॥੨੦੭॥

---

੧. ਹਰੇ ੨. ਸੀ ੩. ਫੁਲਵਾੜੀ ੪. ਸੀ ੫. ਤਪਸਵੀ ੬. ਰਖਿਆ ਕਰਨ ਵਾਲੇ ੭. ਦੁਸ਼ਟਤਾ ।

ਲੱਗੇ ਕੈਹਿਣ ਅੱਗੋਂ ਹੱਸ ਕੇ ਰਾਮਚੰਦਰ, ਕਰੋ ਪਿਆਰੇ ਓਹ ਯਾਦ ਭਗਵਾਨ ਸਾਈਂ ।
ਕਿਆ ਮਜ਼ਾਲ ਰਾਖਸ਼ ਆਵੇ ਕੋਈ ਇੱਥੇ, ਮੇਰੇ ਸਾਮ੍ਹਣੇ ਵਿੱਚ ਮੈਦਾਨ ਸਾਈਂ ॥੨੦੮॥
ਗਿਆ ਭੁੱਲ ਕੇ ਆ ਭੀ ਜੇ ਕੋਈ, ਜਾ ਸੀ ਦੇ ਓਹ ਆਪਣੇ ਪ੍ਰਾਣ ਸਾਈਂ ।
ਇਤਣਾ ਸੁਣ ਕੇ ਜਾਂਵਦੇ ਬੈਠ ਰਿਸ਼ੀ, ਫਿਕਰ ਦਿਲ ਦੇ ਦਿਲੋਂ ਹਟਾਨ ਸਾਈਂ ॥੨੦੯॥
ਮੇਰੇ ਭਾਈ ਲੱਛਮਣ ਖ਼ਬਰਦਾਰ ਹੋ ਜਾ, ਕਰਨੀ ਨਹੀਂ ਗਫਲਤ[1] ਇਕ ਆਨ ਸਾਈਂ ।
ਪਏ ਆਹੇ ਸਮਝਾਂਵਦੇ ਰਾਮਚੰਦਰ, ਪਈ ਆਵਾਜ਼ ਕੱਨੀਂ ਨਾਗਹਾਨ[2] ਸਾਈਂ ॥੨੧੦॥
ਦਿੱਸਨ ਗਰਦ-ਗੁੱਬਾਰ ਚੌਫੇਰ ਲੱਗਾ, ਚੜ੍ਹਿਆ ਆਣ ਅੰਧੇਰ-ਤੂਫਾਨ ਸਾਈਂ ।
ਲੱਗੇ ਕੈਹਿਣ ਰਿਸ਼ੀ ਲਓ ਆ ਗਏ ਨੇ, ਸੁਬਾਹੁ ਮਰੀਚ ਰਾਖਸ਼ ਪੈਹਲਵਾਨ ਸਾਈਂ ॥੨੧੧॥
ਰਾਖਸ਼ ਹੋਰ ਭੀ ਇਹਨਾਂ ਦੇ ਨਾਲ ਬੌਹੁਤੇ, ਸ਼ਾਹ[3]-ਜ਼ੋਰ ਭਾਰੇ ਬਲਵਾਨ ਸਾਈਂ ।
ਇਹ ਤਾਂ ਪਾਨ ਵਿਘਨ ਆਏ ਵਿੱਚ ਯੱਗ ਦੇ, ਦੇਸਨ ਦੇ ਮਚਾ ਘਮਸਾਨ[4] ਸਾਈਂ ॥੨੧੨॥
ਲਈ ਸੁਣ ਜਦੋਂ ਗੱਲ ਰਿਸ਼ੀਆਂ ਦੀ, ਲੱਗਾ ਅਕਲ ਮਾਹਰਾਜ ਦੌੜਾਨ ਸਾਈਂ ।
ਛੱਤ ਤੀਰਾਂ ਦੀ ਤੁਰਤ ਬਣਾ ਕੇ ਤੇ, ਜਗ੍ਹਾ ਯੱਗ ਉੱਤੇ ਤਾਨ ਸਾਈਂ ॥੨੧੩॥
ਗਏ ਚੜ੍ਹ ਆਕਾਸ਼ ਤੇ ਫਿਰ ਰਾਖਸ਼, ਮੀਂਹ ਲਹੂ ਦਾ ਲੱਗੇ ਬਰਸਾਨ ਸਾਈਂ ।
ਤਲੇ ਛੱਤ ਨਹੀਂ ਜਾਂਵਦੀ ਬੂੰਦ ਇਕ ਭੀ, ਰਾਖਸ਼ ਵੇਖ ਕੇ ਹੋਏ ਹੈਰਾਨ ਸਾਈਂ ॥੨੧੪॥
ਲੱਗੇ ਹੱਡੀਆਂ ਚੁੱਕ ਕੇ ਸੁੱਟਣ ਫਿਰ ਤਾਂ, ਗੁੱਸੇ ਨਾਲ ਹੋ ਕੇ ਕੈਹਿਰਵਾਨ ਸਾਈਂ ।
ਹੇਠ ਛੱਤ ਨਹੀਂ ਜਾਂਵਦੀ ਚੀਜ਼ ਕੋਈ, ਰਾਖਸ਼ ਜ਼ੋਰ ਅਪਣਾ ਪਏ ਲਾਨ ਸਾਈਂ ॥੨੧੫॥
ਲੱਗੇ ਤੀਰ ਚਲਾਨ ਫਿਰ ਰਾਮਚੰਦਰ, ਲਾਕੇ ਸ਼ਿਸਤ[5] ਉੱਤੇ ਆਸਮਾਨ ਸਾਈਂ ।
ਛਾਤੀ ਵਿੱਚ ਮਰੀਚ ਦੇ ਤੀਰ ਲੱਗਾ, ਹਾਏ ! ਹਾਏ ! ਕਰ ਲੱਗਾ ਕੁਰਲਾਨ ਸਾਈਂ ॥੨੧੬॥
ਕੋਹ ਪੰਜ ਸਮੁੰਦਰੋਂ ਪਾਰ ਜਾਕੇ, ਪਿਆ ਡਿੱਗ ਮੁਰਦੇ ਸਮਿਆਨ[6] ਸਾਈਂ ।
ਗਿਆ ਲੱਗ ਸੁਬਾਹੁ ਨੂੰ ਤੀਰ ਦੂਜਾ, ਦਿੱਤੀ ਜਾਨ ਪਰ ਰੈਹਿਆ ਅਰਮਾਨ ਸਾਈਂ ॥੨੧੭॥
ਲਗਾਤਾਰ ਫਿਰ ਤਾਂ ਚਲਨ ਤੀਰ ਲੱਗੇ, ਰਾਖਸ਼ ਵੇਖ ਕੇ ਲੱਗੇ ਘਬਰਾਨ ਸਾਈਂ ।
ਵਿੱਚ ਬਨ ਦੇ ਰਿਹਾ ਨਾ ਕੋਈ ਰਾਖਸ਼, ਗਿਆ ਹੋ ਫਿਰ ਅਮਨ-ਅਮਾਨ ਸਾਈਂ ॥੨੧੮॥
ਪੂਰਨ ਯੱਗ ਹੋਇਆ ਵਿਸਵਾਮਿਤਰ ਸੰਦਾ[7], ਰਿਸ਼ੀ ਖੁਸ਼ਿਆਂ ਪਏ ਮਨਾਨ ਸਾਈਂ ।
ਰਾਮਚੰਦਰ ਮਾਹਰਾਜ ਨੂੰ ਵੇਖ ਕੇ ਤੇ, ਪਏ ਹੋਣ ਕੁਰਬਾਨ-ਕੁਰਬਾਨ ਸਾਈਂ ॥੨੧੯॥

---

੧. ਢਿੱਲ (ਆਲਸ) ੨. ਅਚਾਨਕ ੩. ਸ਼ਕਤੀਸ਼ਾਲੀ ੪. ਗੜਬੜ ੫. ਲਖਸ਼ ੬. ਸਮਾਨ (ਉਸੇ ਤਰਾਂ) ੭. ਦਾ ।

ਆਸ਼ੀਰਵਾਦ ਰਿਸ਼ੀ ਵਿਸਵਾਮਿਤਰ ਦੇ ਕੇ, ਲੱਗਾ ਗੁਣ ਮਾਹਰਾਜ ਦੇ ਗਾਣ ਸਾਈਂ ।
ਪੂਰਣ ਯਗ 'ਦਿਲਸ਼ਾਦ' ਹੋ ਗਿਆ ਮੈਰਾ, ਹੋਇਆ ਮੈਂ ਮਮਨੂਨ[੧] ਏਹਸਾਨ ਸਾਈਂ ॥੨੨੦॥

**ਰਾਮਚੰਦਰ ਦਾ ਨਿਵੇਦਨ—**

ਗਿਆ ਯੱਗ ਮਾਹਰਾਜ ਤਾਂ ਹੋ ਪੂਰਾ, ਦੱਸੋ ਹੋਰ ਕਿਸ ਗੱਲ ਦੀ ਲੋੜ ਤੁਸਾਂ ।
ਜੋ ਕਹੋਗੇ ਕਰਾਂਗਾ ਮੈਂ ਓਹੀ, ਰੈਹਿਣ ਦੇਵਸਾਂ ਕੋਈ ਨਾ ਥੋੜ ਤੁਸਾਂ ॥੨੨੧॥
ਸਾਡੇ ਨਾਲ ਅਜੁਧਿਆ ਵਿੱਚ ਚਲ ਕੇ, ਆਉਣਾ ਹੈ ਸਾਨੂੰ ਘਰ ਛੋੜ ਤੁਸਾਂ ।
ਨਾਲੇ ਹੁਨਰ ਸਿਖਾਓ 'ਦਿਲਸ਼ਾਦ' ਕੋਈ, ਬੋਲ ਆਪਣਾ ਚਾੜਨਾ ਤੋੜ ਤੁਸਾਂ ॥੨੨੨॥

**ਰਿਸ਼ੀ ਦੁਆਰਾ ਸ਼ਸਤਰ-ਵਿਦਿਆ ਦੀ ਸਿਖਿਆ—**

ਆਹੀ ਵਿਦਿਆ ਸ਼ਸਤਰ ਯਾਦ ਜੇਹੜੀ, ਰਾਮਚੰਦਰ ਨੂੰ ਉਹ ਸਿਖਲਾ ਦੇਂਦਾ ।
ਮੰਤਰ ਹੋਰ ਭੀ ਜਾਣਦਾ ਆਹਾ ਜੇਹੜੇ, ਉਹ ਭੀ ਦੱਸ ਕੇ ਸਿੱਧ ਕਰਵਾ ਦੇਂਦਾ ॥੨੨੩॥
ਵੇਖ-ਵੇਖ ਕੇ ਹੋਂਵਦਾ ਖੁਸ਼ ਰਿਸ਼ੀ, ਸ਼ੁੱਧ ਮਨ ਥੀਂ ਪਿਆ ਦੁਆ ਦੇਂਦਾ ।
ਲੱਗੇ ਮੰਗਣ ਰੁਖਸਤ[੨] 'ਦਿਲਸ਼ਾਦ' ਜਦੋਂ, ਵਿਸਵਾਮਿਤਰ ਫਿਰ ਇਹ ਸੁਣਾ ਦੇਂਦਾ ॥੨੨੪॥

**ਵਿਸ਼ਵਾਮਿਤਰ ਦਾ ਵਚਨ—**

ਸੁਅੰਬਰ ਹੈ ਭਾਰਾ ਵਿਚ ਜਨਕ ਪੁਰ ਦੇ, ਚੱਲੋ ਇਹ ਤਮਾਸ਼ਾ ਭੀ ਵੇਖ ਲੈਈਏ ।
ਇਕੱਠੇ ਹੋਣਗੇ ਆਣ ਕੇ ਬੌਹੁਤ ਰਾਜੇ, ਵਿਚ ਉਹਨਾਂਦੜੇ ਅਸੀਂ ਭੀ ਚਲ ਬੈਹੀਏ ॥੨੨੫॥
ਅੱਖੀਂ ਆਪਣੀਂ ਆਵੀਏ ਵੇਖ ਅਸੀਂ, ਪਿੱਛੋਂ ਸੁਣ ਕਾਹਨੂੰ ਪਿੱਛੋਤਾ ਸੈਹੀਏ ।
ਔਸਨ ਲੋਕ ਬੌਹੁਤੇ ਦੂਰੋਂ ਵੇਖਣੇ ਨੂੰ, ਅੱਜੀਂ ਨੇੜਿਓਂ ਕਿਉਂ ਪਿੱਛੇ ਹਟ ਰੈਹੀਏ ॥੨੨੬॥
ਗਏ ਆ ਸਬਬ ਦੇ ਨਾਲ ਤੁਸੀਂ, ਹੋਰ ਗੱਲ ਨਾ ਕੋਈ ਇਸ ਗੱਲ ਜੈਹੀਏ ।
ਹੋਸੀ ਮੇਲਾ ਅਜੀਬ 'ਦਿਲਸ਼ਾਦ' ਭਰਿਆ, ਅੱਗੋਂ ਮਰਜ਼ੀ ਜੋ ਆਪ ਦੀ ਆਪ ਕੈਹੀਏ ॥੨੨੭॥

**ਰਾਮਚੰਦਰ ਦਾ ਵਚਨ—**

ਮਾਹਰਾਜ ਸੁਅੰਬਰ ਇਹ ਹੈ ਕਿਹਾ, ਸੁਣਿਆ ਨਹੀਂ ਮੈਂ ਤਾਂ ਅਜ ਤਕ ਨਾਮ ਹੈ ਜੀ ।
ਕਿਸ ਵਾਸਤੇ ਔਣਗੇ ਲੋਕ ਦੂਰੋਂ, ਉੱਥੇ ਰਾਜਿਆਂ ਦਾ ਕਿਆ ਕਾਮ ਹੈ ਜੀ ॥੨੨੮॥

---

੧. ਆਭਾਰੀ ੨. ਛੁੱਟੀ ੩. ਥਾਂ ।

ਮੇਲਾ ਕਿਸ ਦਾ ਲਗਦਾ ਹੈ ਉੱਥੇ, ਕਿਤਣਾ ਦੂਰ ਇਥੋਂ ਓਹ ਮਕਾਮ ਹੈ ਜੀ।
ਦੱਸੋ ਹਾਲ 'ਦਿਲਸ਼ਾਦ' ਨੂੰ ਖੋਲ ਸਾਰਾ, ਹੈ ਉਹ ਖਾਸ ਮੇਲਾ ਯਾ ਕੇ ਆਮ ਹੈ ਜੀ ॥੨੨੯॥

**ਵਿਸਵਾਮਿਤਰ ਦੁਆਰਾ ਸੁਅੰਬਰ-ਵਰਣਨ —**

ਵਿਸਵਾਮਿਤਰ ਨੇ ਆਖਿਆ ਸੁਣੋਂ ਮੈਥੋਂ, ਸਾਰਾ ਹਾਲ ਮੈਂ ਦੇਵਾਂ ਸੁਣਾ ਪਿਆਰੇ।
ਮਿਥਲਾਪੁਰ ਦੇ ਵਿਚ ਹੈ ਜਨਕ ਰਾਜਾ, ਦਿੱਤਾ ਉਸ ਸੁਅੰਬਰ ਰਚਾ ਪਿਆਰੇ ॥੨੩੦॥
ਉਸ ਦੀ ਕੁਲ ਦਾ ਹੈ ਦਸਤੂਰ ਜਿਹੜਾ ਦੇਵਾਂ ਓਹ ਭੀ ਮੈਂ ਸਮਝਾ ਪਿਆਰੇ।
ਜਾਵੇ ਬੈਠ ਰਾਜਾ ਉੱਤੇ ਤਖ਼ਤ ਜਿਹੜਾ, ਲੈਂਦਾ ਨਾਮ ਉਹ ਜਨਕ ਧਰਾ ਪਿਆਰੇ ॥੨੩੧॥
ਧਨਸ਼ ਸ਼ਿਵਜੀ ਮਾਹਰਾਜ ਥੀਂ ਲੈ ਕੇ ਤੇ, ਬ੍ਰਹਮਾ ਦੇਂਵਦਾ ਜਨਕ ਨੂੰ ਚਾ ਪਿਆਰੇ।
ਸਿਫਤ ਧਨਸ਼ ਸੱਕੇ ਨਾ ਹੋ ਮੈਥੋਂ, ਮੁਖਤਸਿਰ[1] ਮੈਂ ਦੇਵਾਂ ਬਤਾ ਪਿਆਰੇ ॥੨੩੨॥
ਧਨਸ਼ ਵਾਂਗ ਪਹਾੜ ਦੇ ਆਹਾ ਭਾਰਾ, ਫਾਇਦਾ ਨਹੀਂ ਕੋਈ ਤੂਲ ਵਧਾ ਪਿਆਰੇ।
ਵਿੱਚ ਤ੍ਰੈਲੋਕੀ ਉਸ ਧਨਸ਼ ਤਾਈਂ, ਨਹੀਂ ਸਕਦਾ ਕੋਈ ਹਿਲਾ ਪਿਆਰੇ ॥੨੩੩॥
ਨਿਤ ਨੇਮ ਪੂਜਾ ਕਰੇ ਜਨਕ ਰਾਜਾ, ਜਾ ਕੇ ਧਨਸ਼ ਦੀ ਦਿਲ ਲਗਾ ਪਿਆਰੇ।
ਇਹ ਹੀ ਰੋਜ਼ ਦਾ ਫਰਜ਼ ਇਕ ਆਹਾ ਉਸਦਾ, ਹੋਵੇ ਕਿਆ ਮਜਾਲ ਖ਼ਤਾ ਪਿਆਰੇ ॥੨੩੪॥
ਇਕ ਰੋਜ਼ ਬ੍ਰਹਮੇਂ ਰਾਜੇ ਜਨਕ ਤਾਈਂ, ਲਿਆ ਆਪਣੇ ਕੋਲ ਬੁਲਾ ਪਿਆਰੇ।
ਪੂਜਾ ਧਨਸ਼ ਦੀ ਰਾਣੀ ਦੇ ਲਾ ਜ਼ਿੰਮੇ, ਕਰ ਤਾਕੀਦ ਇਹ ਦਿੱਤਾ ਫਰਮਾ ਪਿਆਰੇ ॥੨੩੫॥
ਧਨਸ਼ ਪੂਜਣਾ ਸੁਬਹ ਉਠ ਬਿਲਾ ਨਾਗਾ, ਖ਼ਬਰਦਾਰ ਮਤ ਦੇਵੀਂ ਭੁਲਾ ਪਿਆਰੇ।
ਗਿਆ ਬ੍ਰਹਮਾ ਦੇ ਕੋਲ ਫਿਰ ਆਪ ਰਾਜਾ, ਹੋ ਬੇ-ਫਿਕਰ ਸਭ ਫਿਕਰ ਹਟਾ ਪਿਆਰੇ ॥੨੩੬॥

ਸੁਬਹ ਨਿਤ ਸਵੇਰੇ ਨਹਾ ਧੋ ਕੇ, ਰਾਣੀ ਧਨਸ਼ ਨੂੰ ਪੂਜਦੀ ਜਾ ਪਿਆਰੇ।
ਗਈ ਹੋ ਤਬੀਅਤ ਅਲੀਲ[2] ਇਕ ਦਿਨ, ਗਈ ਪੇਸ਼ ਮੁਸ਼ਿਕਲ ਸਖ਼ਤ ਆ ਪਿਆਰੇ ॥੨੩੭॥
ਪੂਜਾ-ਪਾਠ ਅੰਦਰ ਦਿੱਕਤ ਆਨ ਹੋਈ, ਰਾਣੀ ਰਹੀ ਖਿਆਲ ਦੌੜਾ ਪਿਆਰੇ,
ਸੱਦ ਕੇ ਲੜਕੀ ਨੂੰ ਫਿਰ 'ਦਿਲਸ਼ਾਦ' ਰਾਣੀ, ਲੈਂਦੀ ਆਪਣੇ ਕੋਲ ਬਹਾ ਪਿਆਰੇ ॥੨੩੮॥

---

੧. ਸੰਖੇਪ ਕਰਕੇ ੨. ਖਰਾਬ

**ਰਾਣੀ ਦਾ ਲੜਕੀ ਨਾਲ ਵਚਨ—**

ਪੂਜਾ ਧਨਸ਼ ਦੀ ਅੱਜ ਨਹੀਂ ਕਰ ਸਕਦੀ, ਗਈ ਹੋ ਬੇਟੀ ਬਿਮਾਰ ਹਾਂ ਮੈਂ ।
ਇਸੇ ਵਾਸਤੇ ਸਦਿਆ ਹੈ ਤੈਨੂੰ, ਹੋਈ ਆਨ ਕੇ ਜਦ ਲਾਚਾਰ ਹਾਂ ਮੈਂ ॥੨੩੯॥
ਆ ਪੂਜ ਅੱਜ ਧਨਸ਼ ਜਾ ਕੇ ਤੂੰ, ਹੋਈ ਅੱਗੇ ਤੈਰੇ ਮਿੰਨਤਵਾਰ ਹਾਂ ਮੈਂ ।
ਕੈਹਵਾਂ ਹੋਰ 'ਦਿਲਸ਼ਾਦ' ਮੈਂ ਦੱਸ ਕਿਸ ਨੂੰ, ਤੈਰੇ ਉੱਤੋਂ ਬੇਟੀ ਬਲਿਹਾਰ ਹਾਂ ਮੈਂ ॥੨੪੦॥

**ਰਿਸ਼ੀ ਦਾ ਵਚਨ—**

ਕੈਹਿਣਾ ਮਾਂ ਦਾ ਮਨ ਉਠ ਗਈ ਸੀਤਾ, ਕੀਤਾ ਜ਼ਰਾ ਨਾ ਉਸ ਅਟਕਾ[੧] ਪਿਆਰੇ ।
ਜਦੋਂ ਵੇਖਿਆ ਧਨਸ਼ ਨੂੰ ਕੋਲ ਜਾ ਕੇ, ਗਈ ਵੇਖ ਕੇ ਹੋ ਖ਼ਫਾ ਪਿਆਰੇ ॥੨੪੧॥
ਧਨਸ਼ ਗਰਦ-ਗੁਬਾਰ ਦੇ ਨਾਲ ਭਰਿਆ, ਕੂੜਾ ਹੇਠ ਉਸ ਦੇ ਸਾਲਹਾ[੨] ਪਿਆਰੇ ।
ਰਖਿਆ ਧਨਸ਼ ਨੂੰ ਚੁੱਕ ਕੇ ਇਕ ਪਾਸੇ, ਦਿੱਤੀ ਜਗ੍ਹਾ ਫਿਰ ਕਰ ਸਫ਼ਾ ਪਿਆਰੇ ॥੨੪੨॥
ਕਰਕੇ ਸਾਫ਼ ਸੁਥਰਾ ਫਿਰ ਧਨਸ਼ ਨੂੰ ਭੀ, ਰੱਖਦੀ ਆਪਣੀ ਜਗ੍ਹਾ ਟਿਕਾ ਪਿਆਰੇ ।
ਪੂਜਾ-ਪਾਠ ਕਰਕੇ ਆਈ ਉਠ ਸੀਤਾ, ਰੱਖੀ ਗੱਲ ਵਿੱਚ ਦਿਲ ਛਪਾ ਪਿਆਰੇ ॥੨੪੩॥
ਬ੍ਰਹਮਾ ਕੋਲ ਕੁੱਛ ਦਿਨ ਗੁਜ਼ਾਰ ਕੇ ਤੇ, ਵਾਪਿਸ ਜਨਕ ਭੀ ਗਿਆ ਫਿਰ ਆ ਪਿਆਰੇ ।
ਡਿੱਠਾ ਉਸ ਜਦ ਧਨਸ਼ ਨੂੰ ਆਨ ਕੇ ਤੇ, ਹੋ ਹੈਰਾਨ ਗਿਆ ਘਬਰਾ ਪਿਆਰੇ ॥੨੪੪॥
ਧਨਸ਼ ਉੱਜਲਾ ਚਮਕਦਾ ਨਜ਼ਰ ਆਇਆ, ਸ਼ੀਸ਼ੇ ਵਾਂਗ ਡਿੱਠੀ ਸਾਫ਼ ਜਾ[੩] ਪਿਆਰੇ ।
ਕੈਹਿੰਦਾ ਕੌਣ ਬਲੀ ਏਸੇ ਜ਼ੋਰ ਵਾਲਾ, ਲਿਆ ਧਨਸ਼ ਇਹ ਜਿਸ ਉਠਾ ਪਿਆਰੇ ॥੨੪੫॥
ਇਹ ਤਾਂ ਜ਼ਰਾ ਹਿਲਾਇਆਂ ਨਾ ਹਿਲਦਾ ਸੀ, ਰਹੇ ਜ਼ੋਰ ਬੌਹਤੇ ਅੱਜ ਤਕ ਲਾ ਪਿਆਰੇ ।
ਪੈਹਲਵਾਨ ਭਾਰੇ ਬਲਵਾਨ ਜਿਹੜੇ, ਓਹ ਭੀ ਵੇਖ ਕੇ ਗਏ ਸ਼ਰਮਾ ਪਿਆਰੇ ॥੨੪੬॥
ਪਿਆ ਹੌਸਲਾ ਕਿਸੇ ਦਾ ਨਹੀਂ ਕਦੀ, ਸੱਕਿਆ ਨਹੀਂ ਕੋਈ ਹੱਥ ਪਾ ਪਿਆਰੇ ।
ਨਹੀਂ ਆਂਵਦਾ ਕੁਝ ਵਿੱਚ ਸਮਝ ਮੈਰੀ, ਦਿੱਤਾ ਕਿਸ ਇਹ ਗੁਲ ਖਿਲਾ ਪਿਆਰੇ ॥੨੪੭॥
ਸ਼ਸ਼ੋ-ਪੰਜ ਦੇ ਵਿੱਚ ਪੈ ਗਿਆ ਰਾਜਾ, ਤੋਤੇ ਖਿਆਲ ਦੇ ਰੈਹਿਆ ਉੜਾ ਪਿਆਰੇ ।
ਹੋਈ ਗੱਲ ਅਖੀਰ ਮਾਲੂਮ ਉਸ ਨੂੰ, ਸੀਤਾ ਰਖੀ ਸੀ ਜੋ ਛਪਾ ਪਿਆਰੇ ॥੨੪੮॥
ਉੱਸੇ ਵਕਤ ਪ੍ਰਣ ਇਹ ਧਾਰ ਲਿਆ, ਲਈ ਕਸਮ ਰਾਜੇ ਤੁਰਤ ਖਾ ਪਿਆਰੇ ।
ਦੇ ਸੀ ਧਨਸ਼ ਉਠਾ ਜੋ ਆਣ ਕੇ ਤੇ, ਲੈਸੀ ਓਹੀ ਸੀਤਾ ਪਰਣਾ[੪] ਪਿਆਰੇ ॥੨੪੯॥

---

੧. ਰੁਕਾਵਟ ੨. ਬਹੁਤੇ ਵਰਿਆਂ ਦਾ ੩. ਜਗ੍ਹਾ, ੪. ਵਿਆਹ ।

ਇਸੇ ਵਾਸਤੇ ਆਉਣਗੇ ਚੜ੍ਹ ਰਾਜੇ, ਖਲਕਤ[1] ਹੋਰ ਆਉਸੀ ਕਰ ਕੇ ਧਾ[2] ਪਿਆਰੇ ।
ਲੋਕ ਬਹੁਤ ਜਮਾਂ ਹੋਸਣ ਆਣ ਉੱਥੇ, ਰਾਜੇ ਬੈਹਨਗੇ ਸਭਾ ਜਮਾ ਪਿਆਰੇ ॥੨੫੦॥
ਵਾਰੋ-ਵਾਰ ਚੁਕਸਨ ਜਾ ਕੇ ਧਨਸ਼ ਤਾਈਂ, ਲੈਸਨ ਆਪਣਾ ਜ਼ੋਰ ਅਜ਼ਮਾ ਪਿਆਰੇ ।
ਮੇਲਾ ਹੈ ਅਜੀਬ 'ਦਿਲਸ਼ਾਦ' ਇਹ ਤਾਂ, ਅੱਗੋਂ ਆਪ ਦੀ ਜੋ ਰਜ਼ਾ ਪਿਆਰੇ ॥੩੫੧॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਨੇ ਹਾਲ ਸੁਣ ਕੇ, ਵਿਸਵਾਮਿਤਰ ਨੂੰ ਇਹ ਸੁਣਾਇਆ ਏ ।
ਹੈ ਗੱਲ ਅਜੀਬ ਬੇਸ਼ਕ ਇਹ ਤਾਂ, ਹੋਸੀ ਸੱਚ ਜੋ ਤੁਸਾਂ ਫਰਮਾਇਆ ਏ ॥੨੫੨॥
ਧਨਸ਼ ਚੁੱਕਣੇ ਦੀ ਨਹੀਂ ਹਿੰਮਤ ਮੈਨੂੰ, ਇਸੇ ਗੱਲ ਨੇ ਦਿਲ ਡਰਾਇਆ ਏ ।
ਕਿਤਨੀ ਆਉਸੀ ਸ਼ਰਮ 'ਦਿਲਸ਼ਾਦ' ਉੱਥੇ, ਜਾ ਕੇ ਧਨਸ਼ ਨਾ ਜੱਦ ਉਠਾਇਆ ਏ ॥੨੫੩॥

**ਵਿਸਵਾਮਿਤਰ ਦਾ ਵਚਨ—**

ਕਿਸ ਵਾਸਤੇ ਗਏ ਘਬਰਾ ਇਤਣੇ, ਰੱਖੋ ਹੌਸਲਾ ਨਹੀਂ ਇਹ ਗੱਲ ਕੋਈ ।
ਨਹੀਂ ਬਰਾਬਰੀ ਕਿਸੇ ਦੀ ਨਾਲ ਤੁਸਾਂ, ਆਵੇ ਭਾਵੇਂ ਅਕਾਸ਼ ਥੀਂ ਚੱਲ ਕੋਈ ॥੨੫੪॥
ਤੁਸਾਂ ਬਾਝ ਨਹੀਂ ਚੁੱਕਣਾ ਧਨਸ਼ ਕਿੱਸੇ, ਨਹੀਂ ਵਿੱਚ ਬਹਾਨਿਆਂ ਫੱਲ ਕੋਈ ।
'ਦਿਲਸ਼ਾਦ' ਚਲੋ ਲੈਇਏ ਵੇਖ ਮੇਲਾ, ਪਾਓ ਗੱਲ ਦੇ ਵਿੱਚ ਨਾ ਵੱਲ ਕੋਈ ॥੨੫੫॥

**ਰਾਮਚੰਦਰ ਦਾ ਵਚਨ—**

ਵਿੱਚ ਦਿਲ ਦੇ ਸੋਚਦੇ ਰਾਮਚੰਦਰ, ਮਰਜ਼ੀ ਏਹੀ ਹੁਣ ਰਿਸ਼ੀ ਦੀ ਜਾਪਦੀ ਏ ।
ਸੁਅੰਬਰ ਵੇਖਣਾ ਪਿਆ ਜ਼ਰੂਰ ਸਾਨੂੰ, ਹੁਣ ਤਾਂ ਗੱਲ ਇੱਥੇ ਚੁਪ-ਚਾਪ ਦੀ ਏ ॥੨੫੬॥
ਲੱਗੇ ਕੈਹਿਣ ਮਨਜ਼ੂਰ ਹੈ ਸੌ ਵਾਰੀ, ਮਾਰਰਾਜ ਸਲਾਹ ਜੋ ਆਪ ਦੀ ਏ ।
ਹਾਂ ਤਾਬੈ[3] ਹੁਕਮ 'ਦਿਲਸ਼ਾਦ' ਮੈਂ ਤਾਂ, ਮੈਨੂੰ ਆਗਿਆ ਭੀ ਇਹੋ ਬਾਪ ਦੀ ਏ ॥੨੫੭॥

**ਵਿਸਵਾਮਿਤਰ ਦੀ ਅਸੀਸ—**

ਰਾਮਚੰਦਰ ਮਾਹਰਾਜ ਜੱਦ ਮੱਨ ਲੀਤਾ, ਕੀਤੀ ਗੱਲ ਰਿਸ਼ੀ ਕੋਈ ਫੇਰ ਨਾਹੀਂ ।
ਹੋ ਕੇ ਖੁਸ਼ ਅਸੀਸ ਇਹ ਦੇਂਵਦਾ ਏ, ਰੈਹਸੀ ਬੋਲ-ਬਾਲਾ ਹੋਸੀ ਜ਼ੇਰ[4] ਨਾਹੀਂ ॥੨੫੮॥

---

੧. ਜਨਤਾ, ੨. ਦੌੜ ੩. ਅਧੀਨ ੪. ਪਰਾਜਿਤ ।

ਜੋ ਅੜੇਗਾ ਝੜੇਗਾ ਮੂੰਹ-ਪਰਨੇ[1], ਹੋਸੀ ਸਾਮਣੇ-ਸ਼ੇਰ ਦਿਲੇਰ ਨਾਹੀਂ ।
ਪੌਂਦਾ ਟੁਰ 'ਦਿਲਸ਼ਾਦ' ਆਸੀਸ ਦੇ ਕੇ, ਕੀਤੀ ਪਲ ਭੀ ਇਕ ਫਿਰ ਦੇਰ ਨਾਹੀਂ ॥੨੫੯॥

**ਪ੍ਰਸਥਾਨ—**

ਰਾਮਚੰਦਰ ਤੇ ਲਛਮਨ ਨੂੰ ਨਾਲ ਲੈ ਕੇ, ਵਿਸਵਾਮਿਤਰ ਹੋ ਪਿਆ ਰਵਾਨ ਸਾਈਂ ।
ਬਗਲ ਵਿੱਚ ਪੋਥੀ ਅਤੇ ਹੋਰ ਆਸਨ, ਵਿੱਚ ਹੱਥ ਕਰਮੰਡਲ ਪਹਿਚਾਨ ਸਾਈਂ ॥੨੬੦॥
ਟੁਰਦੇ ਸੈਰ ਕਰਦੇ ਪਏ ਜੰਗਲਾਂ ਦੇ, ਕੀਤਾ ਗੰਗਾ ਦਾ ਭੀ ਅਸ਼ਨਾਨ ਸਾਈਂ ।
ਕਈ ਦਿਨ ਗੁਜ਼ਰੇ ਰਾਹ ਚਲਦਿਆਂ ਨੂੰ, ਪੌਂਹਤੇ ਜਾ ਵਿਚ ਇਕ ਬਿਆਬਾਨ ਸਾਈਂ ॥੨੬੧॥

ਦੂਰੋਂ ਸ਼ੈਹਰ ਸੋਹਣਾ ਇਕ ਨਜ਼ਰ ਆਇਆ, ਡਿੱਠਾ ਜੰਗਲ ਵਿੱਚ ਇਕ ਮਕਾਨ ਸਾਈਂ ।
ਵਿਸਵਾਮਿਤਰ ਕੋਲੋਂ ਸਿਰੀ ਰਾਮ ਪੁੱਛਦੇ, ਕਰੋ ਕਿਰਪਾ ਕਿਰਪਾ-ਨਿਧਾਨ ਸਾਈਂ ॥੨੬੨॥
ਵਸਦਾ ਸ਼ੈਹਰ ਸੋਹਣਾ ਪਿਆ ਹੈ ਕਿਹੜਾ, ਹੈ ਵਿੱਚ ਜੰਗਲ ਇਹ ਕਿਆ ਅਸਥਾਨ ਸਾਈਂ ।
ਹੈ ਇਹ ਜਨਕ ਪੁਰੀ ਵਿਸਵਾਮਿਤਰ ਕੈਹਿੰਦਾ, ਸੋਹਣਾ ਸ਼ੈਹਰ ਪਿਆਰਾ ਆਲੀਸ਼ਾਨ ਸਾਈਂ ॥੨੬੩॥

ਵਿੱਚ ਬਨ ਇਹ ਗੌਤਮ ਦੀ ਹੈ ਕੁਟੀਆ, ਰਹਿ ਕੇ ਵਿੱਚ ਇਸ ਦੇ ਭਜਦਾ ਓਹ ਭਗਵਾਨ ਸਾਈਂ ।
ਗੌਤਮ ਰਿਸ਼ੀ ਭੀ ਗਿਆ ਫਿਰ ਪੌਹੰਚ ਉੱਥੇ, ਕਰ ਪਰਣਾਮ ਲੱਗਾ ਗੁਣ ਗਾਨ ਸਾਈਂ ॥੨੬੪॥

ਧੰਨ ਭਾਗ ਤੁਸਾਡੇ ਹੋਏ ਦਰਸ਼ਨ, ਹੁੰਦਾ ਵੇਖ ਕੇ ਪਿਆ ਕੁਰਬਾਨ ਸਾਈਂ ।
ਉੱਸੇ ਬਨ ਦੇ ਵਿੱਚ ਉਸ ਰੋਜ਼ ਤਿੰਨੇ, ਰਹੇ ਗੌਤਮ ਦੇ ਕੋਲ ਮੈਹਮਾਨ ਸਾਈਂ ॥੨੬੫॥
ਕੰਦ-ਮੂਲ ਜੋ ਗੌਤਮ ਦੇ ਕੋਲ ਹੈ ਸੀ, ਹੋ ਕੇ ਖੁਸ਼ ਕੀਤਾ ਅੱਨ-ਪਾਨ ਸਾਈਂ ।
ਦਿਨ ਦੂਸਰੇ ਸੁਬਹ 'ਦਿਲਸ਼ਾਦ' ਟੁਰ ਕੇ, ਜਨਕ-ਪੁਰ ਜਾ ਡੇਰਾ ਜਮਾਨ ਸਾਈਂ ॥੨੬੬॥

**ਰਾਜਾ ਜਨਕ ਨੂੰ ਸੂਚਨਾ—**

ਰਾਜੇ ਜਨਕ ਨੂੰ ਹੋਈ ਰਿਪੋਟ ਜਾਕੇ, ਮਾਹਰਾਜ ਰਿਸ਼ੀ ਇਕ ਆਇਆ ਏ ।
ਬਾਲਕ ਸੁੰਦਰ ਸੋਹਣੇ ਦੋ ਨਾਲ ਉਸਦੇ, ਡੇਰਾ ਨਦੀ ਤੇ ਆਣ ਜਮਾਇਆ ਏ ॥੨੬੭॥

---

੩. ਮੂੰਹ ਦੇ ਭਾਰ।

ਕੋਈ ਚੀਜ਼ ਸਾਡੇ ਕੋਲੋਂ ਨਹੀਂ ਲੈਂਦੇ, ਅਸੀਂ ਜ਼ੋਰ ਬਤੇਰੜਾ[੧] ਲਾਇਆ ਏ ।
ਅਸੀਂ ਮੰਗਣ 'ਦਿਲਸ਼ਾਦ' ਨਹੀਂ ਆਏ ਇੱਥੇ, ਅੱਗੋਂ ਇਹ ਜਵਾਬ ਸੁਣਾਇਆ ਏ ॥੨੬੮॥
ਜ਼ਾਹਿਰਾ[੨] ਦਿੱਸਦੇ ਰਾਜਕੁਮਾਰ ਦੋਵੇਂ, ਖੁਸ਼-ਸ਼ਕਲ ਸੋਹਣੇ ਹੋਨਹਾਰ ਦੋਵੇਂ ।
ਰੱਖਣ ਰਿਸ਼ੀ ਦੇ ਨਾਲ ਪਿਆਰ ਦੋਵੇਂ, ਡੇਰਾ ਆਣ ਕੇ ਨਦੀ ਤੇ ਲਾਇਆ ਏ ॥੨੬੯॥
ਵੇਖ ਹੋਂਵਦੇ ਉਹਨਾਂ ਨੂੰ ਮੋਹਤ ਸਾਰੇ, ਗੋਇਆ ਹੈਣ ਅਸਮਾਨ ਦੇ ਚੰਨ ਤਾਰੇ ।
ਖ਼ਲਕਤ ਹੋਂਵਦੀ ਵੇਖ ਕੇ ਬਲਿਹਾਰੇ, ਹਰ ਇੱਕ ਦਾ ਦਿਲ ਲੁਭਾਇਆ ਏ ॥੨੭੦॥
ਅਰਜਾਂ ਕੀਤੀਆਂ ਅਸਾਂ ਬਤੇਰੀਆਂ ਜੀ, ਹਰ ਇਕ ਜਿਨਸ ਦੀਆਂ ਲਾਈਆਂ ਢੇਰੀਆਂ ਜੀ ।
ਉਨਹਾਂ ਨਹੀਂ ਦਲੀਲਾਂ ਫੇਰੀਆਂ ਜੀ, ਹੱਥ ਜੋੜ ਕੇ ਵਾਸਤਾ ਪਾਇਆ ਏ ॥੨੭੧॥
ਕਿਸੇ ਚੀਜ਼ ਦੀ ਆਖਦੇ ਲੋੜ ਨਾਹੀਂ, ਸਾਨੂੰ ਕੋਈ 'ਦਿਲਸ਼ਾਦ' ਜੀ ਥੋੜ ਨਾਹੀਂ ।
ਕਿਸੇ ਨਾਲ ਅਸਾਡਾ ਜੋੜ ਨਾਹੀਂ, ਤੁਸਾਂ ਸ਼ੋਰ ਕਿਉਂ ਆਣ ਮਚਾਇਆ ਏ ॥੨੭੨॥

**ਜ਼ਨਕ ਦਾ ਆਪਣੇ ਪੁਰੋਹਿਤ ਨਾਲ ਸੰਵਾਦ**

ਆਓ ਕਰ ਮਾਲੂਮ ਇਹ ਆਏ ਕਿਥੋਂ, ਰਾਜਾ ਸੁਣ ਰਿਪੋਟ ਫਰਮਾਨ ਲੱਗਾ ।
ਸ਼ਤਾਨੰਦ ਪੁਰੋਹਤ ਸੀ ਕੋਲ ਬੈਠਾ, ਖੜਾ ਹੋ ਕੇ ਓਹ ਸਮਝਾਨ ਲੱਗਾ ॥੨੭੩॥
ਚਲੋ ਕਰ ਦਰਸ਼ਨ ਆਓ ਆਪ ਤੁਸੀਂ, ਨਾਲੇ ਕਰੋ ਦਰਿਆਫਤ[੩] ਸੁਣਾਨ ਲੱਗਾ ।
ਇਤਨੀ ਗੱਲ ਪੁਰੋਹਤ ਦੀ ਸੁਣੀ ਜਦੋਂ, 'ਦਿਲਸ਼ਾਦ' ਰਾਜਾ ਜਨਕ ਜਾਣ ਲੱਗਾ ॥੨੭੪॥

**ਰਾਜਾ ਦਾ ਰਿਸ਼ੀ ਨਾਲ ਵਚਨ—**

ਵਿਸਵਾਮਿਤਰ ਦੇ ਕੋਲ ਫਿਰ ਪੌਂਹਚ ਰਾਜੇ, ਹੱਥ ਜੋੜ ਕੀਤਾ ਪਰਣਾਮ ਜਾ ਕੇ ।
ਕਹੇ ਰਹੇ ਮਾਹਰਾਜ ਕਿਊਂ ਬੈਠ ਇੱਥੇ, ਬਾਗ ਸ਼ਾਹੀ ਵਿੱਚ ਕਰੋ ਆਰਾਮ ਜਾ ਕੇ ॥੨੭੫॥
ਬਾਹਰਾਂ ਦਿਨਾਂ ਦੇ ਬਾਦ ਸੁਅੰਬਰ ਹੋਸੀ, ਤੁਸੀਂ ਬਾਗ ਵਿੱਚ ਕਰੋ ਕਿਆਮ ਜਾਕੇ ।
ਕਰਦੇ ਬਾਗ ਦੇ ਵਿੱਚ 'ਦਿਲਸ਼ਾਦ' ਡੇਰਾ, ਵਿਸਵਾਮਿਤਰ ਲਛਮਨ ਸਿਰੀ ਰਾਮ ਜਾਕੇ ॥੨੭੬॥
ਰਾਜਾ ਜਨਕ ਫਿਰ ਰਿਸ਼ੀ ਥੀਂ ਪੁੱਛਣ ਲੱਗਾ, ਮਾਹਰਾਜ ਇਹ ਰਾਜਕੁਮਾਰ ਕਿਸ ਦੇ ।
ਇਹ ਦਿਲਬੰਦ[੪] ਕਿਸ ਦੇ ਤੇ ਫਰਜੰਦ ਕਿਸ ਦੇ, ਕਾਬਲ[੫]-ਦੀਦ ਦਿਲਬਰ[੬] ਦਿਲਦਾਰ ਕਿਸ ਦੇ ॥੨੭੭॥

---

੧. ਬਹੁਤ ਜਿਆਦਾ ੨. ਦੇਖਣ ਵਿੱਚ ੩. ਪਤਾ ਲਗਾਣਾ ੪. ਮਨੋਹਰ ੫. ਵੇਖਣ ਦੇ ਯੋਗ ੬. ਪਿਆਰੇ ।

ਕਿਸ ਘਰ ਦੇ ਹੈਨ ਚਿਰਾਗ਼ ਦੋਵੇਂ, ਤਾਰੇ ਅੱਖੀਆਂ ਦੇ ਹੋਨਹਾਰ ਕਿਸ ਦੇ ।
ਦਿਓ ਦੱਸ ਮਾਹਰਾਜ ਦਿਆਲ ਹੋ ਕੇ, ਇਹ ਦੋ ਗੁਲ 'ਦਿਲਸ਼ਾਦ' ਗੁਲਜ਼ਾਰ ਕਿਸਦੇ ॥੨੭੮॥

**ਵਿਸ਼ਵਾਮਿਤਰ ਦਾ ਵਚਨ—**

ਕਰੋ ਰਾਜਾ ਜੀ ਆਪਣਾ ਕੰਮ ਤੁਸੀਂ, ਦਿਓ ਛੋੜ ਹੁਣ ਇਨਹਾਂ ਕਹਾਣੀਆਂ ਨੂੰ ।
ਮਸਤ ਹਾਲ ਦੇ ਵਿੱਚ ਫਕੀਰ ਰੈਂਹਦੇ, ਨਹੀਂ ਓਹ ਜਾਣਦੇ ਰਾਜਿਆਂ ਰਾਣੀਆਂ ਨੂੰ ॥੨੭੯॥
ਰਾਜ਼ੀ ਰੱਬ ਦੀ ਰੈਹਣ ਰਜ਼ਾ ਉੱਤੇ, ਕਰਕੇ ਦਿਲ ਥੀਂ ਦੂਰ ਹੈਰਾਨੀਆਂ ਨੂੰ ।
ਸੁਅੰਬਰ ਵੇਖਣੇ ਆਏ 'ਦਿਲਸ਼ਾਦ' ਅਸੀਂ, ਨਹੀਂ ਤਾਂ ਕੰਮ ਕਿਹੜਾ ਰਾਜਧਾਨੀਆਂ ਨੂੰ ॥੨੮੦॥

**ਰਾਜਾ ਦਾ ਵਚਨ--**

ਹੱਥ ਜੋੜ ਕੇ ਜਨਕ ਫਿਰ ਕੈਹਿਣ ਲੱਗਾ, ਸਾਧ, ਸੰਤ, ਫਕੀਰ ਦਾ ਦਾਸ ਹਾਂ ਮੈਂ ।
ਕਰਨੀ ਸੇਵਾ ਉਨਹਾਂਦੜੀ ਧਰਮ ਮੈਰਾ, ਕਰਦਾ ਚੋਰ ਬਦਮਾਸ਼ ਦਾ ਨਾਸ ਹਾਂ ਮੈਂ ॥੨੮੧॥

ਦੇਵਾਂ ਜਾਣ ਨਿਰਾਸ ਨਾ ਕੋਈ ਇਥੋਂ, ਪੂਰੀ ਹਰ ਇਕ ਦੀ ਕਰਦਾ ਆਸ ਹਾਂ ਮੈਂ ।
ਕਰੋ ਮੇਹਰ ਦੀ ਨਜ਼ਰ 'ਦਿਲਸ਼ਾਦ' ਮੈਂ ਤੇ, ਸੁਆਲੀ ਆਇਆ ਹੁਣ ਆਪ ਦੇ ਪਾਸ ਹਾਂ ਮੈਂ ॥੨੮੨॥

**ਵਿਸ਼ਵਾਮਿਤਰ ਦਾ ਵਚਨ—**

ਇਹ ਫੁੱਲ ਸੋਹਣੇ ਮੈਂਥੋਂ ਸੁਣ ਰਾਜਾ, ਸੂਰਜਬੰਸ ਦੇ ਹੈਨ ਵਿੱਚ ਬਾਗ ਦੋਵੇਂ ।
ਮੇਰਾ ਯਗ ਕਰਵਾ ਆ ਗਏ ਇੱਥੇ, ਘਰ ਦਸਰਥ ਦੇ ਹੈਨ ਚਿਰਾਗ ਦੋਵੇਂ ॥੨੮੩॥
ਰਖਸਨ ਏਹੀ ਕਾਇਮ ਧਰਮ ਕਰਮ ਤਾਈਂ, ਧੋ ਦੇਸਨ ਪਾਪ ਦੇ ਦਾਗ ਦੋਵੇਂ ।
ਹਰ ਇਕ ਗੱਲ 'ਦਿਲਸ਼ਾਦ' ਇਹ ਜਾਣਦੇ ਨੀਂ, ਵਿੱਚ ਅਕਲ ਦੇ ਆਲੀ-ਦਿਮਾਗ ਦੋਵੇਂ ॥੨੮੪॥

**ਰਾਜਾ ਦਾ ਵਾਪਿਸ ਜਾਣਾ—**

ਲਿਆ ਸੁਣ ਇਹ ਹਾਲ ਜੱਦ ਜਨਕ ਰਾਜੇ, ਹੋਕੇ ਖੁਸ਼ ਸਾਰਾ ਇੰਤਜਾਮ ਕਰਦਾ ।
ਅਹਲਕਾਰੇ[1] ਦੋ ਚਾਰ ਬੁਲਾ ਕੇ ਤੇ, ਆਦੇਸ ਉਨਹਾਂ ਨੂੰ ਆਪ ਤਮਾਮ ਕਰਦਾ ॥੨੮੫॥
ਖਾਤਰਖਾਹ[2] ਹੋ ਗਏ ਜਦ ਕੰਮ ਸਾਰੇ, ਰੁਖਸਤ[3] ਲੈ ਕੇ ਫਿਰ ਪਰਣਾਮ ਕਰਦਾ ।
ਆਇਆ ਉੱਠ 'ਦਿਲਸ਼ਾਦ' ਫਿਰ ਬਾਗ ਵਿੱਚੋਂ, ਵਿੱਚ ਮੈਹਲਾਂ ਆਣ ਆਰਾਮ ਕਰਦਾ ॥੨੮੬॥

---

੧. ਕਰਮਚਾਰੀ ੨. ਸੰਤੋਸ਼ਜਨਕ ੩. ਵਿਦਾ ।

ਰਾਜਾ ਦਾ ਰਾਣੀ ਨਾਲ ਵਚਨ—

ਰਾਜਾ ਵਿੱਚ ਮਹਿਲ ਜੱਦ ਆਣ ਬੈਠਾ, ਸੱਦ ਕੇ ਰਾਣੀ ਨੂੰ ਹਾਲ ਸਮਝਾ ਦੇਂਦਾ।
ਸੁਅੰਬਰ ਵੇਖਣੇ ਨੂੰ ਆਏ ਰਾਮ-ਲਛਮਨ, ਜੋ ਕੁਝ ਵੇਖਿਆ ਓਹ ਸੁਣਾ ਦੇਂਦਾ ॥੨੮੭॥
ਸੂਰਤ ਸੋਹਣੀ ਮੋਹਣੀ ਰਾਮ ਦੀ ਏ, ਸੂਰਜ ਵੇਖ ਕੇ ਮੂੰਹ ਛਪਾ ਦੇਂਦਾ।
ਹੁੰਦੀ ਕਸਮ 'ਦਿਲਸ਼ਾਦ' ਜੇ ਨਾ ਖਾਧੀ, ਸੀਤਾ ਰਾਮ ਦੇ ਨਾਲ ਪਰਣਾ ਦੇਂਦਾ ॥੨੮੮॥
ਬੋਲ ਬੋਲਿਆ ਮੂੰਹ ਦਾ ਨਹੀਂ ਮੁੜਦਾ, ਗਿਆ ਨਿਕਲ ਜੋ ਸੁਖ਼ਨ ਜ਼ਬਾਨ ਵਿੱਚੋਂ।
ਆਇਗਾ ਪਰਤ ਕੇ ਫੇਰ ਨਾ ਕਦੀ ਰਾਣੀ, ਜਾਵੇ ਨਿਕਲ ਜੋ ਤੀਰ ਕਮਾਨ ਵਿਚੋਂ ॥੨੮੯॥
ਬੇ-ਗੈਰਤ[1] ਇਨਸਾਨ ਹੈਵਾਨ[2] ਹੁੰਦਾ, ਹਟਦਾ ਮਰਦ ਨਹੀਂ ਕਦੀ ਮੈਦਾਨ ਵਿੱਚੋਂ।
ਕਰਾਂ ਝੂਠੀ ਜ਼ਬਾਨ ਮੈਂ ਕਿਉਂ ਰਾਣੀ, ਲੈਕੇ ਕੇ ਜਾਣਾ ਇਸ ਜਹਾਨ ਵਿੱਚੋਂ ॥੨੯੦॥
ਟੁਟ ਜਾਏਗੀ ਕਸਮ ਇਹ ਤੱਦ ਮੇਰੀ, ਛੋੜ ਜਿਸਮ ਜੱਦ ਨਿਕਲਸੀ ਜਾਨ ਵਿਚੋਂ।
ਹੁੰਦਾ ਓਹੀ 'ਦਿਲਸ਼ਾਦ' ਜੋ ਰੱਬ ਕਰਦਾ, ਹੁਣ ਕੈ ਨਿਕਲਦਾ ਹੈ ਪਿੱਛੋਂ ਤਾਨ[3] ਵਿੱਚੋਂ
॥੨੯੧॥

ਰਾਣੀ ਦਾ ਵਚਨ—

ਕੁਦਰਤ ਰੱਬ ਦੀ ਹੈ ਬੇ-ਅੰਤ ਰਾਜਾ, ਜੋ ਓਹ ਚਾਹੇ ਕਰਕੇ ਦਿਖਲਾ ਦੇਵੇ।
ਓਹੀ ਸ਼ੇਰਾਂ ਨੂੰ ਪਿੰਜਰੇ ਪਾ ਦੇਵੇ, ਓਹੀ ਚਿੜੀਆਂ ਥੀਂ ਬਾਜ਼ ਕੁਹਾ[4] ਦੇਵੇ ॥੨੯੨॥
ਪਲ ਵਿੱਚ ਕਰੇ ਕੰਗਾਲ ਨਿਹਾਲ ਓਹੀ, ਓਹੀ ਕੱਖ ਥੀਂ ਲੱਖ ਬਣਾ ਦੇਵੇ।
ਪਾਤਸ਼ਾਹਾਂ ਨੂੰ ਕਰੇ ਫਕੀਰ ਓਹੀ, ਉੱਤੇ ਤਖ਼ਤ ਬਹਾ ਗਦਾ ਦੇਵੇ ॥੨੯੩॥
ਤੰਦਰੁਸਤ ਨੂੰ ਓਹੀ ਬੀਮਾਰ ਕਰਦਾ, ਤੇ ਬਿਮਾਰ ਨੂੰ ਓਹੀ ਸ਼ਫ਼ਾ[5] ਦੇਵੇ।
ਨਦੀਆਂ ਨੀਰ ਸੁਕਾ ਵਹੀਰ[6] ਕਰੇ, ਥਲਾਂ ਵਿੱਚ ਚਲਾ ਦਰਿਆ ਦੇਵੇ ॥੨੯੪॥
ਓਹੀ ਸੁੱਕਿਆਂ ਨੂੰ ਦੇਵੇ ਕਰ ਸਾਵਾ, ਓਹੀ ਖਰਿਓਂ[7] ਮੀਂਹ ਬਰਸਾ ਦੇਵੇ।
ਜ਼ਬਰਦਸਤ ਨੂੰ ਕਰਦਾ ਜ਼ੇਰ ਓਹੀ, ਉਹੀ ਡੁਬਦਿਆਂ ਨੂੰ ਬੰਨੇ ਲਾ ਦੇਵੇ ॥੨੯੫॥
ਰਾਮਚੰਦਰ ਬਾਲਕ ਹੈ ਤਾਂ ਕੇ ਹੋਇਆ, ਚਾਹੇ ਰੱਬ ਤਾਂ ਧਨਸ਼ ਉਠਾ ਦੇਵੇ।
ਸਬ ਕੁਝ 'ਦਿਲਸਾਦ' ਵਿੱਚ ਹੱਥ ਰੱਬ ਦੇ, ਜਿਸ ਨੂੰ ਚਾਹੇ ਉਸ ਨੂੰ ਫਤੇ ਚਾ ਦੇਵੇ ॥੨੯੬॥

---

੧. ਨਿਰਲੱਜ ੨. ਪਸ਼ੂ ੩. ਪਛਤਾਵਾ ੪. ਕਟਵਾਣਾ (ਖਤਮ ਕਰਾ ਦੇਣਾ) ੫. ਸੇਹਤ
੬. ਚਾਲੂ ੭. ਬਿਨਾ ਬੱਦਲ ਤੋਂ।

**ਰਾਵਣ ਦੁਆਰਾ ਆਪਣੀ ਬਲ ਪਰੀਖਿਆ—**

ਸੁਣ ਕੇ ਖ਼ਬਰ ਸੁਅੰਬਰ ਦੀ ਸ਼ਾਹ ਰਾਵਣ, ਕੈਹਿੰਦਾ ਧਨਸ਼ ਪੈਹਲੇ ਵੇਖ ਆਇਏ ਜੀ ।
ਰੰਗ-ਢੰਗ ਉਸਦਾ ਲੈਏ ਵੇਖ ਜਾਕੇ, ਨਾਲੇ ਆਪਣਾ ਜ਼ੋਰ ਅਜ਼ਮਾਇਏ ਜੀ ॥੨੯੭॥

ਜਾਵੇ ਚੁਕਿਆ ਧਨਸ਼ ਜੇ ਨਾ ਮੈਥੋਂ, ਐਵੇਂ ਜਾਕੇ ਕਿਉਂ ਸ਼ਰਮਾਇਏ ਜੀ ।
ਰਹਿਏ ਬੈਠ 'ਦਿਲਸ਼ਾਦ' ਫਿਰ ਚੁਪ ਕਰਕੇ, ਕਾਹਨੂੰ ਆਪਣਾ ਭਰਮ ਗੰਵਾਇਏ ਜੀ ॥੨੯੮॥

ਏਹੀ ਸੋਚ ਕੇ ਪਿਆ ਫਿਰ ਟੁਰ ਰਾਵਣ, ਵੇਸ ਆਪਣਾ ਚਾ ਬਦਲਾਇਆ ਸੂ ।
ਜਨਕਪੁਰ ਦੇ ਵਿੱਚ ਜਦ ਪੌਂਹਚਿਆ ਏ, ਹੱਥ ਜਾਕੇ ਧਨਸ਼ ਨੂੰ ਪਾਇਆ ਸੂ ॥੨੯੯॥

ਹਲਿੱਆ ਧਨਸ਼ ਨਹੀਂ ਜ਼ਰਾ ਜ਼ਮੀਨ ਉੱਤੋਂ, ਜੋਰ ਸਾਰੇ ਸ਼ਰੀਰ ਦਾ ਲਾਇਆ ਸੂ ।
ਗਈ ਭੁੱਲ ਸ਼ੇਖੀ 'ਦਿਲਸ਼ਾਦ' ਸਾਰੀ, ਸ਼ਰਮ ਵਿੱਚ ਦਿਲ ਦੇ ਡਾਢਾ ਆਇਆ ਸੂ ॥੩੦੦॥

ਆਇਆ ਪਰਤ ਵਾਪਿਸ ਫਿਰ ਵਿੱਚ ਲੰਕਾ, ਕੈਹਿੰਦਾ ਮੈਂ ਸੁਅੰਬਰ ਤੇ ਜਾਂਵਣਾ ਨਹੀਂ ।
ਜਾਵੇ ਚੁਕਿਆ ਧਨਸ਼ ਨਾ ਇਹ ਮੈਥੋਂ, ਬੈਹ ਕੇ ਰਾਜਿਆਂ ਵਿੱਚ ਸ਼ਰਮਾਂਵਣਾ ਨਹੀਂ ॥੩੦੧॥

ਲਈ ਰੱਖ ਭਗਵਾਨ ਨੇ ਲਾਜ ਮੇਰੀ, ਉੱਥੋਂ ਹੱਥ ਮੇਰੇ ਕੁਝ ਆਂਵਣਾ ਨਹੀਂ ।
ਹੋਸੀ ਜੋ 'ਦਿਲਸ਼ਾਦ' ਓਹ ਸੁਣ ਲੈਸਾਂ, ਉੱਥੇ ਜਾਕੇ ਭਰਮ ਗੰਵਾਂਵਣਾ ਨਹੀਂ ॥੩੦੨॥

ਝਟ ਪਟ ਗਏ ਗੁਜ਼ਰ ਦਿਨ ਬਾਹਰਾਂ, ਗਿਆ ਦਿਨ ਸੁਅੰਬਰ ਦਾ ਆ ਸਾਈਂ ।
ਬਨ-ਤਨ ਰਾਜੇ ਕਈ ਆਨ ਬੈਠੇ, ਦਿੱਤਾ ਜਨਕ ਲਗਾ ਦਰਬਾਰ ਸਾਈਂ ॥੩੦੩॥

ਪੈਹਲਵਾਨ ਬਲਵਾਨ ਸ਼ਾਹਜ਼ੋਰ ਬੌਹਤੇ, ਗਏ ਬੈਠ ਓਹ ਸਭਾ ਜਮਾ ਸਾਈਂ ।
ਗਈ ਖ਼ਲਕਤ ਚੌਫੇਰਿਓਂ ਆ ਬੌਹਤੀ, ਰਹੀ ਹੱਦ-ਹਸਾਬ ਨਾ ਕਾ[1] ਸਾਈਂ ॥੩੦੪॥

ਵੱਜਨ ਢੋਲ ਨਗਾਰੇ ਤੇ ਸੁਰਨਾਇਆਂ, ਵਾਜੇ ਦਿਲਾਂ ਨੂੰ ਰਹੇ ਬਧਾ ਸਾਈਂ ।
ਵਿਸਵਾਮਿਤਰ ਲੈ ਕੇ ਲਛਮਨ ਰਾਮ ਤਾਈਂ, ਬੈਠਾ ਵਿੱਚ ਦਰਬਾਰ ਦੇ ਜਾ ਸਾਈਂ ॥੩੦੫॥

ਸੂਰਤ ਵੇਖ ਕੇ ਹੋਂਵਦੇ ਮੋਹਤ ਸਾਰੇ, ਪਏ ਜਾਨ ਥੀਂ ਹੋਣ ਫਿਦਾ[2] ਸਾਰੇ ।
ਦੇਵੇ ਰੱਬ ਫਤੇਹ ਰਾਮਚੰਦਰ ਤਾਈਂ, ਪਈ ਦੇਂਵਦੀ ਖਲਕ[3] ਦੁਆ ਸਾਈਂ ॥੩੦੬॥

ਵਾਰੋਵਾਰ ਦਰਬਾਰ ਥੀਂ ਉੱਠ ਰਾਜੇ, ਜਾਕੇ ਧਨਸ਼ ਨੂੰ ਰਹੇ ਉਠਾ ਸਾਈਂ ।
ਤੇ ਪੈਹਲਵਾਨ ਜਿਹੜੇ ਭਾਰੇ ਜ਼ੋਰ ਵਾਲੇ, ਓਹ ਭੀ ਵੇਖ ਕੇ ਗਏ ਸ਼ਰਮਾ ਸਾਈਂ ॥੩੦੭॥

---

੧. ਕੋਈ ੨. ਬਲਿਹਾਰੀ ੩. ਜਨਤਾ ।

ਹਲਿੱਆ ਧਨਸ਼ ਨਹੀਂ ਜ਼ਰਾ ਜ਼ਮੀਨ ਉੱਤੋਂ, ਰਹੇ ਜ਼ੋਰ ਆਪਣਾ ਸਾਰੇ ਲਾ ਸਾਈਂ ।
ਸ਼ਰਮ ਵਿੱਚ ਦਿਲ ਦੇ ਆਈ ਬੌਹਤ ਭਾਰੀ, ਬੈਠੇ ਆਪਣਾ ਭਰਮ ਗੰਵਾਂ ਸਾਈਂ ॥੩੦੮॥

ਡਿੱਠਾ ਜਨਕ ਰਾਜੇ ਇਹ ਹਾਲ ਜਦੋਂ, ਲਗਾ ਕੈਹਿਣ ਉਠ ਕੇ ਗੁੱਸਾ ਖਾ ਸਾਈਂ ।
ਗਏ ਕਿਧਰ ਛੱਤਰੀ ਅੱਜ ਜ਼ੋਰ ਵਾਲੇ, ਬੈਠੇ ਓਹ ਕਿਉਂ ਮੂੰਹ ਛਪਾ ਸਾਈਂ ॥੩੦੯॥

ਚੰਗੀਆਂ ਔਰਤਾਂ ਉਨਹਾਂ ਥੀਂ ਕਈ ਹਿੱਸੇ, ਆਏ ਮਰਦ ਜੋ ਨਾਮ ਧਰਾ ਸਾਈਂ ।
ਰਹੇ ਜੋਰ ਸਰੀਰ ਦਾ ਲਾ ਸਾਰੇ, ਸਕਿਆ ਧਨਸ਼ ਨਹੀਂ ਕੋਈ ਹਲਾ ਸਾਈਂ ॥੩੧੦॥

ਛੱਤਰੀ ਸੂਰਮਾ ਰਿਹਾ ਨਹੀਂ ਕੋਈ ਕਿਧਰੇ, ਦਿੱਤੇ ਮੌਤ ਨੇ ਮਾਰ ਮੁਕਾ ਸਾਈਂ ।
ਪੈਹਲੇ ਸੁਅੰਬਰ ਥੀਂ ਭੀ ਕਈ ਆ ਚੁੱਕੇ, ਗਏ ਧਨਸ਼ ਤੇ ਜੋਰ ਅਜ਼ਮਾ ਸਾਈਂ ॥੩੧੧॥

ਸੀਤਾ ਰੈਹਸੀ ਕੁੰਵਾਰੀ ਕਿਆ ਘਰ ਮੈਰੇ, ਇਹ ਆਖਦਾ ਜਨਕ ਘਬਰਾ ਸਾਈਂ ।
ਓਹ ਹੁਣ ਵਕਤ 'ਦਿਲਸ਼ਾਦ' ਨਾ ਹੱਥ ਆਵੇ, ਜਿਸ ਵਕਤ ਬੈਠਾ ਕਸਮ ਪਾ ਸਾਈਂ ॥੩੧੨॥

ਧਨਸ਼ ਕਿਸੇ ਨਾ ਜਦ ਉਠਾਇਆ ਏ, ਰਾਜਾ ਦਿਲ ਦੇ ਵਿੱਚ ਘਬਰਾਇਆ ਏ,
ਕਹੇ ਇਹ ਕੇ[1] ਰਬ ਵਿਖਾਇਆ ਏ, ਜ਼ੋਰ ਕਿਸੇ ਦਾ ਧਨਸ਼ ਤੇ ਚਲਿਆ ਨਹੀਂ ।
ਵੱਡੇ-ਵੱਡੇ ਰਾਜੇ ਬਲਵਾਨ ਆਏ, ਸ਼ਾਹਜੋਰ ਭਾਰੇ ਪੈਹਲਵਾਨ ਆਏ,
ਹੱਥ ਸਾਰਿਆਂ ਧਨਸ਼ ਨੂੰ ਜਾ ਪਾਏ, ਜ਼ਰਾ ਧਨਸ਼ ਜ਼ਮੀਨ ਤੋਂ ਹਲਿਆ ਨਹੀਂ ॥੩੧੩॥
ਨਾਂ ਸੀ ਖ਼ਬਰ ਮੈਨੂੰ ਕਸਮ ਕਰ ਬੈਠਾਂ, ਜਾਣਬੁਝ ਸਿਰ ਤੇ ਭਾਰ ਧਰ ਬੈਠਾਂ,
ਦੁੱਖ ਵਿੱਚ ਕਲੇਜੜੇ ਜੜ ਬੈਠਾਂ, ਦੁਖ਼ਤ ਮੈਰੀ ਉਮੀਦ ਦਾ ਫਲਿਆ ਨਹੀਂ ।
ਓਹ ਘਰ 'ਦਿਲਸ਼ਾਦ' ਵੀਰਾਨ ਹੈ ਜੀ, ਕੁੰਵਾਰੀ ਜਿਸ ਦੀ ਰਹੀ ਸੰਤਾਨ ਹੈ ਜੀ,
ਕਰਦਾ ਲੋਕ ਉਸ ਨੂੰ ਲਾਨ-ਤਾਨ[2] ਹੈ ਜੀ, ਜਿੱਥੇ ਡੀਵਾ[3] ਸੁਹਾਗ ਦਾ ਬਲਿਆ ਨਹੀਂ
॥੩੧੪॥

**ਲਛਮਨ ਦਾ ਜਨਕ ਨਾਲ ਵਚਨ—**

ਲਛਮਣ ਬੋਲਿਆ ਉਠ ਕੇ ਨਾਲ ਗੁੱਸੇ, ਕੈਹਿੰਦਾ ਸੁਣੋ ਮੈਂ ਸੱਚ ਸੁਣਾ ਦੇਵਾਂ ।
ਇਹ ਧਨਸ਼ ਮਾਹਰਾਜ ਹੈ ਚੀਜ਼ ਕਿਹੜੀ, ਕਹੋ ਤਾਂ ਤੋੜ ਕੇ ਹੱਥ ਫੜਾ ਦੇਵਾਂ ॥੩੧੫॥

---

੧. ਕੀ ੨. ਧਿੱਕਾਰਨਾ ੩. ਦੀਵਾ ।

**ਰਾਵਣ ਦੁਆਰਾ ਆਪਣੀ ਬਲ ਪਰੀਖਿਆ—**

ਸੁਣ ਕੇ ਖ਼ਬਰ ਸੁਅੰਬਰ ਦੀ ਸ਼ਾਹ ਰਾਵਣ, ਕੈਹਿੰਦਾ ਧਨਸ਼ ਪੈਹਲੇ ਵੇਖ ਆਇਏ ਜੀ ।
ਰੰਗ-ਢੰਗ ਉਸਦਾ ਲੈਇਏ ਵੇਖ ਜਾਕੇ, ਨਾਲੇ ਆਪਣਾ ਜ਼ੋਰ ਅਜ਼ਮਾਇਏ ਜੀ ॥੨੯੭॥

ਜਾਵੇ ਚੁਕਿਆ ਧਨਸ਼ ਜੇ ਨਾ ਮੈਥੋਂ, ਐਵੇਂ ਜਾਕੇ ਕਿਉਂ ਸ਼ਰਮਾਇਏ ਜੀ ।
ਰਹਿਏ ਬੈਠ 'ਦਿਲਸ਼ਾਦ' ਫਿਰ ਚੁਪ ਕਰਕੇ, ਕਾਹਨੂੰ ਆਪਣਾ ਭਰਮ ਗੰਵਾਇਏ ਜੀ ॥੨੯੮॥

ਏਹੀ ਸੋਚ ਕੇ ਪਿਆ ਫਿਰ ਟੁਰ ਰਾਵਣ, ਵੇਸ ਆਪਣਾ ਚਾ ਬਦਲਾਇਆ ਸੂ ।
ਜਨਕਪੁਰ ਦੇ ਵਿੱਚ ਜਦ ਪੌਂਹਚਿਆ ਏ, ਹੱਥ ਜਾਕੇ ਧਨਸ਼ ਨੂੰ ਪਾਇਆ ਸੂ ॥੨੯੯॥

ਹਲਿੱਆ ਧਨਸ਼ ਨਹੀਂ ਜ਼ਰਾ ਜ਼ਮੀਨ ਉੱਤੋਂ, ਜੋਰ ਸਾਰੇ ਸ਼ਰੀਰ ਦਾ ਲਾਇਆ ਸੂ ।
ਗਈ ਭੁੱਲ ਸ਼ੇਖੀ 'ਦਿਲਸ਼ਾਦ' ਸਾਰੀ, ਸ਼ਰਮ ਵਿੱਚ ਦਿਲ ਦੇ ਡਾਢਾ ਆਇਆ ਸੂ ॥੩੦੦॥

ਆਇਆ ਪਰਤ ਵਾਪਿਸ ਫਿਰ ਵਿੱਚ ਲੰਕਾ, ਕੈਹਿੰਦਾ ਮੈਂ ਸੁਅੰਬਰ ਤੇ ਜਾਂਵਣਾ ਨਹੀਂ ।
ਜਾਵੇ ਚੁਕਿਆ ਧਨਸ਼ ਨਾ ਇਹ ਮੈਥੋਂ, ਬੈਹ ਕੇ ਰਾਜਿਆਂ ਵਿੱਚ ਸ਼ਰਮਾਂਵਣਾ ਨਹੀਂ ॥੩੦੧॥

ਲਈ ਰੱਖ ਭਗਵਾਨ ਨੇ ਲਾਜ ਮੇਰੀ, ਉੱਥੋਂ ਹੱਥ ਮੇਰੇ ਕੁਝ ਆਂਵਣਾ ਨਹੀਂ ।
ਹੋਸੀ ਜੋ 'ਦਿਲਸ਼ਾਦ' ਓਹ ਸੁਣ ਲੈਸਾਂ, ਉੱਥੇ ਜਾਕੇ ਭਰਮ ਗੰਵਾਂਵਣਾ ਨਹੀਂ ॥੩੦੨॥

ਝਟ ਪਟ ਗਏ ਗੁਜ਼ਰ ਦਿਨ ਬਾਹਰਾਂ, ਗਿਆ ਦਿਨ ਸੁਅੰਬਰ ਦਾ ਆ ਸਾਈਂ ।
ਬਨ-ਤਨ ਰਾਜੇ ਕਈ ਆਨ ਬੈਠੇ, ਦਿੱਤਾ ਜਨਕ ਲਗਾ ਦਰਬਾਰ ਸਾਈਂ ॥੩੦੩॥

ਪੈਹਲਵਾਨ ਬਲਵਾਨ ਸ਼ਾਹਜ਼ੋਰ ਬੌਹਤੇ, ਗਏ ਬੈਠ ਓਹ ਸਭਾ ਜਮਾ ਸਾਈਂ ।
ਗਈ ਖ਼ਲਕਤ ਚੌਫੇਰਿਓਂ ਆ ਬੌਹਤੀ, ਰਹੀ ਹੱਦ-ਹਸਾਬ ਨਾ ਕਾ[1] ਸਾਈਂ ॥੩੦੪॥

ਵੱਜਣ ਢੋਲ ਨਗਾਰੇ ਤੇ ਸੁਰਨਾਇਆਂ, ਵਾਜੇ ਦਿਲਾਂ ਨੂੰ ਰਹੇ ਬਧਾ ਸਾਈਂ ।
ਵਿਸਵਾਮਿਤਰ ਲੈ ਕੇ ਲਛਮਨ ਰਾਮ ਤਾਈਂ, ਬੈਠਾ ਵਿੱਚ ਦਰਬਾਰ ਦੇ ਜਾ ਸਾਈਂ ॥੩੦੫॥

ਸੂਰਤ ਵੇਖ ਕੇ ਹੋਂਵਦੇ ਮੋਹਤ ਸਾਰੇ, ਪਏ ਜਾਨ ਥੀਂ ਹੋਣ ਫਿਦਾ[2] ਸਾਰੇ ।
ਦੇਵੇ ਰੱਬ ਫਤੇਹ ਰਾਮਚੰਦਰ ਤਾਈਂ, ਪਈ ਦੇਂਵਦੀ ਖਲਕ[3] ਦੂਆ ਸਾਈਂ ॥੩੦੬॥

ਵਾਰੋਵਾਰ ਦਰਬਾਰ ਥੀਂ ਉੱਠ ਰਾਜੇ, ਜਾਕੇ ਧਨਸ਼ ਨੂੰ ਰਹੇ ਉਠਾ ਸਾਈਂ ।
ਤੇ ਪੈਹਲਵਾਨ ਜਿਹੜੇ ਭਾਰੇ ਜ਼ੋਰ ਵਾਲੇ, ਓਹ ਭੀ ਵੇਖ ਕੇ ਗਏ ਸ਼ਰਮਾ ਸਾਈਂ ॥੩੦੭॥

---

੧. ਕੌਡੀ ੨. ਬਲਿਹਾਰੀ ੩. ਜਨਤਾ।

ਹਲਿੱਆ ਧਨਸ਼ ਨਹੀਂ ਜ਼ਰਾ ਜ਼ਮੀਨ ਉੱਤੋਂ, ਰਹੇ ਜ਼ੋਰ ਆਪਣਾ ਸਾਰੇ ਲਾ ਸਾਈਂ ।
ਸ਼ਰਮ ਵਿੱਚ ਦਿਲ ਦੇ ਆਈ ਬੌਹਤ ਭਾਰੀ, ਬੈਠੇ ਆਪਣਾ ਭਰਮ ਗੰਵਾਂ ਸਾਈਂ ॥੩੦੮॥

ਡਿੱਠਾ ਜਨਕ ਰਾਜੇ ਇਹ ਹਾਲ ਜਦੋਂ, ਲਗਾ ਕੈਹਿਣ ਉਠ ਕੇ ਗੁੱਸਾ ਖਾ ਸਾਈਂ ।
ਗਏ ਕਿਧਰ ਛੱਤਰੀ ਅੱਜ ਜ਼ੋਰ ਵਾਲੇ, ਬੈਠੇ ਓਹ ਕਿਉਂ ਮੂੰਹ ਛਪਾ ਸਾਈਂ ॥੩੦੯॥

ਚੰਗੀਆਂ ਔਰਤਾਂ ਉਨਹਾਂ ਥੀਂ ਕਈ ਹਿੱਸੇ, ਆਏ ਮਰਦ ਜੋ ਨਾਮ ਧਰਾ ਸਾਈਂ ।
ਰਹੇ ਜੋਰ ਸਰੀਰ ਦਾ ਲਾ ਸਾਰੇ, ਸਕਿਆ ਧਨਸ਼ ਨਹੀਂ ਕੋਈ ਹਲਾ ਸਾਈਂ ॥੩੧੦॥

ਛੱਤਰੀ ਸੂਰਮਾ ਰਿਹਾ ਨਹੀਂ ਕੋਈ ਕਿਧਰੇ, ਦਿੱਤੇ ਮੌਤ ਨੇ ਮਾਰ ਮੁਕਾ ਸਾਈਂ ।
ਪੈਹਲੇ ਸੁਅੰਬਰ ਥੀਂ ਭੀ ਕਈ ਆ ਚੁੱਕੇ, ਗਏ ਧਨਸ਼ ਤੇ ਜੋਰ ਅਜ਼ਮਾ ਸਾਈਂ ॥੩੧੧॥

ਸੀਤਾ ਰੈਹਸੀ ਕੁੰਵਾਰੀ ਕਿਆ ਘਰ ਮੈਰੇ, ਇਹ ਆਖਦਾ ਜਨਕ ਘਬਰਾ ਸਾਈਂ ।
ਓਹ ਹੁਣ ਵਕਤ 'ਦਿਲਸ਼ਾਦ' ਨਾ ਹੱਥ ਆਵੇ, ਜਿਸ ਵਕਤ ਬੈਠਾ ਕਸਮ ਪਾ ਸਾਈਂ ॥੩੧੨॥

ਧਨਸ਼ ਕਿਸੇ ਨਾ ਜਦ ਉਠਾਇਆ ਏ, ਰਾਜਾ ਦਿਲ ਦੇ ਵਿੱਚ ਘਬਰਾਇਆ ਏ,
ਕਹੇ ਇਹ ਕੇ[1] ਰਬ ਵਿਖਾਇਆ ਏ, ਜ਼ੋਰ ਕਿਸੇ ਦਾ ਧਨਸ਼ ਤੇ ਚਲਿਆ ਨਹੀਂ ।
ਵੱਡੇ-ਵੱਡੇ ਰਾਜੇ ਬਲਵਾਨ ਆਏ, ਸ਼ਾਹਜੋਰ ਭਾਰੇ ਪੈਹਲਵਾਨ ਆਏ,
ਹੱਥ ਸਾਰਿਆਂ ਧਨਸ਼ ਨੂੰ ਜਾ ਪਾਏ, ਜ਼ਰਾ ਧਨਸ਼ ਜ਼ਮੀਨ ਤੋਂ ਹਲਿਆ ਨਹੀਂ ॥੩੧੩॥
ਨਾਂ ਸੀ ਖ਼ਬਰ ਮੈਨੂੰ ਕਸਮ ਕਰ ਬੈਠਾਂ, ਜਾਣਬੁਝ ਸਿਰ ਤੇ ਭਾਰ ਧਰ ਬੈਠਾਂ,
ਦੁੱਖ ਵਿੱਚ ਕਲੇਜੜੇ ਜੜ ਬੈਠਾਂ, ਦੁਖ਼ਤ ਮੈਰੀ ਉਮੀਦ ਦਾ ਫਲਿਆ ਨਹੀਂ ।
ਓਹ ਘਰ 'ਦਿਲਸ਼ਾਦ' ਵੀਰਾਨ ਹੈ ਜੀ, ਕੁੰਵਾਰੀ ਜਿਸ ਦੀ ਰਹੀ ਸੰਤਾਨ ਹੈ ਜੀ,
ਕਰਦਾ ਲੋਕ ਉਸ ਨੂੰ ਲਾਨ-ਤਾਨ[2] ਹੈ ਜੀ, ਜਿੱਥੇ ਡੀਵਾ[3] ਸੁਹਾਗ ਦਾ ਬਲਿਆ ਨਹੀਂ ॥੩੧੪॥

**ਲਛਮਨ ਦਾ ਜਨਕ ਨਾਲ ਵਚਨ—**

ਲਛਮਣ ਬੋਲਿਆ ਉਠ ਕੇ ਨਾਲ ਗੁੱਸੇ, ਕੈਹਿੰਦਾ ਸੁਣੋ ਮੈਂ ਸੱਚ ਸੁਣਾ ਦੇਵਾਂ ।
ਇਹ ਧਨਸ਼ ਮਾਹਰਾਜ ਹੈ ਚੀਜ਼ ਕਿਹੜੀ, ਕਹੋ ਤਾਂ ਤੋੜ ਕੇ ਹੱਥ ਫੜਾ ਦੇਵਾਂ ॥੩੧੫॥

---

੧. ਕੀ ੨. ਧਿੱਕਾਰਨਾ ੩. ਦੀਵਾ ।

ਸੂਰਜ ਬੰਸ ਨੂੰ ਜਾਣਦੇ ਨਹੀਂ ਤੁਸੀਂ, ਲਓ ਵੇਖ ਮੈਂ ਹੁਣ ਦਿਖਲਾ ਦੇਵਾਂ।
ਗਏ ਕਿਉਂ ਘਬਰਾ 'ਦਿਲਸ਼ਾਦ' ਐਵੇਂ, ਫਿਕਰ ਆਪ ਦੇ ਸਾਰੇ ਹਟਾ ਦੇਵਾਂ ॥੩੧੬॥
ਗੱਲ ਧੀਰਜ ਦੇ ਨਾਲ ਹੈ ਕਰਨੀ ਚੰਗੀ, ਤੇਜ਼ੀ ਕਰਦਾ ਮਰਦ ਮਰਦੂਦ[੧] ਹੈ ਜੀ।
ਬੀਜ-ਨਾਸ ਨਹੀਂ ਕਿਸੇ ਦਾ ਕਦੀ ਹੁੰਦਾ, ਸਭ ਕੁਝ ਬੂਦ[੨] ਨਾ ਕੁਝ ਨਾਬੂਦ[੩] ਹੈ ਜੀ ॥੩੧੭॥
ਰੱਖੋ ਯਾਦ ਮਾਹਰਾਜ ਇਹ ਗੱਲ ਮੇਰੀ, ਛਤਰੀ ਕੌਮ ਅਜੇ ਮੌਜੂਦ ਹੈ ਜੀ।
ਬਿਨਾ ਸੋਚ ਵਿਚਾਰ ਜੋ ਗੱਲ ਕਰਿਏ, ਹੁੰਦੀ ਓਹ 'ਦਿਲਸ਼ਾਦ' ਬੇਸੂਦ[੪] ਹੈ ਜੀ ॥੩੧੮॥

**ਵਿਸ਼ਵਾਮਿਤਰ ਦਾ ਲਛਮਣ ਨਾਲ ਵਚਨ—**

ਵਿਸਵਾਮਿਤਰ ਸਮਝਾਂਵਦਾ ਬਾਹੋਂ ਫੜ ਕੇ, ਬਸ ਬਸ ਨਾ ਹੋ ਗਰਮ ਲਛਮਨ।
ਰਾਮਚੰਦਰ ਤੇਰਾ ਵੱਡਾ ਭਾਈ ਇੱਥੇ, ਜ਼ਰਾ ਉਸ ਦੀ ਕਰ ਸ਼ਰਮ ਲਛਮਨ ॥੩੧੯॥
ਵੱਡੇ ਹੋਨ ਮੌਜੂਦ ਤਾਂ ਛੋਟਿਆਂ ਨੂੰ, ਏਸਾ ਬੋਲਨਾ ਨਹੀਂ ਧਰਮ ਲਛਮਨ।
ਉਸ ਜਹਿਆ 'ਦਿਲਸ਼ਾਦ' ਨਹੀਂ ਹੋਰ ਕੋਈ, ਰੈਹਿੰਦਾ ਹੋ ਕੇ ਜੋ ਨਰਮ ਲਛਮਨ ॥੩੨੦॥

**ਵਿਸ਼ਵਾਮਿਤਰ ਦਾ ਰਾਮਚੰਦਰ ਨਾਲ ਵਚਨ—**

ਰਾਮਚੰਦਰ ਮਾਹਰਾਜ ਨੂੰ ਕਹੇ ਰਿਸ਼ੀ, ਤੁਸੀਂ ਝਗੜਾ ਇਹ ਮਿਟਾ ਦਿਓ।
ਗਿਆ ਸਖ਼ਤ ਘਬਰਾ ਹੈ ਜਨਕ ਰਾਜਾ, ਉਠੋ ਉਸ ਦੇ ਫਿਕਰ ਹਟਾ ਦਿਓ ॥੩੨੧॥
ਜ਼ੋਰ ਸਭਨਾਂ ਦਾ ਲਿਆ ਵੇਖ ਤੁਸਾਂ, ਤਾਕਤ ਆਪਣੀ ਭੀ ਵਿਖਲਾ ਦਿਓ।
'ਦਿਲਸ਼ਾਦ' ਮੈਦਾਨ ਦੇ ਵਿੱਚ ਜਾਕੇ, ਕਰੋ ਢਿਲ ਨਾ ਧਨਸ਼ ਉਠਾ ਦਿਓ ॥੩੨੨॥
ਰਾਮਚੰਦਰ ਜੀ ਵਿੱਚ ਮੈਦਾਨ ਆਕੇ, ਖੜੇ ਹੋਂਵਦੇ ਧਨਸ਼ ਦੇ ਕੋਲ ਜਾਕੇ,
ਰਾਜੇ ਵੇਖਦੇ ਪਏ ਨਜ਼ੀਰ[੫] ਲਾਕੇ, ਦਿਲ ਵਿੱਚ ਕਈ ਖਿਆਲ ਦੌੜਾਂਵਦੇ ਨੀਂ।
ਕੈਹਿੰਦੇ ਧਨਸ਼ ਨੂੰ ਕਿੰਵੇਂ ਉਠਾਏਗਾ ਇਹ, ਹੱਥ ਕਿੰਵੇਂ ਪਹਾੜ ਨੂੰ ਪਾਏਗਾ ਇਹ,
ਭਰਮ ਆਪਣਾ ਆਪ ਗੰਵਾਏਗਾ ਇਹ, ਬੈਠ ਕੇ ਕੁਰਸੀਆਂ ਤੇ ਮੁਸਕਰਾਂਵਦੇ ਨੀਂ ॥੩੨੩॥
ਕਰ ਸੀ ਕਿਆ ਭਲਾ ਜੋੜ ਮੇਲ ਇਹ ਤਾਂ, ਨਹੀਂ ਬੱਚਿਆਂ ਬਾਲੜਾ ਖੇਲ ਇਹ ਤਾਂ,
ਰਹੇ ਵੇਲਨੇ ਦਿਲ ਵਿੱਚ ਵੇਲ ਇਹ ਤਾਂ, ਇਕ-ਦੂਵੇ ਨੂੰ ਪਏ ਸੁਣਾਂਵਦੇ ਨੀਂ।

---

੧. ਡਰਪੋਕ ੨. ਭਾਵ ਰੂਪ ੩. ਅਭਾਵ ਰੂਪ ੪. ਵਿਰਥਾ (ਫਜ਼ੂਲ) ੫. ਟਿਕਟਿਕੀ (ਇਕ ਨਜ਼ਰ ਨਾਲ)

ਕਿਆ ਦਲੀਲ ਵਿੱਚ ਦਿਲ ਦੇ ਆਈ ਏ ਜੀ, ਖ਼ਲਕਤ ਸਾਰੀ 'ਦਿਲਸ਼ਾਦ' ਤਰਸਾਈ
ਏ ਜੀ,
ਚੱਕੋ ਧਨਸ਼ ਨੂੰ ਦੇਰ ਕਿਉਂ ਲਾਈ ਏ ਜੀ, ਵਿਸਵਾਮਿਤਰ ਮਾਹਰਾਜ ਫਰਮਾਂਵਦੇ ਨੀਂ ॥੩੨੪॥
ਲਏ ਸੁਣ ਜਦ ਰਿਸ਼ੀ ਦੇ ਬੋਲ ਮਿਤਰਾ, ਡੰਡ ਕਢਦੇ ਕਪੜੇ ਖੋਲ ਮਿਤਰਾ,
ਵਜਦੇ ਖੁਸ਼ੀਆਂ ਦੇ ਪਏ ਢੋਲ ਮਿਤਰਾ, ਹੱਥ ਜਾ ਕੇ ਧਨਸ਼ ਨੂੰ ਪਾ ਦੇਂਦੇ।
ਵਾਂਗ ਫੁੱਲ ਦੇ ਧਨਸ਼ ਉਠਾਇਆ ਨੇਂ, ਜ਼ਰਾ ਚਿਰ ਫਿਰ ਕੋਈ ਨਾ ਲਾਇਆ ਨੇਂ,
ਫਿਕਰ ਜਨਕ ਦੇ ਨੂੰ ਚਾ ਹਟਾਇਆ ਨੇਂ, ਧਨਸ਼ ਹੱਥ ਵਿੱਚ ਚੁਕ ਦਿਖਲਾ ਦੇਂਦੇ ॥੩੨੫॥
ਪਕੜ ਧਨਸ਼ ਨੂੰ ਫਿਰ ਘੁਮਾਣ ਲੱਗੇ, ਰਾਜੇ ਵਿੱਚ ਦਿਲ ਦੇ ਸ਼ਰਮਾਣ ਲੱਗੇ,
ਲੋਕ ਜੈ ਜੈ ਕਾਰ ਬੋਲਾਣ ਲੱਗੇ, ਮੀਂਹ ਫੁੱਲਾਂ ਦਾ ਉੱਤੇ ਬਰਸਾ ਦੇਂਦੇ।
ਪਕੜ ਧਨਸ਼ ਨੂੰ ਚਾ ਤਰੋੜਿਆ ਨੇਂ, ਬਾਕੀ ਕੁਝ ਪਿੱਛੇ ਨਾ ਛੋੜਿਆ ਨੇਂ,
ਵਾਹ ! ਵਾਹ !! ਜੋੜ 'ਦਿਲਸ਼ਾਦ' ਇਹ ਜੋੜਿਆ ਨੇਂ, ਹੋ ਕੇ ਖੁਸ਼ ਪਏ ਲੋਕ ਦੁਆ
ਦੇਂਦੇ ॥੩੨੬॥
ਧਨਸ਼ ਤਰੁਟਣੇ ਦੀ ਹੋਈ ਆਵਾਜ਼ ਐਸੀ, ਗੋਇਆ ਬਿਜਲੀ ਕੜਕ ਕੇ ਪਈ ਏ ਜੀ।
ਗਿਆ ਗੂੰਜ ਆਸਮਾਨ ਤੇ ਕੰਬੀ ਧਰਤੀ, ਕੋਈ ਹੋਸ਼ ਨਾ ਕਿਸੇ ਨੂੰ ਰਹੀ ਏ ਜੀ ॥੩੨੭॥
ਜਾਮੇ ਵਿੱਚ ਨਹੀਂ ਮਿਓਂਦਾ[1] ਜਨਕ ਰਾਜਾ, ਪੂਰੀ ਕਸਮ ਉਸਦੀ ਹੋ ਗਈ ਏ ਜੀ।
ਵਿਸਵਾਮਿਤਰ ਦੇ ਕੋਲ 'ਦਿਲਸ਼ਾਦ' ਆ ਕੇ, ਰਾਜੇ ਜਨਕ ਫਿਰ ਗੱਲ ਇਹ ਕਹੀ ਏ ਜੀ
॥੩੨੮॥

**ਜਨਕ ਦਾ ਵਿਸਵਾਮਿਤਰ ਨਾਲ ਵਚਨ—**

ਵਿਸਵਾਮਿਤਰ ਦੇ ਕੋਲ ਫਿਰ ਜਨਕ ਰਾਜਾ, ਜਾਕੇ ਹੋਵੰਦਾ ਅਰਜ਼ ਗੁਜ਼ਾਰ ਸਾਈਂ।
ਕਿਰਪਾ ਤੁਸਾਂ ਦੇ ਨਾਲ ਮਾਹਰਾਜ ਸਾਰੇ, ਹੋਏ ਰਾਸ ਮੈਰੇ ਕਮ-ਕਾਰ ਸਾਈਂ ॥੩੨੯॥
ਦੇਵਾਂ ਟੋਰ ਵਜ਼ੀਰ ਅਜੁਧਿਆ ਮੈਂ, ਦਿਓ ਆਗਿਆ ਕਰਾਂ ਇੰਤਜਾਰ ਸਾਈਂ।
ਦੇਵੇ ਹਾਲ ਸੁਣਾ ਵਜ਼ੀਰ ਜਾ ਕੇ, ਲੈ ਆਵੇ ਕਰ ਬਰਾਤ ਤੈਇਆਰ ਸਾਈਂ ॥੩੩੦॥
ਰਿਸ਼ੀ ਆਖਦਾ ਗੱਲ ਹੈ ਬੌਹਤ ਚੰਗੀ, ਲਈ ਤੁਸਾਂ ਜੋ ਇਹ ਵਿਚਾਰ ਸਾਈਂ।
ਰਾਹੀ[2] ਕਰ ਸਫੀਰ[3] ਨੂੰ ਦਿਓ ਜਲਦੀ, ਕਰਨੀ ਢਿਲ ਹੁਣ ਨਹੀਂ ਦਰਕਾਰ ਸਾਈਂ ॥੩੩੧॥

---

੧. ਸਮਾਣਾ ੨. ਚਾਲੂ ੩. ਦੂਤ।

ਨਾਲ ਆਜਜ਼ੀ ਦਸਰਥ ਨੂੰ ਜਨਕ ਰਾਜਾ, ਲਿਖੇ ਖ਼ਤ ਮਜ਼ਮੂਨ ਸੰਵਾਰ ਸਾਈਂ ।
ਸੁਣੋ ਅਰਜ਼ ਮਾਹਰਾਜ ਸਰਤਾਜ ਮੈਰੇ, ਮੈਂ ਗੁਲਾਮ ਬੰਦਾ ਤਾਬੇਦਾਰ ਸਾਈਂ ॥੩੩੨॥

ਬਾਦ ਅਦਬ-ਅਦਾਬ ਦੇ ਹਾਲ ਸਾਰਾ, ਕਰਾਂ ਆਪ ਦੇ ਗੋਸ਼-ਗੁਜ਼ਾਰ[1] ਸਾਈਂ ।
ਲਿਖੇ ਲੇਖ ਨਸੀਬ ਦੇ ਆਣ ਮਿਲਦੇ, ਟਲਦੀ ਨਹੀਂ ਕਦੀ ਹੋਨਹਾਰ ਸਾਈਂ ॥੩੩੩॥

ਹੈਸੀ ਧਨਸ਼ ਮੌਜੂਦ ਇਕ ਕੋਲ ਮੇਰੇ, ਬਜ਼ੁਰਗਾਂ ਮੈਰਿਆਂ ਦੀ ਯਾਦਗਾਰ ਸਾਈਂ ।
ਉਸ ਨੂੰ ਚੁੱਕ ਨਾ ਸਕਦਾ ਅਹਾ[2] ਕੋਈ, ਉਸ ਦਾ ਵਾਂਗ ਪਹਾੜ ਦੇ ਭਾਰ ਸਾਈਂ ॥੩੩੪॥

ਪੂਜਾ ਉਸ ਦੀ ਕਰਾਂ ਮੈਂ ਨਿਤ ਜਾਕੇ, ਛੱਡਾਂ ਨਾ ਖਾਲੀ ਕੋਈ ਵਾਰ ਸਾਈਂ ।
ਗਿਆ ਹੋ ਇਕ ਰੋਜ਼ ਇਤਫਾਕ ਐਸਾ, ਸੁਣੋ ਰਾਜਿਆਂ ਦੇ ਸਿਰਦਾਰ ਸਾਈਂ ॥੩੩੫॥

ਜਾਣਾ ਬਾਹਰ ਪੈ ਗਿਆ ਜ਼ਰੂਰ ਮੈਨੂੰ, ਕੀਤੇ ਉਜ਼ਰ[3] ਤਾਂ ਹੋਏ ਬੇਕਾਰ ਸਾਈਂ ।
ਪਿੱਛੋਂ ਧਨਸ਼ ਦੇ ਪੂਜਣੇ ਵਾਸਤੇ ਮੈਂ, ਦਿੱਤੀ ਕਰ ਰਾਣੀ ਜਿੰਮੇਵਾਰ ਸਾਈਂ ॥੩੩੬॥

ਮੇਰੀ ਅਦਮ ਮੌਜੂਦਗੀ ਵਿੱਚ ਰਾਣੀ, ਧਨਸ਼ ਪੂਜਦੀ ਛੱਡ ਕੇ ਆਰ[4] ਸਾਈਂ ।
ਲੜਕੀ ਆਪਣੀ ਨੂੰ ਲੱਗੀ ਕੈਹਿਣ ਇਕ ਦਿਨ, ਗਈ ਹੋ ਜਦ ਆਪ ਬੀਮਾਰ ਸਾਈਂ ॥੩੩੭॥

ਅੱਜ ਤੂੰ ਬੇਟੀ ! ਧਨਸ਼ ਪੂਜ ਜਾ ਕੇ, ਸਿਰੋਂ ਮੇਰਿਓਂ ਭਾਰ ਉਤਾਰ ਸਾਈਂ ।
ਕੈਹਿਆ ਮਾਂ ਦਾ ਮੰਨ ਉਠ ਗਈ ਲੜਕੀ, ਸੱਕੀ ਕਰ ਨਾ ਓਹ ਇਨਕਾਰ ਸਾਈਂ ॥੩੩੮॥

ਪੌਹੁੰਚੀ ਧਨਸ਼ ਦੇ ਕੋਲ ਜਦ ਓਹ ਜਾ ਕੇ, ਗਈ ਵੇਖ ਕੇ ਹੋ ਬੇਜ਼ਾਰ ਸਾਈਂ ।
ਅਹਾ ਧਨਸ਼ ਪਿਆ ਕਈ ਸਦੀਆਂ ਦਾ, ਲੱਗੇ ਕੂੜੇ ਦੇ ਹੇਠ ਅੰਬਾਰ ਸਾਈਂ ॥੩੩੯॥

ਤਾਕਤ ਆਹੀ ਨਾ ਕਿਸੇ ਨੂੰ ਚੁੱਕਣੇ ਦੀ, ਅਹਾ ਵਾਂਗ ਪਹਾੜ ਦੇ ਭਾਰ ਸਾਈਂ ।
ਤਾਹੀਂ ਕਰ ਨਾ ਸਕਿਆ ਸਾਫ ਕੋਈ, ਨਾਹੀਂ ਉਤਰਿਆ ਗਰਦ-ਗੁਬਾਰ ਸਾਈਂ ॥੩੪੦॥

ਧਨਸ਼ ਚੁੱਕ ਲੜਕੀ ਰਖਿਆ ਇਕ ਪਾਸੇ, ਜਗ੍ਹਾ ਸਾਫ ਕਰ ਦਿੱਤੀ ਹਮਵਾਰ[5] ਸਾਈਂ ।
ਡਿੱਠਾ ਧਨਸ਼ ਨੂੰ ਆਣ ਕੇ ਮੈਂ ਜਦੋਂ, ਹੋ ਹੈਰਾਨ ਕੀਤਾ ਇਸਤਫਸਾਰ[6] ਸਾਈਂ ॥੩੪੧॥

ਗਈ ਗੱਲ ਮਾਲੂਮ ਜਦ ਹੋ ਮੈਨੂੰ, ਕੀਤੀ ਕਿਸ ਪਿੱਛੋਂ ਇਹ ਕਾਰ ਸਾਈਂ ।
ਧਨਸ਼ ਚੁੱਕਣਾ ਸੈਹਿਲ ਨਾ ਅਹਾ ਇਹ ਤਾਂ, ਉਸ ਕੁਦਰਤਾਂ ਨੂੰ ਬਲਿਹਾਰ ਸਾਈਂ ॥੩੪੨॥

ਲਈ ਤੁਰਤ ਕਸਮ ਮੈਂ ਖਾ ਉੱਥੇ, ਅਤੇ ਲਿਆ ਪ੍ਰਣ ਇਹ ਧਾਰ ਸਾਈਂ ।
ਜਾਸੀ ਲੈ ਪਰਣਾ ਹੁਣ ਓਹ ਸੀਤਾ, ਹੋਸੀ ਜੋ ਐਸਾ ਬਲਕਾਰ ਸਾਈਂ ॥੩੪੩॥

---

੧. ਸੁਣਾਉਣਾ ੨. ਸੀ ੩. ਇਤਰਾਜ ੪. ਸੰਕੋਚ ੫. ਬਰਾਬਰ ੬. ਪੁੱਛ-ਗਿੱਛ ।

ਦਿੱਤਾ ਸੁਅੰਬਰ ਰਚਾ ਲੈ ਸੁਣ ਸ਼ਾਹਾ ! ਦੇਕੇ ਵਿੱਚ ਮੁਲਕਾਂ ਇਸ਼ਤਿਹਾਰ ਸਾਈਂ ।
ਆਏ ਕਈ ਰਾਜੇ ਸ਼ਾਦੀ ਕਰਣ ਕਾਰਨ, ਬੈਠੇ ਆਣ ਓਹ ਲਾ ਦਰਬਾਰ ਸਾਈਂ ॥੩੪੪॥

ਡੰਡ-ਪੀਲ ਪੈਹਲਵਾਨ ਸ਼ਾਹਜ਼ੋਰ ਭਾਰੇ, ਗਏ ਆ ਓਹੀ ਵੱਨ ਕਤਾਰ ਸਾਈਂ ।
ਵਿਸ਼ਵਾਮਿਤਰ ਰਿਸ਼ੀ ਲੈਕੇ ਨਾਲ ਆਇਆ, ਦੋਵੇਂ ਆਪ ਦੇ ਰਾਜਕੁਮਾਰ ਸਾਈਂ ॥੩੪੫॥

ਰਾਜੇ ਉਠ ਕੇ ਆਪਣੀ ਜਾ ਉੱਤੋਂ, ਚੁੱਕਣ ਧਨਸ਼ ਲੱਗੇ ਵਾਰੋਵਾਰ ਸਾਈਂ ।
ਆਹੋ ਹੋਰ ਪੈਹਲਵਾਨ ਸ਼ਾਹਜ਼ੋਰ ਜਿਹੜੇ, ਲਾਕੇ ਜ਼ੋਰ ਓਹੀ ਗਏ ਹਾਰ ਸਾਈਂ ॥੩੪੬॥

ਹਲਿਆ ਧਨਸ਼ ਨਹੀਂ ਜ਼ਰਾ ਜ਼ਮੀਨ ਉੱਤੋਂ, ਰਹੇ ਫੁਰਤੀਆਂ ਕਰ ਹਜ਼ਾਰ ਸਾਈਂ ।
ਚਲਿਆ ਜ਼ੋਰ ਨਾ ਕਿਸੇ ਦਾ ਧਨਸ਼ ਉੱਤੇ, ਪਾਕੇ ਹੱਥ ਹੋਏ ਸ਼ਰਮਸਾਰ ਸਾਈਂ ॥੩੪੭॥

ਲੈ ਕੇ ਆਗਿਆ ਰਿਸ਼ੀ ਦੀ ਰਾਮਚੰਦਰ, ਨਿਕਲੇ ਵਿੱਚ ਮੈਦਾਨ ਲਲਕਾਰ ਸਾਈਂ ।
ਵਾਂਗ ਫੁੱਲ ਦੇ ਚੁੱਕਿਆ ਧਨਸ਼ ਤਾਈਂ, ਕੀਤੀ ਦੇਰ ਨਾ ਇਕ ਪਲਕਾਰ ਸਾਈਂ ॥੩੪੮॥

ਲੱਗੇ ਛਿੱਕ ਕੇ ਚਿੱਲਾ ਚੜ੍ਹਾਨ ਜਦੋਂ, ਤਰੁਟ ਧਨਸ਼ ਹੋਇਆ ਟੁਕੜੇ ਚਾਰ ਸਾਈਂ ।
ਨਹੀਂ ਕੋਈ ਮੁਗਾਲਤਾ[1] ਵਿੱਚ ਇਸ ਦੇ, ਸਮਝੋ ਸਚ ਮੈਰੀ ਗੁਫਤਾਰ[2] ਸਾਈਂ ॥੩੪੯॥

ਦਵਾਂ ਛੋੜ ਕਹਾਣੀਆਂ ਲੱਮੀਆਂ ਨੂੰ, ਹੋਏ ਤੁਸੀਂ ਮੇਰੇ ਰਿਸ਼ਤੇਦਾਰ ਸਾਈਂ ।
ਜੰਜ ਲੈ ਆਓ ਤੁਸੀਂ ਘਰ ਮੇਰੇ, ਸਣੇਂ ਫੌਜ ਲਸ਼ਕਰ ਅਹਲਕਾਰ ਸਾਈਂ ॥੩੫੦॥

ਇਤਨਾ ਲਿਖ ਕੇ ਖ਼ਤ ਕਰ ਬੰਦ ਦਿੱਤਾ, ਦਿੱਤਾ ਟੋਰ ਵਜ਼ੀਰ ਹੋਸ਼ਿਆਰ ਸਾਈਂ ।
ਪਿਆ ਟੁਰ ਵਜ਼ੀਰ ਫਿਰ ਖ਼ਤ ਲੈ ਕੇ, ਘੋੜਾ ਵਾਂਗ ਹੋਇਆ ਉੱਡਾਰ ਸਾਈਂ ॥੩੫੧॥

ਚੌਥੇ ਰੋਜ਼ ਅਜੁਧਿਆ ਜਾ ਪੌਂਹਤਾ, ਖੜਾ ਜਾਕੇ ਰਾਜ ਦੁਆਰ ਸਾਈਂ ।
'ਖੜਾ ਜਨਕ ਦਾ ਬਾਹਰ ਵਜ਼ੀਰ ਆਕੇ', ਕੀਤੀ ਅਰਜ਼ ਜਾ ਕੇ ਚੋਬਦਾਰ[3] ਸਾਈਂ ॥੩੫੨॥

ਦਸਰਥ ਆਖਿਆ ਅੰਦਰ ਬੁਲਾਓ ਜਲਦੀ, ਹੈ ਕਿਆ ਉਸ ਨੂੰ ਸਰੋਕਾਰ[4] ਸਾਈਂ ।
ਸੁਣ ਕੇ ਹੁਕਮ ਵਜ਼ੀਰ ਹੋ ਗਿਆ ਹਾਜ਼ਿਰ, ਵਿੱਚ ਸਰਕਾਰ ਦੌਲਤ-ਮਦਾਰ[5] ਸਾਈਂ ॥੩੫੩॥

ਕੀਤਾ ਅਦਬ-ਅਦਾਬ ਅਦਾ ਪੈਹਿਲੇ, ਦਿੱਤਾ ਖ਼ਤ ਫਿਰ ਬਾਹਾਂ ਉਲਾਰ ਸਾਈਂ ।
ਦਸਰਥ ਪੜ੍ਹ ਕੇ ਖ਼ਤ ਨੂੰ ਖੁਸ਼ ਹੋਇਆ, ਲੱਗਾ ਸਿਮਰਨੇ ਨਾਮ ਕਰਤਾਰ ਸਾਈਂ ॥੩੫੪॥

ਘਰ ਬੈਠਿਆਂ ਕੰਮ ਸਭ ਰਾਸ ਹੋਏ, ਹੋਏਗਾ ਰੱਬ ਮੇਰਾ ਮਦਦਗਾਰ ਸਾਈਂ ।
ਦਿੱਤਾ ਹੁਕਮ ਬਰਾਤ ਤਿਆਰ ਕਰੋ, ਸ਼ੁਤਰ[6] ਫੀਲ[7] ਘੋੜੇ ਲਓ ਸਿੰਗਾਰ ਸਾਈਂ ॥੩੫੫॥

---

੧. ਗਲਤੀ ੨. ਗਲ ਬਾਤ ੩. ਦੁਆਰ ਪਾਲ ੪. ਕੰਮ ੫. ਦਰਬਾਰ ੬. ਊਂਟ ੭. ਹਾਥੀ ।

ਦਿਓ ਹੁਕਮ ਸੁਣਾ ਇਹ ਫੌਜ ਨੂੰ ਭੀ, ਚਲੇ ਲੈ ਕੇ ਨਾਲ ਹਥਿਆਰ ਸਾਈਂ ।
ਝਟ-ਪਟ ਹੋ ਗਏ ਤੈਇਆਰ ਸਾਰੇ, ਫੌਰਨ ਹੁਕਮ ਸੁਣੀਦਿਆਂ ਸਾਰ ਸਾਈਂ ।।੩੫੬।।
ਕਿਸੇ ਚੀਜ਼ ਦੀ ਕਮੀ ਨਾ ਰਹੀ ਕੋਈ, ਲਈ ਨਾਲ ਜਿਨਸ ਬੇਸ਼ੁਮਾਰ ਸਾਈਂ ।
ਲੈ ਕੇ ਜੰਜ ਨੂੰ ਨਾਲ 'ਦਿਲਸ਼ਾਦ' ਰਾਜਾ, ਜਨਕਪੁਰ ਨੂੰ ਗਿਆ ਸੁਧਾਰ ਸਾਈਂ ।।੩੫੭।।

**ਜਨਕਪੁਰ ਵਿੱਚ ਤਿਆਰੀ—**

ਅਜੁਧਿਆ ਭੇਜ ਵਜ਼ੀਰ ਨੂੰ ਜਨਕ ਰਾਜੇ, ਰੱਖੇ ਕਰ ਸਾਰੇ ਇੰਤਜ਼ਾਮ ਪਿੱਛੋਂ ।
ਤੰਬੂ ਵਿੱਚ ਮੈਦਾਨ ਲਗਵਾ ਕੇ ਤੇ, ਰੱਖਿਆ ਸ਼ੈਹਿਰ ਸਜਵਾ ਤਮਾਮ ਪਿੱਛੋਂ ।।੩੫੮।।
ਕਿਸੇ ਗੱਲ ਦੀ ਕਸਰ ਨਾ ਰੈਹਿਣ ਦਿੱਤੀ, ਕੀਤੇ ਕੰਮ ਤਮਾਮ ਅੰਜਾਮ ਪਿੱਛੋਂ ।
ਹੋਂਦਾ ਕੰਮ 'ਦਿਲਸ਼ਾਦ' ਹੈ ਓਹੀ ਚੰਗਾ, ਜਿਦੇ ਕੀਤਿਆਂ ਨਿਕਲਦਾ ਨਾਮ ਪਿੱਛੋਂ ।।੩੫੯।।

**ਜਨਕ ਪੁਰ ਵਿੱਚ ਬਰਾਤ ਦਾ ਆਗਮਨ—**

ਦਸ਼ਰਥ ਲੈ ਕੇ ਅਜੁਧਿਆ ਥੀਂ, ਜਨਕ ਪੁਰ ਵਿੱਚ ਪੌਂਹਚਦਾ ਆਨ ਸਾਈਂ ।
ਹੱਥ ਜੋੜ ਕੇ ਜਨਕ ਖਲੋ ਰਹਿਆ, ਧੀਆਂ ਦੇਂਦੀਆਂ ਤਰੋੜ ਅਭਿਮਾਨ ਸਾਈਂ ।।੩੬੦।।
ਜ਼ਬਰ-ਦਸਤਾਂ ਨੂੰ ਕਰਨ ਜ਼ੇਰ[੧] ਧੀਆਂ, ਧੀਆਂ ਰਾਜਿਆਂ ਨੂੰ ਚਾ ਨਿਵਾਨ ਸਾਈਂ ।
ਦੇ ਕੇ ਧੀ ਨਹੀਂ ਹੋਂਵਦੀ ਅੱਖ ਉੱਚੀ, ਧੀਆਂ ਰੈਹਿਣ ਨਹੀਂ ਦੇਂਦੀਆਂ ਮਾਣ ਸਾਈਂ ।।੩੬੧।।
ਜੰਜ ਹੋਈ ਦਾਖ਼ਿਲ ਵਿੱਚ ਸ਼ੈਹਿਰ ਆ ਕੇ, ਲੈ ਸੁਣ ਹੁਣ ਅੱਗੋਂ ਬਿਆਨ ਸਾਈਂ ।
ਦਿੱਤਾ ਦਸ਼ਰਥ ਨੂੰ ਖੋਲ ਇਕ ਮੈਹਲ ਸੋਹਣਾ, ਲੱਥੀ ਫੌਜ ਜਾ ਵਿੱਚ ਮੈਦਾਨ ਸਾਈਂ ।।੩੬੨।।
ਬਾਕੀ ਪਿਆਰਿਆਂ ਜਾਂਜੀਆਂ ਸਾਰਿਆਂ ਨੂੰ, ਦਿੱਤੇ ਖੋਲ ਅਜੀਬ ਮਕਾਨ ਸਾਈਂ ।
ਦਿੱਤਾ ਕਰ ਮੌਜੂਦ ਹਰ ਇਕ ਡੇਰੇ, ਖਾਣ-ਪੀਣ ਦਾ ਸਭ ਸਾਮਾਨ ਸਾਈਂ ।।੩੬੩।।
ਗਈ ਜੰਜ ਜਮੀਅਤ[੨] ਜਦ ਹੋ ਸਾਰੀ, ਜਨਕ ਦਸਰਥ ਨੂੰ ਲੱਗਾ ਸੁਣਾਨ ਸਾਈਂ ।
ਕੀਤੀ ਮੇਹਰਬਾਨੀ ਮੈਂ ਗ਼ਰੀਬ ਉੱਤੇ, ਹੋਇਆ ਮੈਂ ਮਮਨੂਨ[੩]-ਏਹਸਾਨ ਸਾਈਂ ।।੩੬੪।।
ਤਕਲੀਫ ਹੋਈ ਵਿੱਚ ਸਫ਼ਰ ਜ਼ਰੂਰ ਹੋਸੀ, ਕਰਨੀ ਮੁਆਫ ਮੈਂ ਮੁਆਫੀ-ਖਾਹਾਨ[੪] ਸਾਈਂ ।
ਬਰਕਤ ਕਦਮ ਤੁਸਾਡੀ ਨਾਲ ਮੈਰਾ, ਗਿਆ ਹੋ ਰੋਸ਼ਨ ਖਾਨਦਾਨ ਸਾਈਂ ।।੩੬੫।।
ਤੁਸਾਂ ਨਾਲ ਬਰਾਬਰੀ ਨਹੀਂ ਮੈਰੀ, ਮੈਂ ਮਹਕੂਮ[੫] ਤੁਸੀਂ ਹੁਕਮਰਾਨ[੬] ਸਾਈਂ ।
ਕੁਸ਼ਧਵਜ ਰਾਜਾ ਹੈ ਭਿਰਾ ਮੇਰਾ, ਕਨਿਆ ਘਰ ਉਸ ਦੇ ਦੋ ਜਵਾਨ ਸਾਈਂ ।।੩੬੬।।

---

੧. ਨੀਂਵਾਂ ੨. ਇੱਕਠ੍ਹੀ ੩. ਇਹਸਾਨ ਮੰਦ ੪. ਮਾਫ਼ੀ ਮੰਗਣ ਵਾਲਾ ੫. ਸੇਵਕ ੬. ਮਾਲਿਕ ।

ਮੇਰੇ ਘਰ ਭੀ ਲੜਕੀਆਂ ਦੋ ਸ਼ਾਹਾ, ਦਿੱਤਾ ਮੇਲ ਇਹ ਜੋੜ ਭਗਵਾਨ ਸਾਈਂ ।
ਰੱਬ ਤੁਸਾਂ ਨੂੰ ਭੀ ਪੁਤਰ ਚਾਰ ਦਿੱਤੇ, ਚਾਰੇ ਲੜਕੀਆਂ ਚਾਰ ਪਰਨਾਨ ਸਾਈਂ ॥੩੬੭॥

ਅੱਗੋਂ ਮਰਜ਼ੀ-ਮੁਬਾਰਿਕ ਜੋ ਆਪ ਦੀ ਏ, ਮੈਂ ਤਾਂ ਤਾਬਿਆ[1] ਹਾਂ ਫਰਮਾਨ[2] ਸਾਈਂ ।
ਵਿਸ਼ਵਾਮਿਤਰ ਰਿਸ਼ੀ ਇਹ ਗੱਲ ਸੁਣ ਕੇ, ਲੱਗਾ ਜਨਕ ਨੂੰ ਫਿਰ ਸਮਝਾਨ ਸਾਈਂ ॥੩੬੮॥

ਇਸ ਗੱਲ ਜੇਹੀ ਨਹੀਂ ਗੱਲ ਕੋਈ, ਕੈਹਿਆ ਤੁਸਾਂ ਦਾ ਹੈ ਪਰਵਾਨ[3] ਸਾਈਂ ।
ਆਇਆ ਉੱਠ ਉੱਥੋਂ ਜਨਕ ਖੁਸ਼ ਹੋ ਕੇ, ਬਾਜੇ ਖੁਸ਼ੀ ਦੇ ਲੱਗਾ ਬਜਵਾਨ ਸਾਈਂ ॥੩੬੯॥

ਘੜੀ ਸ਼ੁਭ ਨਛਤਰ ਓਹ ਸ਼ੁਭ ਆਹੀ, ਚਾਰੇ ਸ਼ਾਦੀਆਂ ਚਾ ਰਚਾਨ ਸਾਈਂ ।
ਚੜ੍ਹੀ ਜੰਜ ਕਰ-ਫਰ[4] ਦੇ ਨਾਲ ਐਸੀ, ਗਿਆ ਗੂੰਜ ਜ਼ਮੀਨ ਅਸਮਾਨ ਸਾਈਂ ॥੩੭੦॥

ਕਰਨ ਰਸਮ-ਰਸੂਮ[5] ਨੂੰ ਲੱਗੇ ਪੂਰਾ, ਚਾਰੇ ਵੇਦੀਆਂ ਚਾ ਲਗਵਾਨ ਸਾਈਂ ।
ਗਿਆ ਬੈਠ ਜਨਕ ਹੱਥ ਬੰਨ ਕੰਗਨਾ, ਦਿੱਤੇ ਕਰ ਚਾਰੇ ਕਨਿਆ-ਦਾਨ ਸਾਈਂ ॥੩੭੧॥

ਗਈਆਂ ਖੁਸ਼ੀ ਦੇ ਨਾਲ ਹੋ ਸ਼ਾਦੀਆਂ ਨੀਂ, ਪਏ ਖੁਸੀਆਂ ਲੋਕ ਮਨਾਣ ਸਾਈਂ ।
ਰੰਗਾ-ਰੰਗ ਦੀ ਆਹੀ ਮਿਠਾਈ ਖ਼ਸਤਾ, ਜਾਂਜੀ ਰੋਜ ਮਰਰਾ ਲੱਗੇ ਖਾਣ ਸਾਈਂ ॥੩੭੨॥

ਲੱਡੂ ਪੇੜਾ ਜਲੇਬੀ ਤੇ ਹੋਰ ਬਰਫੀ, ਕਲਾਕੰਦ ਬੇਦਾਨਾ ਪਕਵਾਨ ਸਾਈਂ ।
ਪਿਸਤਾ ਕੰਦੀ ਪਤੀਸਾ ਤੇ ਸੋਨ-ਹਲਵਾ, ਫਿਰਨੀ ਖੀਰ ਭੀ ਪਏ ਵਰਤਾਨ ਸਾਈਂ ॥੩੭੩॥

ਰਸਗੁੱਲੇ ਵਿੱਚ ਮੂੰਹ ਦੇ ਪਏ ਘੁਲਦੇ, ਬੂੰਦੀ ਸ਼ੱਕਰਪਾਰੇ ਦਿਲ ਨੂੰ ਭਾਨ ਸਾਈਂ ।
ਕੜਾਹ ਕੇਸਰੀ ਰੰਗ ਦਾ ਅਹਾ ਪੀਲਾ, ਵਿੱਚ ਥਾਲੀਆਂ ਆਨ ਟਿਕਾਨ ਸਾਈਂ ॥੩੭੪॥

ਸਮੋਸਾ ਪੂੜੀ ਕਚੌੜੀ ਪਕੌੜੀਆਂ ਭੀ, ਹੋਰ ਲਾਚੀ ਸੁਪਾਰੀ ਤੇ ਪਾਨ ਸਾਈਂ ।
ਸੱਤ ਦਿਨ ਰਖੀ ਜੰਜ ਜਨਕ ਰਾਜੇ, ਘਰ ਆਪਣੇ ਵਿੱਚ ਮੇਹਮਾਨ ਸਾਈਂ ॥੩੭੫॥

ਕੀਤੀ ਰੁਖਸਤ ਜੰਜ ਫਿਰ ਦਿਨ ਅੱਠਵੇਂ, ਕੁੜੀਆਂ ਗੀਤ ਵਿਦਾਯਗੀ ਗਾਨ ਸਾਈਂ ।
ਦਿੱਤਾ ਲੜਕੀਆਂ ਨੂੰ ਪਾ ਵਿੱਚ ਡੋਲੀ, ਧੀਆਂ ਧਨ ਪਰਾਈ ਅਮਾਨ[6] ਸਾਈਂ ॥੩੭੬॥

ਦਾਜ ਹਦ-ਹਿਸਾਬ ਥੀਂ ਬਾਹਰ ਦਿੱਤਾ, ਹੀਰੇ ਲਾਲ ਮੋਤੀ ਮਿਰਜਾਨ[7] ਸਾਈਂ ।
'ਦਿਲਸ਼ਾਦ' ਰਾਜਾ ਦਸਰਥ ਜੰਜ ਲੈ ਕੇ, ਵਾਪਿਸ ਹੋਏਗਾ ਅਜੁਧਿਆ ਰਵਾਨ ਸਾਈਂ
॥੩੭੭॥

---

੧. ਮਨਣ ਵਾਲਾ ੨. ਹੁਕਮ ੩. ਠੀਕ ੪. ਸੱਜ-ਧੱਜ ੫. ਰੀਤੀ-ਰਿਵਾਜ਼ ੬. ਅਮਾਨਤ
੭. ਇਕ ਖ਼ਾਸ ਤਰਾਂ ਦੀ ਮਣੀ ।

**ਰਸਤੇ ਵਿੱਚ ਪਰਸ਼ੂਰਾਮ ਨਾਲ ਮੇਲ—**

ਜਨਕ ਪੁਰ ਥੀਂ ਜੰਜ ਜਦ ਮੁੜ ਗਈ ਏ, ਵਿੱਚ ਰਾਹ ਮੁਸੀਬਤ ਆਨ ਪਈ ਏ,
ਕੰਬ ਸਾਰਿਆਂ ਦੀ ਥਰ-ਥਰ ਜਾਨ ਰਹੀ ਏ, ਪਰਸਰਾਮ ਮਿਲਿਆ ਹੁਣ ਆਣ ਅੱਗੋਂ ।
ਇਹ ਬਲਾ ਭਾਰੀ ਇਕ ਅਫਾਤ[੧] ਹੈਸੀ, ਦੁਸ਼ਮਨ ਛਤਰੀਆਂ ਦੀ ਬ੍ਰਾਹਮਣ ਜ਼ਾਤ ਹੈਸੀ,
ਲਈ ਰੋਕ ਉਸ ਸਾਰੀ ਬਰਾਤ ਹੈਸੀ, ਹੋ ਕੇ ਲਾਲ ਇਹ ਲੱਗਾ ਸੁਣਾਨ ਅੱਗੋਂ ॥੩੭੮॥
ਹੈ ਓਹ ਕੌਣ ਜਿਸ ਧਨਸ਼ ਤਰੋੜਿਆ ਏ, ਉਸ ਨੂੰ ਕਿਉਂ ਨਾ ਕਿਸੇ ਨੇ ਹੋੜਿਆ[੨] ਏ,
ਬੇੜਾ ਆਪਣਾ ਉਸਨੇ ਬੋੜਿਆ[੩] ਏ, ਕੁਹਾੜਾ ਚੁੱਕ ਕੇ ਪਿਆ ਨੇ ਖਾਣ ਅੱਗੋਂ ।
ਨਿਕਲ ਮੂੰਹ ਉਸ ਦੇ ਵਿੱਚੋਂ ਅੱਗ ਰਹੀ ਏ, ਗਰਮ ਹੋ ਉਸਦੀ ਰਗ-ਰਗ ਰਹੀ ਏ,
ਸਾਰੀ ਜੰਜ ਮਿੰਨਤਾਂ ਕਰਨ ਲੱਗ ਪਈ ਏ, ਲੱਗਾ ਸ਼ੋਰ 'ਦਿਲਸ਼ਾਦ' ਮਚਾਨ ਅੱਗੋਂ ॥੩੭੯॥
ਗੁੱਸੇ ਨਾਲ ਅੱਖੀਂ ਲਾਲੋਲਾਲ ਹੋਈਆਂ, ਕੈਹਿਰ ਨਾਲ ਭਰੀ ਨਿਗਾਹ ਡਰਾ ਰਹੀ ਏ ।
ਰਾਜਾ ਦਸਰਥ ਭੀ ਡਰ ਕੇ ਕੰਬਣ ਲੱਗਾ, ਤੇ ਬਰਾਤ ਤਮਾਮ ਘਬਰਾ ਗਈ ਏ ॥੩੮੦॥
ਜਾਂਦੀ ਪੇਸ਼ ਨਹੀਂ ਇਸ ਦੇ ਨਾਲ ਕੋਈ, ਕੈਹਿਣ ਮੌਤ ਅਸਾਡੀ ਆ ਰਹੀ ਏ ।
ਜਾਏ ਨੱਸ ਕੇ ਦੱਸ 'ਦਿਲਸ਼ਾਦ' ਕਿੱਥੇ, ਨਹੀਂ ਛੱਪਣ ਸੰਦੀ[੪] ਕੋਈ ਜਾ[੫] ਰਹੀ ਏ ॥੩੮੧॥
ਲਈ ਜੰਜ ਦੀ ਕਰ ਪੜਤਾਲ ਜਦੋਂ, ਰਾਮਚੰਦਰ ਵਲ ਫਿਰ ਧਿਆਨ ਹੋਇਆ ।
ਕੈਹਿੰਦਾ ਧਨਸ਼ ਇਸ ਕਿਵੇਂ ਤਰੋੜਿਆ ਏ, ਵਿੱਚ ਦਿਲ ਦੇ ਸਖ਼ਤ ਹੈਰਾਨ ਹੋਇਆ ॥੩੮੨॥
ਗੁੱਸੇ ਨਾਲ ਕਚੀਚੀਆਂ ਵੱਟਣ ਲੱਗਾ, ਰੱਤਾ ਲਾਲ ਹੋ ਕੇ ਕੈਹਿਰਵਾਨ ਹੋਇਆ ।
ਰਾਮਚੰਦਰ ਮਾਹਰਾਜ ਦੇ ਕੋਲ ਆ ਕੇ, ਪਰਸਰਾਮ 'ਦਿਲਸ਼ਾਦ' ਗੋਯਾਨ[੬] ਹੋਇਆ ॥੩੮੩॥

**ਪਰਸ਼ੂਰਾਮ ਦਾ ਵਚਨ —**

ਕਿਹੜੇ ਜ਼ੋਰ ਤੇ ਹੋ ਮਗਰੂਰ ਬੈਠੋਂ, ਦੱਸ ਖਾਂ ਕਰ ਕਿਹੜੀ ਐਸੀ ਕਾਰ ਆਇਓਂ ।
ਔਰਤ ਮਾਰ ਬਹਾਦਰੀ ਨਹੀਂ ਕੋਈ, ਹੋਇਆ ਕੀ ਜੇ ਤਾੜਕਾ ਮਾਰ ਆਇਓਂ ॥੩੮੪॥
ਧਨਸ਼ ਤਰੋੜ ਕੇ ਹੱਥ ਕੀ ਆਇਓ ਈ, ਮੌਤ ਆਪਣੀ ਕਰ ਤੇਇਆਰ ਆਇਓਂ ।
ਬੈਠੋਂ ਸਮਝ 'ਦਿਲਸ਼ਾਦ' ਮੈਂ ਜਿੱਤ ਆਇਆਂ, ਇਹ ਨਹੀਂ ਜਿੱਤਿਆ ਬਲਕਿ ਹਾਰ ਆਇਓਂ ॥੩੮੫॥

---

੧. ਮੁਸੀਬਤ ੨. ਰੋਕਿਆ ੩. ਡੁਬੋਇਆ ੪. ਵਾਸਤੇ ੫. ਥਾਂ ੬. ਕਹਿਣ ਲੱਗਾ ।

**ਦਸਰਥ ਦੀ ਪਰਸ਼ੂਰਾਮ ਨੂੰ ਬੇਨਤੀ—**

ਲਈ ਦਸਰਥ ਨੇ ਸੁਣ ਜਦ ਗੱਲ ਇਤਨੀ, ਵਿੱਚ ਦਿਲ ਦੇ ਖ਼ੌਫ ਜ਼ਰੂਰ ਹੋਇਆ ।
ਭੁੱਲੀ ਹੋਸ਼ ਤੇ ਸੁਰਤ ਨਾ ਰਹੀ ਕੋਈ, ਪਿਆਦਾ-ਪਾ[੧] ਆ ਹਾਜ਼ਿਰ ਹਜ਼ੂਰ ਹੋਇਆ ॥੩੮੬॥
ਹੱਥ ਜੋੜ ਕੇ ਮਿੰਨਤਾਂ ਕਰਨ ਲੱਗਾ, ਨਾਲ ਡਰ ਦੇ ਰੰਗ ਕਾਫੂਰ ਹੋਇਆ ।
ਹੈ ਮਾਸੂਮ ਬਾਲਕ ਅਨਜਾਨ ਇਹ ਤਾਂ, ਕਰੋ ਮੁਆਫ ਇਸ ਥੀਂ ਜੋ ਕਸੂਰ ਹੋਇਆ ॥੩੮੭॥
ਪੁਰਾਨਾ ਧਨਸ਼ ਹੈਸੀ ਕਈ ਸਦੀਆਂ ਦਾ, ਹੱਥ ਲਾਂਦਿਆਂ ਇਹ ਚਕਨਾਚੂਰ ਹੋਇਆ ।
ਰੈਹਿਆ ਆਖ 'ਦਿਲਸ਼ਾਦ' ਹਜ਼ਾਰ ਰਾਜਾ, ਵਲੇ[੨] ਇਕ ਨਹੀਂ ਉੱਥੇ ਮਨਜ਼ੂਰ ਹੋਇਆ ॥੩੮੮॥

**ਲੱਛਮਣ ਦਾ ਪਰਸ਼ੂਰਾਮ ਨਾਲ ਵਚਨ—**

ਲਛਮਣ ਹੋ ਕੇ ਸਾਮਨੇ ਨਾਲ ਗੁਸੇ, ਕੈਹਿੰਦਾ ਅੱਗ ਇਤਨੀ ਪਿਆ ਫੱਕ ਨਾਹੀਂ ।
ਕਰ ਏਹਿਮਕਾ[੩] ਸ਼ਰਸ ਨਾ ਗਰਮ ਹੋ ਤੂੰ, ਮੂੰਹੋਂ ਪਿਆ ਬੇਹੂਦਾ ਬੱਕ ਨਾਹੀਂ ॥੩੮੯॥
ਅਜ ਤਕ ਨਹੀਂ ਮਿਲਿਆ ਕੋਈ ਤੈਨੂੰ, ਕਰਕੇ ਲਾਲ ਅੱਖੀਂ ਪਿਆ ਤੱਕ ਨਾਹੀਂ ।
ਰੱਖੇਂ ਖਾਹਿਸ਼ ਜੇ ਤਾਕਤ ਵੇਖਣੇ ਦੀ, ਨਿਕਲ ਆ ਮੈਦਾਨ ਵਿੱਚ ਝੱਕ ਨਾਹੀਂ ॥੩੯੦॥
ਦੇਸਾਂ ਖਾਕ ਦੇ ਵਿੱਚ ਮਿਲਾ ਤੈਨੂੰ, ਸਮਝੀਂ ਸੱਚ ਕਰੀਂ ਜ਼ਰਾ ਸ਼ੱਕ ਨਾਹੀਂ ।
ਕੱਨ ਵਲੇਟ 'ਦਿਲਸ਼ਾਦ' ਜਾ ਨੱਸ ਇਥੋਂ, ਪਿਆ ਸਿਰ ਤੇ ਚੁਕ ਫਲਕ[੪] ਨਾਹੀਂ ॥੩੯੧॥

**ਪਰਸ਼ੂਰਾਮ ਦਾ ਜਵਾਬ—**

ਪਰਸਰਾਮ ਫਿਰ ਗੱਜ ਕੇ ਕੈਹਿਣ ਲੱਗਾ, ਹੋ ਕੇ ਗਿਦੜ ਝਗੜਾ ਨਾਲ ਸ਼ੇਰ ਨਾ ਕਰ ।
ਕੀੜੀ ਹੋ ਕੇ ਟੱਕਰ ਪਹਾੜ ਮਾਰੇਂ, ਮੱਤਮਾਰਿਆ ਐਡੇ ਅਨਹੇਰ ਨਾ ਕਰ ॥੩੯੨॥
ਤੇਰੇ ਖੂਨ ਦੇ ਨਾਲ ਕੇ ਹੱਥ ਭਰਾਂ, ਜਾ ਕੇ ਜਾਨ ਛਿਪਾ ਗੱਲ ਫੇਰ ਨਾ ਕਰ ।
'ਦਿਲਸ਼ਾਦ' ਜੇ ਜ਼ਿੰਦਗੀ ਲੋੜਨਾ ਏਂ, ਜਾ ਨੱਸ ਇਥੋਂ ਜ਼ਰਾ ਦੇਰ ਨਾ ਕਰ ॥੩੯੩॥

**ਲਛਮਣ ਦਾ ਵਚਨ—**

ਇਹ ਦੱਸ ਮੈਨੂੰ ਹੈਂ ਤੂੰ ਚੀਜ਼ ਕਿਹੜੀ, ਪਿੱਛੇ ਹਟ ਜਾ ਜੇ ਭਲਾ ਚਾਹਵਨਾਂ ਏਂ ।
ਆਪੇ ਬਨੇਂ ਮੂੰਹੋਂ ਪਿਆ ਮਿਯਾਂ-ਮਿੱਠੂ, ਤੀਸ-ਮਾਰ[੫] ਭੀ ਆਪੇ ਕਹਾਵਨਾਂ ਏਂ ॥੩੯੪॥
ਤੇਰੇ ਜਿਹੇ ਅੱਗੇ ਕਿਤਨੇ ਵੇਖ ਚੁਕੇ, ਤੂੰ ਹੁਣ ਕਿਸ ਨੂੰ ਪਿਆ ਡਰਾਵਨਾਂ ਏਂ ।
ਰਾਮਚੰਦਰ ਮਾਹਰਾਜ ਦੀ ਲੱਗ ਸ਼ਰਣੀਂ, ਕਿਉਂ ਜਾਨ 'ਦਿਲਸ਼ਾਦ' ਗੰਵਾਵਨਾਂ ਏਂ ॥੩੯੫॥

---

੧. ਪੈਦਲ ਚਲ ਕੇ ੨. ਪਰ ੩. ਮੂਰਖ ੪. ਅਕਾਸ਼ ੫. ਵੱਡੀ ਮਾਰ ਕਰਣ ਵਾਲਾ ।

**ਪਰਸ਼ੂਰਾਮ ਦਾ ਜਵਾਬ—**

ਹੈ ਚੀਜ਼ ਕਿਹੜੀ ਰਾਮਚੰਦਰ ਤੇਰਾ, ਕਦੀ ਝੱਲ ਨਾ ਸਕੇਗਾ ਵਾਰ ਮੇਰਾ,
ਹੋਵੇ ਸਾਮਣੇ ਜੇ ਓਹ ਇਕ ਫੇਰਾ, ਗਰਦਨ ਕਟ ਕੇ ਪਰੇ ਵਗਾ ਦੇਵਾਂ।
ਐਂਵੇਂ ਕਰ ਨਾ ਪਿਆ ਤੂੰ ਗੱਲ ਟਿਹੜੀ, ਲੱਗੋਂ ਚੜ੍ਹਨ ਕਿਉਂ ਮੌਤ ਦੀ ਤੂੰ ਬੇੜੀ,
ਤਾਕਤ ਵੇਖ ਲੈਸਾਂ ਤੇਰੀ ਹੈ ਜਿਹੜੀ, ਪੈਹਿਲੇ ਤੈਨੂੰ ਹੀ ਮਾਰ ਮੁਕਾ ਦੇਵਾਂ ॥੩੯੬॥
ਪਿੱਛੋਂ ਮਾਰਸਾਂ ਬਾਕੀਆਂ ਸਾਰਿਆਂ ਨੂੰ, ਇਨ੍ਹਾਂ ਜਾਂਜੀਆਂ ਰੱਬ ਦਿਆਂ ਮਾਰਿਆਂ ਨੂੰ,
ਸਕਸਨ[1] ਮਿਲ ਨਾ ਜਾਕੇ ਪਿਆਰਿਆਂ ਨੂੰ, ਕੁਹਾੜਾ ਚੁਕ ਕੇ ਇਕ ਚਲਾ ਦੇਵਾਂ।
ਲਿਆ ਸਮਝ, ਮੂਰਖ ਨਾਦਾਨ ਹੈਂ ਤੂੰ, ਕੋਈ ਦਮ ਦਾ ਹੁਣ ਮੈਹਮਾਨ ਹੈਂ ਤੂੰ,
ਪੌਹੰਤਾ ਮੌਤ ਦੇ ਮੂੰਹ ਵਿੱਚ ਆਨ ਹੈਂ ਤੂੰ, ਤੈਨੂੰ ਸੱਚ 'ਦਿਲਸ਼ਾਦ' ਸੁਣਾ ਦੇਵਾਂ ॥੩੯੭॥

**ਲਛਮਣ ਦਾ ਵਚਨ—**

ਲਛਮਣ ਆਖਦਾ ਇਹ ਤੂੰ ਕੇ ਕਹੀ ਏ, ਮੇਰੇ ਗੁੱਸੇ ਦੀ ਅੱਗ ਹੁਣ ਭੜਕ ਪਈ ਏ,
ਰਗ-ਰਗ ਮੇਰੀ ਹੋ ਗਰਮ ਰਹੀ ਏ, ਸਿਰ ਵੇਖ ਮੈਂ ਤੇਰਾ ਉੜਾਨ ਲਗਾਂ।
ਮਦਦਗਾਰ ਤੇਰਾ ਦਸ ਹੈ ਕਿਹੜਾ, ਲੜਸੀ ਨਾਲ ਮੇਰੇ ਇੱਥੇ ਆਣ ਜਿਹੜਾ,
ਤੇਰੀ ਜ਼ਿੰਦਗੀ ਦਾ ਲਗਾ ਡੁੱਬਨ ਬੇੜਾ, ਤੇਰਾ ਨਾਮ ਨਿਸ਼ਾਨ ਮਿਟਾਨ ਲਗਾਂ ॥੩੯੮॥
ਲਗਾ ਕਰਨ ਗਰੂਰ ਹੈ ਚੂਰ ਤੈਨੂੰ, ਆਂਦਾ ਮੌਤ ਨੇ ਪਕੜ ਜ਼ਰੂਰ ਤੈਨੂੰ,
ਮਾਫੀ ਮੰਗ ਬਖਸ਼ਾਵਾਂ ਕਸੂਰ ਤੈਨੂੰ, ਐਵੇਂ ਜਾਨ ਕਿਉਂ ਮੁਫਤ ਗੰਵਾਨ ਲਗਾਂ।
ਨਿਕਲ ਸਾਮਣੇ ਆ ਮੈਦਾਨ ਦੇ ਵਿੱਚ, ਜੇਕਰ ਹੈ ਤਾਕਤ ਤੇਰੀ ਜਾਨ ਦੇ ਵਿੱਚ,
ਨਹੀਂ ਤਾਂ ਰਹੇਂਗਾ ਪਿੱਛੋਂ ਅਰਮਾਨ ਦੇ ਵਿੱਚ, ਮੈਂ ਹੁਣ ਤੀਰ 'ਦਿਲਸ਼ਾਦ' ਚਲਾਨ ਲਗਾਂ ॥੩੯੯॥

**ਰਾਮਚੰਦਰ ਦਾ ਲਛਮਣ ਨੂੰ ਵਚਨ—**

ਰਾਮਚੰਦਰ ਮਾਹਰਾਜ ਫੇਰ ਕੈਹਿਣ ਲੱਗੇ, ਹੋ ਜਾ ਤੂੰ ਹੁਣ ਬਸ ਖਾਮੋਸ਼[2] ਭਾਈ।
ਮੇਰੇ ਨਾਲ ਕਰ ਲੈਣ ਦੇ ਗੱਲ ਇਸ ਨੂੰ, ਕਰਨਾ ਨਹੀਂ ਚਾਹੀਏ ਇਤਨਾ ਜੋਸ਼ ਭਾਈ ॥੪੦੦॥
ਦੇਸਾਂ ਕਰ ਪੂਰਾ ਮੈਂ ਘਰ ਇਸ ਦਾ, ਭੁੱਲ ਜਾਏਗੀ ਇਸ ਨੂੰ ਹੋਸ਼ ਭਾਈ।
ਤਕਸੀ ਪਰਤ 'ਦਿਲਸ਼ਾਦ' ਨਾ ਫੇਰ ਪਿੱਛੋਂ, ਨਸ ਜਾਏਗਾ ਪਕੜ ਕੇ ਗੋਸ਼[3] ਭਾਈ ॥੪੦੧॥

---

੧. ਸਕਣਗੇ ੨. ਚੁਪ ੩. ਕੰਨ।

**ਰਾਮਚੰਦਰ ਦਾ ਪਰਸ਼ੂਰਾਮ ਨਾਲ ਵਚਨ—**

ਰਾਮਚੰਦਰ ਮਾਹਰਾਜ ਫੇਰ ਕੈਹਿਣ ਲੱਗੇ, ਇਸ ਧਨਸ਼ ਨੂੰ ਮੈਂ ਤਰੋੜਿਆ ਏ ।
ਨਹੀਂ ਕੁਝ ਨਿਕਲਦਾ ਹੁਣ ਅਫਸੋਸ ਵਿੱਚੋਂ, ਤਰੁਟੇ ਹੋਏ ਨੂੰ ਕਦ ਕਿਸੇ ਜੋੜਿਆ ਏ ॥੪੦੨॥
ਖਫ਼ਾ ਹੋਏ ਜੇ ਲਛਮਣ ਦੀ ਗੱਲ ਉੱਤੇ, ਮੈਂ ਤਾਂ ਬਹੁੰ ਉਸ ਨੂੰ ਪਿਆ ਹੋੜਿਆ[1] ਏ ।
ਗਿਆ ਹੋ 'ਦਿਲਸ਼ਾਦ' ਜੋ ਹੋਵਨਾ ਸੀ, ਹੋਨਹਾਰ ਨੂੰ ਦੱਸੋ ਕਿਸ ਮੋੜਿਆ ਏ ॥੪੦੩॥

**ਪਰਸ਼ੂਰਾਮ ਦਾ ਰਾਮਚੰਦਰ ਨਾਲ ਵਚਨ—**

ਵਾਂਗ ਸ਼ੇਰ ਦੇ ਗੱਜ ਕੇ ਕੈਹਿਣ ਲਗਾ, ਲੈ ਸੁਣ ਮੈਂ ਤੈਨੂੰ ਸੁਣਾ ਦੇਵਾਂ ।
ਆਹੇ ਦੋ ਧਨਸ਼ ਭਾਰੇ ਵਿੱਚ ਦੁਨੀਆਂ, ਮੁਖਤਸਿਰ[2] ਮੈਂ ਹਾਲ ਬਤਲਾ ਦੇਵਾਂ ॥੪੦੪॥
ਇਕ ਸ਼ਿਵਾਂ ਦਾ ਧਨਸ਼ ਜੋ ਤਰੋੜਿਆ ਤੂੰ, ਇਹ ਲੈ ਵੇਖ ਦੂਜਾ ਮੈਂ ਵਿਖਾ ਦੇਵਾਂ ।
ਮੇਰੇ ਦਾਦੇ ਨੂੰ ਦਿੱਤਾ ਸੀ ਇਹ ਵਿਸ਼ਨੂ, ਸਾਰੀ ਵਾਕਫੀ ਤੈਨੂੰ ਕਰਾ ਦੇਵਾਂ ॥੪੦੫॥
ਪਿਛੋਂ ਬਾਪ ਮੇਰੇ ਦੇ ਹੱਥ ਆਇਆ, ਕਰਾਂ ਜ਼ਾਹਿਰ ਇਹ ਕਿਉਂ ਛਿਪਾ ਦੇਵਾਂ ।
ਦਿੱਤਾ ਬਾਪ ਨੇ ਬਖਸ਼ ਇਹ ਧਨਸ਼ ਮੈਨੂੰ, ਨਾਲ ਇਸ ਦੇ ਧਰਤ ਹਿਲਾ ਦੇਵਾਂ ॥੪੦੬॥
ਰਾਜੇ ਅਰਜਨ ਨੇ ਮਾਰਿਆ ਬਾਪ ਮੇਰਾ, ਤੇ ਮੈਂ ਹੋ ਗੁੱਸੇ ਕਸਮ ਖਾ ਦੇਵਾਂ ।
ਛਤਰੀ ਜੀਂਵਦਾ ਛੋੜਸਾਂ ਨਾ ਕੋਈ, ਤੁਖਮ[3] ਛੱਤਰੀਆਂ ਦਾ ਮੈਂ ਮੁਕਾ ਦੇਵਾਂ ॥੪੦੭॥
ਮਾਰੇ ਹਦ-ਹਿਸਾਬ ਥੀਂ ਬਾਹਰ ਮੈਂ ਤਾਂ, ਨਦੀ ਖੂਨ ਦੀ ਫਿਰ ਵਹਾ ਦੇਵਾਂ ।
ਗਿਓਂ ਹੋ ਪੈਦਾ ਅਜ ਤੂੰ ਕਿਥੋਂ, ਵਿੱਚ ਖਾਕ ਦੇ ਤੈਨੂੰ ਮਿਲਾ ਦੇਵਾਂ ॥੪੦੮॥
ਅੱਨ-ਜਲ ਤੇਰਾ ਅਜ ਖਤਮ ਹੋਇਆ, ਨੀਂਦਰ ਮੌਤ ਦੀ ਤੈਨੂੰ ਸੰਵਾ ਦੇਵਾਂ ।
ਤਰੋੜ ਧਨਸ਼ ਨੂੰ ਹੱਥ ਕੇ ਆਇਓ ਈ, ਮਜ਼ਾ ਉਸ ਦਾ ਹੁਣ ਚਖਾ ਦੇਵਾਂ ॥੪੦੯॥
ਆ ਚੁੱਕ ਕੇ ਧਨਸ਼ ਇਹ ਵੇਖ ਮੇਰਾ, ਸ਼ੇਖੀ ਸਬ ਮੈਂ ਤੇਰੀ ਭੁਲਾ ਦੇਵਾਂ ।
ਲੈਸੇਂ ਧਨਸ਼ ਭੀ ਚੁੱਕ 'ਦਿਲਸ਼ਾਦ' ਜੇ ਤੂੰ, ਜਾਸੇਂ ਬਚ ਨਾ ਸੱਚ ਸੁਣਾ ਦੇਵਾਂ ॥੪੧੦॥

**ਲਛਮਣ ਦਾ ਪਰਸ਼ੂਰਾਮ ਨਾਲ ਵਚਨ –**

ਲਛਮਣ ਸੁਣ ਕੇ ਫਿਰ ਨਹੀਂ ਰਹ ਸਕਿਆ, ਕੈਹਿੰਦਾ ਤਰੋੜ ਤੇਰੇ ਇੱਥੇ ਦੰਦ ਦੇਵਾਂ ।
ਤੇਰੇ ਇੱਸੇ ਕੁਹਾੜੇ ਦੇ ਨਾਲ ਇੱਥੇ, ਕਰ ਜੁਦਾ ਸਾਰੇ ਬੰਦ-ਬੰਦ ਦੇਵਾਂ ॥੪੧੧॥
ਕਰੇਂ ਝੂਠੀਆਂ ਸ਼ੇਖੀਆਂ ਕਿਉਂ ਪਿਆ, ਇਹ ਹਟਾ ਤੇਰੇ ਮਕਰ-ਫੰਦ[4] ਦੇਵਾਂ ।
'ਦਿਲਸ਼ਾਦ' ਤੈਨੂੰ ਅਜ ਮਾਰ ਕੇ ਮੈਂ, ਕਰ ਦੂਰ ਸੰਸਾਰ ਤੋਂ ਗੰਦ ਦੇਵਾਂ ॥੪੧੨॥

---

੧. ਰੋਕਿਆ ੨. ਸੰਖੇਪ ਨਾਲ ੩. ਬੀਜ ੪. ਕਪਟ-ਜਾਲ ।

ਦਿੱਤਾ ਦੇ ਇਨਾਮ ਸਭ ਅਹਲਕਾਰਾਂ[1], ਰੈਹਿਆ ਖਾਲੀ ਨਾ ਕੋਈ ਇਨਸਾਨ ਪਿਆਰੇ ।
ਕਈ ਰੋਜ਼ ਰੈਹਿਆ ਜਸ਼ਨ[2] ਸ਼ੈਹਰ ਅੰਦਰ, ਜਾਰੀ ਲੰਗਰ ਗਰੀਬ ਪਏ ਖਾਣ ਪਿਆਰੇ
॥੪੩੨॥

ਮੁਖਤਸਿਰ ਮੈਂ ਦਿੱਤਾ ਸੁਣਾ ਇੱਥੇ, ਹੈ ਬੇ-ਫਾਇਦਾ ਤੂਲ ਵਧਾਨ ਪਿਆਰੇ ।
ਲਿਆ ਹਾਲ 'ਦਿਲਸ਼ਾਦ' ਇਹ ਸੁਣ ਸਾਰਾ, ਅੱਗੋਂ ਹੋਰ ਕਰ ਜ਼ਿਕਰ ਬਿਆਨ ਪਿਆਰੇ
॥੪੩੩॥

॥ ਆਦਿਕਾਂਡ ਸਮਾਪਤ ਹੋਇਆ ॥

---

੧, ਕਰਮਚਾਰੀਆਂ ਨੂੰ ੨. ਉਤਸਵ ।

# ਅਜੁਧਿਆ ਕਾਂਡ

ਯੁਧਾਜਿਤ ਦਾ ਆਗਮਨ —

ਯੁਧਾਜਿਤ ਰਾਜਾ ਮਾਮਾ ਭਰਥ ਸੰਦਾ, ਭਰਥ ਲੈਣ ਅਜੁਧਿਆ ਆਇਆ ਏ ।
ਰਾਜੇ ਦਸਰਥ ਦੇ ਕੋਲ ਆ ਅਰਜ਼ ਕਰਦਾ, ਮੇਰੇ ਪਿਤਾ ਮਾਹਰਾਜ ਫਰਮਾਇਆ ਏ ॥੧॥
ਭਰਥ ਵੇਖਿਆਂ ਨੂੰ ਹੋਏ ਦਿਨ ਬਹੁਤੇ, ਭਰਥ ਵੇਖਣੇ ਨੂੰ ਦਿਲ ਚਾਹਿਆ ਏ ।
ਦਿਓ ਭਰਥ ਨੂੰ ਟੋਰ 'ਦਿਲਸ਼ਾਦ' ਤੁਸੀਂ, ਮੇਰੇ ਨਾਲ ਇਹ ਆਖ ਸੁਣਾਇਆ ਏ ॥੨॥

ਭਰਤ ਅਤੇ ਸ਼ਤਰੂਘਨ ਦਾ ਗਮਨ —

ਰਾਜੇ ਦਸਰਥ ਨੇ ਲਿਆ ਇਹ ਸੁਣ ਜਦੋਂ, ਤਿਆਰ ਸਫਰ ਦਾ ਚਾ ਸਮਾਨ ਕੀਤਾ ।
ਪਿਆਰੇ ਭਰਥ ਅਤੇ ਛਤਰਘਨ ਤਾਈਂ, ਮਾਮੇ ਭਰਥ ਦੇ ਨਾਲ ਰਵਾਨ ਕੀਤਾ ॥੩॥
ਘਰ ਨਾਨਕੇ ਭਰਥ ਜੀ ਪਹੁੰਚ ਗਏ ਨੀਂ, ਅੱਗੋਂ ਵੇਖ ਨਾਨੇ ਆਦਰਮਾਨ ਕੀਤਾ ।
ਕੁਝ ਦਿਨਾਂ ਦੇ ਬਾਦ 'ਦਿਲਸ਼ਾਦ' ਦਸਰਥ, ਵਿੱਚ ਦਰਬਾਰ ਦੇ ਬੈਠ ਬਿਆਨ ਕੀਤਾ ॥੪॥

ਦਰਬਾਰ ਵਿੱਚ ਦਸਰਥ ਦਾ ਭਾਸ਼ਣ--

ਇਕ ਰੋਜ਼ ਦਰਬਾਰ ਦੇ ਵਿੱਚ ਰਾਜੇ, ਕੀਤੀ ਬੈਠ ਕੇ ਇਹ ਤਕਰੀਰ[੧] ਹੈ ਜੀ ।
ਗਈ ਉਮਰ ਅਜ਼ੀਜ਼[੨] ਹੁਣ ਗੁਜ਼ਰ ਮੇਰੀ, ਗਿਆ ਆ ਹੁਣ ਵਕਤ ਅਖੀਰ ਹੈ ਜੀ ॥੫॥
ਤਾਕਤ ਆਨ ਸਾਰੀ ਜ਼ਾਇਲ[੩] ਹੋਣ ਲੱਗੀ, ਤੇ ਕਮਜ਼ੋਰ ਹੋ ਗਿਆ ਸਰੀਰ ਹੈ ਜੀ ।
ਵਿੱਚ ਦਿਲ ਦੇ ਹਬਸ[੪] ਨਹੀਂ ਰਹੀ ਕੋਈ, ਹਟੀ ਹਿਰਸ[੫] ਅਖੀਰ ਬੇਪੀਰ[੬] ਹੈ ਜੀ ॥੬॥
ਲਿਆ ਰਾਜ ਭੀ ਰੱਜ ਕੇ ਕਰ ਮੈਂ ਤਾਂ, ਕੀਤੀ ਬਹੁ ਅਜ ਤਕ ਗੀਰੋਗੀਰ[੭] ਹੈ ਜੀ ।
ਰਾਮਚੰਦਰ ਨੂੰ ਤਖ਼ਤ ਬਿਠਲਾ ਦੇਵਾਂ, ਲਾਇਕ ਤਖ਼ਤ ਓਹ ਨੇਕ-ਖ਼ਮੀਰ[੮] ਹੈ ਜੀ ॥੭॥
ਦੇਵਾਂ ਰਾਜ-ਤਿਲਕ ਹੱਥੀਂ ਆਪਣੀ ਮੈਂ, ਇਹ ਗਲ ਮੇਰੇ ਦਿਲ-ਪਜ਼ੀਰ[੯] ਹੈ ਜੀ ।
ਅਕਲਮੰਦ ਦਾਨਾ ਹੋਸ਼ਿਆਰ ਹੈ ਓਹ, ਤੇ ਬਲਵਾਨ ਭਾਰਾ ਸੂਰਵੀਰ ਹੈ ਜੀ ॥੮॥

---

੧. ਭਾਸ਼ਣ ੨. ਪਿਆਰੀ ੩. ਨਸ਼ਟ ੪. ਇਛਿਆ ੫. ਤ੍ਰਿਸ਼ਨਾ ੬. ਬੇਗੁਰੀ ੭. ਧਨ ਆਦਿ ਦਾ ਸੰਗ੍ਰਿਹ ਕਰਨਾ ੮. ਸੁਜਾਤ ੯. ਮਨਭਾਉਂਦੀ ।

ਪਿਆਰਾ ਓਹ ਹੀ ਤਾਰਾ ਮੇਰਾ ਅੱਖੀਆਂ ਦਾ, ਓਹ ਹੀ ਦਿਲ ਮੇਰੇ ਦਾ ਧੀਰ[੧] ਹੈ ਜੀ ।
ਸੋਹਣੀ ਸੂਰਤ ਉਸ ਦੀ ਵੇਖਣੇ ਨੂੰ, ਖ਼ਲਕਤ ਦੌੜਦੀ ਘਤ[੨] ਵਹੀਰ ਹੈ ਜੀ ॥੯॥
ਦੱਸੋ ਕਿਆ ਤੁਸਾਡੀ ਹੈ ਮਰਜ਼ੀ, ਕੈਹਿੰਦਾ ਤੁਸਾਂ ਦਾ ਕਿਆ ਜ਼ਮੀਰ ਹੈ ਜੀ ।
ਅੱਗੋਂ ਉਠ ਵਜ਼ੀਰਾਂ ਨੇ ਅਰਜ਼ ਕੀਤੀ, ਇਹ ਤਜਵੀਜ਼ ਸੋਹਣੀ ਬੇ-ਨਜ਼ੀਰ ਹੈ ਜੀ ॥੧੦॥
ਕਰੋ ਕੰਮ ਮਾਹਰਾਜ ਇਹ ਬਹੁਤ ਜਲਦੀ, ਕਰਨੀ ਇਸ ਵਿੱਚ ਨਹੀਂ ਤਾਖੀਰ[੩] ਹੈ ਜੀ ।
'ਦਿਲਸ਼ਾਦ' ਨਹੀਂ ਜਾਣਦਾ ਇਹ ਰਾਜਾ, ਵਿੱਚ ਨਸੀਬ ਦੇ ਕਿਆ ਤਹਰੀਰ[੫] ਹੈ ਜੀ ॥੧੧॥

**ਰਾਜਾ ਦਾ ਵਸਿਸ਼ਠ ਨਾਲ ਵਚਨ—**

ਲੱਗਾ ਗੁਰੂ ਵਸਿਸ਼ਠ ਨੂੰ ਕੈਹਿਣ ਰਾਜਾ, ਤਿਆਰ ਤੁਸੀਂ ਸਾਮਾਨ ਕਰਵਾਓ ਜਲਦੀ ।
ਰਾਜਤਿਲਕ ਦੇ ਕੇ ਰਾਮਚੰਦਰ ਤਾਈਂ, ਉੱਤੇ ਤਖ਼ਤ ਦੇ ਚਾ ਬਿਠਾਓ ਜਲਦੀ ॥੧੨॥
ਹੁਕਮਰਾਨ ਜੋ ਜ਼ੇਰ-ਫਰਮਾਨ[੬] ਮੇਰੇ, ਲਿਖ ਮੁਰਾਸਲੇ[੭] ਸਭ ਬੁਲਵਾਓ ਜਲਦੀ ।
ਕਰਨੀ ਦੇਰ 'ਦਿਲਸ਼ਾਦ' ਨਾ ਜ਼ਰਾ ਚਾਹਿਏ, ਇਸ ਕੰਮ ਨੂੰ ਤੋੜ ਚੜ੍ਹਾਓ ਜਲਦੀ ॥੧੩॥

**ਰਾਜਤਿਲਕ ਦੀ ਤਿਆਰੀ—**

ਜਮਾਂ ਤੁਰਤ ਸਾਮਾਨ ਹੋ ਗਿਆ ਸਾਰਾ, ਮੇਰੇ ਪਿਆਰਿਆ ਜੋ ਮਤਲੂਬ[੮] ਹੈ ਸੀ ।
ਦਿੱਤਾ ਸ਼ੈਹਰ ਸਜਾ ਤਮਾਮ ਲੋਕਾਂ, ਕੀਤਾ ਓਹੀ ਜੋ ਦਿਲ ਮਰਗੂਬ[੯] ਹੈ ਸੀ ॥੧੪॥
ਚੜ੍ਹ ਕੇ ਆਏ ਮਾਹਰਾਜੇ ਤੇ ਹੋਰ ਰਾਜੇ, ਵਾਹ ! ਵਾਹ !! ਮੌਕਾ ਨਾਦਰ[੧੦] ਅਜੂਬ[੧੧] ਹੈ ਸੀ ।
'ਦਿਲਸ਼ਾਦ' ਨਹੀਂ ਵੇਖਿਆ ਤੂੰ ਜਾ ਕੇ, ਰਾਜਤਿਲਕ ਸੰਦਾ ਜਲਸਾ ਖ਼ੂਬ ਹੈ ਸੀ ॥੧੫॥

**ਸਮਾਰੋਹ—**

ਰਾਜ-ਤਿਲਕ ਦੀ ਮਚ ਗਈ ਧੂਮ ਯਾਰਾ, ਵਾਜੇ ਪਏ ਚੌਤਰਫੀਂ ਵੱਜਦੇ ਨੀਂ ।
ਰਾਮਚੰਦਰ ਦੀ ਸੂਰਤ ਸਾਂਵਲੀ ਨੂੰ, ਵੇਖ ਵੇਖ ਕੇ ਲੋਕ ਨਾ ਰੱਜਦੇ ਨੀਂ ॥੧੬॥
ਸੋਹਣਾ ਮੌਸਮ ਮਹੀਨਾ ਚੇਤ ਦਾ ਸੀ, ਪਏ ਬਦਲ ਅਸਮਾਨ ਤੇ ਗੱਜਦੇ ਨੀਂ ।
ਹੋਵੇ ਕੋਈ ਉਸ ਵਕਤ ਦਾ ਤਾਂ ਦੱਸੇ, ਜਾਨਣ ਲੋਕ 'ਦਿਲਸ਼ਾਦ' ਕੇ ਅੱਜ ਦੇ ਨੀਂ ॥੧੭॥

**ਰਾਜੇ ਦੀ ਘੋਸ਼ਣਾ—**

ਕਰਦੀ ਖੁਸ਼ੀਆਂ ਪਈ ਤਮਾਮ ਖਲਕਤ, ਬੈਠਾ ਦਸਰਥ ਦਰਬਾਰ ਲਗਾ ਕੇ ਤੇ ।
ਇਕੱਠੇ ਹੋ ਰਾਜੇ ਗਏ ਆ ਸਾਰੇ, ਬੈਠੇ ਵਿੱਚ ਦਰਬਾਰ ਦੇ ਜਾ ਕੇ ਤੇ ॥੧੮॥

---

੧. ਧੀਰਜ਼ ੨. ਬਣਾ ਕੇ ੩. ਕਤਾਰ ੪. ਦੇਰ ੫. ਲੇਖ ੬. ਅਧੀਨ ੭. ਪਤਰ (ਖ਼ਤ) ੮. ਜ਼ਰੂਰੀ ੯. ਧਾਰਣ ੧੦. ਦੁਰਲਭ ੧੧. ਅਦਭੁਤ ।

ਰਾਜ-ਤਿਲਕ ਕਲ ਸੁਬਹਾ ਜ਼ਰੂਰ ਹੋਸੀ, ਰਾਜਾ ਆਖਦਾ ਇਹ ਸੁਣਾ ਕੇ ਤੇ ।
ਲਗਾ ਹੋਣ 'ਦਿਲਸ਼ਾਦ' ਆਜ਼ਾਦ ਮੈਂ ਤਾਂ, ਰਾਮਚੰਦਰ ਨੂੰ ਤਖ਼ਤ ਬਿਠਲਾ ਕੇ ਤੇ ॥੧੯॥

**ਕਵੀ ਦਾ ਵਚਨ—**

ਬੰਦਾ ਕਰੇ ਤਦਬੀਰ ਤਕਦੀਰ ਹੱਸਦੀ, ਕੀਤੀ ਸੋਚ ਕੋਈ ਪੇਸ਼ ਨਾ ਜਾਂਵਦੀ ਏ ।
ਨਾਹੀਂ ਮੌਤ ਦੇ ਵਕਤ ਦੀ ਖਬਰ ਕਿਸੇ, ਨਾਹੀਂ ਸਮਝ ਨਸੀਬ ਦੀ ਆਂਵਦੀ ਏ ॥੨੦॥
ਕਰੀਏ ਕੁਝ ਤਾਂ ਹੋਂਵਦਾ ਕੁਝ ਹੈ ਜੀ, ਕਿਸਮਤ ਰੰਗ ਅਜੀਬ ਦਿਖਲਾਂਵਦੀ ਏ ।
ਹੱਸਣ ਦਿਨ ਨੂੰ ਪਏ 'ਦਿਲਸ਼ਾਦ' ਜਿਹੜੇ, ਹੋਣੀ ਰਾਤ ਨੂੰ ਉਹਨਾਂ ਰੁਵਾਂਵਦੀ ਏ ॥੨੧॥

**ਮੰਥਰਾ ਦਾ ਕੈਕੇਈ ਨਾਲ ਵਚਨ—**

ਗੋਲੀ ਮੰਥਰਾ ਪਾਸ ਕੈਕੇਈ ਦੇ ਜਾ, ਬੋਲੀ ਕਰਾਂ ਗਲ ਪਰ ਤੂੰ ਖਫਾ ਹੋਸੇਂ ।
ਅੱਜ ਹੱਸਦੀ ਖੇਡਦੀ ਪਈ ਦਿੱਸੇਂ, ਕਲ ਵਿਚ ਮੈਹਿਲਾਂ ਬੈਹ ਕੇ ਪਈ ਰੋਸੇਂ ॥੨੨॥
ਲਗਸੀ ਦਾਗ ਕਲੇਜੜੇ ਵਿੱਚ ਕਾਰੀ[1], ਪਈ ਮਲ-ਮਲ ਹੰਜੂਆਂ ਦੇ ਨਾਲ ਧੋਸੇਂ ।
ਗਿਆ ਵਕਤ 'ਦਿਲਸ਼ਾਦ' ਨਾ ਹੱਥ ਆਸੀ, ਵਿੱਚ ਅਫਸੋਸ ਬੈਹ ਕੇ ਸਿਰ ਦੇ ਬਾਲ ਖੋਸੇਂ ॥੨੩॥

**ਕੈਕੇਈ ਦਾ ਦਾਸੀ ਨਾਲ ਵਚਨ—**

ਦੱਸ ਮੰਥਰਾ ਹੋਇਆ ਅੱਜ ਕੇ ਤੈਨੂੰ, ਕਹੇ ਬੋਲ ਅਵਲੜੇ[2] ਬੋਲ ਰਹੀ ਏਂ ।
ਵੇਦਨ[3] ਆਪਣੇ ਦਿਲ ਦਾ ਦੱਸ ਮੈਨੂੰ, ਵਾਂਗ ਸੱਪ ਕਿਉਂ ਵਿਸ ਨੂੰ ਘੋਲ ਰਹੀ ਏਂ ॥੨੪॥
ਕਿਥੋਂ ਜਿੱਨ ਤੈਨੂੰ ਅਜ ਚਿੰਬੜ ਗਿਆ, ਐਡੇ ਕੁਫਰ[3] ਕਿਉਂ ਝਲੀਏ ਤੋਲ ਰਹੀ ਏਂ ।
ਹੋਇਆ ਕੇ 'ਦਿਲਸ਼ਾਦ' ਦੱਸ ਨਾਲ ਤੇਰੇ, ਕਾਰਣ ਜਿਸ ਦੇ ਦਿਲ ਥੀਂ ਡੋਲ ਰਹੀ ਏਂ ॥੨੫॥

**ਮੰਥਰਾ ਦਾ ਜਵਾਬ—**

ਹੋਣਾ ਕੇ ਰਾਣੀ ਦਸ ਅਹਾ ਮੈਨੂੰ, ਤੈਨੂੰ ਖ਼ਬਰ ਨਹੀਂ ਹਾਲ ਸੰਸਾਰ ਦਾ ਨੀਂ ।
ਨਾਹੀਂ ਚਿੰਬੜਿਆ ਜਿੱਨ ਯਾ ਭੂਤ ਮੈਨੂੰ, ਪਿਆ ਨਮਕ ਤੇਰਾ ਜੋਸ਼ ਮਾਰ ਦਾ ਨੀਂ ॥੨੬॥
ਗਈ ਆ ਖਿਜ਼ਾਂ[4] ਵਿੱਚ ਬਾਗ ਤੇਰੇ, ਭਲਕੇ ਵੇਖਸੇਂ ਰੰਗ ਗੁਲਜ਼ਾਰ ਦਾ ਨੀਂ ।
ਲੈ ਕਰ ਚਟ-ਪਟ ਜੇ ਕਰ ਸਕੇਂ, ਰੈਹਿਆ ਵਕਤ ਨਾ ਹੁਣ ਵਿਚਾਰ ਦਾ ਨੀਂ ॥੨੭॥
ਰਾਮਚੰਦਰ ਨੂੰ ਰਾਜ ਅਜ ਮਿਲਨ ਲੱਗਾ, ਗਈਆਂ ਹੋ ਤੈਇਆਰੀਆਂ ਸਾਰੀਆਂ ਨੀਂ ।
ਤੂੰ ਬੇਖ਼ਬਰ ਤੈਨੂੰ ਨਹੀਂ ਖਬਰ ਕੋਈ, ਪੈਸਨ ਸਿਰ ਮੁਸੀਬਤਾਂ ਭਾਰੀਆਂ ਨੀਂ ॥੨੮॥

---

੧. ਚਲਾਣ ਵਾਲਾ ੨. ਉਲਟੇ ੩. ਅਨਰਥ ੪. ਪਤਝੜ ।

ਨਹੀਂ ਮਾਲੂਮ ਕੀ ਭਰਥ ਦਾ ਹਾਲ ਹੋਸੀ, ਇਸੇ ਗਮ ਅੰਦਰ ਮੈਂ ਤਾਂ ਮਾਰੀਆਂ ਨੀਂ ।
ਜਲਦੀ ਕਰ ਇਲਾਜ 'ਦਿਲਸ਼ਾਦ' ਕੋਈ, ਤੇਰੀਆਂ ਜੁਤੀਆਂ ਤੋਂ ਮੈਂ ਵਾਰੀਆਂ ਨੀਂ ॥੨੯॥

**ਕੈਕੇਈ ਦਾ ਤਿਰੀਆ ਚਰਿਤ੍ਰ—**

ਦਿੱਤੀ ਗਲ ਸੁਣਾ ਜਦ ਮੰਥਰਾ ਨੇ, ਸੁਣ ਕੇ ਅਕਲ ਕੈਕੇਈ ਦੀ ਉਡ਼ ਗਈ ਏ ।
ਭੁੱਲੀ ਹੋਸ਼ ਤੇ ਸੁਰਤ ਨਾ ਰਹੀ ਕੋਈ, ਖਾ ਕੇ ਗਸ਼ ਜ਼ਮੀਨ ਤੇ ਡਿੱਗ ਪਈ ਏ ॥੩੦॥
ਹਾਏ ! ਹਾਏ !! ਜ਼ੁਬਾਨ ਥੀਂ ਪਿਆ ਨਿਕਲੇ, ਵੇਖੋ ਹਾਲ ਥੀਂ ਹੋ ਬੇ-ਹਾਲ ਰਹੀ ਏ ।
ਤੜਫੇ ਪਈ 'ਦਿਲਸ਼ਾਦ' ਜ਼ਮੀਨ ਉੱਤੇ, ਆਖੇ ਮੰਥਰਾ ਨੇ ਕੇ ਇਹ ਆਣ ਕਹੀ ਏ ॥੩੧॥
ਪਾੜ ਕਪੜੇ ਸੁੱਟਦੀ ਲਾਹ ਜ਼ੇਵਰ, ਵੇਖੋ ਲੇਟ ਜ਼ਮੀਨ ਤੇ ਰਹੀ ਏ ਜੀ ।
ਨਾ ਕੋਈ ਦੁੱਖ ਤੇ ਨਾ ਕੋਈ ਦਰਦ ਹੈ ਸੀ, ਵਾਂਗ ਮਛਲੀ ਦੇ ਤੜਫ ਰਹੀ ਏ ਜੀ ॥੩੨॥
ਮਕਰ ਜ਼ਨ[੧] ਮਸ਼ਹੂਰ ਜਹਾਨ ਅੰਦਰ, ਕਿਆ ਖ਼ੂਬ ਇਹ ਕਿਸੇ ਨੇ ਕਹੀ ਏ ਜੀ ।
ਤਿਰੀਆ-ਚਰਿਤਰ 'ਦਿਲਸ਼ਾਦ' ਨਾ ਕੋਈ ਜਾਣੇ, ਖਸਮ ਮਾਰ ਕੇ ਸਤੀ ਹੋ ਗਈ ਏ ਜੀ ॥੩੩॥

**ਦਸਰਥ ਦਾ ਕੈਕੇਈ ਦੇ ਮਹਿਲ ਅੰਦਰ ਆਉਣਾ—**

ਹੋਈ ਦਸਰਥ ਨੂੰ ਜਦ ਇਹ ਖਬਰ ਜਾ ਕੇ, ਓਹ ਭੀ ਵਿੱਚ ਮੇਹਿਲਾਂ ਦੇ ਆਇਆ ਵੇ ।
ਰਹੀ ਤੜਫ ਕੈਕੇਈ ਜ਼ਮੀਨ ਉੱਤੇ, ਰਾਜਾ ਵੇਖ ਕੇ ਹਾਲ ਘਬਰਾਇਆ ਵੇ ॥੩੪॥
ਬੈਠ ਪੁੱਛਦਾ ਹੋਇਆ ਕੇ ਤੈਨੂੰ, ਕਿਉਂ ਆਪਣਾ ਆਪ ਗੰਵਾਇਆ ਵੇ ।
ਸੁਬਾਹ ਹੱਸਦੀ ਖੇਡਦੀ ਆਹੇਂ[੨] ਬੈਠੀ, ਮੈਨੂੰ ਦੱਸ ਤਾਂ ਕਿਸ ਸਤਾਇਆ ਵੇ ॥੩੫॥
ਦੇਵਾਂ ਪਕੜ ਕਲੇਜੜਾ ਚੀਰ ਉਸ ਦਾ, ਤੇਰੇ ਦਿਲ ਨੂੰ ਜਿਸ ਦੁਖਾਇਆ ਵੇ ।
ਆਵੇ ਸਮਝ ਦੇ ਵਿੱਚ ਨਾ ਕੁਝ ਮੈਨੂੰ, ਇਹ ਕੀ ਤੂੰ ਰੰਗ ਬਣਾਇਆ ਵੇ ॥੩੬॥
ਹੋਇਆ ਯਾ ਫਤੂਰ ਦਿਮਾਗ ਅੰਦਰ, ਯਾ ਭੂਤ ਕਿਸੇ ਦਾ ਸਾਇਆ ਵੇ ।
ਜਿਸ ਚੀਜ਼ ਦੀ ਲੋੜ ਹੈ ਦੱਸ ਮੈਨੂੰ, ਤੈਨੂੰ ਵਾਸਤਾ ਰੱਬ ਦਾ ਪਾਇਆ ਵੇ ॥੩੭॥
ਜੋ ਮੰਗਸੇਂ ਗੀ ਦਿਆਂਗਾ ਓਹੀ ਤੈਨੂੰ, ਲੈ ਮੰਗ ਰਾਣੀ ਜੋ ਦਿਲ ਚਾਹਿਆ ਵੇ ।
ਭੇਤ ਆਪਣੇ ਦਿਲ ਦਾ ਖੋਲ ਕੇ ਤੇ, ਦੇ ਦੱਸ ਮੈਨੂੰ ਕਿਉਂ ਛਿਪਾਇਆ ਵੇ ॥੩੮॥
ਆਵੇ ਸਮਝ ਦੇ ਵਿੱਚ ਨਾ ਕੁਝ ਮੈਨੂੰ, ਮੈਂ ਤਾਂ ਲੱਖ ਖਿਆਲ ਦੌੜਾਇਆ ਵੇ ।
ਮਿਲਿਆ ਨਹੀਂ ਜਵਾਬ 'ਦਿਲਸ਼ਾਦ' ਕੋਈ, ਰਾਜੇ ਜ਼ੋਰ ਬਤੇਰੜਾ ਲਾਇਆ ਵੇ ॥੩੯॥

---

੧. ਤੀਵੀਂ ੨. ਸੀ।

ਸਿਰਹਾਣੇ ਬੈਠ ਕੈਕੇਈ ਦੇ ਕਹੇ ਰਾਜਾ, ਰਾਣੀ ਕਿਸ ਪਾਸੇ ਅਜ ਧਿਆਨ ਹੋਇਆ ।
ਮੂੰਹੋਂ ਬੋਲ ਕੇ ਫੋਲ ਦੇ ਦੁਖ ਸਾਰਾ, ਕਿਹੜੀ ਗੱਲ ਤੋਂ ਐਡਾ ਵਧਾਨ ਹੋਇਆ ॥੪੦॥
ਦੱਸ ਕੇ ਵਰਤੀ ਇਹ ਨਾਲ ਤੇਰੇ, ਤੈਨੂੰ ਵੇਖ ਕੇ ਮੈਂ ਹੈਰਾਨ ਹੋਇਆ ।
ਨਹੀਂ ਖਬਰ 'ਦਿਲਸ਼ਾਦ' ਜੀ ਕੋਈ ਮੈਨੂੰ, ਅੱਜ ਕੀ ਰਾਣੀ ਤੈਨੂੰ ਆਣ ਹੋਇਆ ॥੪੧॥

**ਕੈਕੇਈ ਦਾ ਰਾਜਾ ਨਾਲ ਵਚਨ—**

ਬੈਠੀ ਉਠ ਕੇਕੇਈ ਇਹ ਗੱਲ ਸੁਣ ਕੇ, ਕੈਹਿੰਦੀ ਕਿਆ ਮਾਹਰਾਜ ਫਰਮਾਉਂਦੇ ਓ ।
ਝੂਠੀ ਦਿਲਦਾਰੀ ਕਰੋ ਕਿਉਂ ਐਵੇਂ, ਪਏ ਬੈਠ ਕੇ ਗੱਲਾਂ ਬਣਾਂਵਦੇ ਓ ॥੪੨॥
ਕਰ ਇਕਰਾਰ ਇਨਕਾਰ ਨਹੀਂ ਫਿਰ ਕਰਨਾ, ਜੇ ਕਰ ਮੈਂ ਥੀਂ[1] ਪੁਛਨਾ ਚਾਹਵੰਦੇ ਓ।
ਨਹੀਂ ਮੰਜ਼ੂਰ 'ਦਿਲਸ਼ਾਦ' ਜੇ ਇਹ ਤੁਸਾਂ, ਕਰੋ ਚੁੱਪ ਫਿਰ ਕਿਉਂ ਸਤਾਵੰਦੇ ਓ ॥੪੩॥

**ਰਾਜਾ ਦਾ ਵਚਨ—**

ਰਖ ਸ਼ਕ ਨਾ ਦਿਲ ਦੇ ਵਿੱਚ ਕੋਈ, ਕਰ ਦੇ ਹਾਲ ਬਿਆਨ ਨਿਸੰਗ[2] ਰਾਣੀ ।
ਕੋਈ ਉਮਰ ਵਿੱਚ ਝੂਠ ਨਹੀਂ ਬੋਲਿਆ ਮੈਂ, ਰੈਹਿਆ ਝੂਠ ਦੇ ਸੰਗ ਥੀਂ ਅਸੰਗ[3] ਰਾਣੀ ॥੪੪॥

ਇਹ ਹੀ ਕੌਲ ਕਰਾਰ ਹੈ ਨਾਲ ਤੇਰੇ, ਦੇਸਾਂ ਓ ਹੀ ਜੋ ਲਵੇਂਗੀ ਮੰਗ ਰਾਣੀ ।
ਲੈ ਸਮਝ 'ਦਿਲਸ਼ਾਦ' ਚੜ੍ਹ ਗਈ ਰੰਗਨ, ਜੋ ਕੁਝ ਰੰਗਨਾ ਈ ਲੈ ਰੰਗ ਰਾਣੀ ॥੪੫॥

**ਕੈਕੇਈ ਦਾ ਵਚਨ—**

ਲਓ ਸੁਣ ਮਾਹਰਾਜ ਜੀ ਅਰਜ਼ ਮੇਰੀ, ਗਿਆ ਆ ਮੈਨੂੰ ਇਤਵਾਰ ਹੈ ਜੀ ।
ਦੇਵਾਸੁਰਾਂ ਦੇ ਜੰਗ ਦੇ ਵਿੱਚ ਤੁਸਾਂ, ਕੀਤਾ ਅੱਗੇ ਵੀ ਇੱਕ ਇਕਰਾਰ ਹੈ ਜੀ ॥੪੬॥
ਅੱਜ ਨਾਲ ਮੇਰੇ ਕਸਮ ਫਿਰ ਕੀਤੀ, ਗੋਇਆ ਕੌਲ ਕੀਤਾ ਦੂਜੀ ਵਾਰ ਹੈ ਜੀ ।
ਕਰਨਾਂ ਨਹੀਂ ਇਨਕਾਰ 'ਦਿਲਸ਼ਾਦ' ਹੁਣ ਤਾਂ, ਲੱਗੀ ਹੋਣ ਖਾਹਸ਼ ਮੇਰੀ ਇਜ਼ਹਾਰ ਹੈ ਜੀ ॥੪੭॥

ਮੇਰੀ ਜ਼ਿੰਦਗੀ ਜੇ ਦਰਕਾਰ ਹੈ ਜੀ, ਕਰਨਾ ਨਹੀਂ ਤੁਸਾਂ ਇਨਕਾਰ ਹੈ ਜੀ ।
ਗਿਆ ਆ ਮੈਨੂੰ ਇਤਵਾਰ ਹੈ ਜੀ, ਦੇਸੋ ਤੋੜ ਚੜ੍ਹਾ ਇਕਰਾਰ ਤੁਸੀਂ ।
ਮੂੰਹੋਂ ਬੋਲਿਆ ਬੋਲ ਵਿਸਾਰਨਾ[4] ਨਹੀਂ, ਧਰਮ ਕਰਕੇ ਧਰਮ ਥੀਂ ਹਾਰਨਾ ਨਹੀਂ ।
ਸਮਝੋ ਕਿਸੇ ਨੇ ਪਾਰ ਉਤਾਰਨਾ ਨਹੀਂ, ਕਰ ਹੁਣ ਵਚਨ ਚੁੱਕੇ ਦੂਜੀ ਵਾਰ ਤੁਸੀਂ ॥੪੮॥

---

੧. ਤੂੰ ੨. ਬੇਖਟਕੇ ੩. ਅਛੂਤਾ ੪. ਭੁਲਾਣਾ ।

ਰਾਜ ਅਜੁਧਿਯਾ ਦਾ ਮੇਰਾ ਭਰਥ ਪਾਵੇ, ਰਾਮਚੰਦਰ ਬਨਵਾਸ ਵਿੱਚ ਨਿਕਲ ਜਾਵੇ ।
ਜ਼ਰਾ ਦੇਰ ਨਾ ਪਲ ਦੀ ਓਹ ਲਾਵੇ, ਦਿਉ ਹੁਕਮ ਚੜ੍ਹਾ ਸਰਕਾਰ ਤੁਸੀਂ ।
ਇਹੋ ਲੋੜ ਮੈਨੂੰ 'ਦਿਲਸ਼ਾਦ' ਹੈ ਬੇ, ਇਸੇ ਗੱਲ ਦਾ ਸਾਰਾ ਫਸਾਦ ਹੈ ਬੇ ।
ਮੂੰਹੋ ਬੋਲਿਆ ਵਚਨ ਜੇ ਯਾਦ ਹੈ ਬੇ, ਪਏ ਫਿਰ ਕਿਉਂ ਵਿੱਚ ਵਿਚਾਰ ਤੁਸੀਂ ॥੪੯॥
ਦੇ ਭਰਥ ਨੂੰ ਦਿਓ ਇਹ ਰਾਜ ਤਿਲਕ, ਖਿਆਲ ਦਿਲ ਦੇ ਦਿਲੋਂ ਭੁਲਾ ਦਿਓ ।
ਰਾਮਚੰਦਰ ਕਰੇ ਸੈਰ ਜੰਗਲਾਂ ਦੀ, ਚੌਹਦਾਂ ਵਰਸਾਂ ਦਾ ਹੁਕਮ ਸੁਣਾ ਦਿਓ ॥੫੦॥
ਇਹੀ ਦੋ ਗੱਲਾਂ ਮੈਂ ਤਾਂ ਮੰਗਨੀ ਹਾਂ, ਬੋਲ ਆਪਣਾ ਤੋੜ ਚੜ੍ਹਾ ਦਿਓ ।
ਹੁਣ ਸੋਚ ਵਿਚਾਰ 'ਦਿਲਸ਼ਾਦ' ਕੈਸੀ, ਮੂੰਹੋਂ ਆਪਣੇ ਆਪ ਫਰਮਾ ਦਿਓ ॥੫੧॥
ਰਾਮਚੰਦਰ ਨੂੰ ਸਦ ਕੇ ਆਖ ਦਿਓ, ਹੁਣ ਓਹ ਸ਼ਾਹੀ ਪੋਸ਼ਾਕ ਉਤਾਰ ਦੇਵੇ ।
ਨਿਕਲ ਜਾਏ ਅਜੁਧਿਯਾ ਸ਼ੈਹਿਰ ਵਿੱਚੋਂ, ਇਸੇ ਵਕਤ ਬਨਵਾਸ ਸੁਧਾਰ ਦੇਵੇ ॥੫੨॥
ਜਾਵੇ ਖਾਵੇ ਹਵਾ ਹੁਣ ਜੰਗਲਾਂ ਦੀ, ਖਿਆਲ ਰਾਜ ਦੇ ਦਿਲੋਂ ਵਿਸਾਰ ਦੇਵੇ ।
ਸਬਰ ਸ਼ੁਕਰ ਦੇ ਨਾਲ ਬਨਵਾਸ ਅੰਦਰ, ਚੌਹਦਾਂ ਸਾਲ 'ਦਿਲਸ਼ਾਦ' ਗੁਜ਼ਾਰ ਦੇਵੇ ॥੫੩॥

**ਰਾਜਾ ਦੀ ਅਵਸਥਾ—**

ਸੁਣੀਂ ਗੱਲ ਕੈਕੇਈ ਦੀ ਜਦ ਰਾਜੇ, ਖਾ ਕੇ ਗਸ਼ ਜ਼ਮੀਨ ਤੇ ਡਿੱਗ ਪਿਆ ।
ਗਈ ਉਡ਼ ਲਾਲੀ ਸਾਰੀ ਮੂੰਹ ਉੱਤੋਂ, ਖੂਨ ਸਾਰੇ ਸ਼ਰੀਰ ਦਾ ਸੁੱਕ ਗਿਆ ॥੫੪॥
ਸੁਣ ਕੇ ਬੋਲ ਕੈਕੇਈ ਦਾ ਹੌਲ ਪਿਆ, ਵਾਂਗ ਮਾਹੀ[੧] ਬੇ ਆਬ[੨] ਦੇ ਤੜਫ ਰਿਹਾ ।
ਆਵੇ ਵਕਤ 'ਦਿਲਸ਼ਾਦ' ਓਹ ਹੱਥ ਕਿੱਥੋਂ, ਮੂੰਹੋਂ ਬੋਲ ਜਿਸ ਵੇਲੜੇ ਵਚਨ ਕਿਹਾ ॥੫੫॥

**ਰਾਜਾ ਦਾ ਰਾਣੀ ਨਾਲ ਵਚਨ—**

ਦੇਵਾਂ ਭਰਥ ਨੂੰ ਮੈਂ ਇਹ ਰਾਜ ਤਿਲਕ, ਰਾਜਾ ਆਖਦਾ ਹੈ ਮਨਜ਼ੂਰ ਰਾਣੀ ।
ਰਾਮਚੰਦਰ ਨੂੰ ਰੈਹਿਣ ਦੇ ਕੋਲ ਮੇਰੇ, ਉਸ ਨੂੰ ਮਤ ਮੈਥੀਂ[੩] ਕਰ ਦੂਰ ਰਾਣੀ ॥੫੬॥
ਮੇਰੀ ਜਾਨ ਪਰਾਣ ਹੈ ਰਾਮਚੰਦਰ, ਮੇਰੀ ਅੱਖੀਆਂ ਦਾ ਓਹੀ ਨੂਰ ਰਾਣੀ ।
ਜੀਵਸਾਂ ਪਲ 'ਦਿਲਸ਼ਾਦ' ਨਾ ਬਾਝ ਉਸ ਦੇ, ਮਰ ਜਾਵਸਾਂ ਪਿੱਛੋਂ ਜ਼ਰੂਰ ਰਾਣੀ ॥੫੭॥
ਰੈਹਮ ਕਰ ਜ਼ਰਾ ਮੇਰੇ ਹਾਲ ਉੱਤੇ, ਨਹੀਂ ਇਤਨਾ ਜੁਲਮ ਕਮਾਣ ਚੰਗਾ ।
ਰਾਮਚੰਦਰ ਬਿਗਾੜਿਆ ਕੇ ਤੇਰਾ, ਬੇ ਗੁਨਾਹ ਨੂੰ ਨਹੀਂ ਸਤਾਣ ਚੰਗਾ ॥੫੮॥
ਇਸ ਦੁਨੀਆਂ ਥੀਂ ਲੈ ਕੇ ਜਾਵਨਾਂ ਕੇ, ਕਰਨਾ ਨਹੀਂ ਰਾਣੀ ਅਭਿਮਾਨ ਚੰਗਾ ।
ਹੋਵੇ ਹਰ ਦਿਲ ਅਜੀਜ਼[੫] 'ਦਿਲਸ਼ਾਦ' ਜਿਹੜਾ, ਓਹੀ ਹੋਵੰਦਾ ਹੈ ਇਨਸਾਨ ਚੰਗਾ ॥੫੯॥

---

੧. ਮਛਲੀ  ੨. ਜਲ ਬਿਨਾ  ੩. ਮੇਰੇ ਕੋਲੋਂ  ੪. ਜੀਵਨ  ੫. ਪਿਆਰਾ ।

ਰਾਣੀ ਦਾ ਜਵਾਬ—

ਮੈਨੂੰ ਨਹੀਂ ਪੰਸਦ ਇਹ ਗਲ ਕੋਈ, ਕੈਹਿੰਦੀ ਕਿਆ ਮਾਹਰਾਜ ਫਰਮਾ ਰਹੇ ਓ।
ਮੂੰਹੋਂ ਬੋਲਿਆ ਬੋਲ ਕਰ ਦਿਓ ਪੂਰਾ, ਮੈਨੂੰ ਕੇ ਇਹ ਤੁਸੀਂ ਸੁਣਾ ਰਹੇ ਓ ॥੬੦॥
ਰਾਮਚੰਦਰ ਨੂੰ ਦਿਓ ਬਨਵਾਸ ਜਲਦੀ, ਕਿਉਂ ਹੀਲੇ ਬਹਾਨੇ ਬਣਾ ਰਹੇ ਓ।
ਕਰੋ ਯਾਦ 'ਦਿਲਸ਼ਾਦ' ਜੋ ਕੌਲ ਕੀਤਾ, ਸੁਖਨ[੧] ਹਾਰ ਕਿਉਂ ਧਰਮ ਗੰਵਾ ਰਹੇ ਓ ॥੬੧॥
ਇਸ ਗਲ ਨੂੰ ਸੋਚਣਾ ਅਹਾ[੨] ਪੈਹਿਲੇ, ਗੁਜਰ ਵਕਤ ਗਿਆ ਪਿੱਛੋਤਾਨ ਕੈਸਾ।
ਕੀਤਾ ਕੰਮ ਮਾਹਰਾਜ ਜੋ ਆਪ ਹੱਥੀਂ, ਕਰਨਾ ਉਸ ਦਾ ਫਿਰ ਅਰਮਾਨ ਕੈਸਾ ॥੬੨॥
ਦੇ ਕੇ ਦਾਨ ਜੋ ਕਰੇ ਅਭਿਮਾਨ ਪਿੱਛੋਂ, ਓਹ ਫਿਰ ਦਾਨ ਕੈਸਾ ਤੇ ਗਿਆਨ ਕੈਸਾ।
ਨਹੀਂ ਇਤਵਾਰ ਫਿਰ ਜਿਸਦੀ ਜਬਾਨ ਉੱਤੇ, ਦੱਸ 'ਦਿਲਸ਼ਾਦ' ਤੂੰ ਓਹ ਇਨਸਾਨ ਕੈਸਾ ॥੬੩॥

ਰਾਜਾ ਸ਼ਿਵੀ ਬਜ਼ੁਰਗ ਤੁਸਾਡਾ ਸੀ, ਕੈਹਿੰਦੀ ਉਸ ਦਾ ਸੁਣੋ ਬਿਆਨ ਪਿਆਰੇ।
ਕੀਤਾ ਸੁਖਨ ਜਬਾਨ ਦਾ ਜਿਸ ਪੂਰਾ, ਕਰਾਂ ਬਿਆਨ ਉਸ ਦੀ ਦਾਸਤਾਨ ਪਿਆਰੇ ॥੬੪॥
ਕੀਤੇ ਯਗ ਰਾਜੇ ਸ਼ਿਵੀ ਬੌਹੁਤ ਭਾਰੇ, ਨਿਤ ਨੇਮ ਕਰਦਾ ਪੁੰਨ ਦਾਨ ਪਿਆਰੇ।
ਧਰਮ ਕਰਮ ਉਸ ਰਾਜੇ ਦਾ ਵੇਖ ਕੇ ਤੇ, ਖੌਫ ਇੰਦਰ ਤਾਈਂ ਪਿਆ ਆਨ ਪਿਆਰੇ ॥੬੫॥
ਜਪ ਤਪ ਨੂੰ ਵੇਖ ਕੇ ਡਰ ਗਿਆ, ਰਾਜੇ ਸ਼ਿਵੀ ਨੂੰ ਲੱਗਾ ਅਜ਼ਮਾਨ ਪਿਆਰੇ।
ਰੂਪ ਬਾਜ ਦਾ ਆਪ ਫਿਰ ਧਾਰ ਲੈਂਦਾ, ਸੁਣਨਾਂ ਕਰਕੇ ਜਰਾ ਧਿਆਨ ਪਿਆਰੇ ॥੬੬॥
ਕਬੂਤਰ ਲਿਆ ਬਨਾ ਇਕ ਦੇਵਤੇ ਨੂੰ, ਪਏ ਉੜ ਉੱਤੇ ਅਸਮਾਨ ਪਿਆਰੇ।
ਅੱਗੇ ਅੱਗੇ ਕਬੂਤਰ ਤੇ ਬਾਜ ਪਿੱਛੇ, ਪੌਹੁਚੇ ਸ਼ਿਵੀ ਦੇ ਜਾ ਅਸਥਾਨ ਪਿਆਰੇ ॥੬੭॥
ਕਬੂਤਰ ਰਾਜੇ ਸ਼ਿਵੀ ਦੀ ਵਿੱਚ ਝੋਲੀ, ਲੱਗਾ ਬੈਠ ਕੇ ਜਾਨ ਛਪਾਨ ਪਿਆਰੇ।
ਕੈਹਿੰਦਾ ਜਾਨ ਬਚਾਓ ਮਾਹਰਾਜ ਮੈਰੀ, ਲੱਗਾ ਬਾਜ਼ ਜਾਲਿਮ ਮੈਨੂੰ ਖਾਨ ਪਿਆਰੇ ॥੬੮॥
ਆਉਂਦੀ ਔਟ[੨] ਕੋਈ ਹੋਰ ਨਹੀਂ ਨਜ਼ਰ ਮੈਨੂੰ, ਤੁਸੀਂ ਵਾਝ ਨਹੀਂ ਬਚਦੀ ਜਾਨ ਪਿਆਰੇ।
ਰੈਹਿਮ ਕਰੋ ਮੈਂ ਹਾਂ ਸ਼ਰਣ ਲੱਗਾ, ਜੇ ਕਰ ਹੋ ਤੁਸੀਂ ਦਇਆਵਾਨ ਪਿਆਰੇ ॥੬੯॥
ਪਿੱਛੋਂ ਆਣ ਕੇ ਬਾਜ਼ ਵੀ ਪੌਹੁੰਚ ਜਾਂਦਾ, ਬੈਹਿੰਦਾ ਸਾਮਣੇ ਉੱਤੇ ਮਕਾਨ ਪਿਆਰੇ।
ਲੱਗਾ ਕੈਹਿਣ ਸ਼ਿਕਾਰ ਇਹ ਹੈ ਮੈਰਾ, ਨਹੀਂ ਰਾਜਿਆਂ ਇਹ ਸ਼ਾਇਆ[੩] ਪਿਆਰੇ ॥੭੦॥
ਲੱਗਾ ਕੈਹਿਣ ਸ਼ਿਕਾਰ ਇਹ ਹੈ ਮੈਰਾ, ਨਹੀਂ ਰਾਜਿਆਂ ਇਹ ਸ਼ਾਇਆ ਪਿਆਰੇ।
ਭੁਖ ਨਾਲ ਆਈ ਜਾਨ ਲਬ ਉੱਤੇ, ਮੇਰੇ ਨਿਕਲਨ ਲੱਗੇ ਪਰਾਨ ਪਿਆਰੇ।
ਲੈਣੀ ਖਸ[੪] ਖੁਰਾਕ ਫਿਰ ਦੂਸਰੇ ਦੀ, ਹੈ ਇਹ ਪਾਪ ਭਾਰਾ ਸੱਚ ਜਾਨ ਪਿਆਰੇ ॥੭੧॥

---

੧ ਵਚਨ ਦੀ ਪਾਲਣਾ ਨਾ ਕਰਕੇ  ੨. ਥਾਂ  ੩. ਠੀਕ  ੪ ਖੋਹਣਾ।

ਧਰਮਸ਼ਾਸਤਰ ਵਿੱਚ ਵੀ ਨਹੀਂ ਲਿਖਿਆ, ਸਿੱਖਿਆ ਕਿਸ ਥੀਂ ਇਹ ਗਿਆਨ ਪਿਆਰੇ ।
ਆਵੇ ਵਿੱਚ ਪਨਾਹ ਜੋ ਕਿਸੇ ਰਾਜਾ, ਫਰਜ ਉਸ ਦੀ ਜਾਨ ਬਚਾਨ ਪਿਆਰੇ ॥੭੨॥
ਦੇਵਾਂ ਕਦੀ ਕਬੂਤਰ ਨਾ ਇਹ ਤੈਨੂੰ, ਰਾਜਾ ਬਾਜ ਨੂੰ ਲੱਗਾ ਫਰਮਾਨ ਪਿਆਰੇ ।
ਇਸ ਜਿਤਨਾ ਤੋਲ ਕੇ ਲੈ ਲੈ ਮਾਸ ਮੇਰਾ, ਕੀਤੀ ਬਾਜ ਵੀ ਇਹ ਗੱਲ ਮਾਨ ਪਿਆਰੇ ॥੭੩॥
ਤਰਕੜੀ ਤੁਰਤ ਫਿਰ ਉੱਥੇ ਮੰਗਵਾ ਕੇ ਤੇ, ਰਾਜਾ ਬਾਜ ਨੂੰ ਲੱਗਾ ਦਿਖਲਾਨ ਪਿਆਰੇ ।
ਦਿੱਤਾ ਚਾੜ ਕਬੂਤਰ ਨੂੰ ਇਕ ਪਾਸੇ, ਹੋਇਆ ਵੇਖ ਕੇ ਬਾਜ ਹੈਰਾਨ ਪਿਆਰੇ ॥੭੪॥
ਕਟ ਕੇ ਮਾਸ ਫਿਰ ਆਪਣੇ ਜਿਸਮ ਉੱਤੋਂ, ਤਰਫ ਦੂਸਰੇ ਲੱਗਾ ਚੜ੍ਹਾਨ ਪਿਆਰੇ ।
ਪਾਸਾ ਉਡਦਾ[1] ਕਬੂਤਰ ਦਾ ਹੋ ਜਾਵੇ, ਲੱਗਾ ਹੋਰ ਕਟ ਕੇ ਮਾਸ ਪਾਣ ਪਿਆਰੇ ॥੭੫॥
ਇੰਦਰ ਵੇਖ ਕੇ ਡਰਿਆ ਵਿੱਚ ਦਿਲ ਦੇ, ਗਿਆ ਤਰੁਟ ਸਾਰਾ ਅਭਿਮਾਨ ਪਿਆਰੇ ।
ਕੈਹਿੰਦਾ ਬਸ ਮਾਹਰਾਜ ਮੈਂ ਰੱਜ ਗਿਆ, ਤਾਕਤ ਨਹੀਂ ਇਹ ਮਾਸ ਪਚਾਨ ਪਿਆਰੇ ॥੭੬॥
ਗਿਆ ਉੜ ਸ਼ਰਮਿੰਦਾ ਫਿਰ ਹੋ ਕੇ ਤੇ, ਕਰ ਅਜਮਾਇਸ਼ ਹੋਇਆ ਪਸ਼ੇਮਾਨ[2] ਪਿਆਰੇ ।
ਦੇਖੋ ਧਨੀ ਜਬਾਨ ਦਾ ਸ਼ਿਵੀ ਰਾਜਾ, ਹੋਇਆ ਲਸਾਨੀ[3] ਵਿਚ ਜਹਾਨ ਪਿਆਰੇ ॥੭੭॥
ਐਸੇ ਪੁਰਖ ਦੇ ਕੁਲ ਵਿੱਚ ਜਨਮ ਲੈ ਕੇ, ਲਗੇ ਪਰਤਨ ਕਿਉਂ ਜਬਾਨ ਪਿਆਰੇ ।
ਜਿਸ ਇਨਸਾਨ ਦੀ ਹੋਵੇ ਜਬਾਨ ਝੂਠੀ, ਨਹੀਂ ਇਨਸਾਨ ਹੈ ਓਹ ਹੈਵਾਨ ਪਿਆਰੇ ॥੭੮॥
ਹੋ ਕੇ ਮਰਦ ਜੋ ਕੌਲ ਨਾ ਕਰਨ ਪੂਰਾ, ਓਹੀ ਮਰਦ ਨਾਮਰਦ[4] ਕਹਾਨ ਪਿਆਰੇ ।
ਲੈਣਾ ਕਿਆ ਹੈ ਕਿਸੇ ਨੇ ਦੁਨੀਆਂ ਤੋਂ, ਪੜੇ ਰੈਹਿਣਗੇ ਸਬ ਸਾਮਾਨ ਪਿਆਰੇ ॥੭੯॥
ਵਡੇ ਵਡੇ ਭਾਰੀ ਬਲਬਾਨ ਰਾਜੇ, ਹੋਏ ਮਰ ਕੇ ਬੇ ਨਿਸ਼ਾਨ ਪਿਆਰੇ ।
ਦੱਸੋ ਇਹ ਮਾਹਰਾਜ ਹੈ ਗੱਲ ਕਿਹੜੀ, ਜਿਸ ਦੇ ਵਾਸਤੇ ਲੱਗੇ ਘਬਰਾਨ ਪਿਆਰੇ ॥੮੦॥
ਮੂੰਹੋਂ ਬੋਲਿਆ ਬੋਲ ਕਰ ਦਿਓ ਪੂਰਾ, ਲੱਗੇ ਫਿਕਰ ਕਿਉਂ ਦਿਲ ਨੂੰ ਲਾਨ ਪਿਆਰੇ ।
ਝੂਠਾ ਆਪਣਾ ਕੌਲ 'ਦਿਲਸ਼ਾਦ' ਕਰਕੇ, ਕਿਉਂ ਲੱਗੇ ਓ ਧਰਮ ਗੰਵਾਨ ਪਿਆਰੇ ॥੮੧॥

**ਰਾਜਾ ਦਸ਼ਰਥ ਦਾ ਵਚਨ—**

ਇਤਨਾ ਜ਼ੁਲਮ ਨਹੀਂ ਜ਼ਾਲਿਮੇਂ ਕਰਨ ਚੰਗਾ, ਬਾਜ਼ ਆ ਜਾ ਰੱਬ ਦੀ ਮਾਰੀਏ ਨੀਂ ।
ਰਾਮਚੰਦਰ ਨੂੰ ਹੁਣ ਬਨਵਾਸ ਦੇ ਕੇ, ਆਉਸੀ ਕੇ ਹੱਥ ਤੇਰੇ ਹੱਤਿਆਰਨੇ ਨੀਂ ॥੮੨॥
ਦੇਣਾ ਭਰਥ ਨੂੰ ਰਾਜ ਮਨਜ਼ੂਰ ਮੈਨੂੰ, ਗੱਲ ਦੂਸਰੀ ਮੁਸ਼ਕਲ ਭਾਰੀਏ ਨੀਂ ।
ਗਲ ਮੰਨ 'ਦਿਲਸ਼ਾਦ' ਤੂੰ ਲੈ ਮੇਰੀ, ਕਰ ਜਿਦ ਨਾ ਇਤਨੀ ਪਿਆਰੀਏ ਨੀਂ ॥੮੩॥

---

੧. ਝੁਕਦਾ ੨. ਸ਼ਰਮਿੰਦਾ ੩. ਮਸ਼ਹੂਰ ੪. ਕਾਇਰ ।

ਰਾਮਚੰਦਰ ਬਨਵਾਸ ਜਦ ਧਾਰ ਲਿਆ, ਉਸੇ ਵਕਤ ਮੇਰੀ ਨਿਕਲ ਜਾਨ ਜਾਸੀ ।
ਤੇਰੇ ਹੱਥ ਕੇ ਆਉਸੀ ਜਾਲਿਮੇਂ ਨੀਂ, ਰਾਜ-ਭਾਗ ਸਬ ਹੋ ਵੀਰਾਨ ਜਾਸੀ ॥੮੪॥
ਕੁਸ਼ਲਿਆ ਮਰੇਗੀ ਪੁੱਤਰ ਦੇ ਗਮ ਅੰਦਰ, ਅਤੇ ਚੁਕ ਉਸਦਾ ਪੈਹਨ-ਖਾਨ ਜਾਸੀ ।
ਕਰਸੇਂ ਕਿਆ ਤੂੰ ਦੱਸ 'ਦਿਲਸ਼ਾਦ' ਪਿੱਛੋਂ, ਹੋ ਬਰਬਾਦ ਸਾਰਾ ਖਾਨਦਾਨ ਜਾਸੀ ॥੮੫॥

ਮੇਰੇ ਜਿਗਰ ਨੂੰ ਰਾਣੀਏ ਸਾੜਿਆ ਤੂੰ, ਕੀਤਾ ਕਰਾਇਆ ਸਾਰਾ ਬਿਗਾੜਿਆ ਤੂੰ ।
ਪਾੜਨ[1] ਇਹ ਅਪੁਠੜਾ ਪਾੜਿਆ ਤੂੰ, ਜਿਸ ਨੂੰ ਨਹੀਂ ਕਦੀ ਕੋਈ ਸੀ ਸਕਦਾ ।
ਐਵੇਂ ਦਿੱਤਾ ਨਾਹਕ ਤੂੰ ਪਾ ਝਿਹੜਾ[2], ਅਪੁੱਠੰਾ ਲਗੀਏਂ ਖੂਹ ਨੂੰ ਦੇਣ ਗੇੜਾ ।
ਫਾਇਦਾ ਦੱਸ ਤੈਨੂੰ ਇਸ ਵਿੱਚ ਕਿਹੜਾ, ਹੱਥੀਂ ਆਪ ਨਹੀਂ ਜ਼ੈਹਿਰ ਕੋਈ ਪੀ ਸਕਦਾ ॥੮੬॥

ਦੇਣਾ ਭਰਥ ਨੂੰ ਰਾਜ ਮਨਜ਼ੂਰ ਹੈ ਨੀਂ, ਪਿਆਰਾ ਰਾਮਚੰਦਰ ਵੀ ਜ਼ਰੂਰ ਹੈ ਨੀਂ ।
ਮੇਰੀ ਅਖੀਆਂ ਦਾ ਉਹੀ ਨੂਰ ਹੈ ਨੀਂ, ਬਿਨਾ ਉਸਦੇ ਨਹੀਂ ਮੈਂ ਜੀ ਸਕਦਾ ।
ਕੀਤਾ ਕੌਲ ਜਿਹੜਾ ਓਹ ਹੈ ਯਾਦ ਉਸਨੂੰ, ਲਿਆ ਧਰਮ ਨੇ ਬੰਨ 'ਦਿਲਸ਼ਾਦ' ਉਸਨੂੰ ।
ਲੱਗੀ ਕਰਨ ਕੈਕੇਈ ਬਰਬਾਦ ਉਸਨੂੰ, ਇੱਥੇ ਦੱਸ ਰਾਜਾ ਕਰ ਕੀ ਸਕਦਾ ॥੮੭॥

**ਕੈਕੇਈ ਦਾ ਰਾਜਾ ਨਾਲ ਵਚਨ—**

ਜੋ ਕੁਝ ਹੋਵਸੀ ਲਵਾਂਗੀ ਦੇਖ ਮੈਂ ਭੀ, ਐਵੇਂ ਕਿਉਂ ਮਾਹਰਾਜ ਡਰਾ ਰਹੇ ਓ ।
ਮੂੰਹੋਂ ਬੋਲਿਆ ਬੋਲ ਕਰ ਦਿਓ ਪੂਰਾ, ਕਿਉਂ ਬੇ ਫਾਇਦਾ ਮਗਜ਼ ਖਪਾ ਰਹੇ ਓ ॥੮੮॥
ਦਿਓ ਆਖ ਇਕਰਾਰ ਨਹੀਂ ਕੋਈ ਕੀਤਾ, ਐਵੇਂ ਇਤਨਾ ਕਿਉਂ ਘਬਰਾ ਰਹੇ ਓ ।
ਇਹਨਾਂ ਤਿਲਾਂ ਵਿੱਚ ਤੇਲ 'ਦਿਲਸ਼ਾਦ' ਨਹੀਂਗਾ, ਐਡਾ ਜ਼ੋਰ ਤੁਸੀਂ ਕਾਹਨੂੰ ਲਾ ਰਹੇ ਓ ॥੮੯॥

**ਕਵੀ ਦਾ ਵਚਨ—**

ਸੁਣੀ ਗੱਲ ਕੈਕੇਈ ਦੀ ਜਦ ਰਾਜੇ, ਹੱਥ ਮਾਰ ਮੱਥੇ ਉੱਤੇ ਰੋਣ ਲੱਗਾ ।
ਗਿਆ ਵਕਤ ਨਹੀਂ ਆਉਂਦਾ ਹੱਥ ਮੁੜ ਕੇ, ਕਰਕੇ ਆਪ ਹੱਥੀਂ ਨਾਦਿਮ[3] ਹੋਣ ਲੱਗਾ ॥੯੦॥
ਵਿੱਚ ਗਮ ਦੇ ਨਿਕਲਣ ਦਮ ਲੱਗਾ, ਬੈਹ ਕੇ ਹੰਜੂ ਦੇ ਹਾਰ ਪਰੋਣ ਲੱਗਾ ।
ਮਨਦੀ ਗਲ 'ਦਿਲਸ਼ਾਦ' ਨਹੀਂ ਇਕ ਰਾਣੀ, ਰਾਜਾ ਅੱਕ ਨਾਲੋਂ ਅੰਬ ਖੋਹਣ ਲੱਗਾ ॥੯੧॥

---

੧. ਫਾੜ ੨. ਝਗੜਾ ੩. ਸ਼ਰਮਿੰਦਾ ।

ਕੈਹਿੰਦਾ ਮਾਰ ਤਲਵਾਰ ਜੇ ਕਤਲ ਕਰਾਂ, ਮੈਰੇ ਵਾਸਤੇ ਇਹ ਵੀ ਸਰਾਪ ਹੈ ਜੀ ।
ਔਰਤ ਮਾਰ ਕੇ ਹੋ ਬਦਨਾਮ ਜਾਸਾਂ, ਨਾਲੇ ਸੋਚਦਾ ਵੱਡਾ ਇਹ ਪਾਪ ਹੈ ਜੀ ॥੯੨॥
ਗਈ ਪੇਸ਼ ਨਾ ਉਸ ਦੀ ਜਦ ਕੋਈ, ਗਿਆ ਬੈਠ ਹੋ ਕੇ ਚੁੱਪ ਚਾਪ ਹੈ ਜੀ ।
ਦੇਵੇਂ ਦੋਸ਼ 'ਦਿਲਸ਼ਾਦ' ਕਿਉਂ ਕਿਸੇ ਤਾਈਂ, ਕਰਨਹਾਰ ਕਰਤਾਰ ਇਹ ਆਪ ਹੈ ਜੀ ॥੯੩॥

ਹੋਇਆ ਅਸਰ ਕੈਕੇਈ ਨੂੰ ਨਹੀਂ ਕੋਈ, ਹੁਣ ਤਾਂ ਰਿਹਾ ਸਮਝਾ ਕੇ ਥੱਕ ਰਾਜਾ ।
ਕੈਹਿੰਦਾ ਮੌਤ ਬੇਸ਼ਕ ਆ ਗਈ ਮੈਰੀ, ਬੈਠਾ ਸਮਝ ਦਿਲੋਂ ਇਹ ਪੱਕ ਰਾਜਾ ॥੯੪॥
ਖਾਸਤਗਾਰ[1] ਫਿਰ ਰੈਹਿਮ ਦਾ ਹੋ ਕੇ ਤੇ, ਰਿਹਾ ਤਰਫ ਕੈਕੇਈ ਦੇ ਤੱਕ ਰਾਜਾ ।
ਹੋਂਦੀ ਨਰਮ ਕੈਕੇਈ 'ਦਿਲਸ਼ਾਦ' ਨਾਹੀਂ, ਬੈਠਾ ਤਰੋੜ ਉਮੀਦ ਦਾ ਲੱਕ ਰਾਜਾ ॥੯੫॥

**ਮੰਤਰੀ ਸੁਮੰਤਰ ਦਾ ਆਗਮਨ—**

ਗਈ ਰਾਤ ਸਾਰੀ ਗੁਜ਼ਰ ਵਿੱਚ ਝਗੜੇ, ਕੋਈ ਫੈਸਲਾ ਨਹੀਂ ਅਖੀਰ[2] ਹੋਇਆ ।
ਮੰਨੀ ਗੱਲ ਕੈਕੇਈ ਨੇ ਨਹੀਂ ਕੋਈ, ਵਿੱਚ ਗਮ ਰਾਜਾ ਦਿਲਗੀਰ[2] ਹੋਇਆ ॥੯੬॥
ਗਈ ਰਾਤ ਮਨਹੂਸ[3] ਤੇ ਹੋਈ ਸੁਬਹਾ, ਹਾਜਿਰ ਆਣ ਸੁਮੰਤ ਵਜ਼ੀਰ ਹੋਇਆ ।
ਰਾਮਚੰਦਰ ਬਨਵਾਸ 'ਦਿਲਸ਼ਾਦ' ਜਾਸੀ, ਇਹੀ ਲੇਖ ਨਸੀਬ ਤਹਰੀਰ ਹੋਇਆ ॥੯੭॥

**ਸੁਮੰਤਰ ਦਾ ਨਿਵੇਦਨ—**

ਕੀਤੀ ਅਰਜ਼ ਵਜੀਰ ਸੁਮੰਤ ਆ ਕੇ, ਮਾਹਰਾਜ ਰਾਜੇ ਵਿੱਚ ਦਰਬਾਰ ਬੈਠੇ ।
ਗੁਰੂ ਬਸਿਸ਼ਟ ਜੀ ਵੀ ਗਏ ਪੌਹੁੰਚ ਆਕੇ, ਤੇ ਜਰਨੈਲ ਸਰਦਾਰ ਬੈਠੇ ॥੯੮॥
ਨੇੜੇ ਵਕਤ ਮਹੂਰਤ ਵੀ ਆਣ ਹੋਇਆ, ਪੰਡਿਤ ਜੋਤਸ਼ੀ ਹੋ ਕੇ ਤੈਇਆਰ ਬੈਠੇ ।
ਚਲੋ ਉਠੋ 'ਦਿਲਸ਼ਾਦ' ਮੈਂ ਲੈਣ ਆਇਆ, ਵਿੱਚ ਦਰਬਾਰ ਸਾਰੇ ਇੰਤਜ਼ਾਰ ਬੈਠੇ ॥੯੯॥

**ਰਾਜਾ ਦਾ ਵਚਨ—**

ਸੁਣ ਕੇ ਅਰਜ਼ ਵਜ਼ੀਰ ਦੀ ਕਹੇ ਦਸਰਥ, ਰਾਮਚੰਦਰ ਨੂੰ ਜਾਕੇ ਬੁਲਾ ਜਲਦੀ ।
ਮੇਰੀ ਜਾਨ ਜਲਦੀ ਘੜੀ ਪਲਟ ਜਲਦੀ, ਮੈਨੂੰ ਰਾਮ ਦਾ ਮੂੰਹ ਦਿਖਲਾ ਜਲਦੀ ॥੧੦੦॥
ਕੈਕੇਈ ਨਾਗਿਨ ਨੇ ਡਸਿਆ ਬਾਪ ਤੇਰਾ, ਰਾਮਚੰਦਰ ਨੂੰ ਜਾ ਕੇ ਸੁਣਾ ਜਲਦੀ ।
ਹੋ ਸਕੇ 'ਦਿਲਸ਼ਾਦ' ਤਾਂ ਹੈ ਵੇਲਾ, ਮੰਤਰ ਆਣ ਕੇ ਕੋਈ ਚਲਾ ਜਲਦੀ ॥੧੦੧॥

---

੧. ਪ੍ਰਾਰਥੀ ੨. ਉਦਾਸ ੩. ਬੁਰੀ ।

**ਮੰਤਰੀ ਦਾ ਰਾਮਚੰਦਰ ਦੇ ਪਾਸ ਜਾਣਾ—**

ਲਿਆ ਸੁਣ ਸੁਮੰਤ ਨੇ ਹੁਕਮ ਜਦੋਂ, ਦੇਰ ਫਿਰ ਨਾ ਉਸ ਇਕ ਪਲ ਕੀਤੀ ।
ਆਇਆ ਨਿਕਲ ਓਹ ਮੈਹਿਲ ਥੀਂ ਬਾਹਰ ਜਲਦੀ, ਦੂਜੀ ਵਾਰ ਨਾ ਫਿਰਤ ਕੇ ਗਲ ਕੀਤੀ ॥੧੦੨॥
ਜੋ ਹੁਣ ਹੋਵਣਾ ਸੀ ਓਹ ਨਹੀਂ ਹੁਣ ਹੋਣ ਦਿੱਤਾ, ਇੱਥੇ ਹੋਣੀ ਨੇ ਚਾ ਅਦਲ ਬਦਲ ਕੀਤੀ ।
ਦਿਲ ਹੋ ਉਦਾਸ 'ਦਿਲਸ਼ਾਦ' ਗਿਆ, ਤੇਇਆਰੀ ਰਾਮਚੰਦਰ ਦੇ ਉਸ ਵਲ ਕੀਤੀ ॥੧੦੩॥

**ਸੁਮੰਤਰ ਦਾ ਰਾਮਚੰਦਰ ਨੂੰ ਨਿਵੇਦਨ—**

ਰਾਮਚੰਦਰ ਮਾਹਰਾਜ ਦੇ ਕੋਲ ਜਾ ਕੇ, ਇਹ ਵਜ਼ੀਰ ਸੁਮੰਤ ਸੁਨਾਇਆ ਵੇ ।
ਵਿੱਚ ਮੈਹਿਲ ਕੈਕੇਈ ਦੇ ਹੁਣ ਬੈਠੇ, ਉੱਥੇ ਤੁਸਾਂ ਨੂੰ ਯਾਦ ਫਰਮਾਇਆ ਵੇ ॥੧੦੪॥
ਆਈ ਨਜ਼ਰ ਤਬੀਅਤ ਅਲੀਲ ਮੈਨੂੰ, ਮੇਰਾ ਵੇਖ ਕੇ ਦਿਲ ਘਬਰਾਇਆ ਵੇ ।
'ਦਿਲਸ਼ਾਦ' ਸੁਮੰਤ ਦੀ ਗੱਲ ਸੁਣ ਕੇ, ਉਠ ਕੇ ਰਾਮਚੰਦਰ ਜਲਦੀ ਆਇਆ ਵੇ ॥੧੦੫॥

**ਰਾਮਚੰਦਰ ਦਾ ਪਿਤਾ ਨੂੰ ਨਿਵੇਦਨ—**

ਹੋ ਗਏ ਬਾਪ ਦੇ ਕੋਲ ਫਿਰ ਤੁਰਤ ਹਾਜ਼ਿਰ, ਕੀਤੀ ਅਦਬ ਦੇ ਨਾਲ ਪਰਣਾਮ ਹੈ ਜੀ ।
ਦਿਓ ਪਿਤਾ ਜੀ ਹੁਕਮ ਫਰਮਾ ਮੈਨੂੰ, ਖੜਾ ਦਸਤ-ਬਸਤਾ[1] ਹਾਜ਼ਿਰ ਰਾਮ ਹੈ ਜੀ ॥੧੦੬॥
ਜਿਸ ਵਾਸਤੇ ਕੀਤਾ ਹੈ ਯਾਦ ਤੁਸਾਂ, ਦਿਉ ਦੱਸ ਮੈਨੂੰ ਕਿਹੜਾ ਕਾਮ ਹੈ ਜੀ ।
ਹਸਰਤ[2] ਨਾਲ 'ਦਿਲਸ਼ਾਦ' ਮੂੰਹ ਪੁੱਤਰ ਵੱਲੋਂ, ਪਿਆ ਤੱਕੇ ਨਾ ਤਾਕਤ ਕਲਾਮ[3] ਹੈ ਜੀ ॥੧੦੭॥

**ਕਵੀ ਦਾ ਵਚਨ—**

ਹਸਰਤ ਭਰੀ ਨਿਗਾਹ ਦੇ ਨਾਲ ਰਾਜਾ, ਰਾਮਚੰਦਰ ਦੇ ਮੂੰਹ ਵਲ ਤੱਕ ਰਿਹਾ ।
ਹੋਇਆ ਜੋਸ਼ ਮੁਹਬੱਤ ਦਾ ਆਨ ਐਸਾ, ਚਲ ਅੱਖੀਆਂ ਥੀਂ ਛਮ ਛਮ ਨੀਰ ਰਿਹਾ ॥੧੦੮॥
ਦਿਲ ਚਾਹੰਵਦਾ ਉਠ ਕੇ ਗਲ ਕਰਾਂ, ਵਿਚ ਅਫਸੋਸ ਨਹੀਂ ਜਾਂਵਦਾ ਕੁਝ ਕਿਹਾ ।
ਤੈਨੂੰ ਖਬਰ 'ਦਿਲਸ਼ਾਦ' ਹੈ ਦੱਸ ਕਿਹੜੀ, ਜਾਣੇ ਓਹੀ ਜਿਸਨੇ ਇਹ ਦੁਖ ਸਿਹਾ ॥੧੦੯॥

---

੧. ਹੱਥ ਜੋੜ ੨. ਨਿਰਾਸ਼ਾ ੩. ਵਚਨ

**ਰਾਮਚੰਦਰ ਦਾ ਨਿਵੇਦਨ—**

ਕਰਦੇ ਅਰਜ਼ ਮਾਹਰਾਜ ਹੱਥ ਜੋੜ ਕੇ ਤੇ, ਅੱਜ ਪਿਤਾ ਜੀ ਕਿਧਰ ਖਿਆਲ ਹੈ ਜੀ ।
ਲੇਟੇ ਕਿਉਂ ਜ਼ਮੀਨ ਦੇ ਫਰਸ਼ ਉੱਤੇ, ਹੋਇਆ ਅੱਜ ਐਸਾ ਕਿਉਂ ਇਹ ਹਾਲ ਹੈ ਜੀ ॥੧੧੦॥

ਯਾ ਕੋਈ ਹੋਈ ਤਕਸੀਰ[1] ਗੁਲਾਮ ਕੋਲੋਂ, ਕਿਹੜੀ ਗਲ ਦਾ ਦਿਲ ਤੇ ਮਲਾਲ[2] ਹੈ ਜੀ ।
ਦੱਸੋ ਹਾਲ 'ਦਿਲਸ਼ਾਦ' ਨੂੰ ਖੋਲ ਸਾਰਾ, ਕਰਨੀ ਜਿਸਨੇ ਕਾਇਮ ਮਸਾਲ ਹੈ ਜੀ ॥੧੧੧॥

ਜਿਸ ਕੰਮ ਕਾਰਣ ਕੀਤਾ ਯਾਦ ਮੈਨੂੰ, ਹੁਣ ਪਿਤਾ ਜੀ ਹੁਕਮ ਸੁਣਾ ਦਿਓ ।
ਕਰਸਾਂ ਵਿੱਚ ਤਾਮੀਲ[3] ਨਾ ਉਜ਼ਰ ਕੋਈ, ਮੂੰਹੋਂ ਬੋਲ ਇਕ ਵਾਰ ਫਰਮਾ ਦਿਓ ॥੧੧੨॥

ਮੈਰੇ ਹੁੰਦਿਆਂ ਨਹੀਂ ਪਰਵਾ ਕੋਈ, ਫਿਕਰ ਦਿਲ ਦੇ ਦਿਲੋਂ ਹਟਾ ਦਿਓ ।
ਜੋ ਕਹੋਗੇ ਕਰਾਂਗਾ ਮੈਂ ਓਹੀ, ਇਕ ਵਾਰ 'ਦਿਲਸ਼ਾਦ' ਸਮਝਾ ਦਿਓ ॥੧੧੩॥

**ਕਵੀ ਦਾ ਵਚਨ—**

ਦਿਲ ਚਾਹੰਵਦਾ ਰਾਜੇ ਦਾ ਗੱਲ ਕਰਾਂ, ਲਾਇਆ ਜੋਰ ਪਰ ਮੂੰਹੋਂ ਨਹੀਂ ਬਾਤ ਨਿਕਲੀ ।
ਰੋ ਰੋ ਕੇ ਅੱਖੀਆਂ ਸੁਜ ਗਈਆਂ, ਵਿਚ ਹਾਲ ਇਸੇ ਸਾਰੀ ਰਾਤ ਨਿਕਲੀ ॥੧੧੪॥

ਜਿਸ ਨੂੰ ਸਮਝਦਾ ਸੀ ਪਿਆਰਾ ਜਾਨ ਕੋਲੋਂ, ਅੱਜ ਓ ਹੀ ਕੈਕੇਈ ਅਫਾਤ[4] ਨਿਕਲੀ ।
ਖਾਕੇ ਹਾਰ 'ਦਿਲਸ਼ਾਦ' ਸ਼ਾਹ ਹੋਇਆ ਕਾਬੂ, ਆਖਿਰ ਚਾਲ ਸ਼ਤਰੰਜ ਦੀ ਮਾਤ ਨਿਕਲੀ ॥੧੧੫॥

**ਰਾਮਚੰਦਰ ਦਾ ਕੈਕੇਈ ਨੂੰ ਨਿਵੇਦਨ—**

ਜੇ ਕਰ ਹੈ ਕੁਝ ਖਬਰ ਤਾਂ ਦੱਸ ਮਾਤਾ, ਹੋਇਆ ਪਿਤਾ ਜੀ ਦਾ ਕਿਉਂ ਹੈ ਹਾਲ ਐਸਾ ।
ਮੂੰਹੋਂ ਬੋਲ ਕੇ ਕਿਉਂ ਨਹੀਂ ਗੱਲ ਕਰਦੇ, ਗਿਆ ਕਿਸ ਪਾਸੇ ਅੱਜ ਖਿਆਲ ਐਸਾ ॥੧੧੬॥

ਹੋਇਆ ਮੇਰੇ ਥੀਂ ਯਾ ਕਸੂਰ ਕੋਈ, ਕੀਤਾ ਕਿਸ ਨੇ ਦਿਲ ਨਿਢਾਲ ਐਸਾ ।
ਇਸ ਦੀ ਸਾਰ 'ਦਿਲਸ਼ਾਦ' ਨਹੀਂ ਕੋਈ ਮੈਂਨੂੰ, ਕਿਹੜੀ ਗੱਲ ਥੀਂ ਹੋਇਆ ਮਲਾਲ ਐਸਾ ॥੧੧੭॥

---

੧. ਅਪਰਾਧ ੨. ਸੋਗ ੩. ਪੂਰਾ ਕਰਨਾ ੪. ਬਲਾ ।

**ਕੈਕੇਈ ਦਾ ਵਚਨ—**

ਮੈਂ ਕੈਹਿਵਾਂ ਤਾਂ ਦੱਸੋ ਫਿਰ ਕਿਆ ਕੈਹਿਵਾਂ, ਹੱਥ ਆਪਦੇ ਹੈ ਇਲਾਜ ਬੱਚਾ।
ਇਸ ਮਰਜ਼ ਦੀ ਹੋਰ ਦਵਾ ਕੋਈ ਨਹੀਂ, ਕਰ ਸਕਦਾ ਤੈਰੇ ਬਾਝ ਬੱਚਾ ॥੧੧੮॥
ਆਇਯਾ ਵਕਤ ਆਜਮਾਇਸ਼ ਦਾ ਹੁਣ ਇੱਥੇ, ਰੱਖਣੀ ਤੁੱਸਾਂ ਹੈ ਬਾਪ ਦੀ ਲਾਜ ਬੱਚਾ।
'ਦਿਲਸ਼ਾਦ' ਜੋ ਨੇਕ ਔਲਾਦ ਹੋਂਦੀ, ਦੇਂਦੀ ਹੋਣ ਨਹੀਂ ਓਹ ਮੋਹਤਾਜ ਬੱਚਾ ॥੧੧੯॥

**ਰਾਮਚੰਦਰ ਦਾ ਵਚਨ—**

ਗੱਲਾਂ ਦਿਲ ਦੀਆਂ ਨੂੰ ਨਹੀਂ ਕੋਈ ਸਮਝ ਸਕਦਾ, ਮੈਨੂੰ ਖੋਲ ਕੇ ਦੇ ਸੁਣਾ ਮਾਤਾ।
ਮੈਰੀ ਸਮਝ ਦੇ ਵਿੱਚ ਨਹੀਂ ਕੁਝ ਆਇਆ, ਮੈਂ ਤਾਂ ਰੈਹਿਆ ਹਾਂ ਅਕਲ ਦੌੜਾ ਮਾਤਾ ॥੧੨੦॥

ਜੇ ਕਰ ਹੈ ਇਲਾਜ ਵਿਚ ਹੱਥ ਮੈਰੇ, ਜਲਦੀ ਦੱਸ ਫਿਰ ਦੇਰ ਨਾ ਲਾ ਮਾਤਾ।
ਲੈ ਆਸਾਂ ਢੂੰਡ ਕੇ ਮੈਂ ਅਸਮਾਨ ਉੱਤੋਂ, ਦੇਵੇਂ ਦੱਸ ਜੇ ਤੂੰ ਦਵਾ ਮਾਤਾ ॥੧੨੧॥
ਜਰਾ ਉਜ਼ਰ ਨਾ ਕਰਾਂਗਾ ਮੈਂ ਕਦੀ, ਕਰਸਾਂ ਬਾਪ ਤੋਂ ਜਾਨ ਫਿਦਾ ਮਾਤਾ।
ਸੁਣ ਕੇ ਗੱਲ ਤੈਰੀ ਪਿਆ ਭਰਮ ਦਿਲ ਨੂੰ, ਮੈਰੇ ਭਰਮ ਨੂੰ ਦੇ ਤੂੰ ਮਿਟਾ ਮਾਤਾ ॥੧੨੨॥
ਐਸੀ ਕੌਣ ਮੁਸ਼ਕਿਲ ਪੇਸ਼ ਆ ਗਈ ਏ, ਜਿਸ ਥੀਂ ਪਿਤਾ ਜੀ ਰਹੇ ਘਬਰਾ ਮਾਤਾ।
ਜਲਦੀ ਦੇ ਸੁਣਾ 'ਦਿਲਸ਼ਾਦ' ਮੈਨੂੰ, ਰੱਖਿਆ ਗਲ ਨੂੰ ਕਿਉਂ ਛਿਪਾ ਮਾਤਾ ॥੧੨੩॥
ਕਰਦਾ ਟੈਹਲ[1] ਖਿਦਮਤ ਮਾਈ ਬਾਪ ਦੀ ਜੋ, ਸਮਝੋ ਓਹੀ ਪੂਤ ਸਪੂਤ ਹੋਂਦਾ।
ਦੁਖੀ ਵੇਖ ਮਾਪੇ ਵੰਡੇ ਦੁਖ ਨਾਹੀਂ, ਓਹ ਪੂਤ ਨਾਂਹੀਂ ਬਲਕਿ ਕਪੂਤ ਹੋਂਦਾ ॥੧੨੪॥
ਜਿਸਨੇ ਕੈਹਿਆ ਮਾਂ-ਬਾਪ ਦਾ ਮੰਨਿਆ ਨਹੀਂ, ਉਹ ਪੂਤ ਸਮਝੋ ਮਰ ਕੇ ਭੂਤ ਹੋਂਦਾ।
ਸਤਾਇਆ ਜਿਸ 'ਦਿਲਸ਼ਾਦ' ਹੈ ਮਾਪਿਆਂ ਨੂੰ, ਉਸ ਪੂਤ ਦੇ ਸਿਰ ਤੇ ਜੂਤ ਹੋਂਦਾ ॥੧੨੫॥

**ਕੈਕੇਈ ਦਾ ਵਚਨ—**

ਕੀਤੀ ਗੱਲ ਬੇਸ਼ਕ ਹੈ ਸੱਚ ਤੁਸਾਂ, ਹੋਵੇ ਅਮਲ ਤਾਂ ਫਿਰ ਠੀਕ ਹੈ ਜੀ।
ਕੈਹਿਵੇ ਗਿਆਨ ਬੌਹਤੇ ਜਿਹੜਾ ਵਿੱਚ ਲੋਕਾਂ, ਹੁੰਦਾ ਲਾਲਚੀ ਓਹੀ ਵਧੀਕ ਹੈ ਜੀ ॥੧੨੬॥

---

੧. ਸੇਵਾ

ਆਵੇ ਨਾ ਇਤਬਾਰ ਤਦ ਤਕ ਮੈਨੂੰ, ਲਵਾਂ ਵੇਖ ਨਾਹੀਂ ਜਦੋਂ ਤੀਕ ਹੈ ਜੀ।
ਜਾਸੀ ਖੂਲ ਕਲੈ[1] 'ਦਿਲਸ਼ਾਦ' ਇੱਥੇ, ਨਹੀਂ ਕੋਈ ਦੂਰ ਹੁਣ ਵਕਤ ਨਜ਼ਦੀਕ ਹੈ ਜੀ ॥੧੨੭॥

**ਰਾਮ ਚੰਦਰ ਦਾ ਵਚਨ—**

ਦੇ ਦੱਸ ਜਲਦੀ ਕਿਉਂ ਫਿਰ ਢਿੱਲ ਕੀਤੀ, ਗੱਲ ਦਿਲ ਦੇ ਵਿੱਚ ਨਾ ਰੱਖ ਮਾਤਾ।
ਤੂੰ ਮਾਂ ਤੇ ਮੈਂ ਹਾਂ ਪੁੱਤਰ ਤੇਰਾ, ਮੈਂਨੂੰ ਸਮਝ ਨਾ ਤੂੰ ਹੁਣ ਵੱਖ ਮਾਤਾ ॥੧੨੮॥
ਜ਼ਾਹਿਰਾ ਈਸ਼ਵਰ ਨੂੰ ਵੇਖਿਆ ਨਹੀਂ ਕਿਸੇ, ਮਾਈ ਬਾਪ ਈਸ਼ਵਰ ਪਰਤੱਖ ਮਾਤਾ।
ਕੈਹਿਆ ਤੁਸਾਂ ਦਾ ਮੋੜ ਸਾਂ ਨਾਂ ਕੱਦੀ, ਭਾਵੇਂ ਪੈਣ ਮੁਸੀਵਤਾਂ ਲੱਖ ਮਾਤਾ ॥੧੨੯॥
ਹੁਕਮ ਮਾਂ-ਪਿਉ ਦਾ ਜਿਸ ਮੰਨਿਆ ਨਹੀਂ, ਪਾ ਕੇ ਜਨਮ ਮਾਰੀ ਉਸ ਝੱਖ[2] ਮਾਤਾ।
ਦਿਲ ਦੁਖਾਵੇ ਸਤਾਵੇ ਜੋ ਮਾਂ-ਪਿਉ ਦਾ, ਬੈਠਾ ਸਮਝ ਓਹ ਤਾਂ ਜ਼ੈਹਰ ਚੱਖ[3] ਮਾਤਾ ॥੧੩੦॥
ਮਾਂ ਬਾਪ ਦਾ ਮਰਤਵਾ ਓਹ ਜਾਣੇ, ਖੁਲੀ ਜਿਸ ਦੀ ਗਿਆਨ ਦੀ ਅੱਖ ਮਾਤਾ।
'ਦਿਲਸ਼ਾਦ' ਜਾਣੀ ਇਕ ਦਿਨ ਛੋੜ ਦੁਨੀਆਂ, ਜਾਣਾ ਨਾਲ ਨਾਹੀਂ ਇਕ ਕੱਖ ਮਾਤਾ ॥੧੩੧॥

**ਕੈਕੇਈ ਦਾ ਵਚਨ—**

ਇਕ ਰੋਜ ਤੇਰੇ ਬਾਪ ਨੇ ਨਾਲ ਮੈਰੇ, ਕਸਮ ਧਰਮ ਦੀ ਖਾ ਇਕਰਾਰ ਕੀਤਾ।
ਜੋ ਮੰਗੇਗੀ ਦਿਆਂਗਾ ਓਹੀ ਤੈਨੂੰ, ਓਹੀ ਵਚਨ ਅੱਜ ਭੀ ਦੂਜੀ ਵਾਰ ਕੀਤਾ ॥੧੩੨॥
ਜਦ ਮੰਗਿਆ ਮੈਂ ਜੋ ਮੰਗਣਾ ਸੀ, ਇਸੇ ਗੱਲ ਦਾ ਐਡਾ ਖਿਲਾਰ ਕੀਤਾ।
ਧਰਮ ਹਾਰ 'ਦਿਲਸ਼ਾਦ' ਇਨਕਾਰ ਕਰਦੇ, ਮੈਰੇ ਨਾਲ ਭੀ ਬਹੁੰ ਤਕਰਾਰ ਕੀਤਾ ॥੧੩੩॥

**ਰਾਮਚੰਦਰ ਦਾ ਵਚਨ—**

ਮੈਨੂੰ ਦੱਸ ਮਾਤਾ ਜੋ ਤੂੰ ਮੰਗਿਆ ਵੇ, ਮੂੰਹੋਂ ਬੋਲ ਕੇ ਬੋਲ ਸ਼ਰਮਾਵਨਾ ਕਿਆ।
ਜਿਸ ਗੱਲ ਨੇ ਆਵਨਾਂ ਬਾਹਰ ਹੋਵੇ, ਉਸ ਗੱਲ ਨੂੰ ਫਿਰ ਛਪਾਵਨਾ ਕਿਆ ॥੧੩੪॥
ਧਰਮ ਬਾਪ ਦਾ ਕਦੀ ਨਾ ਜਾਣ ਦੇਵਾਂ, ਧਰਮ ਬਾਝ ਮਾਤਾ ਨਾਲ ਜਾਵਣਾਂ ਕਿਆ।
ਦੇ ਤੂੰ ਸਾਫ ਸੁਣਾ 'ਦਿਲਸ਼ਾਦ' ਮੈਨੂੰ, ਮਾਏਂ ਵਿਚ ਗਲ ਦੇ ਬਲ ਪਾਵਨਾ ਕਿਆ ॥੧੩੫॥

---

1. ਭੇਦ 2, ਗਲਤੀ

**ਕੈਕੇਈ ਦਾ ਵਚਨ—**

ਲੈ ਸਾਫ ਮੈਥੋਂ ਤੂੰ ਹੁਣ ਸੁਣ ਬੱਚਾ, ਜਿਸ ਬਾਤ ਤੇ ਹੋਇਆ ਤਕਰਾਰ ਪਿਆਰੇ ।
ਮਿਲੇ ਰਾਜਤਿਲਕ ਮੇਰੇ ਭਰਥ ਤਾਈਂ, ਤੁਸੀਂ ਜਾਓ ਬਨਵਾਸ ਸੁਧਾਰ ਪਿਆਰੇ ॥੧੩੬॥

ਕਰੋ ਸੈਰ ਤੁਸੀਂ ਜਾ ਕੇ ਜੰਗਲਾਂ ਦੀ, ਚੌਦਾਂ ਬਰਸ ਫਿਰ ਦਿਓ ਗੁਜ਼ਾਰ ਪਿਆਰੇ ।
'ਦਿਲਸ਼ਾਦ' ਮੰਗਿਆ ਲੈਹਣਾ ਆਪਣਾ ਮੈਂ, ਮੰਗਿਆ ਨਹੀਂ ਮੈਂ ਕੁਝ ਉਧਾਰ ਪਿਆਰੇ ॥੧੩੭॥

**ਰਾਮ ਚੰਦਰ ਦਾ ਵਚਨ—**

ਲਈ ਸੁਣ ਕੈਕੇਈ ਦੀ ਗਲ ਜਦੋਂ, ਅੱਗੋਂ ਹਸ ਕੇ ਇਹ ਸੁਣਾਇਆ ਵੇ ।
ਕਰਦੇ ਫਿਕਰ ਦਿਲ ਦੇ ਦਿਲੋਂ ਦੂਰ ਮਾਤਾ, ਹੈ ਮਨਜ਼ੂਰ ਜੋ ਤੂੰ ਫਰਮਾਇਆ ਵੇ ॥੧੩੮॥

ਹੈ ਸੀ ਗੱਲ ਕਿਹੜੀ ਮੁਸ਼ਕਲ ਇਹ ਇਤਨੀ, ਜਿਸ ਦੇ ਵਾਸਤੇ ਝਗੜਾ ਪਾਇਆ ਵੇ ।
ਜਾਗੇ ਸੁੱਤੇ ਨਸੀਬ 'ਦਿਲਸ਼ਾਦ' ਮੇਰੇ, ਜ਼ੇਕਰ ਜੰਗਲ ਮੇਰੇ ਹਿੱਸੇ ਆਇਆ ਵੇ ॥੧੩੯॥

ਦੇਂਦਾ ਭਰਥ ਨੂੰ ਰਾਜ ਮੈਂ ਆਪ ਹੱਥੀਂ, ਹੋਂਦਾ ਇਥੇ ਤਾਂ ਹੁਣ ਜ਼ਰੂਰ ਮਾਤਾ ।
ਦਿਲੋਂ ਦੇ ਅਸੀਸ ਤੂੰ ਖੁਸ਼ ਹੋ ਕੇ, ਲਗਾ ਹੋਣ ਮੈਂ ਤੁਸਾਂ ਥੀਂ ਦੂਰ ਮਾਤਾ ॥੧੪੦॥

ਰਖੀਂ ਦਿਲ ਦੇ ਵਿੱਚ ਨਾ ਵੱਟ ਕੋਈ, ਦੇਵੀਂ ਬਖਸ਼ ਜੋ ਹੋਇਆ ਕਸੂਰ ਮਾਤਾ ।
ਕਿਆ ਮਜਾਲ 'ਦਿਲਸ਼ਾਦ' ਜੇ ਉਜਰ ਹੋਵੇ, ਮੈਨੂੰ ਹੈ ਬਨਵਾਸ ਮਨਜ਼ੂਰ ਮਾਤਾ ॥੧੪੧॥

**ਰਾਮਚੰਦਰ ਦਾ ਪਿਤਾ ਨਾਲ ਵਚਨ—**

ਉਠੋ ਪਿਤਾ ਜੀ ਫਿਕਰ ਨੂੰ ਦੂਰ ਕਰਕੇ, ਲਈ ਸੁਣ ਸਾਰੀ ਹੁਣ ਗੱਲ ਮੈਂ ਤਾਂ ।
ਦੇ ਦਿਓ ਰਾਜ ਇਹ ਭਰਥ ਤਾਈਂ, ਬੈਠਾ ਜੰਗਲ ਦਾ ਰਾਜ ਹਾਂ ਮੱਲ ਮੈਂ ਤਾਂ ॥੧੪੨॥

ਬੋਲ ਤੁਸਾਂ ਦਾ ਝੂਠ ਨਾ ਹੋਣ ਦੇਸਾਂ, ਲੈਸਾਂ ਸਭ ਮੁਸੀਬਤਾਂ ਝੱਲ ਮੈਂ ਤਾਂ ।
ਹੋ ਕੇ ਖੁਸ਼ 'ਦਿਲਸ਼ਾਦ' ਕਰ ਦਿਓ ਰੁਖਸਤ, ਪਿਆ ਹਾਂ ਬਨ ਨੂੰ ਹੁਣ ਚਲ ਮੈਂ ਤਾਂ ॥੧੪੩॥

**ਰਾਜਾ ਦੀ ਦਸ਼ਾ**

ਸਕਦਾ ਦੇ ਜਵਾਬ ਨਹੀਂ ਕੋਈ ਅੱਗੋਂ, ਲੱਗਾ ਰੋਣ ਸੁਣ ਕੇ ਜ਼ਾਰ ਜ਼ਾਰ[1] ਰਾਜਾ ।
ਚਲ ਨੀਰ ਰਿਹਾ ਛਮ ਛਮ ਅੱਖੀਆਂ ਥੀਂ, ਹੋਇਆ ਆਨ ਸਖਤ ਲਾਚਾਰ ਰਾਜਾ ॥੧੪੪॥

ਮੁਸ਼ਕਿਲ ਪੇਸ਼ ਆਈ ਜਿੰਦ ਘਬਰਾਈ, ਨਹੀਂ ਸਕਦਾ ਜੁਦਾਈ ਸਹਾਰ ਰਾਜਾ ।
ਪਿਆ ਤੱਕੇ 'ਦਿਲਸ਼ਾਦ' ਹੈਰਾਨ ਹੋ ਕੇ, ਸਕੇ ਕਰ ਨਾ ਕੋਈ ਗੁਫਤਾਰ ਰਾਜਾ ॥੧੪੫॥

---

1. ਫੁਟ ਫੁਟ ਕੇ

**ਰਾਮ ਚੰਦਰ ਦਾ ਨਿਵੇਦਨ**

ਦਿਓ ਪਿਤਾ ਜੀ ਆਗਿਆ ਹੁਣ ਮੈਨੂੰ, ਅੱਗੇ ਆਪ ਦੇ ਮੇਰੀ ਇਹ ਅਰਜ਼ ਹੈ ਜੀ।
ਕਰਨੀ ਟੈਹਲ ਖਿਦਮਤ ਮਾਂ ਬਾਪ ਸੰਦੀ, ਹੋਂਦਾ ਪੁੱਤਰ ਦੇ ਸਿਰ ਤੇ ਕਰਜ਼ ਹੈ ਜੀ ॥੧੪੬॥
ਮਾਤਾ ਪਿਤਾ ਦੇ ਹੁਕਮ ਨੂੰ ਮਨ ਲੈਣਾ, ਇਹ ਭੀ ਪੁੱਤਰ ਦਾ ਸਮਝੋ ਫਰਜ਼ ਹੈ ਜੀ।
ਧਰਮ ਆਪ ਦਾ ਰਹੇ 'ਦਿਲਸ਼ਾਦ' ਕਾਇਮ, ਮੇਰੀ ਪਿਤਾ ਜੀ ਬਸ ਇਹ ਅਰਜ਼ ਹੈ ਜੀ ॥੧੪੭॥

**ਰਾਜਭਵਨ ਦੇ ਬਾਹਰ--**

ਬਾਹਰ ਕਈ ਹਜ਼ਾਰ ਸੀ ਲੋਕ ਜਮ੍ਹਾਂ, ਸਾਰੇ ਖੁਸ਼ੀਆਂ ਪਏ ਮਨਾਂਵਦੇ ਨੀਂ।
ਕੈਹਿੰਦੇ ਹੁਣੇ ਮਿਲ ਜਾਏਗਾ ਰਾਜ ਤਿਲਕ, ਗਾਣੇ ਖੁਸ਼ੀਆਂ ਦੇ ਲੋਕ ਪਏ ਗਾਂਵਦੇ ਨੀਂ ॥੧੪੮॥
ਰਾਮਚੰਦਰ ਦੇ ਦਰਸ਼ਨ ਕਰਨ ਕਾਰਣ, ਦੌੜ ਦੌੜ ਕੇ ਲੋਕ ਪਏ ਆਂਵਦੇ ਨੀਂ।
'ਦਿਲਸ਼ਾਦ' ਦਰਵਾਜ਼ਿਆਂ ਵਿਚ ਆਕੇ, ਝੁਕ ਝੁਕ ਕੇ ਝਾਤੀ ਪਾਂਵਦੇ ਨੀਂ ॥੧੪੯॥

**ਰਾਮਚੰਦਰ ਦਾ ਬਾਹਰ ਆਉਣਾ—**

ਹਾਲਤ ਵੇਖ ਕੇ ਬਾਪ ਦੀ ਰਾਮਚੰਦਰ, ਉੱਤੇ ਕਦਮਾਂ ਦੇ ਸੀਸ ਨਿਵਾ ਦੇਂਦੇ।
ਲਈ ਪਿਤਾ ਜੀ ਵਿਦਾ ਮੈਂ ਤੁਸਾਂ ਕੋਲੋਂ, ਇਤਨਾ ਆਖ ਹੱਥ ਪੈਰੀਂ ਲਗਾ ਦੇਂਦੇ ॥੧੫੦॥
ਨਿਕਲ ਆਏ ਕੈਕੇਈ ਦੇ ਮੈਹਲ ਵਿੱਚੋਂ, ਆਕੇ ਖਲਕਤ ਨੂੰ ਬਾਹਰ ਸੁਣਾ ਦੇਂਦੇ।
ਮੁਲਤਵੀ[1] ਹੋਇਆ ਜਸ਼ਨ[2] ਤਾਜਪੋਸ਼ੀ, ਮੂੰਹੋਂ ਬੋਲ 'ਦਿਲਸ਼ਾਦ' ਫਰਮਾ ਦੇਂਦੇ ॥੧੫੧॥

**ਰਾਮਚੰਦਰ ਦਾ ਮਾਤਾ ਕੌਸ਼ਲਿਆ ਦੇ ਪਾਸ ਜਾਣਾ—**

ਲਛਮਣ ਵਿਚ ਖੁਸ਼ੀ ਪਿਆ ਆਂਵਦਾ ਸੀ, ਮਿਲਿਆ ਰਾਹ ਦੇ ਆਨ ਵਿਚਕਾਰ ਪਿਆਰੇ।
ਜਸ਼ਨ ਤਾਜਪੋਸ਼ੀ ਦਾ ਵੇਖਣੇ ਨੂੰ, ਬਨ ਤਨ ਹੋ ਆਇਆ ਤੈਇਆਰ ਪਿਆਰੇ ॥੧੫੨॥
ਦਿੱਤੀ ਚਾਲ ਕੈਕੇਈ ਨੇ ਖੇਡ ਜਿਹੜੀ, ਨਾ ਸੀ ਇਸ ਨੂੰ ਉਸ ਦੀ ਸਾਰ[3] ਪਿਆਰੇ।
ਰਾਮਚੰਦਰ ਮਾਹਰਾਜ ਨੇ ਹੱਸ ਕੇ ਤੇ, ਲਾਇਆ ਨਾਲ ਛਾਤੀ ਕਰ ਪਿਆਰ ਪਿਆਰੇ ॥੧੫੩॥
ਚਲੇ ਗਏ ਕੌਸ਼ਲਿਆ ਦੇ ਕੋਲ ਦੋਵੇਂ, ਕੀਤੀ ਜਾ ਦੋਹਾ ਨਿਮਸਕਾਰ ਪਿਆਰੇ।
ਹੋਈ ਵੇਖ ਕੌਸ਼ਲਿਆ ਖੁਸ਼ ਦਿਲ ਤੋਂ, ਕਰਦੀ ਸ਼ੁਕਰ ਹਜ਼ਾਰ ਕਰਤਾਰ ਪਿਆਰੇ ॥੧੫੪॥
ਕੈਹਿੰਦੀ ਦੂਰ ਬਲਾਈਂ[4] ਦੁਆਈਂ ਦੇਵੇਂ, ਹੋਵੇ ਵੇਖ ਕੇ ਪਈ ਨਿਸਾਰ[5] ਪਿਆਰੇ।
ਕਿਸ ਵਕਤ ਬੇਹਸ਼ੋ ਦੱਸੋ ਤਖਤ ਉੱਤੇ, ਲੱਗੀ ਕਰਨ ਮਾਤਾ ਇਸਤਫਸਾਰ[6] ਪਿਆਰੇ ॥੧੫੫॥

---
੧. ਅੱਗੇ ਪਾਣਾ, ੨. ਉਤਸਵ, ੩. ਪਤਾ, ੪ ਮੁਸੀਬਤਾਂ, ੫. ਨਿਛਾਵਰ, ੬. ਸਵਾਲ।

ਉੱਤੇ ਸਿਰ ਦੇ ਵੇਖਸਾਂ ਤਾਜ ਜਦੋਂ, ਦੌਲਤ ਸਿਰ ਉੱਤੋਂ ਦੇਸਾਂ ਵਾਰ ਪਿਆਰੇ ।
ਬਾਹਰ ਆਈ 'ਦਿਲਸ਼ਾਦ' ਨਹੀਂ ਗੱਲ ਛਿਪਦੀ, ਜਾਂਦੀ ਹੋ ਜ਼ਾਹਿਰ ਆਖਿਰਕਾਰ ਪਿਆਰੇ ॥੧੫੬॥

**ਰਾਮ ਚੰਦਰ ਦਾ ਵਚਨ—**

ਰਾਜਤਿਲਕ ਇਹ ਤਾਂ ਮਿਲਿਆ ਭਰਥ ਤਾਈਂ, ਮੈਨੂੰ ਜੰਗਲ ਦਾ ਮਿਲਿਆ ਏ ਰਾਜ ਮਾਤਾ ।
ਜਾ ਕੇ ਕੋਲ ਕੈਕੇਈ ਦੇ ਪਿਤਾ ਮੇਰੇ, ਸੁਖਨਹਾਰ ਹੋ ਗਏ ਮੋਹਤਾਜ ਮਾਤਾ ॥੧੫੭॥
ਲਾਇਆ ਜ਼ੋਰ ਪਰ ਪੇਸ਼ ਨਾ ਗਈ ਕੋਈ, ਨਹੀਂ ਤਕਦੀਰ ਦਾ ਕੋਈ ਇਲਾਜ ਮਾਤਾ ।
ਚੌਦਹਾਂ ਸਾਲ ਮਿਆਦ 'ਦਿਲਸ਼ਾਦ' ਮਿਲੀ, ਮੇਰੀ ਹੱਥ ਭਗਵਾਨ ਦੇ ਲਾਜ ਮਾਤਾ ॥੧੫੮॥
ਲਿਖੇ ਲੇਖ ਨਸੀਬ ਦੇ ਆਹੇ ਮੇਰੇ, ਵਿੱਚ ਜੰਗਲਾਂ ਦੇ ਦੁੱਖ ਸੈਹਿਣ ਮਾਤਾ ।
ਗਿਆ ਹੋ ਤੈਇਆਰ ਬਨਵਾਸ ਨੂੰ ਮੈਂ, ਹੋਇਆ ਹੁਣ ਮੁਸ਼ਕਿਲ ਇੱਥੇ ਰੈਹਿਣ ਮਾਤਾ ॥੧੫੯॥
ਖੁਸ਼ ਹੋ ਕੇ ਆਗਿਆ ਦੇ ਮੈਂਨੂੰ, ਤਾਂ ਆਇਆਂ ਹਾਂ _ਖਮਤ ਲੈਣ ਮਾਤਾ ।
ਮੰਨਿਆ ਹੁਕਮ 'ਦਿਲਸ਼ਾਦ' ਜੇ ਬਾਪ ਦਾ ਨਾ, ਦਸ ਲੋਕ ਪਿੱਛੋਂ ਕਿਆ ਕੈਹਿਣ ਮਾਤਾ ॥੧੬੦॥

**ਕੌਸ਼ਲਿਆ ਦੀ ਦਸ਼ਾ—**

ਰਹੀ ਸੁਣਦਿਆਂ ਸਾਰ ਨਾ ਹੋਸ਼ ਕੋਈ, ਖਾ ਕੇ ਗਸ਼ ਜਮੀਨ ਤੇ ਡਿਗ ਪਈ ਏ ।
ਨਹੀਂ ਗਲ ਇਹ ਧਾਰ ਤਲਵਾਰ ਹੈਸੀ, ਵਾਂਗ ਤੀਰ ਕਲੇਜੜਾ ਚੀਰ ਗਈ ਏ ॥੧੬੧॥
ਗਈਆਂ ਖੁਸ਼ੀਆਂ ਸਾਰੀਆਂ ਭੁੱਲ ਉਸਨੂੰ, ਕੈਹਿੰਦੀ ਕਿਆ ਤੁਸਾਂ ਗਲ ਆਣ ਕਹੀ ਏ ।
ਰਹੀਆਂ ਦਿਲ ਦੀਆਂ ਵਿਚ 'ਦਿਲਸ਼ਾਦ' ਦਿਲ ਦੇ, ਹੋ ਹੈਰਾਨ ਮੂੰਹ ਪੁਤਰਦਾ ਤਕ ਰਹੀਏ ॥੧੬੨॥
ਬੈਹ ਕੇ ਕੋਲ ਮਾਹਰਾਜ ਫਿਰ ਘੁੱਟਨ ਲੱਗੇ, ਅਰਕ ਕਿਓੜਾ ਗੁਲਾਬ ਛਿੜਕਾਇਆ ਨੇਂ ।
ਗਈ ਆ ਕੌਸ਼ਲਿਆ ਨੂੰ ਹੋਸ਼ ਜੱਦੋਂ, ਸਾਰਾ ਬੈਠ ਕੇ ਹਾਲ ਸਮਝਾਇਆ ਨੇਂ ॥੧੬੩॥
ਮਾਤਾ ਖੁਸ਼ ਹੋ ਕੇ ਹੁਕਮ ਦੇ ਮੈਨੂੰ, ਹੱਥ ਜੋੜ ਕੇ ਵਾਸਤਾ ਪਾਇਆ ਨੇਂ ।
ਵਿਦਾ ਕਰ 'ਦਿਲਸ਼ਾਦ' ਅਸੀਸ ਦੇ ਕੇ, ਉੱਤੇ ਕਦਮਾਂ ਦੇ ਸੀਸ ਨਿਵਾਇਆ ਨੇਂ ॥੧੬੪॥

**ਕੌਸ਼ਲਿਆ ਦਾ ਸੰਤਾਪ—**

ਗਈ ਹੋ ਹੈਰਾਨ ਇਹ ਸੁਣ ਕੇ ਤੇ, ਕੈਹਿੰਦੀ ਕੇ ਕੀਤਾ ਮੇਰੇ ਨਾਲ ਸਾਈਆਂ ।
ਹੈ ਸੀ ਖਵਾਬ-ਖਿਆਲ ਨਾ ਕੋਈ ਮੈਨੂੰ, ਅਚਨਚੇਤ ਮੁਸੀਬਤਾਂ ਚਾ ਪਾਈਆਂ ॥੧੬੫॥
ਕਢ ਲੈ ਜਾਨ ਮੇਰੀ ਨਾ ਹੁਣ ਕਰ ਦੇਰੀ, ਪੁਤੱਰ ਟੋਰ ਕੇ ਜੀਵਨ ਕਿਸ ਤੌਰ[੧] ਮਾਈਆਂ[੨] ।
ਕੀਤਾ ਪਾਪ 'ਦਿਲਸ਼ਾਦ' ਮੈਂ ਹੈ ਕਿਹੜਾ, ਇਹ ਕੇ ਮੇਰੇ ਅਜ ਪੇਸ਼ ਆਈਆਂ ॥੧੬੬॥

---

੧. ਪਾਸੇ   ੨. ਮਾਂਵਾਂ ।

ਕੈਹਿੰਦੀ ਪੁੱਤਰ ਦਾ ਧਰਮ ਬੇਸ਼ਕ ਹੈ ਇਹ, ਹੁਕਮ ਬਾਪ ਦੇ ਨੂੰ ਕਦੀ ਮੋੜਨਾ ਨਹੀਂ ।
ਹੱਕ ਮਾਂ ਦਾ ਵੀ ਕੁਝ ਹੈ ਬੱਚਾ, ਰੋਂਦੀ ਮੈਂ ਨਿਮਾਣੀ ਨੂੰ ਛੋੜਨਾ ਨਹੀਂ ॥੧੬੭॥
ਜਿੱਥੇ ਚਲੋਗੇ ਚਲਾਂਗੀ ਨਾਲ ਮੈਂ ਭੀ, ਪਿਛੇ ਰੈਹ ਕੇ ਸੁਖ ਮੈਂ ਲੋੜਨਾ ਨਹੀਂ ।
ਲੈ ਮਨ 'ਦਿਲਸ਼ਾਦ' ਜੀ ਗਲ ਮੈਰੀ, ਮੈਨੂੰ ਦੁਖਾਂ ਦੇ ਵੈਹਣ[੧] ਵਿਚ ਵੋੜਨਾ[੨] ਨਹੀਂ ॥੧੬੮॥

**ਰਾਮਚੰਦਰ ਦਾ ਵਚਨ—**

ਬੈਹ ਕੇ ਕੋਲ ਫਿਰ ਇਹ ਸਮਝਾਨ ਲੱਗੇ, ਜਰਾ ਸੁਣ ਮੈਰੀ ਲੈ ਤੂੰ ਗਲ ਮਾਤਾ ।
ਗਏ ਪਿਤਾ ਜੀ ਵਿਰਧ ਹੁਣ ਹੋ ਮੈਰੇ, ਗਿਆ ਘਟ ਸਰੀਰ ਦਾ ਬਲ ਮਾਤਾ ॥੧੬੯॥
ਲੈਸੀ ਖਬਰ ਕੈਕੇਈ ਨਾ ਵਿਚ ਮਸਤੀ, ਬੈਹਸੀ ਭਰਥ ਜਦ ਰਾਜ ਨੂੰ ਮਲ ਮਾਤਾ ।
ਹੋਂਦਾ ਭਰਥ ਇੱਥੇ ਨਾ ਸੀ ਡਰ ਕੋਈ, ਲੈਂਦਾ ਭਾਰ ਸਿਰ ਤੇ ਓਹ ਝਲ ਮਾਤਾ ॥੧੭੦॥
ਫਿਕਰ ਪਿਤਾ ਜੀ ਦਾ ਮੈਨੂੰ ਹੈ ਭਾਰਾ, ਜਿਹਦੇ ਨਾਲ ਮੈਂ ਗਿਆ ਹਾਂ ਘੁਲ ਮਾਤਾ ।
ਮੈਂ ਭੀ ਹੋਨ ਹੁਣ ਉਨਹਾਂ ਥੀਂ ਦੂਰ ਲੱਗਾ, ਪਿਆ ਹਾਂ ਬਨਵਾਸ ਨੂੰ ਚਲ ਮਾਤਾ ॥੧੭੧॥
ਇਹ ਹੀ ਵੇਲਾ ਟੈਹਲ ਕਰਨ ਸੰਦਾ, ਜੋ ਕਰੇਗਾ ਪਾਏਗਾ ਫਲ ਮਾਤਾ ।
ਜਿਨਹਾਂ ਖਸਮ ਦੀ ਨਹੀਂ ਪਰਵਾਹ ਕੀਤੀ, ਨਾਲ ਉਨਹਾਂ ਦੇ ਤੂੰ ਨਾ ਰਲ ਮਾਤਾ ॥੧੭੨॥
ਪਤੀ-ਵਰਤ ਜੈਹਿਆ ਨਹੀਂ ਧਰਮ ਕੋਈ, ਤਪ ਤੇ ਜਪ ਸਾਰੇ ਨਿਸਫਲ ਮਾਤਾ ।
ਇਸੇ ਧਰਮ ਡਰਾਏ ਨੀਂ ਲੋਕ ਤਿਨੇਂ, ਜਾਵੇ ਜ਼ਮੀਨ ਆਸਮਾਨ ਭੀ ਹਲ ਮਾਤਾ ॥੧੭੩॥
ਕਰਦਾ ਇਹੋ ਸਹਾਇਤਾ ਅੰਤ ਵੇਲੇ, ਜਦ ਜਾਂਵਦੀ ਜਾਨ ਨਿਕਲ ਮਾਤਾ ।
ਤੇਰੇ ਵਾਸਤੇ ਈਸ਼ਵਰ-ਰੂਪ ਹੈਵਨ, ਕਰਕੇ ਟੈਹਲ ਕਰ ਜਨਮ ਸਫਲ ਮਾਤਾ ॥੧੭੪॥
ਚੌਹਦਾਂ ਬਰਸ ਮੈਰੇ ਏਵੇਂ ਗੁਜ਼ਰ ਜਾਸਨ, ਜਿਵੇਂ ਗੁਜ਼ਰ ਜਾਂਦੇ ਚੌਹਦਾਂ ਪਲ ਮਾਤਾ ।
ਨਹੀਂ ਪਰਵਾਹ ਬਨਵਾਸ ਵਿੱਚ ਕੋਈ ਮੈਨੂੰ, ਮੈਰੇ ਵਾਸਤੇ ਨਾ ਪਈ ਗਲ[੩] ਮਾਤਾ ॥੧੭੫॥
ਸੇਵਾ ਪਤੀ ਦੀ ਧਰਮ ਹੈ ਇਸਤਰੀ ਦਾ, ਨਿਕਲ ਬਾਹਰ ਨਾ ਧਰਮ ਥੀਂ ਢਲ ਮਾਤਾ ।
ਮੋਹ ਮਾਇਆ ਤਿਆਗ 'ਦਿਲਸ਼ਾਦ' ਦਿਲੋਂ, ਸਮਝ ਹੈ ਦੁਨੀਆਂ ਸਾਰੀ ਛਲ ਮਾਤਾ ॥੧੭੬॥

**ਗਿਆਨ ਦਾ ਪ੍ਰਭਾਵ—**

ਲਿਆ ਦਿਲ ਨੂੰ ਪਕੜ ਉਪਦੇਸ਼ ਜਾ ਕੇ, ਗਏ ਖਿਆਲ ਬਦਲ ਕੁਝ ਪਲ ਅੰਦਰ ।
ਗਿਆ ਹੋ ਗਿਆਨ ਪੈਹਿਚਾਨ ਹੋਈ, ਹੋਈ ਵਾਕਫੀ ਰਾਜ਼ੇ[੪] ਅਸਲ ਅੰਦਰ ॥੧੭੭॥

---

੧. ਬਹਾਵ ੨. ਡੁਬੋਣ ੩. ਘੁਲਣਾ ੪. ਰਹਸ ।

ਪਾਣੀ ਸ਼ਾਂਤੀ ਦਾ ਗਿਆ ਪੈ ਉੱਤੇ, ਰਹੀ ਆਹੀ ਜਿਹੜੀ ਅੱਗ ਬਲ ਅੰਦਰ ।
ਰੋਕ ਟੋਕ 'ਦਿਲਸ਼ਾਦ' ਸਭ ਦੂਰ ਕੀਤੀ, ਪਾਇਆ ਵਲ ਨਾ ਕੋਈ ਫਿਰ ਗਲ ਅੰਦਰ ॥੧੭੮॥

**ਕੌਸ਼ਲਿਆ ਦਾ ਵਚਨ –**

ਲੱਗੀ ਕੈਹਿਣ ਕੌਸ਼ਲਿਆ ਸੁਣੋਂ ਮੈਥੋਂ, ਹੋ ਬਨਵਾਸ ਨੂੰ ਆਏ ਤੈਇਆਰ ਤੁਸੀਂ ।
ਮੈਂ ਰੋਕਿਆਂ ਰੁਕਣਾ ਨਹੀਂ ਤੁਸਾਂ, ਕਰਨਹਾਰ ਹਰ ਕਾਰ ਮੁਖਤਾਰ ਤੁਸੀਂ ॥੧੭੯॥
ਰਖੋ ਨਾਮ ਜਿੰਦਾ ਵਿਚ ਸੰਸਾਰ ਅੰਦਰ, ਲਾਹੋ ਬਾਪ ਦੇ ਸਿਰੋਂ ਉਧਾਰ ਤੁਸੀਂ ।
ਮੈਰੇ ਫਿਕਰ 'ਦਿਲਸ਼ਾਦ' ਹੋਏ ਦੂਰ ਸਾਰੇ, ਬੇਸ਼ਕ ਜਾਓ ਬਨਵਾਸ ਸੁਧਾਰ ਤੁਸੀਂ ॥੧੮੦॥
ਤਸੱਲੀ ਸੀਤਾ ਦੀ ਕਰੋ ਹੁਣ ਜਾ ਤੁਸੀਂ, ਪਿੱਛੋਂ ਤੁਸਾਂ ਦੇ ਓਹ ਘਬਰਾਏ ਨਾਹੀਂ ।
ਰਹੇ ਹਸਦੀ ਖੇਡਦੀ ਵਿਚ ਮੈਹਿਲਾਂ, ਜਰਾ ਫਿਕਰ ਕਦੀ ਦਿਲ ਤੇ ਲਾਏ ਨਾਹੀਂ ॥੧੮੧॥
ਸੁਫਨੇ ਵਾਂਗ ਲੰਘ ਜਾਣਗੇ ਬਰਸ ਚੌਦਹਾਂ, ਮੈਂਨੂੰ ਰੋ ਰੋ ਕੇ ਪਈ ਰੁਵਾਏ ਨਾਹੀਂ ।
ਘਰ ਆਪਣੇ ਰਹੇ 'ਦਿਲਸ਼ਾਦ' ਬੈਠੀ, ਹੋ ਉਦਾਸ ਘਰ ਬਾਪ ਦੇ ਜਾਏ ਨਾਹੀਂ ॥੧੮੨॥

**ਰਾਮਚੰਦਰ ਦਾ ਸੀਤਾ ਦੇ ਪਾਸ ਜਾਣਾ –**

ਰੁਖਸਤ ਲੈ ਕੌਸ਼ਲਿਆ ਮਾਈ ਕੋਲੋਂ, ਦਿੱਤਾ ਕਦਮਾਂ ਤੇ ਸੀਸ ਨਿਵਾ ਪਿਆਰੇ ।
ਦੇ ਕੇ ਥਾਪਨਾ[1] ਦਿੱਤੀ ਅਸੀਸ ਮਾਤਾ, ਦੁਸ਼ਮਨ ਹੋਣ ਤੇਰੇ ਜ਼ੇਰਪਾ ਪਿਆਰੇ ॥੧੮੩॥
ਰਹਵੇਂ ਖੁਸ਼ ਖੁਰਸੰਦ[2] ਹਮੇਸ਼ ਬੱਚਾ, ਹੋਵੇ ਦਿਲ ਦੀ ਪੂਰੀ ਮੁੱਦਾ ਪਿਆਰੇ ।
ਸਾਂਈਂ ਸੱਚਾ ਤੇਰਾ ਨਿਗਾਹਵਾਨ ਹੋਸੀ, ਕਿਧਰੇ ਹੋਵਸੀ ਨਾ ਅਟਕਾ ਪਿਆਰੇ ॥੧੮੪॥
ਲੈ ਕੇ ਆਗਿਆ ਮੈਹਿਲ ਥੀਂ ਬਾਹਰ ਨਿਕਲੇ, ਮਾਤਾ ਦੇਂਵਦੀ ਰਹੀ ਦੁਆ ਪਿਆਰੇ ।
ਲਛਮਨ ਭਾਈ ਨੂੰ ਲੈ ਕੇ ਨਾਲ ਆਪਣੇ, ਪੌਂਹਤੇ ਕੋਲ ਸੀਤਾ ਦੇ ਜਾ ਪਿਆਰੇ ॥੧੮੫॥
ਖੁਸ਼ੀ ਰਾਜ ਤਿਲਕ ਦੇ ਵਿਚ ਸੀਤਾ, ਗੀਤ ਖੁਸ਼ੀ ਦੇ ਰਹੀ ਸੀ ਗਾ ਪਿਆਰੇ ।
ਵੇਦ ਪਾਠੀ ਪੰਡਿਤ ਪਏ ਕਰਨ ਪੂਜਾ, ਕਈ ਰਹੇ ਨੀਂ ਹਵਨ ਕਰਵਾ ਪਿਆਰੇ ॥੧੮੬॥
ਹੋਇਆ ਜੋ ਕੈਕੇਈ ਦੇ ਮੈਹਿਲ ਅੰਦਰ, ਉਸ ਦੀ ਇਸ ਨੂੰ ਖਬਰ ਨਹੀਂ ਕਾ[3] ਪਿਆਰੇ ।
ਰਾਮਚੰਦਰ ਮਾਹਰਾਜ ਨੂੰ ਵੇਖ ਕੇ ਤੇ, ਲੱਗੀ ਪੁੱਛਣ ਸੀਤਾ ਮੁਸਕਰਾ ਪਿਆਰੇ ॥੧੮੭॥

---

੧. ਥਾਪੀ ੨. ਖੁਸ਼ ੩. ਕੋਈ ।

ਤਾਜਪੋਸ਼ੀ ਦਾ ਵਕਤ ਗੁਜ਼ਸ਼ਤ[1] ਹੋਇਆ, ਦਿੱਤੀ ਦੇਰ ਇਤਨੀ ਕਾਹਨੂੰ ਲਾ ਪਿਆਰੇ।
ਵਾਜੇ ਵਜਦੇ ਖੁਸ਼ੀ ਦੇ ਸੁਣੇਂ ਨਾਹੀਂ, ਨਾਹੀਂ ਤੋਪ ਦੀ ਸੁਣੀਂ ਸਦਾ[2] ਪਿਆਰੇ ॥੧੮੮॥
ਲੈ ਕੇ ਰਾਜਤਿਲਕ ਜੇ ਹੁਣ ਆਏ ਤੁਸੀਂ, ਰਖਿਆ ਤਾਜ਼ ਫਿਰ ਕਿੱਥੇ ਛਿਪਾ ਪਿਆਰੇ।
ਮੈਂ ਤਾਂ ਰਾਹ ਚਰੋਕਣਾ ਤਕ ਰਹੀ ਆਂ, ਰਿਹਾ ਦਿਲ ਮੇਰਾ ਘਬਰਾ ਪਿਆਰੇ ॥੧੮੯॥
ਦਿਸੇ ਹੋਰ ਦਾ ਹੋਰ ਕੁਝ ਰੰਗ ਮੈਨੂੰ, ਦੱਸੋ ਕੇ ਹੋਇਆ ਉੱਥੇ ਜਾ ਪਿਆਰੇ।
'ਦਿਲਸ਼ਾਦ' ਜੋ ਕਰਕੇ ਆਏ ਤੁਸੀਂ, ਸੱਚੋ ਸੱਚ ਓਹ ਦਿਓ ਸੁਣਾ ਪਿਆਰੇ ॥੧੯੦॥

**ਰਾਮਚੰਦਰ ਜੀ ਦਾ ਵਚਨ—**

ਲਈ ਸੀਤਾ ਦੀ ਗਲ ਜਦ ਸੁਣ ਸਾਰੀ, ਬੈਹ ਕੇ ਕੋਲ ਫਿਰ ਹਾਲ ਸਮਝਾਨ ਲੱਗੇ।
ਮਿਲਿਆ ਭਰਥ ਨੂੰ ਰਾਜ ਅਜੁਧਿਆ ਦਾ, ਅਸੀਂ ਜੰਗਲਾਂ ਦੇ ਵਿਚ ਜਾਨ ਲੱਗੇ ॥੧੯੧॥
ਚੌਦਹਾਂ ਬਰਸ ਕਰਨੀ ਸੈਰ ਜੰਗਲਾਂ ਦੀ, ਹੋਇਆ ਹੁਕਮ ਇਹ ਮੈਨੂੰ ਸੁਣਾਨ ਲੱਗੇ।
ਗੁਲਸ਼ਨ ਛੋੜ 'ਦਿਲਸ਼ਾਦ' ਉੜ ਚਲੇ ਪੰਛੀ, ਵਿੱਚੋਂ ਬਾਗ ਦੇ ਮਾਲੀ ਉੜਾਨ ਲੱਗੇ ॥੧੯੨॥

**ਸੀਤਾ ਦਾ ਵਚਨ—**

ਸੀਤਾ ਹੋ ਹੈਰਾਨ ਫਿਰ ਕੈਹਿਣ ਲੱਗੀ, ਮਾਹਰਾਜ ਇਹ ਕੀ ਫਰਮਾਇਆ ਏ।
ਚੌਦਹਾਂ ਬਰਸ ਕੈਸੇ ਜੰਗਲ ਸੈਰ ਕੈਸੀ, ਮੇਰੀ ਸਮਝ ਵਿਚ ਕੁਝ ਨਾ ਆਇਆ ਏ ॥੧੯੩॥
ਮੈਨੂੰ ਖੋਲ ਕੇ ਦਸ ਦਿਓ ਹਾਲ ਸਾਰਾ, ਮੇਰਾ ਸੁਣ ਕੇ ਦਿਲ ਘਬਰਾਇਆ ਏ।
ਦਿਓ ਸਾਫ ਸੁਣਾ 'ਦਿਲਸ਼ਾਦ' ਮੈਨੂੰ, ਹੱਥ ਜੋੜ ਕੇ ਵਾਸਤਾ ਪਾਇਆ ਏ ॥੧੯੪॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਜੀ ਹਾਲ ਸਾਰਾ, ਬੈਹ ਕੇ ਸੀਤਾ ਨੂੰ ਸਮਝਾਂਵਦੇ ਨੀਂ।
ਗਿਆ ਰਾਜ ਇਹ ਭਰਥ ਨੂੰ ਮਿਲ ਸਾਰਾ, ਮਿਲਿਆ ਮੈਨੂੰ ਬਨਵਾਸ ਸੁਨਾਂਵਦੇ ਨੀਂ ॥੧੯੫॥
ਲਿਖੇ ਲੇਖ ਨਸੀਬ ਦੇ ਨਹੀਂ ਮਿਟਦੇ, ਸਮਝ ਪੇਸ਼ ਜ਼ਰੂਰ ਓਹ ਆਂਵਦੇ ਨੀਂ।
ਚੌਦਹਾਂ ਬਰਸ ਬਨਵਾਸ ਦੇ ਵਿਚ ਰੈਹਿਣਾ, ਮੂੰਹੋਂ ਬੋਲ 'ਦਿਲਸ਼ਾਦ' ਫਰਮਾਂਵਦੇ ਨੀਂ ॥੧੯੬॥
ਅਚਨ-ਚੇਤ ਗਿਆ ਰੰਗ ਬਦਲ ਸਾਰਾ, ਨਾ ਸੀ ਕੋਈ ਮੈਨੂੰ ਖਬਰ ਸਾਰ ਰਾਣੀ।
ਪਿਤਾ ਜੀ ਨੇ ਨਾਲ ਕੈਕੇਈ ਮਾਤਾ, ਕਿਸੇ ਰੋਜ ਕੀਤਾ ਇਕਰਾਰ ਰਾਣੀ ॥੧੯੭॥
ਮੰਗੇਂ ਜੋ ਮੈਥੋਂ ਦੇਸਾਂ ਓਹੀ ਤੈਨੂੰ, ਕਰਸਾਂ ਕਦੀ ਨਾ ਜਰਾ ਇਨਕਾਰ ਰਾਣੀ।
ਅਜ ਰਾਜਤਿਲਕ ਦੀ ਖਬਰ ਸੁਣ ਕੇ, ਦਿੱਤਾ ਉਸ ਪਾਖੰਡ ਖਿਲਾਰ ਰਾਣੀ ॥੧੯੮॥

---

੧. ਗੁਜ਼ਰ ਗਿਆ ੨. ਆਵਾਜ਼।

ਕਰ ਚਾਕ[1] ਪੋਸ਼ਾਕ ਸਿਰ ਖਾਕ ਪਾਈ, ਦਿੱਤਾ ਹਾਰ ਸ਼ਿੰਗਾਰ ਉਤਾਰ ਰਾਣੀ।
ਪਿਤਾ ਜੀ ਨੂੰ ਹੋਈ ਇਹ ਖਬਰ ਜਦੋਂ, ਆਕੇ ਪੁੱਛਣ ਲੱਗੇ ਨਾਲ ਪਿਆਰ ਰਾਣੀ ॥੧੯੯॥
ਬੋਲੀ ਨਹੀਂ ਬੁਲਾਇਆਂ ਓਹ ਅੱਗੋਂ, ਬੈਠੀ ਬਣ ਕੈਕੇਈ ਬੀਮਾਰ ਰਾਣੀ।
ਆ ਗਏ ਮਕਰ-ਫਰੇਬ ਵਿਚ ਪਿਤਾ ਮੇਰੇ, ਕਰ ਇਕਰਾਰ ਦਿੱਤਾ ਦੂਜੀ ਵਾਰ ਰਾਣੀ ॥੨੦੦॥
ਦਿਓ ਭਰਥ ਨੂੰ ਰਾਜ ਫਿਰ ਕੈਹਿਣ ਲੱਗੀ, ਲਵਾਂ ਮੈਂ ਬਨਵਾਸ ਨੂੰ ਧਾਰ ਰਾਣੀ।
ਇਹ ਦੋ ਬੋਲ ਕੈਕੇਈ ਦੇ ਸੁਣ ਕੇ ਤੇ, ਡਿੱਗੇ ਪਿਤਾ ਜੀ ਮੂੰਹ ਦੇ ਭਾਰ ਰਾਣੀ ॥੨੦੧॥
ਮੈਨੂੰ ਬੋਲ ਕੇ ਕੁਝ ਨਹੀਂ ਕੈਹ ਸਕੇ, ਲੱਗੇ ਵੇਖ ਰੋਵਨ ਜ਼ਾਰੋ-ਜ਼ਾਰ ਰਾਣੀ।
ਜਾਣਾ ਪਿਆ ਬਨਵਾਸ ਜ਼ਰੂਰ ਮੈਨੂੰ, ਰਾਜ ਭਾਗ ਹੁਣ ਨਹੀਂ ਦਰਕਾਰ ਰਾਣੀ ॥੨੦੨॥
ਬੋਲ ਬਾਪ ਦਾ ਝੂਠ ਨਾ ਹੋਣ ਦੇਵਾਂ, ਭਾਵੇਂ ਸਖਤੀਆਂ ਹੋਣ ਹਜ਼ਾਰ ਰਾਣੀ।
ਜਿਸ ਹੁਕਮ ਮਾਂ ਬਾਪ ਦਾ ਨਹੀਂ ਮੰਨਿਆ, ਹੋਂਦਾ ਓਹ ਹਮੇਸ਼ ਖ਼ਵਾਰ[2] ਰਾਣੀ ॥੨੦੩॥
ਜੇ ਹੁਣ ਮੈਂ ਬਨਵਾਸ ਨੂੰ ਨਾ ਜਾਵਾਂ, ਰੈਹਸੀ ਪਿਤਾ ਦੇ ਸਿਰ ਉਧਾਰ ਰਾਣੀ।
ਨਾਲੇ ਝੂਠੀ ਜਵਾਨ ਵੀ ਹੋ ਜਾਸੀ, ਗਏ ਸੁਖਨ ਆਪਣਾ ਜਦ ਕੇ ਹਾਰ ਰਾਣੀ ॥੨੦੪॥
ਤੂੰ ਹੁਣ ਰੈਹ ਇੱਥੇ ਪਿੱਛੇ ਘਰ ਅੰਦਰ, ਨਾਲ ਸਬਰ ਦੇ ਕਰ ਕਰਾਰ[3] ਰਾਣੀ।
ਵਿਚ ਬਨਵਾਸ ਪਰਵਾਹ ਨਹੀਂ ਕੋਈ ਮੈਨੂੰ, ਅਤੇ ਨਹੀਂ ਮੈਨੂੰ ਕੋਈ ਆਰ[4] ਰਾਣੀ ॥੨੦੫॥
ਚੌਦਹਾਂ ਬਰਸ਼ ਗੁਜ਼ਾਰ ਕੇ ਆ ਜਾਸਾਂ, ਵੇਖ ਲਵੇਗਾ ਸਭ ਸੰਸਾਰ ਰਾਣੀ।
ਰੁਖਸਤ ਦੇ 'ਦਿਲਸ਼ਾਦ' ਤੂੰ ਖੁਸ਼ ਹੋ ਕੇ, ਮੈਂ ਤਾਂ ਚਲਣ ਨੂੰ ਹਾਂ ਤੈਇਆਰ ਰਾਣੀ ॥੨੦੬॥

**ਸੀਤਾ ਦਾ ਨਿਵੇਦਨ—**

ਲੱਗੀ ਕੈਹਿਣ ਸੀਤਾ ਅੱਗੋਂ ਰੋ ਕੇ ਤੇ, ਮੇਰੇ ਨਾਲ ਇਹ ਜ਼ੁਲਮ ਕਮਾਓ ਨਾਹੀਂ।
ਤੁਸਾਂ ਬਾਝ ਮਾਹਰਾਜ ਨਾ ਰੈਹ ਸੱਕਾਂ, ਵਿਛੋੜਾ ਇਹ ਮੈਨੂੰ ਤੁਸੀਂ ਪਾਓ ਨਾਹੀਂ ॥੨੦੭॥
ਬਾਲੀ[5] ਆਪ ਦੇ ਬਾਜ ਹੈ ਕੌਣ ਮੇਰਾ, ਮੈਨੂੰ ਛਡ ਅਕਲਿਆਂ ਜਾਓ ਨਾਹੀਂ।
ਉੱਤੇ ਕਰਤਾ[6] ਤੇ ਹੇਠ 'ਦਿਲਸ਼ਾਦ' ਭਰਤਾ[7], ਪਏ ਹੋਰ ਦੀ ਹੋਰ ਸੁਣਾਓ ਨਾਹੀਂ ॥੨੦੮॥

**ਰਾਮਚੰਦਰ ਦਾ ਵਚਨ—**

ਨਹੀਂ ਖਬਰ ਤੈਨੂੰ ਨਾ ਕਰ ਜਿਦ ਇਤਨੀ, ਹੋਂਦੇ ਵਿਚ ਬਨਵਾਸ ਦੇ ਦੁਖ ਸੀਤਾ।
ਨਹੀਂ ਖਬਰ ... 
ਖਾਨਾ ਮਿਲੇ ਨਾ ਵਕਤ ਸਿਰ ਖਾਵਣੇ ਨੂੰ, ਸਖਤ ਆਨ ਸਤਾਂਵਦੀ ਭੁਖ ਸੀਤਾ ॥੨੦੯॥

---

੧. ਪਾੜ ੨. ਖਰਾਬ ੩. ਧੀਰਜ ੪. ਸ਼ਕ ੫. ਰਖਿਆ ਕਰਨ ਵਾਲਾ ੬. ਈਸ਼ਵਰ ੭. ਪਤੀ।

ਹੋਂਦੇ ਸ਼ੇਰ ਚਿਤਰੇ ਵਿਚ ਜੰਗਲਾਂ ਦੇ, ਨਾਲੇ ਦਿੱਸਣ ਡਰਾਵਣੇ ਰੁੱਖ ਸੀਤਾ।
ਦਿਸੇ ਨਾ ਬਸਤੀ ਕਦੀ ਖਵਾਬ ਅੰਦਰ, ਆਵੇ ਨਜ਼ਰ ਨਾ ਕੋਈ ਮਨੁਖ ਸੀਤਾ ॥੨੧੦॥

ਕਰ ਕੇ ਸਬਰ ਗੁਜ਼ਾਰ ਲੈ ਦਿਨ ਇੱਥੇ, ਸੁਣ ਕੇ ਖਬਰ ਬਨਵਾਸ ਨਾ ਝੁੱਖ[੧] ਸੀਤਾ।
ਹੋਸੇਂ ਦੁਖੀ 'ਦਿਲਸ਼ਾਦ' ਤੂੰ ਨਾਲ ਜਾ ਕੇ, ਇੱਥੇ ਰਹੇਂਗੀ ਪਾਏਂਗੀ ਸੁਖ ਸੀਤਾ ॥੨੧੧॥

**ਸੀਤਾ ਦਾ ਵਚਨ—**

ਸੁਣ ਜਵਾਬ ਬੇਤਾਵ[੨] ਹੋ ਗਈ ਸੀਤਾ, ਕੈਹਿੰਦੀ ਕਿਆ ਮਾਹਰਾਜ ਫਰਮਾ ਰਹੇ ਓ।
ਚੌਦਹਾਂ ਪਲ ਵੀ ਗੁਜ਼ਰਨੇ ਹੈਨ ਔਖੇ, ਇਹ ਤਾਂ ਚੌਦਹਾਂ ਬਰਸ ਸੁਣਾ ਰਹੇ ਓ ॥੨੧੨॥

ਛੋੜ ਸੁਖ ਮੈਂ ਦੁਖ ਮਨਜ਼ੂਰ ਕਰਸਾਂ, ਮੈਨੂੰ ਕਿਉਂ ਪਰ ਤੁਸੀਂ ਡਰਾ ਰਹੇ ਓ।
ਰੱਖੋ ਕਦਮਾਂ ਦੇ ਵਿਚ 'ਦਿਲਸ਼ਾਦ' ਮੈਨੂੰ, ਝੂਠੇ ਬਾਗ ਕਿਉਂ ਸਬਜ਼ ਦਿਖਲਾ ਰਹੇ ਓ ॥੨੧੩॥

ਇਹ ਤਾਂ ਲੇਖ ਨਸੀਬ ਦਾ ਜਾਪਦਾ ਜੀ, ਕੈਹਿਣਾ ਸੱਚ ਬੇਸ਼ਕ ਹੈ ਆਪ ਦਾ ਜੀ।
ਮੰਨਿਆ ਹੁਕਮ ਤੁਸਾਂ ਇਹ ਬਾਪ ਦਾ ਜੀ, ਛੋੜ ਰਾਜ ਬਨਵਾਸ ਨੂੰ ਧਾਰਿਆ ਵੇ।
ਮਾਤਾ ਆਖਿਆ ਮੈਨੂੰ ਸੁਣਾ ਕੇ ਤੇ, ਜਦੋਂ ਟੋਰਿਆ ਸੀ ਡੋਲੀ ਪਾ ਕੇ ਤੇ।
ਟੈਹਲ ਪਤੀ ਦੀ ਕਰੀਂ ਦਿਲ ਲਾ ਕੇ ਤੇ, ਬਾਰਮਬਾਰ ਉਸ ਇਹੋ ਪੁਕਾਰਿਆ ਵੇ ॥੨੧੪॥
ਕਿਹਾ ਮਾਂ ਦਾ ਮਨਣਾ ਜ਼ਰੂਰ ਮੈਂ ਭੀ, ਰੈਹਿਣਾ ਕਦੀ ਨਹੀਂ ਤੁਸਾਂ ਥੀਂ ਦੂਰ ਮੈਂ ਭੀ।
ਚਲਸਾਂ ਨਾਲ ਜ਼ਰੂਰ ਹਜ਼ੂਰ ਮੈਂ ਭੀ, ਹੱਥ ਜੋੜ ਕੇ ਵਾਸਤਾ ਡਾਰਿਆ[੩] ਵੇ।
ਮੈਨੂੰ ਤੁਸੀਂ 'ਦਿਲਸ਼ਾਦ' ਕਿਉਂ ਰੋਕ ਰਹੇ ਓ, ਸਿਧੇ ਸਾਫ ਜਵਾਬ ਕਿਉਂ ਠੋਕ ਰਹੇ ਓ।
ਖਿਆਲ ਵਿੱਚ ਦਿਲ ਦੇ ਕਿਹੜੇ ਝੋਕ ਰਹੇ ਹੋ, ਨਹੀਂ ਖਬਰ ਕੇ ਤੁਸਾਂ ਵਿਚਾਰਿਆ ਵੇ ॥੨੧੫॥

ਤੁਸੀਂ ਛੋੜ ਕੇ ਜੇ ਚਲੇ ਗਏ ਮੈਨੂੰ, ਤਾਂ ਫਿਰ ਮੈਂ ਸਰੀਰ ਇਹ ਛੋੜ ਜਾਸਾਂ।
ਚੜਸੀ ਗਮਾਂ ਦਾ ਜਦ ਤੂਫਾਨ ਸਿਰ ਤੇ, ਕਿਸ਼ਤੀ ਜਿੰਦਗੀ ਦੀ ਉਸ ਵਿਚ ਵੋੜ ਜਾਸਾਂ ॥੨੧੬॥

ਆ ਕੇ ਦੇਖਸੋਂ ਤੁਸੀਂ ਨਾ ਫਿਰ ਮੈਨੂੰ, ਰਿਸ਼ਤਾ ਇਸ ਜਹਾਨ ਦਾ ਤਰੋੜ ਜਾਸਾਂ।
ਪਤੀ ਬਰਤ 'ਦਿਲਸ਼ਾਦ' ਨਾ ਕੋਈ ਹੋਵੇ, ਸਭਨਾਂ ਔਰਤਾਂ ਨੂੰ ਮੈਂ ਹੋੜ[੪] ਜਾਸਾਂ ॥੨੧੭॥

**ਕਵੀ ਦਾ ਵਚਨ —**

ਰਾਮਚੰਦਰ ਮਾਹਰਾਜ ਦੇ ਕਦਮਾਂ ਤੇ, ਸੀਤਾ ਹੋ ਬੇਹੋਸ਼ ਫਿਰ ਡਿਗ ਪਈ ਏ।
ਹੋਈ ਗਸ਼ ਤਾਰੀ ਵਿੱਚ ਬੇਕਰਾਰੀ[੫], ਸਮਝੋ ਹੋਸ਼ ਹਵਾਸ ਨਾ ਕੋਈ ਰਹੀ ਏ ॥੨੧੮॥

---

੧. ਦੁਖ ਮਨਾਂਣਾ ੨. ਦੁਖੀ ੩. ਪਾਇਆ ੪. ਰੋਕ ੫. ਦੁਖ

ਛਮ-ਛਮ ਅਖੀਆਂ ਥੀਂ ਚਲ ਨੀਰ ਰਿਹਾ, ਨਾਲ ਹੰਜੁਆਂ ਦੇ ਕੁੜਤੀ[1] ਸਿਜ[2] ਗਈ ਏ ।
ਤੁਸਾਂ ਬਾਝ 'ਦਿਲਸ਼ਾਦ' ਹੈ ਕੌਣ ਮੈਰਾ, ਮੂੰਹੋਂ ਬੋਲ ਕੇ ਜਰਾ ਮਾਹਰਾਜ ਕਹੀ ਏ ।।੨੧੯।।

**ਰਾਮ ਚੰਦਰ ਦਾ ਵਚਨ—**

ਗਈ ਹੋ ਤਾਸੀਰ[3] ਜ਼ਰੂਰ ਦਿਲ ਨੂੰ, ਕੈਹਿੰਦੇ ਉਠ ਕੇ ਬੈਠ ਪਿਆਰੀਏ ਨੀਂ ।
ਜੋ ਤੂੰ ਕਹੇਂਗੀ ਹੈ ਮਨਜ਼ੂਰ ਓਹੀ, ਮੂੰਹੋਂ ਬੋਲ ਹੁਣ ਜਨਕਦੁਲਾਰੀਏ ਨੀਂ ।।੨੨੦।।
ਉਠ ਚਲ ਤੈਇਆਰ ਹੋ ਨਾਲ ਮੈਰੇ, ਰਲ ਕੇ ਦੋਵੇਂ ਬਨਵਾਸ ਨੂੰ ਧਾਰੀਏ ਨੀਂ ।
ਪਾਇਏ ਕਫਨੀਆਂ[4] ਗਲ ਵਿੱਚ 'ਦਿਲਸ਼ਾਦਾ', ਸ਼ਾਹੀ ਕਪੜੇ ਚਾ ਉਤਾਰੀਏ ਨੀਂ ।।੨੨੧।।

**ਸੀਤਾ ਦੀ ਤਿਆਰੀ —**

ਪਿਆ ਇਹ ਆਵਾਜ਼ ਜਦ ਵਿਚ ਕੰਨ ਦੇ, ਬੈਠੀ ਉਠ ਸੀਤਾ ਖਬਰਦਾਰ ਹੋਈ ।
ਰਾਮਚੰਦਰ ਦੇ ਨਾਲ ਬਨਵਾਸ ਕਾਰਣ, ਵੇਖੋ ਆਪਣੇ ਆਪ ਤੈਇਆਰ ਹੋਈ ।।੨੨੨।।
ਲਿਆ ਸਮਝ ਈਸ਼ਵਰ ਪਤੀ ਆਪਣੇ ਨੂੰ, ਉੱਤੇ ਉਸ ਦੇ ਜਾਨਨਿਸਾਰ[5] ਹੋਈ ।
ਜਾਣ ਬੁਝ ਕੇ ਦੁੱਖਾਂ ਵਿੱਚ ਪੈਣ ਲੱਗੀ, ਨਹੀਂ ਸੁਖ ਦੀ ਓਹ ਰਵਾਦਾਰ[6] ਹੋਈ ।।੨੨੩।।
ਟੈਹਲ ਕਰਨ ਕਾਰਣ ਲਗੀ ਨਾਲ ਚਲਣੇ, ਘਰ ਵਾਰ ਕੋਲੋਂ ਅਵਾਜ਼ਾਰ ਹੋਈ ।
ਦੁਖ ਸੁਖ ਨੂੰ ਸਮਝਿਆ ਨਾਲ ਖਾਵੰਦ[7], ਦਿਲ ਵਿੱਚ ਹੋਰ ਨਾ ਕੋਈ ਵਿਚਾਰ ਹੋਈ ।।੨੨੪।।
ਪਤੀਵਰਤ ਧਰਮ ਨੂੰ ਪਾਲ ਕੇ ਤੇ, ਵਿੱਚ ਦੁਨੀਆਂ ਦੇ ਓਹ ਨਾਮਵਾਰ ਹੋਈ ।
ਓਹੀ ਇਸਤਰੀ ਜਾਨ 'ਦਿਲਸ਼ਾਦ' ਚੰਗੀ, ਜਿਹੜੀ ਵਿੱਚ ਦੁਖ ਦੇ ਮਦਦਗਾਰ ਹੋਈ ।।੨੨੫।।

**ਲਛਮਣ ਦਾ ਨਿਵੇਦਨ**

ਲਿਆ ਸੁਣ ਲਛਮਣ ਜਦ ਇਹ ਹਾਲ ਸਾਰਾ, ਵਿੱਚ ਦਿਲ ਦੇ ਹੋਣ ਹੈਰਾਨ ਲੱਗਾ ।
ਹੈਸੀ ਹੋਵਣਾ ਕੇ ਤੇ ਹੋਇਆ ਕੇ, ਇਹ ਰੱਬ ਦੇ ਰੰਗ ਦਿਖਲਾਨ ਲੱਗਾ ।।੨੨੬।।
ਨਹੀਂ ਖਬਰ ਕੇ ਪਿਤਾ ਜੀ ਸੋਚ ਬੈਠੇ, ਡੋਰ-ਭੋਰ[8] ਹੋ ਕਰਨ ਅਰਮਾਨ ਲੱਗਾ ।
ਕਦਮਾਂ ਵਿੱਚ 'ਦਿਲਸ਼ਾਦ' ਫਿਰ ਡਿਗ ਕੇ ਤੇ, ਹੱਥ ਜੋੜ ਕੇ ਇਹ ਸੁਣਾਨ ਲੱਗਾ ।।੨੨੭।।
ਹੁਕਮ ਜਾਇਜ਼ ਨੂੰ ਮਨਣਾ ਫਰਜ ਸਾਡਾ, ਤੇ ਨਾਜਾਇਜ਼ ਨਹੀਂ ਮਨਣਾ ਰੱਵਾ[9] ਹੈ ਜੀ ।
ਹੁਕਮ ਜਾਇਜ਼ ਨੂੰ ਮਨਣਾ ਫਰਜ ਸਾਡਾ, ਤੇ ਨਾਜਾਇਜ਼ ਨਹੀਂ ਮਨਣਾ ਰੱਵਾ[9] ਹੈ ਜੀ ।
ਹੋਈ ਪਿਤਾ ਜੀ ਉਮਰ ਅਖੀਰ ਆ ਕੇ, ਹੋਸ਼ ਉਹਨਾਂ ਦੀ ਨਹੀਂ ਵਜ਼ਾ[10] ਹੈ ਜੀ ।।੨੨੮।।
ਵਿੱਚ ਇਕ ਰਾਤ ਦੇ ਹੋ ਇਹ ਕੇ ਗਿਆ, ਕੇ ਅੰਧੇਰ ਦਿੱਤਾ ਉਹਨਾਂ ਪਾ ਹੈ ਜੀ ।
ਜਾਣਾ ਨਹੀਂ ਬਨਵਾਸ 'ਦਿਲਸ਼ਾਦ' ਤੁੱਸਾਂ, ਸੁਣੋਂ ਭਾਈ ਜੀ ਗਲ ਸਫਾ ਹੈ ਜੀ ।।੨੨੯।।

---

੧. ਚੋਲੀ ੨. ਭਿੱਜ ੩. ਅਸਰ ੪. ਫਟੇ-ਪੁਰਾਣੇ ਕਪੜੇ ੫. ਪ੍ਰਾਣ ਦੇਣ ਵਾਲੀ ੬. ਇਛਿਆ ਵਾਲੀ ੭. ਪਤੀ ੮. ਅਸ਼ਾਂਤ ੯, ਠੀਕ ੧੦. ਠਿਕਾਣੇ

**ਰਾਮ ਚੰਦਰ ਦਾ ਵਚਨ—**

ਵਾਹ ! ਵਾਹ !! ਲਛਮਨਾਂ ਡਿੱਠੀ ਮੈਂ ਅਕਲ ਤੈਰੀ, ਇਹ ਸਬਕ ਕੇ ਮੈਨੂੰ ਪੜ੍ਹਾਨ ਲੱਗੋਂ ।
ਹੈ ਈਸ਼ਵਰ ਬਰਾਬਰ ਹੀ ਬਾਪ ਮੈਨੂੰ, ਉਲਟੇ ਕਿਉਂ ਇਹ ਦੱਸਣ ਗਿਆਨ ਲੱਗੋਂ ।।੨੩੦।।
ਹੁਕਮ ਉਨਹਾਂਦੜਾ ਮੋੜਸਾਂ ਮੂਲ ਨਾਹੀਂ, ਇਹ ਕੇ ਤੂੰ ਮੈਨੂੰ ਸੁਣਾਨ ਲੱਗੋਂ ।
ਚੌਦਹਾਂ ਸਾਲ 'ਦਿਲਸ਼ਾਦ' ਗੁਜ਼ਾਰ ਔਸਾਂ, ਰੱਖ ਹੌਂਸਲਾ ਕਿਉਂ ਘਬਰਾਨ ਲੱਗੋਂ ।।੨੩੧।।

**ਲਛਮਣ ਦਾ ਨਿਵੇਦਨ—**

ਮਰੇ ਸੱਪ ਤੇ ਲਾਠੀ ਵੀ ਨਾ ਤਰੁੱਟੇ, ਕਰਾਂ ਅਰਜ਼ ਜੇ ਮੁਆਫ ਕਸੂਰ ਹੋਵੇ ।
ਦੇਵਾਂ ਸਿਰ ਉਤਾਰ ਕੈਕੇਈ ਦਾ ਮੈਂ, ਮਿਟਨ ਝਗੜੇ ਫਸਾਦ ਸਬ ਦੂਰ ਹੋਵੇ ।।੨੩੨।।
ਦੇਸੀ ਕੌਣ ਫਿਰ ਦੱਸੋ ਬਨਵਾਸ ਤੁੱਸਾਂ, ਹੋਸੀ ਅਮਨ ਕਾਫੂਰ ਫਤੂਰ[1] ਹੋਵੇ ।
ਆਈ ਸੋਚ 'ਦਿਲਸ਼ਾਦ' ਇਹ ਦਿਲ ਮੇਰੇ, ਮੇਰੀ ਅਰਜ਼ ਮਾਹਰਾਜ ਮਨਜ਼ੂਰ ਹੋਵੇ ।।੨੩੩।।
ਝਗੜਾ ਮੈਂ ਮਾਹਰਾਜ ਮਿਟਾ ਦੇਵਾਂ, ਤੇ ਫਸਾਦ ਇਹ ਸਭ ਹਟਾ ਦੇਵਾਂ ।
ਸਿਰ ਕੈਕੇਈ ਦਾ ਹੁਣੇ ਉੜਾ ਦੇਵਾਂ, ਦੇਸੀ ਫਿਰ ਦੱਸੋ ਬਨਵਾਸ ਕਿਹੜਾ ।
ਭਰਥ ਨਾਲ ਮੇਰੇ ਕਿਆ ਲੜੇਗਾ ਜੀ, ਮੇਰੇ ਸਾਮਣੇ ਕਿਆ ਓਹ ਅੜੇਗਾ ਜੀ ।
ਸ਼ਰਨ ਆਪ ਦੀ ਆਣ ਓਹ ਪੜੇਗਾ ਜੀ, ਨਹੀਂ ਤਾਂ ਵੇਖ ਲੈਸਾਂ ਹੈ ਜ਼ੋਰ ਜਿਹੜਾ ।।੨੩੪।।
ਪਿਤਾ ਜੀ ਵੀ ਨਾ ਖਫਾ ਹੋਸਨ, ਬਲਕਿ ਸੁਣ ਬਾਰਜ਼ਾ[2] ਹੋਸਨ ।
ਹੁਣ ਤਾਂ ਪਏ ਕਰਦੇ ਪਿੱਛੋਤਾ ਹੋਸਨ, ਬੈਠੇ ਕਰ ਜੋ ਹੈਨ ਓਹ ਵਚਨ ਟਿਹੜਾ ।
ਮੈਨੂੰ ਗਲ ਪੰਸਦ ਇਹ ਆ ਗਈ ਏ, ਮੇਰੇ ਅੰਦਰ 'ਦਿਲਸ਼ਾਦ' ਸਮਾ ਗਈ ਏ ।
ਇਹੋ ਦਿਲ ਮੇਰੇ ਵਿੱਚ ਭਾ ਗਈ ਏ, ਜਾਸੀ ਮਿਟ ਮਾਹਰਾਜ ਤਮਾਮ ਝਿਹੜਾ[3] ।।੨੩੫।।

**ਰਾਮਚੰਦਰ ਦਾ ਵਚਨ—**

ਖਬਰਦਾਰ ਨਹੀਂ ਲਛਮਣਾਂ ਇਹ ਕਰਨਾ, ਸਮਝ ਤੂੰ ਕੈਕਈ ਭੀ ਮਾਂ ਹੈ ਜੀ ।
ਹੁਕਮ ਉਸ ਦਾ ਮੰਨਣਾ ਧਰਮ ਮੇਰਾ, ਨਾਲ ਹਾਂ ਮਿਲਾਵਣੀ ਹਾਂ ਹੈ ਜੀ ।।੨੩੬।।
ਜੋ ਉਸ ਆਖਿਆ ਮੰਨਸਾਂ ਸਿਰ ਉੱਤੇ, ਹਿੰਮਤ ਹਾਰ ਮੈਂ ਨਹੀਂ ਕਰਨੀ ਨਹੀਂ ਹੈ ਜੀ ।
ਜਾਣੀ ਛੋੜ 'ਦਿਲਸ਼ਾਦ' ਇਕ ਦਿਨ ਦੁਨੀਆਂ, ਇਹ ਤਾਂ ਸਮਝ ਮਿਸਾਲ ਸਰਾਂ ਹੈ ਜੀ ।।੨੩੭।।

**ਲਛਮਣ ਦਾ ਵਚਨ—**

ਗਈ ਪੇਸ਼ ਜਦ ਲਛਮਣ ਦੀ ਨਹੀਂ ਕੋਈ, ਢਾਈਂ[4] ਮਾਰ ਕੇ ਫਿਰ ਓਹ ਰੋ ਰਿਹਾ ।
ਕੈਹਿੰਦਾ ਖਿਆਲ ਕਿਹੜਾ ਹੈ ਸੀ ਵਿਚ ਦਿਲ ਦੇ, ਜਾਣਾ ਕਿਆ ਮੈਂ ਇਹ ਕੇ ਹੋ ਰਿਹਾ ।।੨੩੮।।

---

੧. ਝਗੜਾ ੨. ਖੁਸ਼ ੩. ਝਗੜਾ ੪. ਜ਼ੋਰ ਨਾਲ

ਹੰਜੂ ਵਾਂਗ ਬਰਸਾਤ ਦੇ ਚਲ ਰੈਹਿਆ, ਦਿਲ ਵਿਚ ਦਲੀਲਾਂ ਕਈ ਢੋ ਰਿਹਾ ।
ਮੈਂ ਭੀ ਚਲਾਂਗਾ ਨਾਲ 'ਦਿਲਸ਼ਾਦ' ਤੁਸਾਂ, ਹੱਥ ਜੋੜ ਕੇ ਕੋਲ ਖਲੋ ਰਿਹਾ ॥੨੩੯॥

**ਰਾਮ ਚੰਦਰ ਦਾ ਵਚਨ—**

ਲੱਗੇ ਕੈਹਿਣ ਮਾਹਰਾਜ ਫਿਰ ਹਸ ਕੇ ਤੇ, ਕਰਦੇ ਦੂਰ ਤਮਾਮ ਫਿਕਰ ਲਛਮਣ ।
ਆਵਾਂ ਮੈਂ ਗੁਜ਼ਾਰ ਕੇ ਬਰਸ ਚੌਦਹਾਂ, ਮੈਨੂੰ ਨਹੀਂ ਕੋਈ ਖੌਫ-ਖਤਰ ਲਛਮਣ ॥੨੪੦॥
ਪਿੱਛੇ ਤੂੰ ਅਜੁਧਿਯਾ ਵਿਚ ਰੈਹ ਕੇ ਤੇ, ਖਿਦਮਤ ਮਾਂ ਤੇ ਬਾਪ ਦੀ ਕਰ ਲਛਮਣ ।
ਹੋ ਸੇਂ ਦੁਖੀ 'ਦਿਲਸ਼ਾਦ' ਬਨਵਾਸ ਅੰਦਰ, ਗਲ ਮੰਨ ਮੈਰੀ ਰੌਹ ਘਰ ਲਛਮਣ ॥੨੪੧॥

**ਲਛਮਣ ਦਾ ਵਚਨ—**

ਰਹੇ ਕਿਆ ਮਾਹਰਾਜ ਫਰਮਾ ਤੁੱਸੀਂ, ਘਰ ਰੈਹਿਣ ਦੀ ਨਹੀਂ ਕੋਈ ਲੋੜ ਮੈਨੂੰ ।
ਚਲਸਾਂ ਆਪ ਦੇ ਨਾਲ ਜ਼ਰੂਰ ਮੈਂ ਤਾਂ, ਮੁੜਸਾਂ ਨਾ ਭਾਵੇਂ ਰਹਸੋ ਮੋੜ ਮੈਨੂੰ ॥੨੪੨॥
ਨਹੀਂ ਤਾਂ ਮਰਾਂਗਾ ਜੈਹਿਰ ਨੂੰ ਖਾ ਕੇ ਤੇ, ਜੇ ਕਰ ਗਏ ਤੁੱਸੀਂ ਪਿੱਛੇ ਛੋੜ ਮੈਨੂੰ ।
ਕਰਸਾ ਟੈਹਿਲ 'ਦਿਲਸ਼ਾਦ' ਮੈਂ ਨਾਲ ਚਲ ਕੇ, ਰਹੇ ਕਿਉਂ ਤੁਸੀਂ ਦਸੋ ਹੋੜ[1] ਮੈਨੂੰ ॥੨੪੩॥

**ਰਾਮਚੰਦਰ ਦਾ ਵਚਨ—**

ਮਨ ਗੱਲ ਮੈਰੀ ਨਾ ਕਰ ਜਿੱਦ ਭਾਈ, ਕਿਉਂ ਰੋ ਕੇ ਮੈਨੂੰ ਸੁਣਾਨ ਲੱਗੋਂ ।
ਦਾਨਸ਼ਮੰਦ[2] ਅਕੀਲ[3] ਫਹੀਮ[4] ਹੋ ਕੇ, ਜਾਨਬੁਝ ਕਿਉਂ ਬਣਨ ਨਾਦਾਨ ਲੱਗੋਂ ॥੨੪੪॥
ਕਹੋ ਮਾਤਾ ਕੌਸ਼ਲਿਆ ਸੁਮਿਤਰਾਂ ਦਾ, ਹੈ ਕੌਣ ਕਿਂਉ ਦਿਲ ਚੁਰਾਨ ਲੱਗੋਂ ।
ਹੋਏ ਪਿਤਾ ਜੀ ਵੀ ਬਿਰੱਧ ਆਨ ਕੇ ਤੇ, ਦਿਲ ਉਹਨਾਂ ਦਾ ਕਿਉਂ ਦੁਖਾਨ ਲੱਗੋਂ ॥੨੪੫॥
ਕਰ ਟੈਹਿਲ ਉਨਹਾਂਦੜੀ ਰੌਹ ਇੱਥੇ, ਰੱਖ ਹੌਂਸਲਾ ਕਿਉਂ ਘਬਰਾਨ ਲੱਗੋਂ ।
ਤੁਧ ਬਾਝ ਉਨਹਾਂਦੜਾ ਹੋਰ ਕਿਹੜਾ, ਕਿਉਂ ਹੁਣ ਉਨਹਾਂ ਥੀ ਮੂੰਹ ਛਿਪਾਨ ਲੱਗੋਂ ॥੨੪੬॥
ਕੈਹਿਆ ਮੰਨ ਮੈਰਾ ਰੌਹ ਘਰ ਲਛਮਨ, ਦੁਖਾਂ ਵਿੱਚ ਫਸਾਨ ਕਿਉਂ ਜਾਨ ਲੱਗੋਂ।
ਫਿਕਰ ਦਿਲ ਦੇ ਦੂਰ 'ਦਿਲਸ਼ਾਦ' ਕਰਦੇ, ਹੋਣ ਪਿਆਰਿਆ ਕਿਉਂ ਹੈਰਾਨ ਲੱਗੋਂ ॥੨੪੭॥
ਫਿਕਰ ਦਿਲ ਦੇ ਦੂਰ 'ਦਿਲਸ਼ਾਦ' ਕਰਦੇ, ਹੋਣ ਪਿਆਰਿਆ ਕਿਉਂ ਹੈਰਾਨ ਲੱਗੋਂ ॥੨੪੭॥
ਲਿਆ ਸੁਣ ਕੈਕੇਈ ਦਾ ਹਾਲ ਹੈ ਤੂੰ, ਜੋ ਕੁਛ ਉਸ ਕੀਤਾ ਮੈਰੇ ਨਾਲ ਲਛਮਣ ।
ਬੈਹਸੀ ਭਰਤ ਜਦ ਆਣ ਤਖਤ ਉੱਤੇ, ਨਹੀਂ ਮਾਲੂਮ ਕੇ ਹੋਵੇਗਾ ਹਾਲ ਲਛਮਣ ॥੨੪੮॥
ਮਾਤਾ-ਪਿਤਾ ਮਤ ਹੋਣਗੇ ਦੁਖੀ ਪਿਛੋਂ, ਜਰਾ ਹੋਸ਼ ਹਵਾਸ ਸੰਭਾਲ ਲਛਮਣ ।
ਰੌਹ ਘਰ 'ਦਿਲਸ਼ਾਦ' ਮੰਨ ਗਲ ਮੈਰੀ, ਦੇ ਬਨਵਾਸ ਦਾ ਛੋੜ ਖਿਆਲ ਲਛਮਣ ॥੨੪੯॥

---

੧. ਰੋਕ ੨. ਚਤੁਰ ੩. ਅਕਲਮੰਦ ੪. ਸਮਝਦਾਰ

ਲਛਮਣ ਦਾ ਨਿਵੇਦਨ—

ਦਸਿਆ ਹਾਲ ਕੈਕੇਈ ਦਾ ਜੋ ਤੁਸਾਂ, ਲਿਆ ਸੁਣ ਸਾਰਾ ਓਹ ਹੈ ਯਾਦ ਮੈਨੂੰ ।
ਦੇਂਦਾ ਸਿਰ ਮਾਹਰਾਜ ਉਤਾਰ ਉਸ ਦਾ, ਭਾਵੇਂ ਆਖਦੇ ਲੋਕ ਜੱਲਾਦ ਮੈਨੂੰ ॥੨੫੦॥

ਜਾਂਦੇ ਮਿਟ ਫਸਾਦ ਤੇ ਹੋਰ ਝਗੜੇ, ਕਰਦੇ ਤੁਸੀਂ ਜੇ ਜ਼ਰਾ ਅਰਸ਼ਾਦ[1] ਮੈਨੂੰ ।
ਲੈਂਦਾ ਦਿਲ ਦਾ ਕੱਡ ਅਰਮਾਨ ਮੈਂ ਤਾਂ, ਦੇਂਦੇ ਦੇ ਜੇ ਹੁਕਮ 'ਦਿਲਸ਼ਾਦ' ਮੈਨੂੰ ॥੨੫੧॥

ਮਾਤਾ-ਪਿਤਾ ਨੂੰ ਨਹੀਂ ਪਰਵਾਹ ਕੋਈ, ਤੁਸੀਂ ਕਿਉਂ ਇਹ ਫਿਕਰ ਲਗਾ ਬੈਠੇ ।
ਹੋਇਆ ਕੇ ਜੇ ਭਰਥ ਨੂੰ ਰਾਜ ਮਿਲਿਆ, ਉੱਤੇ ਤਖਤ ਬੇਸ਼ਕ ਓਹ ਆ ਬੈਠੇ ॥੨੫੨॥

ਲੈ ਕੇ ਰਾਜ ਨੂੰ ਜਦ ਫਿਰ ਭਰਥ ਭਾਈ, ਖਿਦਮਤ ਕਰਨ ਥੀਂ ਦਿਲ ਚੁਰਾ ਬੈਠੇ ।
ਯਾ ਕਹੇ ਕੈਕੇਈ ਦੇ ਲਗ ਕੇ ਤੇ, ਮਾਈ ਬਾਪ ਨੂੰ ਕੰਡ[2] ਦਿਖਾ ਬੈਠੇ ॥੨੫੩॥

ਤਾਂ ਭੀ ਫਿਕਰ ਮਾਹਰਾਜ ਜੀ ਨਹੀਂ ਕੋਈ, ਭਾਵੇਂ ਭਰਥ ਭੀ ਸ਼ਰਮ ਗੰਵਾ ਬੈਠੇ ।
ਸਾਡੇ ਵੱਖਰੇ ਖਜਾਨਿਆਂ ਵਿੱਚ ਸਮਝੋ, ਨਹੀਂ ਮਜ਼ਾਲ ਉਸ ਦੀ ਹੱਥ ਪਾ ਬੈਠੇ ॥੨੫੪॥

ਖਿਦਮਤਗਾਰ ਗੁਲਾਮ ਮੌਜੂਦ ਸਾਰੇ, ਗਲ ਤੌਕ[3] ਅਤਾਇਅਤ[4] ਸਜਾ ਬੈਠੇ ।
ਕਰਸਨ ਨਾਲ ਇਸ਼ਾਰਿਆਂ ਕੰਮ ਓਹ ਤਾਂ, ਨਾ ਓਹ ਭਰਮਸਨ ਕੋਈ ਭਰਮਾ ਬੈਠੇ ॥੨੫੫॥

ਮੈਂ ਵੀ ਜਾਂਦਿਆਂ ਕਰ ਤਾਕੀਦ ਜਾਸਾਂ, ਖਬਰਦਾਰ ਕਰ ਹੋਈ ਖਤਾ ਬੈਠੇ ।
ਜ਼ਰਾ ਫਿਕਰ ਨਾ ਉਸ ਦਾ ਕਰੋ ਕੋਈ, ਤੁਸੀਂ ਕਿਉਂ ਮਾਹਰਾਜ ਘਬਰਾ ਬੈਠੇ ॥੨੫੬॥

ਆ ਕੇ ਖਬਰ ਲੈ ਜਾਸਾਂ ਮੈਂ ਪਿਆ, ਵਿਚ ਬਨ ਜਿਸ ਡੇਰਾ ਜਮਾ ਬੈਠੇ ।
ਇਸ ਦੇ ਬਾਝ ਕੋਈ ਦੁਖ ਨਹੀਂ ਉਨਹਾਂ, ਹੋ ਤੁਸਾਂ ਥੀਂ ਜੋ ਜੁਦਾ ਬੈਠੇ ॥੨੫੭॥

ਲਾਉਣ ਜੋਰ ਭੀ ਹੁਣ ਤਾਂ ਕੰਮ ਕਿਹੜੇ, ਤੁਸੀਂ ਚਿੱਤ ਬਨਵਾਸ ਨੂੰ ਚਾ ਬੈਠੇ ।
ਨਹੀਂ ਤਾਂ ਉਨਹਾਂ ਨੂੰ ਦੁਖ ਨਹੀਂ ਹੋਰ ਕੋਈ, ਹੱਥੀਂ ਆਪਣੀਂ ਤਾਂ ਇਹ ਖਾ ਬੈਠੇ ॥੨੫੮॥

ਦਾਸ ਆਪਣੇ ਨੂੰ ਰਖੋ ਪਾਸ ਆਪਣੇ, ਕਰ ਨਿਰਾਸ ਕਿਉਂ ਹੋ ਖਫਾ ਬੈਠੇ ।
ਕਦਮਾਂ ਵਿੱਚ ਜਦ ਰਖਿਆ ਅੱਜ ਤੋੜੀ, ਦੱਸੋ ਹੁਣ ਕਿਉਂ ਦਿਲੋਂ ਭੁਲਾ ਬੈਠੇ ॥੨੫੯॥

ਤੁਸਾਂ ਬਾਝ ਮੁਸ਼ਕਿਲ ਇੱਥੇ ਰੈਹਿਣ ਮੈਰਾ, ਮੈਨੂੰ ਕਿਆ ਇਹ ਤੁਸੀਂ ਫਰਮਾ ਬੈਠੇ ।
ਰੈਹਸੀ ਦਮ ਕਦਮ ਦੇ ਨਾਲ ਇਹ ਤਾਂ, ਇਹੋ ਲੇਖ 'ਦਿਲਸ਼ਾਦ' ਲਿਖਾ ਬੈਠੇ ॥੨੬੦॥

---

੧. ਆਗਿਆ ੨. ਪਿੱਠ ੩. ਪਰਮਾਣ-ਪਤਰ ੪. ਦਾਸਤਾ

**ਰਾਮ ਚੰਦਰ ਦਾ ਵਚਨ—**

ਕਹਵਾਂ ਕਿਆ ਤੈਨੂੰ ਦੱਸ ਵੀਰ ਮੈਰੇ, ਮੈਨੂੰ ਸਖਤ ਚਾ ਤੂੰ ਮਜਬੂਰ ਕੀਤਾ ।
ਸੁਖ ਛੋੜ ਕੇ ਦੁਖ ਨੂੰ ਹੱਥ ਪਾਇਆ, ਮੈਰੇ ਨਾਲ ਬਨਵਾਸ ਮਨਜ਼ੂਰ ਕੀਤਾ ॥੨੬੧॥
ਆ ਹੁਣ ਦੁਖੀਆਂ ਦੇ ਗਲ ਲੱਗ ਆ ਕੇ, ਸ਼ੀਸ਼ੇ ਐਸ਼ ਦੇ ਨੂੰ ਜੇ ਤੂੰ ਚੂਰ ਕੀਤਾ ।
ਚਲ ਹੋ ਤੈਇਆਰ ਫਿਰ ਨਾਲ ਮੈਰੇ, ਜੇਕਰ ਜਿੱਦ ਨੂੰ ਨਹੀਂ ਤੂੰ ਦੂਰ ਕੀਤਾ ॥੨੬੨॥
ਮੈਂ ਤਾਂ ਆਖਿਆ ਰੌਹ ਤੂੰ ਘਰ ਅੰਦਰ, ਪਰ ਤੂੰ ਆਪਣਾ ਕਿਹਾ ਜ਼ਰੂਰ ਕੀਤਾ ।
ਆਦਿ ਅੰਤ ਤਾਈਂ 'ਦਿਲਸ਼ਾਦ' ਆਪਣਾ, ਵਿਚ ਦੁਨੀਆਂ ਦੇ ਨਾਮ ਮਸ਼ਹੂਰ ਕੀਤਾ ॥੨੬੩॥

**ਸਰਵਸਵ ਦਾਨ—**

ਧਨ-ਮਾਲ ਜੋ ਕੁਝ ਮੌਜੂਦ ਹੈ ਸੀ, ਨਿਮਿੱਤ ਈਸ਼ਵਰ ਦੇ ਸਬ ਲਗਾ ਦੇਂਦੇ ।
ਗਰੀਬਾਂ ਆਜਜ਼ਾਂ[1] ਅਤੇ ਬਰਾਹਮਣਾਂ ਨੂੰ, ਹੱਥੀਂ ਆਪ ਪਿਆਰਿਯਾ ਚਾ ਦੇਂਦੇ ॥੨੬੪॥
ਕੌਡੀ ਆਪਣੇ ਕੋਲ ਨਾ ਇਕ ਰਖਦੇ, ਪਲ ਵਿਚ ਸਰਬੰਸ ਲੁਟਾ ਦੇਂਦੇ ।
ਲਛਮਣ ਤਾਈਂ 'ਦਿਲਸ਼ਾਦ' ਫਿਰ ਹਸ ਕੇ ਤੇ, ਰਾਮਚੰਦਰ ਮਾਹਰਾਜ ਫਰਮਾ ਦੇਂਦੇ ॥੨੬੫॥

**ਰਾਮਚੰਦਰ ਦਾ ਤਿਆਰ ਹੋ ਕੇ ਪਿਤਾ ਨਾਲ ਜਾਣਾ—**

ਮੈਰੇ ਭਾਈ ਲਛਮਣ ਸੁਣ ਗਲ ਮੈਰੀ, ਕਰਨੀ ਢਿਲ ਹੁਣ ਨਹੀਂ ਦਰਕਾਰ ਪਿਆਰੇ ।
ਦਿਲ ਖੁਸ਼ ਕੈਕੇਈ ਦਾ ਕਰ ਦੇਈਏ, ਚਲੀਏ ਉਠ ਬਨਵਾਸ ਸੁਧਾਰ ਪਿਆਰੇ ॥੨੬੬॥
ਇਹ ਪੁਸ਼ਾਕੀਆਂ ਦੇਵੀਏ ਲਾਹ ਇੱਥੇ, ਲੈਈਏ ਕਫਨੀਆਂ[2] ਗਲ ਸੰਵਾਰ ਪਿਆਰੇ ।
ਇਸ ਜਾ ਦੀ ਕਿਸੇ ਚੀਜ਼ ਦਾ ਭਾਈ ਮੈਰੇ, ਹੋਣਾ ਨਹੀਂ ਅਸਾਂ ਰਵਾਦਾਰ ਪਿਆਰੇ ॥੨੬੭॥
ਪਰਸਰਾਮ ਥੀਂ ਲਿਆ ਮੈਂ ਧਨਸ਼ ਜਿਹੜਾ, ਦਿੱਤੀ ਜਨਕ ਭੀ ਇਕ ਤਲਵਾਰ ਪਿਆਰੇ ।
ਇਹੀ ਦੋ ਚੀਜਾਂ ਲੈਸਾਂ ਨਾਲ ਮੈਂ ਤਾਂ, ਸੁਣ ਭਾਈ ਮੈਰੇ ਵਫਾਦਾਰ ਪਿਆਰੇ ॥੨੬੮॥
ਧਨਸ਼ ਆਪਣੇ ਨੂੰ ਰੱਖ ਨਾਲ ਤੂੰ ਭੀ, ਨਹੀਂ ਹੋਰ ਕੋਈ ਲੋੜ ਹਥਿਆਰ ਪਿਆਰੇ ।
ਇਤਨਾ ਆਖ ਫਿਰ ਦੇਰ ਨਾ ਜ਼ਰਾ ਕੀਤੀ, ਕਪੜੇ ਦੇਂਵਦੇ ਦੋਹੇਂ ਉਤਾਰ ਪਿਆਰੇ ॥੨੬੯॥
ਲਈ ਦੋਹਾਂ ਨੇ ਪਾ ਪੁਸ਼ਾਕ ਭਗਵੀਂ, ਗਏ ਹੋ ਬਨਵਾਸ ਤੈਇਆਰ ਪਿਆਰੇ ।
ਚਲੋ ਪਿਤਾ ਜੀ ਦਾ ਦਰਸ਼ਨ ਕਰ ਲਈਏ, ਕੈਹਿੰਦੇ ਰਾਮਚੰਦਰ ਜਾਂਦੀ-ਵਾਰ ਪਿਆਰੇ ॥੨੭੦॥

---

੧. ਅਨਾਥ ੨. ਗੋਦੜੀਆਂ

ਚੌਹਦਾਂ ਬਰਸ ਰੈਹਿਣਾ ਅਸਾਂ ਵਿਚ ਬਨ ਦੇ, ਨਹੀਂ ਨਾਲ ਬਸਤੀ ਸਰੋਕਾਰ ਪਿਆਰੇ ।
ਸਾਡੇ ਆਉਂਦਿਆਂ ਨੂੰ ਖਬਰੇ ਕਿਆ ਹੋਸੀ, ਨਹੀਂ ਦਮ ਦਾ ਕੋਈ ਇਤਵਾਰ ਪਿਆਰੇ ॥੨੭੧॥

ਹੋਸੀ ਵੇਖ ਕੈਕੇਈ ਭੀ ਖੁਸ਼ ਸਾਨੂੰ, ਜਾਸੀ ਉਸ ਦਾ ਉਤਰ ਬੁਖਾਰ ਪਿਆਰੇ ।
ਤਪਿਆ ਤਨ ਤੰਦੂਰ ਦੇ ਵਾਂਗ ਉਸ ਦਾ, ਚਲੋ ਕਰ ਚਲੀਏ ਠੰਡਾ ਠਾਰ ਪਿਆਰੇ ॥੨੭੨॥

ਕੀਤਾ ਨਾਲ ਸਾਡੇ ਕੋਈ ਬੁਰਾ ਨਾਹੀਂ, ਅਸੀਂ ਕਰਾਂਗੇ ਭਜਨ ਕਰਤਾਰ ਪਿਆਰੇ ।
ਹਾਜ਼ਿਰ ਬਾਪ ਦੇ ਕੋਲ 'ਦਿਲਸ਼ਾਦ' ਹੋ ਕੇ, ਹੱਥ ਜੋੜ ਕਰਦੇ ਨਿਮਸਕਾਰ ਪਿਆਰੇ ॥੨੭੩॥

**ਮੰਤਰੀ ਸੁਮੰਤ ਦਾ ਰਾਜਾ ਨਾਲ ਵਚਨ—**

ਕਰੇ ਅਰਜ਼ ਵਜੀਰ ਸੁਮੰਤ ਉਠ ਕੇ, ਸੁੱਤੇ ਕਿਉਂ ਮਾਹਰਾਜ ਮੂੰਹ ਕੱਜ[੧] ਕੇ ਤੇ ।
ਰਾਮਚੰਦਰ ਜੀ ਤੁਸਾਂ ਦੇ ਕੋਲ ਹਾਜ਼ਿਰ, ਗਏ ਆ ਬਨਵਾਸ ਨੂੰ ਸੱਜ ਕੇ ਤੇ ॥੨੭੪॥

ਸੀਤਾ ਲਛਮਣ ਭੀ ਤੇਇਆਰ ਹੋਏ, ਉਠੋ ਕਰੋ ਦਰਸ਼ਨ ਹੁਣ ਰੱਜ ਕੇ ਤੇ ।
ਮੰਗਨ ਆਗਿਆ ਖੜੇ 'ਦਿਲਸ਼ਾਦ' ਤਿੰਨੇਂ, ਲੱਗੇ ਚਲਣ ਅਜੁਧਿਯਾ ਤੱਜ ਕੇ ਤੇ ॥੨੭੫॥

ਘਰ ਬਾਰ ਨੂੰ ਛੋੜ ਫਕੀਰ ਹੋਏ, ਧਨ ਮਾਲ ਇਹ ਸਭ ਲੁਟਾ ਆਏ ।
ਲਾਇਆ ਚਿੱਤ ਬਨਵਾਸ ਦੇ ਵਿਚ ਇਹਨਾਂ, ਮੈਹਿਲ ਮਾੜੀਆਂ ਦਿਲੋਂ ਭੁਲਾ ਆਏ ॥੨੭੬॥

ਇਹ ਤਾਂ ਹੋ ਤੇਇਆਰ ਮਾਹਰਾਜ ਪਏ ਨੇਂ, ਖਰਮਨ[੨] ਐਸ਼ ਦੇ ਨੂੰ ਅੱਗ ਲਾ ਆਏ ।
ਸੁੱਟੀਆਂ ਲਾ ਪੁਸ਼ਾਕੀਆਂ 'ਦਿਲਸ਼ਾਦਾ', ਗਲ ਵਿਚ ਭੱਗਵੀਆਂ ਕਫਨੀਆਂ ਪਾ ਆਏ ॥੨੭੭॥

**ਦਸ਼ਰਥ ਦਾ ਆਦੇਸ਼—**

ਲਈ ਸੁਣ ਸੁਮੰਤ ਦੀ ਗਲ ਜਦੋਂ, ਨਾਲ ਨਰਮ ਆਵਾਜ਼ ਫਰਮਾਇਆ ਵੇ ।
ਹਾਜ਼ਿਰ ਰਾਣੀਆਂ ਕਰੋ ਤਮਾਮ ਇੱਥੇ, ਇਹ ਸੁਮੰਤ ਨੂੰ ਹੁਕਮ ਸੁਣਾਇਆ ਵੇ ॥੨੭੮॥

ਗਈਆਂ ਰਾਣੀਆਂ ਸਾਰੀਆਂ ਆ ਉੱਥੇ, ਜਾ ਕੇ ਸੱਦ ਸੁਮੰਤ ਲੈ ਆਇਆ ਵੇ ।
ਰਾਮਚੰਦਰ ਨੂੰ ਫਿਰ 'ਦਿਲਸ਼ਾਦ' ਰਾਜੇ, ਬਾਹੋਂ ਪਕੜ ਛਾਤੀ ਨਾਲ ਲਾਇਆ ਵੇ ॥੨੭੯॥

**ਦਸ਼ਰਥ ਦਾ ਵਚਨ—**

ਮੈਰੀ ਅਖੀਆਂ ਥੀਂ ਨਾ ਹੋ ਦੂਰ ਬੱਚਾ, ਦੇ ਬਨਵਾਸ ਦਾ ਛੋੜ ਖਿਆਲ ਪਿਆਰੇ ।
ਰੌਹ਼ ਵਿਚ ਘਰ ਦੇ ਬੇਟਾ ਕੋਲ ਮੈਰੇ, ਲੈ ਤੂੰ ਰਾਜ ਤੇ ਭਾਗ ਸੰਭਾਲ ਪਿਆਰੇ ॥੨੮੦॥

---

੧. ਢਕ ਕੇ ੨. ਵੱਡ ਕੇ ਰੱਖੀ ਹੋਈ ਪੱਕੀ ਫਸਲ ।

ਨਹੀਂ ਤਾਕਤ ਕੈਕੇਈ ਦੀ ਕੁਝ ਆਖੇ, ਨਾਹੀਂ ਭਰਥ ਦੀ ਕੋਈ ਮਜ਼ਾਲ ਪਿਆਰੇ ।
ਬੁੱਢੀ ਜਾਨ 'ਦਿਲਸ਼ਾਦ' ਮੈਂ ਆਣ ਹੋਇਆ, ਰੌਹ ਤੂੰ ਕੋਲ ਮੇਰੇ ਮੇਰੇ ਲਾਲ ਪਿਆਰੇ ॥੨੮੧॥

**ਰਾਮਚੰਦਰ ਦਾ ਨਿਵੇਦਨ—**

ਲਓ ਸੁਣ ਹੁਣ ਪਿਤਾ ਜੀ ਅਰਜ਼ ਮੇਰੀ, ਕਰਾਂ ਕਿਆ ਦਿਲ ਹੋਂਦਾ ਨਰਮ ਨਾਹੀਂ ।
ਕਰ ਕੇ ਕੌਲ ਜਵਾਨ ਥੀਂ ਹਾਰ ਜਾਣਾ, ਦਸੋ ਪਿਤਾ ਜੀ ਕਿਆ ਸ਼ਰਮ ਨਾਹੀਂ ॥੨੮੨॥
ਕਰਸਾਂ ਬੋਲ ਤੁਸਾਡਾ ਮੈਂ ਪੂਰਾ, ਪਿੱਛੇ ਹਟਣਾ ਮੇਰਾ ਧਰਮ ਨਾਹੀਂ ।
ਐਸੇ ਰਾਜ 'ਦਿਲਸ਼ਾਦ' ਕਈ ਮਿਲ ਜਾਸਨ, ਮੇਰੇ ਵਾਸਤੇ ਕਰੋ ਭਰਮ ਨਾਹੀਂ ॥੨੮੩॥

**ਦਸ਼ਰਥ ਦਾ ਵਚਨ—**

ਮੈਂ ਤਾਂ ਜੋਰ ਬਤੇਰੜਾ ਲਾ ਥੱਕਿਆਂ, ਮੰਨੀਂ ਨਹੀਂ ਕੈਕੇਈ ਕੋਈ ਗਲ ਮੇਰੀ ।
ਸੁਖਨ-ਹਾਰ ਬੇਸ਼ਕ ਮੈਂ ਤਾਂ ਹਾਂ ਬੈਠਾ, ਸਕਦੀ ਪੇਸ਼ ਨਾਹੀਂ ਤਾਹੀਂ ਚਲ ਮੇਰੀ ॥੨੮੪॥
ਕਰਾਂ ਕਿਆ ਨਹੀਂ ਸੁਝਦਾ ਕੁਝ ਮੈਨੂੰ, ਰਹੀ ਜਾਨ ਅੰਦਰੋਂ ਹਾਏ ਜਲ ਮੇਰੀ ।
ਨਹੀਂ ਝੂਠ 'ਦਿਲਸ਼ਾਦ' ਇਸ ਵਿੱਚ ਕੋਈ, ਹੁਣ ਤਾਂ ਹੈ ਜਿੰਦਗੀ ਘੜੀ ਪਲ ਮੇਰੀ ॥੨੮੫॥
ਸੁਣ ਫਰਜੰਦ ਮੇਰੇ ਦਿਲਬੰਦ ਪਿਆਰੇ, ਰੌਹ ਤੂੰ ਇੱਥੇ ਮੇਰੇ ਪਾਸ ਬੱਚਾ ।
ਵੇਖ ਵੇਖ ਤੈਨੂੰ ਪਿਆ ਮੈਂ ਜੀਵਾਂ, ਮੰਨ ਗਲ ਨਾ ਹੋ ਉਦਾਸ ਬੱਚਾ ॥੨੮੬॥
ਆਇਆ ਵਕਤ ਅਖੀਰ ਮੈਂ ਜਾਣ ਬੈਠਾ, ਲਬਾਂ ਉੱਤੇ ਅਟਕੇ ਮੇਰੇ ਸਾਂਸ ਬੱਚਾ ।
ਬੁੱਢੇ ਬਾਪ ਦਾ ਮੰਨ 'ਦਿਲਸ਼ਾਦ' ਕੈਹਿਣਾ, ਦੇ ਛੋੜ ਖਿਆਲ ਬਨਵਾਸ ਬੱਚਾ ॥੨੮੭॥

**ਰਾਮਚੰਦਰ ਦਾ ਵਚਨ—**

ਕਰ ਚੁਕਾ ਮੈਂ ਪਿਤਾ ਜੀ ਅਰਜ ਪੈਹਿਲੇ, ਸੁਖਨ ਹਾਰ ਕੇ ਧਰਮ ਗੰਵਾਵਨਾਂ ਹੈ ।
ਇਸ ਦੁਨੀਆਂ ਤੋਂ ਇਕ ਦਿਨ ਚਲ ਜਾਣਾ, ਧਰਮ ਬਾਝ ਕੁਝ ਕੰਮ ਨਹੀਂ ਆਂਵਨਾਂ ਹੈ ॥੨੮੮॥

ਦਿਓ ਆਗਿਆ ਪਿਤਾ ਜੀ ਖੁਸ਼ ਹੋ ਕੇ, ਮੈਂ ਜ਼ਰੂਰ ਬਨਵਾਸ ਨੂੰ ਜਾਂਵਨਾਂ ਹੈ ।
ਮੇਰਾ ਕਰੋ ਨਾ ਫਿਕਰ 'ਦਿਲਸ਼ਾਦ' ਕੋਈ, ਬੋਲ ਆਪ ਦਾ ਤੋੜ ਚੜ੍ਹਾਂਵਨਾਂ ਹੈ ॥੨੮੯॥
ਕੰਦ ਮੂਲ ਦੇ ਕਢਣੇ ਵਾਸਤੇ ਹੁਣ, ਮੈਨੂੰ ਪਿਤਾ ਜੀ ਲੋੜ ਔਜ਼ਾਰ ਹੈ ਜੀ ।
ਨਾਲੇ ਫਲ ਫੁੱਲਾਂ ਦੇ ਰੱਖਣੇ ਨੂੰ, ਇਕ ਟੋਕਰੀ ਭੀ ਦਰਕਾਰ ਹੈ ਜੀ ॥੨੯੦॥
ਇਹੀ ਦੋ ਚੀਜ਼ਾਂ ਦਿਓ ਬਖਸ਼ ਮੈਨੂੰ, ਰੈਹਸੀ ਕੋਲ ਮੇਰੇ ਯਾਦਗਾਰ ਹੈ ਜੀ ।
ਨਹੀਂ ਲੋੜ 'ਦਿਲਸ਼ਾਦ' ਕੁਝ ਹੋਰ ਮੈਨੂੰ, ਮੈਨੂੰ ਆਸਰਾ ਇਕ ਨਿਰੰਕਾਰ ਹੈ ਜੀ ॥੨੯੧॥

**ਕਵੀ ਦਾ ਵਚਨ—**

ਉਸ ਦੀ ਕੁਦਰਤਾਂ ਤੋਂ ਕੁਰਬਾਨ ਜਾਵਾਂ, ਨਿਰਾਲੇ ਹੈਨ ਉਸ ਰਬ ਦੇ ਰੰਗ ਭਾਈ ।
ਓ ਹੀ ਰਾਮਚੰਦਰ ਮਾਲਿਕ ਤਖਤ ਜਿਹੜਾ, ਰੈਹਿਆ ਰੰਬਾ ਤੇ ਟੋਕਰੀ ਮੰਗ ਭਾਈ ॥੨੯੨॥

ਵੱਡੇ ਵੱਡੇ ਸਿਆਣਿਆਂ ਦਾਨਿਆਂ ਦੀ, ਅਕਲ ਵੇਖ ਕੇ ਹੋਂਵਦੀ ਦੰਗ ਭਾਈ ।
ਪਾਤਸ਼ਾਹਾਂ ਨੂੰ ਵਖਤ 'ਦਿਲਸ਼ਾਦ' ਪਾ ਕੇ, ਦੇਵੇ ਪਲ ਵਿਚ ਕਰ ਮਲੰਗ ਭਾਈ ॥੨੯੩॥

ਇਲਮ ਗੈਬ[1] ਨੂੰ ਜਾਣਦਾ ਨਹੀਂ ਕੋਈ, ਨਹੀਂ ਕਿਸੇ ਨੇ ਉਸ ਦਾ ਭੇਤ ਲਿਆ ।
ਮਹੂਰਤ ਕੱਢਿਆ ਪੰਡਿਤਾਂ ਰਾਜ ਦਾ ਸੀ, ਝਗੜਾ ਫੇਰ ਦਸੋ ਕਿਉਂ ਇਹ ਆਣ ਪਿਆ ॥੨੯੪॥

ਗਈਆਂ ਪੋਥੀਆਂ ਥੋਥੀਆਂ ਹੁਣ ਕਿੱਥੇ, ਕਿੱਥੇ ਨਜੂਮੀਆਂ[2] ਦਾ ਹੁਣ ਨਜੂਮ[3] ਗਿਆ ।
ਪੰਡਿਤ ਵੇਖਦੇ ਪਏ 'ਦਿਲਸ਼ਾਦ' ਓਹੀ, ਬਦਲੇ ਰਾਜ ਦੇ ਮਿਲ ਬਨਵਾਸ ਰਿਹਾ ॥੨੯੫॥

ਝੂਠਾ ਜੋਤਿਸ਼ ਨਜੂਮ ਤੇ ਪੰਡਿਤ ਝੂਠੇ, ਇਲਮ ਗੈਬ ਦੇ ਨੂੰ ਕੋਈ ਜਾਨਦਾ ਨਹੀਂ ।
ਪਲ ਵਿਚ ਹਸਾਏ ਰੁਵਾਏ ਪਲ ਵਿਚ, ਵਾਕਿਫ ਕੋਈ ਉਸ ਰੱਬ ਦੀ ਸ਼ਾਨਦਾ ਨਹੀਂ ॥੨੯੬॥

ਵੇਦ ਸ਼ਾਸਤਰ ਸਭ ਅਧੀਨ ਉਸਦੇ, ਇਹ ਗਿਆਨ ਕੋਈ ਦਿਲ ਤੇ ਆਨਦਾ ਨਹੀਂ ।
ਹੋਵੇ ਓ ਹੀ 'ਦਿਲਸ਼ਾਦ' ਜੋ ਰੱਬ ਭਾਵੇ, ਚਲਦਾ ਜ਼ੋਰ ਫੇਰ ਕੋਈ ਇਨਸਾਨ ਦਾ ਨਹੀਂ ॥੨੯੭॥

**ਦਸ਼ਰਥ ਦੀ ਦਸ਼ਾ**

ਰਾਮਚੰਦਰ ਮਾਹਰਾਜ ਦੀ ਗਲ ਸੁਣ ਕੇ, ਜ਼ਾਰ ਜ਼ਾਰ ਰਾਜਾ ਦਸਰਥ ਰੋਣ ਲੱਗਾ ।
ਡਿੱਗਾ ਖਾ ਪਛਾੜ ਜ਼ਮੀਨ ਉੱਤੇ, ਹੁਣ ਤਾਂ ਜ਼ਿੰਦਗੀ ਥੀਂ ਹੱਥ ਧੋਣ ਲੱਗਾ ॥੨੯੮॥

ਪਈਆਂ ਰੋਂਦੀਆਂ ਰਾਣੀਆਂ ਗੋਲੀਆਂ ਨੀਂ, ਖੂਨ ਅੱਖੀਆਂ ਥੀਂ ਸਮਝੋ ਚੋਣ ਲੱਗਾ ।
ਨਿਕਲਨ ਸੁਣ ਡੀਕਾਂ[4] ਚੀਕਾਂ ਦਰਦ ਦੀਆਂ, ਕਹੋ ਕਿਆ 'ਦਿਲਸ਼ਾਦ' ਇਹ ਹੋਣ ਲੱਗਾ ॥੨੯੯॥

ਰਾਜੇ ਦਸਰਥ ਨੂੰ ਹੋ ਯਕੀਨ ਗਿਆ, ਗਲ ਆਪਣੀ ਨੂੰ ਇਨਹਾਂ ਮੋੜਨਾ ਨਹੀਂ ।
ਵਿਦਿਆਵਾਨ ਇਹ ਤਾਂ ਗਿਆਨਵਾਨ ਪੂਰੇ, ਰਿਸ਼ਤਾ ਧਰਮ ਦਾ ਇਨਹਾਂ ਤਰੋੜਨਾ ਨਹੀਂ ॥੩੦੦॥

ਹੋ ਆਏ ਤੇਇਆਰ ਬਨਵਾਸ ਨੂੰ ਇਹ, ਇਥੇ ਰੈਹ ਕੇ ਤੇ ਸੁਖ ਲੋੜਨਾ ਨਹੀਂ ।
ਜਾਵੇ ਪੇਸ਼ 'ਦਿਲਸ਼ਾਦ' ਨਾ ਕੋਈ ਮੈਰੀ, ਜਿਦ ਆਪਣੀ ਨੂੰ ਇਨਹਾਂ ਛੋੜਨਾ ਨਹੀਂ ॥੩੦੧॥

---

੧. ਭਵਿਖ਼ ੨. ਜੋਤਸ਼ੀ ੩. ਜੋਤਿਸ਼ ੪. ਰੋਣ ਦਾ ਉਚਾ ਸ਼ਬਦ ।

**ਸੁਮੰਤਰ ਨੂੰ ਆਗਿਆ—**

ਲੱਗਾ ਕੈਹਿਣ ਸੁਮੰਤ ਨੂੰ ਫੇਰ ਰਾਜਾ, ਜਾ ਕੇ ਰਥ ਨੂੰ ਜੋੜ ਲੈ ਆ ਹੁਣ ਤੂੰ।
ਮੈਰੇ ਪਿਆਰੇ ਤਾਰੇ ਦੋਵੇਂ ਅੱਖੀਆਂ ਦੇ, ਉੱਤੇ ਰਥ ਤੇ ਲੈ ਚੜ੍ਹਾ ਹੁਣ ਤੂੰ ॥੩੦੨॥
ਹੋ ਸਕੇ ਤਾਂ ਮੋੜ ਕੇ ਲੈ ਆਵੀਂ, ਮੇਰੀ ਜਾਨ ਨੂੰ ਲਵੀਂ ਬਚਾ ਹੁਣ ਤੂੰ।
ਮਰਸਾਂ ਮੈਂ ਫਰਾਕ[1] ਦੇ ਵਿਚ ਪਿੱਛੋਂ, ਇਹ ਭੀ ਦੇਵੀਂ 'ਦਿਲਸ਼ਾਦ' ਸੁਣਾ ਹੁਣ ਤੂੰ ॥੩੦੩॥

**ਕੈਕੇਈ ਦੀ ਖੁਸ਼ੀ—**

ਦਿੱਤਾ ਹੁਕਮ ਸੁਮੰਤ ਨੂੰ ਇਹ ਜਦੋਂ, ਸੁਣ ਕੇ ਦਿਲੋਂ ਕੈਕੇਈ ਨਿਹਾਲ ਹੋਈ।
ਚੇਹਰਾ ਸੁਣਦਿਆਂ ਈਂ ਹੋ ਗਿਆ ਦੂਣਾ, ਆਕੇ ਵਿਚ ਖੁਸ਼ੀ ਰੱਤੀ-ਲਾਲ ਹੋਈ ॥੩੦੪॥
ਕੈਹਿੰਦੀ ਚਾਲ ਚਲ ਗਈ ਇਹ ਖੂਬ ਮੈਰੀ, ਖੁਸ਼ੀ ਦਿਲ ਦੇ ਵਿਚ ਕਮਾਲ ਹੋਈ।
ਜਾ ਕੇ ਪੁੱਛ 'ਦਿਲਸ਼ਾਦ' ਕੁਸ਼ਲਿਆ ਨੂੰ, ਸਖਤੀ ਜਿਸ ਗਰੀਬਨੀ ਨਾਲ ਹੋਈ ॥੩੦੫॥

**ਕੈਕੇਈ ਦਾ ਸੀਤਾ ਨਾਲ ਵਚਨ—**

ਲੱਗੀ ਸੀਤਾ ਨੂੰ ਕੈਹਿਣ ਕੈਕੇਈ ਰਾਣੀ, ਬੇਟੀ ਇਹ ਕਪੜੇ ਤੂੰ ਪਾਂਵਨੇ ਨਹੀਂ।
ਲਾਹ ਦੇ ਪੋਸ਼ਾਕ ਤੇ ਹੋਰ ਜੇਵਰ, ਵਿਚ ਬਨਵਾਸ ਦੇ ਨਾਲ ਲੈ ਜਾਂਵਨੇ ਨਹੀਂ ॥੩੦੬॥
ਇਹ ਲੈ ਭਗਵੀਂ ਪਾ ਪੋਸ਼ਾਕ ਤੂੰ ਭੀ, ਵਿਚ ਜੰਗਲ ਦੇ ਰਾਜ ਕਮਾਂਵਨੇ ਨਹੀਂ।
ਰੈਹਿਣਾ ਬਰਸ ਚੌਹਦਾਂ ਵਿਚ ਜੰਗਲ਼ਾਂ ਦੇ, ਇਹ ਲਿਵਾਸ 'ਦਿਲਸ਼ਾਦ' ਕੰਮ ਆਂਵਨਾ ਨਹੀਂ ॥੩੦੭॥

**ਸੀਤਾ ਦਾ ਚਕਿਤ ਹੋਣਾ—**

ਕਪੜੇ ਲਏ ਕੈਕੇਈ ਥੀਂ ਲੈ ਸੀਤਾ, ਵਲੇ[2] ਸਮਝ ਨਾ ਉਸ ਨੂੰ ਪਾਣ ਦੀ ਸੀ।
ਘਰ ਪਾਤਸ਼ਾਹਾਂ ਦੇ ਪੈਦਾ ਹੋਈ ਇਹ ਤਾਂ, ਰੈਹ ਕੇ ਵਿਚ ਮੈਹਿਲਾਂ ਮੌਜਾਂ ਮਾਣਦੀ ਸੀ ॥੩੦੮॥
ਕਪੜੇ ਲੈ ਕੇ ਹੋ ਹੈਰਾਨ ਗਈ ਏ, ਇਨਹਾਂ ਗਲਾਂ ਨੂੰ ਕਦ ਉਹ ਜਾਣਦੀ ਸੀ।
ਰਹੀ ਸੋਚ 'ਦਿਲਸ਼ਾਦ' ਵਿਚ ਦਿਲ ਬੈਹ ਕੇ, ਆਉਂਦੀ ਜਾਚ ਨਾ ਕਪੜੇ ਲਾਣ ਦੀ ਸੀ ॥੩੦੯॥

**ਰਾਮਚੰਦਰ ਦਾ ਸੀਤਾ ਨਾਲ ਵਚਨ—**

ਰਾਮਚੰਦਰ ਮਾਹਰਾਜ ਗਏ ਸਮਝ ਦਿਲੋਂ, ਕੈਹਿੰਦੇ ਕੋਲ ਸੀਤਾ ਦੇ ਜਾ ਕੇ ਤੇ।
ਹੋਇਓਂ ਕਿਉਂ ਹੈਰਾਨ ਘਬਰਾ ਕੇ ਤੇ ॥੩੧੦॥
ਇਹ ਤਾਂ ਸ਼ਗਨ ਪੈਹਿਲਾ ਬਨਵਾਸ ਦਾ ਏ,

---

੧. ਵਿਯੋਗ ੨. ਪਰ

ਕਪੜੇ ਲੈ ਸੀਤਾ ਦੇ ਹੱਥ ਵਿੱਚੋਂ, ਦੇਂਦੇ ਆਪ ਹੱਥੀਂ ਪੈਹਿਨਾ ਕੇ ਤੇ ।
ਕਹੋ ਕਿਆ 'ਦਿਲਸ਼ਾਦ' ਹੁਣ ਹੱਥ ਆਇਆ, ਮੇਰੇ ਨਾਲ ਬਨਵਾਸ ਨੂੰ ਆ ਕੇ ਤੇ ॥੩੧੧॥

**ਕਵੀ ਦਾ ਵਚਨ—**

ਸੰਗਦਿਲਾਂ[1] ਦੇ ਵੀ ਦਿਲ ਵੇਖ ਕੇ ਤੇ, ਸਮਝੋ ਸੱਚ ਓਹ ਭੀ ਮੋਮ ਹੋਣ ਲੱਗੇ ।
ਹੋਇਆ ਰੋਜ ਮੈਹਸ਼ਰ[2] ਗੋਇਆ ਵਿਚ ਮੈਹਿਲਾਂ, ਜ਼ਾਰ-ਜ਼ਾਰ ਬੈਹ ਕੇ ਸਾਰੇ ਰੋਣ ਲੱਗੇ ॥੩੧੨॥

ਆਇਆ ਤਰਸ ਕੈਕੇਈ ਨੂੰ ਨਹੀਂ ਜ਼ਰਾ, ਪਟ ਪਟ ਵਾਲ ਸਿਰ ਦੇ ਸਭੇ ਖੋਣ ਲੱਗੇ ।
ਫਰਸ਼ ਮੈਹਿਲ ਦੇ ਨੂੰ 'ਦਿਲਸ਼ਾਦ' ਉੱਥੇ, ਪਾਣੀ ਹੰਜੂਆਂ ਦੇ ਨਾਲ ਧੋਣ ਲੱਗੇ ॥੩੧੩॥

**ਸੁਮੰਤ ਦਾ ਕਕੇਈ ਦੇ ਨਾਲ ਵਚਨ—**

ਲਗਾ ਕੈਹਿਣ ਸੁਮੰਤ ਫਿਰ ਰੋ ਕੇ ਤੇ, ਇਹ ਤੂੰ ਚਾਲ ਰਾਣੀ ਉਲਟੇ ਰਾਹ ਕੀਤੀ ।
ਆਈ ਸੋਚ ਵਿਚਾਰ ਨਾ ਕੋਈ ਤੈਨੂੰ, ਸਾਰੀ ਪਾਤਸ਼ਾਹੀ ਤੂੰ ਤਬਾਹ ਕੀਤੀ ॥੩੧੪॥
ਰਹੀ ਗਰਮ ਹਮੇਸ਼ ਤੂੰ ਅੱਗ ਵਾਂਗੋਂ, ਕਦੀ ਨਰਮ ਨਾ ਤੂੰ ਨਿਗਾਹ ਕੀਤੀ ।
ਉਸੇ ਮਾਂ ਦੀ ਧੀ 'ਦਿਲਸ਼ਾਦ' ਹੈ ਤੂੰ, ਜਿਸ ਖਸਮ ਦੀ ਨਹੀਂ ਪਰਵਾਹ ਕੀਤੀ ॥੩੧੫॥

**ਕੈਕੇਈ ਦੀ ਮਾਤਾ ਦਾ ਵਰਣਨ—**

ਲੈ ਸੁਣ ਮੈਥੋਂ ਧਰ ਕੇ ਕੰਨ ਜਰਾ, ਮਾਂ ਆਪਣੀ ਦੀ ਦਾਸਤਾਨ ਰਾਣੀ ।
ਬੋਲੀ ਪੰਛੀਆਂ ਦੀ ਸਮਝੇ ਬਾਪ ਤੇਰਾ, ਕਰ ਧਿਆਨ ਮੈਂ ਲੱਗਾ ਸੁਣਾਨ ਰਾਣੀ ॥੩੧੬॥
ਇਕ ਰੋਜ਼ ਵਿਚ ਮੈਹਿਲ ਦੇ ਆਹਾ ਬੈਠਾ, ਹੋ ਕੇ ਵਿਚ ਦਿਲ ਦੇ ਸ਼ਾਦਮਾਨ[3] ਰਾਣੀ ।
ਤੇਰੀ ਮਾਂ ਵੀ ਕੋਲ ਸੀ ਉਸ ਵੇਲੇ, ਪੰਛੀ ਉੜਦੇ ਪਏ ਅਸਮਾਨ ਰਾਣੀ ॥੩੧੭॥
ਸੁਣ ਕੇ ਬੋਲੀ ਪਰਿੰਦੇ ਦੀ ਬਾਪ ਤੇਰਾ, ਲੱਗਾ ਹਸ ਕੇ ਤਾੜੀ ਬਜ਼ਾਨ ਰਾਣੀ ।
ਵਜ਼ਾ ਹਸਨੇ ਦੀ ਪੁੱਛੇ ਮਾਂ ਤੇਰੀ, ਰਾਜਾ ਚਾਹੁੰਦਾ ਸੀ ਭੇਤ ਛਪਾਨ ਰਾਣੀ ॥੩੧੮॥
ਮੁੜ ਮੁੜ ਪਈ ਆਖੇ ਦਿਓ ਦੱਸ ਮੈਨੂੰ, ਲਗਾ ਬਾਪ ਤੇਰਾ ਗਲ ਵਲਾਨ[4] ਰਾਣੀ ।
ਵੇਲੇ ਮਾਂ ਤੇਰੀ ਛਡਿਆ ਨਹੀਂ ਖੈਹਿੜਾ, ਹੱਥ ਧੋ ਲਗੀ ਮਗਰ ਆਨ ਰਾਣੀ ॥੩੧੯॥
ਹੋਇਆ ਬਾਪ ਮਜਬੂਰ ਜਦ ਆਣ ਤੇਰਾ, ਤੇਰੀ ਮਾਂ ਨੂੰ ਲਗਾ ਸੁਣਾਨ ਰਾਣੀ ।
ਇਸ ਦੇ ਪੁੱਛਨੇ ਥੀਂ ਨਹੀਂ ਕੋਈ ਫਾਇਦਾ, ਬਲਕਿ ਹੈ ਤੇਰਾ ਨੁਕਸਾਨ ਰਾਣੀ ॥੩੨੦॥

---

੧. ਪੱਥਰ ਦਿਲ ੨. ਪਰਲੋ ੩. ਖੁਸ਼ ੪. ਬਦਲਨ ।

ਵਕਤ ਐਸੀ ਆ ਹੱਥ ਨਾ ਫਿਰ ਮੁੜ ਕੇ, ਬੈਹ ਕੇ ਕਰੇਂਗੀ ਪਿੱਛੋਂ ਅਰਮਾਨ ਰਾਣੀ।
ਨਹੀਂ ਹੁਕਮ ਮੈਨੂੰ ਇਸ ਦੇ ਦਸਨੇ ਦਾ, ਛੋੜ ਜਿਦ ਨਾ ਹੋ ਨਾਦਾਨ ਰਾਣੀ ॥੩੨੧॥
ਵਜ਼ਾ ਹਸਨੇ ਦੀ ਜੇ ਮੈਂ ਦੱਸਾਂ ਤੈਨੂੰ, ਨਿਕਲ ਤੁਰਤ ਜਾਸੀ ਮੈਰੀ ਜਾਨ ਰਾਣੀ।
ਆਉਸੀ ਹੱਥ 'ਦਿਲਸ਼ਾਦ' ਦਸ ਕੇ ਤੈਰੇ, ਜਾਸੀ ਰਾਜ ਭੀ ਹੋ ਵੀਰਾਨ ਰਾਣੀ ॥੩੨੨॥

**ਰਾਣੀ ਦਾ ਰਾਜਾ ਦੇ ਨਾਲ ਵਚਨ—**

ਕੈਹਿੰਦੀ ਜੋ ਹੋਸੀ ਸੋ ਹੋਣ ਦਿਓ, ਹੱਸੇ ਕਿਉਂ ਇਹ ਦਿਓ ਬਤਲਾ ਮੈਨੂੰ।
ਹੰਸੀ ਆਈ ਮਾਹਰਾਜ ਕਿਸ ਗਲ ਉੱਤੋਂ, ਸੱਚੋ ਸੱਚ ਓਹ ਦਿਓ ਬਤਲਾ ਮੈਨੂੰ ॥੩੨੩॥
ਪੁੱਛੇ ਬਾਝ ਨਾ ਰੈਹਵਾਂਗੀ ਮੈਂ ਕੱਦੀ, ਦਿਓ ਦਸ ਕਿਉਂ ਰਹੇ ਡਰਾ ਮੈਨੂੰ।
ਸੁਣੇ ਬਾਝ 'ਦਿਲਸ਼ਾਦ' ਨਾ ਸਬਰ ਆਵੇ, ਦੱਸੋ ਰੱਬ ਦੇ ਵਾਸਤੇ ਚਾ ਮੈਨੂੰ ॥੩੨੪॥

**ਰਾਜਾ ਦਾ ਰਾਣੀ ਨੂੰ ਕਢ ਦੇਣਾ--**

ਲਿਆ ਸੁਣ ਰਾਜੇ ਇਹ ਹਾਲ ਜਦੋਂ, ਕੀਤਾ ਮਾਂ ਜੋ ਤੇਰੀ ਬਿਆਨ ਰਾਣੀ।
ਆ ਸੋਚ ਗਈ ਫਿਰ ਵਿਚ ਦਿਲ ਦੇ, ਹੈ ਬੇ ਫਾਇਦਾ ਮਗਜ਼ ਖਪਾਨ ਰਾਣੀ ॥੩੨੫॥
ਮੈਰੇ ਮਰਣ ਦੀ ਨਹੀਂ ਪਰਵਾਹ ਇਸਨੂੰ, ਲਿਆ ਸਮਝ ਰਾਜੇ ਕਰ ਧਿਆਨ ਰਾਣੀ।
ਲਗਾ ਕੈਹਿਣ ਇਹ ਤਾਂ ਦੁਸ਼ਮਨ ਹੈ ਮੈਰੀ, ਹੋਇਆ ਜਿਸ ਤੇ ਮੈਂ ਕੁਰਬਾਨ ਰਾਣੀ ॥੩੨੬॥
ਮੋਇਆ ਮੈਂ ਤਾਂ ਫਿਰ ਇਹ ਕੰਮ ਕਿਹੜੇ, ਹੋਇਆ ਮੈਂ ਕਿਉਂ ਐਡਾ ਹੈਰਾਨ ਰਾਣੀ।
ਜਿਊਂਦਾ ਰੈਹਿਆ ਤਾਂ ਰਾਣੀਆਂ ਕਈ ਮਿਲਸਨ, ਦੇਵਾਂ ਕਿਉਂ ਮੈਂ ਆਪਣੀ ਜਾਨ ਰਾਣੀ ॥੩੨੭॥

ਦਿੱਤਾ ਮੈਹਿਲ ਥੀਂ ਕੱਢ ਫਿਰ ਬਾਹਰ ਰਾਜੇ, ਤੈਰੀ ਮਾਂ ਨੂੰ ਪਕੜ ਕੇ ਕੰਨ ਰਾਣੀ।
ਦਰ ਦਰ ਦੀ ਮੰਗਦੀ ਭੀਖ ਫਿਰ ਦੀ, ਕਰਦੇ ਲੋਕ ਸਾਰੇ ਲਾਨ-ਤਾਨ ਰਾਣੀ ॥੩੨੮॥
ਉਸੇ ਮਾਂ ਦੇ ਪੇਟ ਥੀਂ ਤੂੰ ਜੰਮੀਂ, ਤੈਰਾ ਵੇਖਿਆ ਓਹੀ ਨਿਸ਼ਾਨ ਰਾਣੀ।
ਨਹੀਂ ਫਰਕ ਜਰਾ ਤੇਰੇ ਵਿਚ ਕੋਈ, ਤੂੰ ਭੀ ਉਸ ਦੇ ਹੈਂ ਸਮਿਆਨ ਰਾਣੀ ॥੩੨੯॥
ਕਰਾਂ ਕਿਆ ਭੋਲਾ ਬਾਦਸ਼ਾਹ ਮੈਰਾ, ਬੈਠਾ ਬੰਦ ਜੋ ਕਰ ਜ਼ਬਾਨ ਰਾਣੀ।
ਕਰਦਾ ਜੁਰਤ ਜੇ ਕਰ 'ਦਿਲਸ਼ਾਦ' ਰਾਜਾ, ਦੇਂਦਾ ਤਰੋੜ ਤੇਰਾ ਅਭਿਮਾਨ ਰਾਣੀ ॥੩੩੦॥

**ਵਸਿਸ਼ਠ ਜੀ ਦਾ ਵਚਨ —**

ਗੁਰੂ ਵਸ਼ਿਸ਼ਠ ਮਾਹਰਾਜ ਫਿਰ ਖਫਾ ਹੋ ਕੇ, ਲਗੇ ਕੈਹਿਣ ਕਿਉਂ ਜੁਲਮ ਕਮਾਨ ਲਗੀ ਏਂ।
ਜਰਾ ਰੱਬ ਦਾ ਖੌਫ ਕਰ ਜਾਲਮੇਂ ਨੀਂ, ਜਲੇ ਦਿਲਾਂ ਨੂੰ ਕਿਊਂ ਜਲਾਨ ਲਗੀ ਏਂ ॥੩੩੧॥

ਰਾਮਚੰਦਰ ਨੂੰ ਹੁਕਮ ਬਨਵਾਸ ਦਾ ਏ, ਐਵੇਂ ਸੀਤਾ ਨੂੰ ਕਿਉਂ ਸਤਾਨ ਲਗੀ ਏਂ।
ਵਿਚ ਜਹਾਨ 'ਦਿਲਸ਼ਾਦ' ਬਦਨਾਮ ਹੋ ਕੇ, ਕਿਉਂ ਫਿਰ ਨੰਗ-ਨਾਮੂਸ[1] ਗੰਵਾਨ ਲਗੀ ਏਂ ॥੩੩੨॥

**ਵਸਿਸ਼ਠ ਜੀ ਦਾ ਸ੍ਰਾਪ ਦੇਣਾ—**

ਅਜ ਯਸ਼ ਤੇਰਾ ਰੇਹਿਆ ਹੋ ਜਿਹੜਾ, ਜਾ ਕੇ ਪੁੱਛ ਖਾਂ ਖਾਸ ਤੇ ਆਮ ਕੋਲੋਂ।
ਇਸ ਪਾਪ ਦਾ ਮਿਲਸੀ ਸਰਾਪ ਤੈਨੂੰ, ਛੁਟਸੇਂ ਕਦੀ ਨਾ ਇਸ ਇਲਜ਼ਾਮ ਕੋਲੋਂ ॥੩੩੩॥
ਰਖਸੀ ਨਾਮ ਕੈਕੇਈ ਨਾ ਕੋਈ ਅੱਗੋਂ, ਡਰਸੀ ਕੁਲ ਲੁਕਾਈ[2] ਇਸ ਨਾਮ ਕੋਲੋਂ।
ਕੀਤਾ ਜੁਲਮ 'ਦਿਲਸ਼ਾਦ' ਇਹ ਬੈਂਹਤ ਭਾਰਾ, ਆਹਿਆ[3] ਵੈਰ ਲੈਣਾ ਕਿਹੜਾ ਰਾਮ ਕੋਲੋਂ ॥੩੩੪॥

**ਦਸ਼ਰਥ ਦਾ ਵਚਨ—**

ਰਾਜੇ ਦਸ਼ਰਥ ਨੇ ਆਖਿਆ ਨਾਲ ਗੁੱਸੇ, ਬਾਜ ਜੁਲਮ ਥੀਂ ਜਾਲਮੇਂ ਆ ਹੁਣ ਤੂੰ।
ਬਨ ਕੇ ਡੈਨ ਕਿਉਂ ਲਗੀ ਏਂ ਖਾਨ ਸਾਨੂੰ, ਮਿੱਟੀ ਆਪਣੇ ਸਿਰ ਨਾ ਪਾ ਹੁਣ ਤੂੰ ॥੩੩੫॥
ਇਨਹਾਂ ਗੱਲਾਂ ਥੀਂ ਹੱਥ ਕੇ ਔਸੀ ਆ ਨੀਂ, ਦਿਲ ਦੁਖੀਆਂ ਦੇ ਨਾ ਦੁਖਾ ਹੁਣ ਤੂੰ।
ਦਿੱਤਾ ਸੀਤਾ ਨੂੰ ਦਸ ਬਨਵਾਸ ਕਿਸਨੇ, ਮੈਨੂੰ ਇਹ 'ਦਿਲਸ਼ਾਦ' ਸੁਣਾ ਹੁਣ ਤੂੰ ॥੩੩੬॥
ਰਤਨ ਜੜਤ ਫਿਰ ਜੇਵਰ ਮੰਗਾ ਕੇ ਤੇ, ਰਾਜਾ ਆਪ ਸੀਤਾ ਨੂੰ ਚਾ ਦੇਂਦਾ।
ਜਰੀਬਾਫ[4] ਤੇ ਮਖਮਲੀ ਹੋਰ ਕਪੜੇ, ਅੱਗੇ ਉਸ ਦੇ ਢੇਰ ਲਗਾ ਦੇਂਦਾ ॥੩੩੭॥
ਨਾਲ ਆਪਣੇ ਲੈ ਜਾ ਤੂੰ ਬੇਟੀ, ਰੋ ਰੋ ਕੇ ਇਹ ਸੁਣਾ ਦੇਂਦਾ।
'ਦਿਲਸ਼ਾਦ' ਇਸ ਵਕਤ ਨੂੰ ਵੇਖ ਕੇ ਤੇ, ਸੰਗਦਿਲ ਵੀ ਅਾਂਸੂ ਬਹਾ ਦੇਂਦਾ ॥੩੩੮॥

**ਦਸ਼ਰਥ ਦਾ ਰਾਮਚੰਦਰ ਨਾਲ ਵਚਨ—**

ਦਸਰਥ ਰੋ ਕੇ ਫਿਰ ਇਹ ਕੈਹਿਨ ਲੱਗਾ, ਮੈਂ ਤਾਂ ਦੁਖ ਜੁਦਾਈ ਦਾ ਸੈਹਿਨ ਲੱਗਾ।
ਜਿਉਂਦਾ ਮੈਂ ਕਦੀ ਨਾ ਰੈਹਿਨ ਲੱਗਾ, ਜਾਸੀ ਨਿਕਲ ਮੇਰੀ ਪਿੱਛੋਂ ਜਾਨ ਬੱਚਾ।
ਕਰਾਂ ਕਿਆ ਮੈਂ ਜੋਰ ਨਾ ਕੋਈ ਚੱਲੇ, ਮੇਰੇ ਪਰਾਣ ਲਬਾਂ ਉੱਤੇ ਆਨ ਖੱਲੇ[5]।
ਲਗੀ ਮੌਤ ਹੁਣ ਤਾਂ ਮੈਂ ਤੇ[6] ਕਰਨ ਹੱਲੇ[7], ਮੇਰਾ ਦਮ ਕੋਈ ਦਮ ਮੈਹਮਾਨ ਬੱਚਾ ॥੩੩੯॥
ਬੇਸ਼ਕ ਚਲੇ ਬਨਵਾਸ ਨੂੰ ਜਾਓ ਤੁਸੀਂ, ਚੌਹਦਾਂ ਸਾਲ ਗੁਜਾਰ ਕੇ ਆਓ ਤੁਸੀਂ।
ਮਿੱਟੀ ਸਿਰ ਕੈਕੇਈ ਦੇ ਪਾਓ ਤੁਸੀਂ, ਕਰਸੀ ਮਦਦ ਤੇਰੀ ਭਗਵਾਨ ਬੱਚਾ।

---

੧. ਇੱਜਤ ਮਾਨ ੨. ਜਨਤਾ ੩. ਸੀ ੪. ਸੁਨੈਹਰੀ ੫. ਰੁਕ ਗਏ ੬. ਮੇਰੇ ਤੇ ੭. ਹਮਲਾ।

ਸੋਚੀ ਕੇ ਸੀ ਮੈਂ ਤੇ ਕੇ ਹੋਈ, ਮੈਰੀ ਗਈ ਤਦਵੀਰ ਨਾ ਪੇਸ਼ ਕੋਈ।
ਮੈਰੇ ਨਾਲ 'ਦਿਲਸ਼ਾਦ' ਕੇ ਰੱਬ ਢੋਈ, ਜਾਸਾਂ ਮਰ ਮੈਂ ਵਿਚ ਅਰਮਾਨ ਬੱਚਾ ॥੩੪੦॥

**ਕਵੀ ਦਾ ਵਚਨ—**

ਰਾਮਚੰਦਰ ਲਛਮਨ ਦੋਵੇਂ ਉਠ ਕੇ ਤੇ, ਕਰਨ ਮਾਈਆਂ ਨੂੰ ਨਿਮਸਕਾਰ ਲੱਗੇ।
ਸਿਰ ਝੁਕਾ ਕੇ ਪੈਰਾਂ ਨੂੰ ਹੱਥ ਲਾਂਦੇ, ਹੁਣ ਬਨਵਾਸ ਨੂੰ ਹੋਣ ਤੈਇਆਰ ਲੱਗੇ ॥੩੪੧॥
ਪੇਸ਼ ਦਸਰਥ ਦੀ ਨਹੀਂ ਕੋਈ ਚਲ ਸੱਕੀ, ਜੁਦਾ ਹੋਣ ਪਿਆਰੇ ਆਖਿਰਕਾਰ ਲੱਗੇ।
ਦਿਲ ਦੀ ਹਿਰਸ ਨੂੰ ਦੂਰ 'ਦਿਲਸ਼ਾਦ' ਕਰਕੇ, ਕਰਨ ਨਾਮ ਰੋਸ਼ਨ ਵਿਚ ਸੰਸਾਰ ਲੱਗੇ ॥੩੪੨॥

**ਸੁਮਿਤਰਾ ਦਾ ਲਛਮਣ ਨੂੰ ਉਪਦੇਸ਼—**

ਹੱਥ ਲਛਮਨ ਦੀ ਪਿੱਠ ਤੇ ਫੇਰ ਕੇ ਤੇ, ਕਹੇ ਸੁਮਿਤਰਾਂ ਰਖੀਂ ਖਿਆਲ ਬੱਚਾ।
ਖੁਸ਼ੀ ਹਦ ਹਿਸਾਬ ਥੀਂ ਬਾਹਰ ਹੋਈ, ਲਗੋਂ ਚਲਨ ਤੂੰ ਵੀ ਜਦ ਕੇ ਨਾਲ ਬੱਚਾ ॥੩੪੩॥
ਮੰਨਿਆ ਹੁਕਮ ਜਿਵੇਂ ਇਹਨਾਂ ਬਾਪ ਦਾ ਵੇ, ਤੂੰ ਭੀ ਵਚਨ ਮੈਰਾ ਦੇਵੀਂ ਪਾਲ ਬੱਚਾ।
ਹੋਵੀਂ ਗਰਮ ਨਾ ਰਹੀਂ ਤੂੰ ਨਰਮ ਹੋ ਕੇ, ਰੈਹਿਣਾ ਤਾਬਾ-ਹੁਕਮ[1] ਹਰ ਹਾਲ ਬੱਚਾ ॥੩੪੪॥
ਅੰਗ ਸੰਗ ਰਹ ਕੇ ਕਰੀਂ ਟੈਹਲ ਪੂਰੀ, ਮੈਰੇ ਦੁੱਧ ਨੂੰ ਕਰੀਂ ਹਲਾਲ ਬੱਚਾ।
ਰਹਵੀਂ ਦਸਤ-ਬਸਤਾ[2] ਹਾਜ਼ਿਰ ਹਰ ਵੇਲੇ, ਲਾਵੀਂ ਦਿਲ ਤੇ ਨਾ ਮਲਾਲ[3] ਬੱਚਾ ॥੩੪੫॥
ਕਰੀਂ ਮੁਠੀ-ਚਾਪੀ[4] ਹੱਥੀਂ ਆਪਣੀ ਤੂੰ, ਦੇਵੀਂ ਬਿਸਤਰੇ ਆਪ ਸੰਭਾਲ ਬੱਚਾ।
ਹੋਵੇ ਕੋਈ ਤਕਲੀਫ ਨਾ ਇਨਹਾਂ ਤਾਈਂ, ਰਖੀਂ ਖਿਆਲ ਇਹ ਨੇਕ-ਖਸਾਲ ਬੱਚਾ ॥੩੪੬॥
ਕਰਸੇਂ ਟੈਹਲ ਤਾਂ ਰੈਹਸੇਂ ਨਿਹਾਲ ਸਦਾ, ਕਰ ਯਕੀਨ ਲਵੀਂ ਮੈਰੇ ਲਾਲ ਬੱਚਾ।
ਜਾ ਹੁਣ ਨਾਲ 'ਦਿਲਸ਼ਾਦ' ਤੂੰ ਖੁਸ਼ ਹੋ ਕੇ, ਜਾਸਨ ਗੁਜਰ ਇਹ ਤਾਂ ਚੌਦਹਾਂ ਸਾਲ ਬੱਚਾ ॥੩੪੭॥

**ਸੁਮੰਤ ਦਾ ਰਥ ਲੈ ਜਾਣਾ—**

ਸੁਮੰਤ ਰਥ ਨੂੰ ਬਾਹਰ ਖਲਾਰ ਕੇ ਤੇ, ਆ ਕੇ ਸਾਹਮਣੇ ਹੁਣ ਖਲੋ ਰਿਹਾ।
ਮੂੰਹੋਂ ਬੋਲ ਕੇ ਕੁਝ ਨਹੀਂ ਆਖ ਸਕਦਾ, ਜਾਰ-ਜਾਰ ਫਿਰ ਵੇਖ ਕੇ ਰੋ ਰਿਹਾ ॥੩੪੮॥

---

੧. ਅਧੀਨ ੨. ਹੱਥ ਬੰਨ ਕੇ ੩. ਦੁਖ ੪. ਹਥਾਂ ਨਾਲ ਸਰੀਰ ਦੇ ਅੰਗਾਂ ਨੂੰ ਦਬਾਣਾ।

ਗਈ ਪੇਸ਼ ਨਹੀਂ ਕਿਸੇ ਦੀ ਕੋਈ ਭਾਈ, ਜੋ ਕੁਝ ਹੋਵਨਾ ਸੀ ਓਹ ਤਾਂ ਹੋ ਰਿਹਾ ।
ਮਣਕੇ ਕਈ ਦਲੀਲਾਂ ਦੇ 'ਦਿਲਸ਼ਾਦਾ', ਧਾਗੇ ਖਿਆਲ ਦੇ ਵਿਚ ਪਰੋ ਰਿਹਾ ।।੩੪੯।।

**ਅਜੁਧਿਆ ਤੋਂ ਬਾਹਰ ਚਲੇ ਜਾਣਾ—**

ਖੜਾ ਸਾਮਣੇ ਵੇਖ ਸੁਮੰਤ ਤਾਈਂ, ਰਾਮਚੰਦਰ ਮਾਹਰਾਜ ਮੁਸਕਰਾਂਵਦੇ ਨੀਂ ।
ਹੱਥ ਬਾਪ ਦੇ ਪੈਰਾਂ ਤੇ ਲਾ ਕੇ ਤੇ, ਨਾਲ ਅਦਬ ਦੇ ਸੀਸ ਨਵਾਂਵਦੇ ਨੀਂ ।।੩੫੦।।

ਕੀਤੀ ਦੇਰ ਨਾ ਪਲਦੀ ਫੇਰ ਉੱਥੇ, ਨਿਕਲ ਬਾਹਰ ਮੈਹਿਲ ਥੀਂ ਆਂਵਦੇ ਨੀਂ ।
ਲੈ ਕੇ ਲਛਮਨ ਤੇ ਸੀਤਾ ਨੂੰ ਨਾਲ ਆਪਣੇ, ਉੱਤੇ ਰੱਥ ਸਵਾਰ ਹੋ ਜਾਂਵਦੇ ਨੀਂ ।।੩੫੧।।

ਹੋਏ ਜਮਾ ਅਜੁਧਿਆ ਦੇ ਲੋਕ ਸਾਰੇ, ਘੇਰਾ ਰਥ ਨੂੰ ਆਕੇ ਪਾਂਵਦੇ ਨੀਂ ।
ਜਾਂਦੀ ਪੇਸ਼ ਉਨਹਾਂਦੜੀ ਨਹੀਂ ਕੋਈ, ਰੋ ਰੋ ਪਏ ਹਾਲ ਗੰਵਾਂਵਦੇ ਨੀਂ ।।੩੫੨।।

ਕਈ ਕੈਹਿਣ ਕੈਕੇਈ ਨੇ ਬੁਰਾ ਕੀਤਾ, ਕਈ ਦਸ਼ਰਥ ਨੂੰ ਬੁਰਾ ਬਨਾਂਵਦੇ ਨੀਂ ।
ਆਵੇ ਜੋ ਵਿਚ ਮੂੰਹ ਦੇ ਪਏ ਆਖਨ, ਹੋ ਬੇਖੌਫ ਓਹ ਖੌਫ ਨਾ ਖਾਂਵਦੇ ਨੀਂ ।।੩੫੩।।

ਕਪੜੇ ਚਾਕ ਕਰ ਡਿੱਗੇ ਕਈ ਖਾਕ ਉੱਤੇ, ਕਈ ਰਥ ਨੂੰ ਪਕੜ ਅਟਕਾਂਵਦੇ ਨੀਂ ।
ਕਈ ਲੇਟਦੇ ਪਏ ਜ਼ਮੀਨ ਉੱਤੇ, ਵਾਂਗ ਮੱਛੀ ਦੇ ਜਾਨ ਤੜਫਾਂਵਦੇ ਨੀਂ ।।੩੫੪।।

ਚਾਬਕ ਮਾਰ ਸੁਮੰਤ ! ਕਰ ਤੇਜ ਘੋੜੇ, ਰਾਮਚੰਦਰ ਮਾਹਰਾਜ ਫਰਮਾਂਵਦੇ ਨੀਂ ।
ਲੋਕ ਰਥ ਦੇ ਨਾਲ ਪਏ ਦੌੜ ਸਾਰੇ, ਵਧ-ਵਧ ਕੇ ਕਦਮ ਉਠਾਂਵਦੇ ਨੀਂ ।।੩੫੫।।

ਲੈ ਰਥ ਨੂੰ ਰੋਕ ਸੁਮੰਤ ! ਜਰਾ, ਉੱਚਾ ਬੋਲ ਕੇ ਪਏ ਸੁਣਾਂਵਦੇ ਨੀਂ ।
ਜਾਣਾ ਅਸਾਂ ਭੀ ਨਾਲ ਮਾਹਰਾਜ ਦੇ ਜੀ, ਪਏ ਕੂੰਜ ਦੇ ਵਾਂਗ ਕੁਰਲਾਂਵਦੇ ਨੀਂ ।।੩੫੬।।

ਰਥ ਅਟਕਾ ਰਲਾ ਲੈ ਨਾਲ ਸਾਨੂੰ, ਪਾ-ਪਾ ਕਸਮਾਂ ਪਏ ਬੁਲਾਂਵਦੇ ਨੀਂ ।
ਪਏ ਦੌੜਦੇ ਰਥ ਦੇ ਮਗਰ ਸਾਰੇ, ਪਿੱਛੇ ਪੈਰ ਨਾ ਜ਼ਰਾ ਹਟਾਂਵਦੇ ਨੀਂ ।।੩੫੭।।

ਅਜੁਧਿਆ-ਵਾਸੀਆਂ ਨੂੰ ਵੇਖ ਰਾਮਚੰਦਰ, ਫੌਰਨ ਰਥ ਨੂੰ ਚਾ ਖਲਵਾਂਵਦੇ ਨੀਂ ।
ਗਏ ਮਿਲ 'ਦਿਲਸ਼ਾਦ' ਜਦ ਆਨ ਸਾਰੇ, ਤਾਂ ਫਿਰ ਉਨਹਾਂ ਨੂੰ ਆਪ ਸਮਝਾਂਵਦੇ ਨੀਂ ।।੩੫੮।।

**ਰਾਮਚੰਦਰ ਦਾ ਵਚਨ—**

ਕੈਹਿੰਦੇ ਕਰੋ ਨਾ ਤੁਸੀਂ ਤਕਲੀਫ ਕੋਈ, ਐਵੇਂ ਦੁਖ ਪਏ ਗਲ ਪਾਓ ਨਾਹੀਂ ।
ਮੈਨੂੰ ਲੋੜ ਹਮਰਾਹੀ ਦੀ ਨਹੀਂ ਕੋਈ, ਫਿਕਰ ਪਿਆਰਿਓ ਦਿਲ ਤੇ ਲਾਓ ਨਾਹੀਂ ।।੩੫੯।।

ਬਸੋ ਰਸੋ ਤੁਸੀਂ ਘਰਾਂ ਵਿਚ ਜਾ ਕੇ, ਮੇਰੇ ਨਾਲ ਬਨਵਾਸ ਵਿਚ ਆਓ ਨਾਹੀਂ ।
ਚੌਦਹਾਂ ਬਰਸ ਪਿੱਛੋਂ ਮਿਲਸਾਂ ਆਨ ਤੁਸਾਂ, ਰਖੋ ਹੌਂਸਲਾ ਦਿਲੋਂ ਘਬਰਾਓ ਨਾਹੀਂ ॥੩੬੦॥
ਮੰਨੋਂ ਵਾਸਤੇ ਰੱਬ ਦੇ ਗੱਲ ਮੇਰੀ, ਜਾਣ ਦਿਓ ਮੈਨੂੰ ਅਟਕਾਓ ਨਾਹੀਂ ।
ਮਨਣਾ ਹੁਕਮ 'ਦਿਲਸ਼ਾਦ' ਹੈ ਧਰਮ ਮੇਰਾ, ਮੈਨੂੰ ਧਰਮ ਥੀਂ ਪਿੱਛੇ ਰਟਾਓ ਨਾਹੀਂ ॥੩੬੧॥

**ਅਜੁਧਿਆ ਵਾਸੀਆਂ ਦਾ ਵਚਨ—**

ਲੱਗੇ ਰਲ ਕੇ ਕੈਹਿਣ ਫਿਰ ਇਹ ਸਾਰੇ, ਤੁਸਾਂ ਬਾਝ ਮਾਹਰਾਜ ਹੈ ਰੈਹਿਨ ਮੁਸ਼ਕਿਲ ।
ਕਿਸ ਤਰ੍ਹਾਂ ਗੁਜਾਰੀਏ ਬਰਸ ਚੌਦਹਾਂ, ਚੌਦਹਾਂ ਪਲ ਵਿਚ ਘਰ ਦੇ ਬੈਹਨ ਮੁਸ਼ਕਿਲ ॥੩੬੨॥
ਪੱਲਾ ਛਡ ਲਗੇ ਨੱਸਨ ਕਿਉਂ ਸਾਥੋਂ, ਸਾਡਾ ਰੈਹਿਣ ਅਜੁਧਿਆ ਖੈਹਿਨ[1] ਮੁਸ਼ਕਿਲ ।
ਰਖੋ ਕਦਮਾਂ ਦੇ ਨਾਲ 'ਦਿਲਸ਼ਾਦ' ਸਾਨੂੰ, ਸਾਨੂੰ ਦੁਖ ਜੁਦਾਈ ਦਾ ਸੈਹਨ ਮੁਸ਼ਕਿਲ ॥੩੬੩॥
ਇਹੋ ਆਖਦੇ ਪਏ ਹੱਥ ਜੋੜ ਸਾਰੇ, ਮਾਹਰਾਜ ਅਸਾਂ ਕਦਮਾਂ ਨਾਲ ਰੈਹਿਣਾ ।
ਤੁਸਾਂ ਬਾਝ ਗੁਜ਼ਾਰਨਾ ਦਿਨ ਔਖਾ, ਵਿਚ ਬਨਵਾਸ ਇਹ ਚੌਦਹਾਂ ਸਾਲ ਰੈਹਿਣਾ ॥੩੬੪॥
ਪਿੱਛੇ ਕਦੀ ਹਟਾਇਆਂ ਨਹੀਂ ਹਟਨਾ, ਸਮਝੋ ਨਾਲ ਅਸਾਂ ਹਰ ਹਾਲ ਰੈਹਿਣਾ ।
'ਦਿਲਸ਼ਾਦ' ਤੁਸਾਡੇ ਬਾਝ ਸਾਡਾ, ਵਿਚ ਅਜੁਧਿਆ ਦੇ ਹੈ ਮਹਾਲ[2] ਰੈਹਿਣਾ ॥੩੬੫॥

**ਕਵੀ ਦਾ ਵਚਨ—**

ਲਈ ਪਿਆਰਿਆ ਗੱਲ ਜਦ ਸੁਣ ਇਤਨੀ, ਉੱਤਰ ਰਥ ਥੀਂ ਹੇਠ ਫਿਰ ਆਂਵਦੇ ਨੀਂ ।
ਰਲ ਕੇ ਨਾਲ ਅਜੁਧਿਆ ਵਾਸੀਆਂ ਦੇ, ਪੈਦਲ ਪਾ ਹੁਣ ਟੁਰਦੇ ਜਾਂਵਦੇ ਨੀਂ ॥੩੬੬॥
ਹਟਦਾ ਨਹੀਂ ਹਟਾਇਆਂ ਕੋਈ ਪਿੱਛੇ, ਤਰ੍ਹਾਂ-ਤਰ੍ਹਾਂ ਦੇ ਨਾਲ ਸਮਝਾਂਵਦੇ ਨੀਂ ।
ਤਮਸਾ ਨਦੀ ਦੇ ਉੱਤੇ 'ਦਿਲਸ਼ਾਦ' ਜਾਕੇ, ਕਰ ਕਿਆਮ ਚਾ ਡੇਰਾ ਲਗਾਂਵਦੇ ਨੀਂ ॥੩੬੭॥

**ਜੰਗਲ ਵਿਚ ਰਾਤ—**

ਰਸਤੇ ਟੁਰਦਿਆਂ ਨੂੰ ਜਦ ਦਿਨ ਸਾਰਾ, ਗਿਆ ਗੁਜ਼ਰ ਤੇ ਹੋ ਗਈ ਸ਼ਾਮ ਇੱਥੇ ।
ਰਾਹ ਚਲਣ ਦਾ ਰਿਹਾ ਨਾ ਵਕਤ ਕੋਈ, ਦਿੱਤਾ ਸਾਰਿਆਂ ਨੇ ਕਰ ਕਿਆਮ ਇੱਥੇ ॥੩੬੮॥
ਜੋ ਕੁਝ ਕੋਲ ਹੈਸੀ ਲੈਂਦੇ ਖਾ ਬੈਹ ਕੇ, ਖੋਲ ਬਿਸਤਰੇ ਕਰਨ ਬਿਸ਼ਰਾਮ ਇੱਥੇ ।
ਜੋ ਕੁਝ ਕੋਲ ਹੈਸੀ ਲੈਂਦੇ ਖਾ ਬੈਹ ਕੇ, ਖੋਲ ਬਿਸਤਰੇ ਕਰਨ ਬਿਸ਼ਰਾਮ ਇੱਥੇ ॥੩੬੯॥

---

੧. ਰੁਕਣਾ ੨. ਮੁਸ਼ਕਿਲ ।

### ਰਾਮਚੰਦਰ ਦਾ ਲਛਮਣ ਨਾਲ ਵਚਨ—

ਅਜੁਧਿਆ ਵਾਸੀਆਂ ਨੇ ਸੁਣ ਭਾਈ ਮੈਰੇ, ਕਦੀ ਸਾਥ ਅਸਾਡਾ ਛੋੜਨਾ ਨਹੀਂ ।
ਰੈਹਿਣਾ ਵਿਚ ਬਨਵਾਸ ਅਕੱਤ[1] ਅਸਾਂ, ਜੋੜ ਨਾਲ ਕਿਸੇ ਅਸਾਂ ਜੋੜਨਾ ਨਹੀਂ ॥੩੭੦॥
ਦੇਈਏ ਕਿਉਂ ਤਕਲੀਫ ਫਿਰ ਇਨਹਾਂ ਤਾਈਂ, ਬਦਲੇ ਅੰਬ ਦੇ ਅੱਕ ਨਚੋੜਨਾ ਨਹੀਂ ।
ਸੁੱਤਾ ਰੈਹਿਣ 'ਦਿਲਸ਼ਾਦ' ਦੇ ਸੁਤਿਆਂ ਨੂੰ, ਸੰਗ ਨਾਲ ਅਸਾਂ ਕੋਈ ਲੋੜਨਾ ਨਹੀਂ ॥੩੭੧॥

### ਕਵੀ ਦਾ ਵਚਨ—

ਗਏ ਹੋ ਸਵਾਰ ਫਿਰ ਰਥ ਉਤੇ, ਤੁਰਤ ਰਥ ਨੂੰ ਚਾ ਜੁੜਵਾਇਆ ਨੇਂ ।
ਲੈ ਗਏ ਅਜੁਧਿਆ ਵਲ ਪੈਹਿਲੇ, ਪਿੱਛੋ ਪਿੱਛੇ ਚਾ ਫਿਰ ਪਰਤਾਇਆ ਨੇਂ ॥੩੭੨॥
ਵਾਸਤੇ ਭੁੱਲਣ ਅਜੁਧਿਆ ਵਾਸੀਆਂ ਦੇ, ਸਮਝੋ ਇਹ ਮੁਗਾਲਤਾ ਪਾਇਆ ਨੇਂ ।
ਫਿਰ ਕਰ ਪਾਰ ਨਦੀ ਨੂੰ 'ਦਿਲਸ਼ਾਦਾ', ਡੇਰਾ ਆਪਣਾ ਦੂਰ ਜਾ ਲਾਇਆ ਨੇਂ ॥੩੭੩॥

### ਅਜੁਧਿਆ ਵਾਸੀਆਂ ਦਾ ਜਾਗਣਾ—

ਖੁਲੀ ਨੀਂਦ ਅਜੁਧਿਆ ਵਾਸੀਆਂ ਦੀ, ਸਭੇ ਨੀਂਦ ਥੀਂ ਹੋ ਬੇਦਾਰ ਬੈਠੇ ।
ਰਾਮਚੰਦਰ ਮਾਹਰਾਜ ਨਹੀਂ ਨਜਰ ਆਏ, ਪਏ ਰੋਵਨ ਜਾਰੋ ਜਾਰ ਬੈਠੇ ॥੩੭੪॥
ਅਸਾਂ ਸਾਥ ਲੁਟਾਇਆ ਕੈਹਿਣ ਸੁੱਤਿਆਂ, ਹੁਣ ਕੇ ਹੋਂਵਦਾ ਵਕਤ ਗੁਜਾਰ ਬੈਠੇ ।
ਕਈ ਜ਼ੈਹਿਰ ਖਾ ਕੇ 'ਦਿਲਸ਼ਾਦ' ਆਹੇ, ਡੁਬ ਕੇ ਮਰਨ ਨੂੰ ਕਈ ਹੋ ਤੈਇਆਰ ਬੈਠੇ ॥੩੭੫॥

### ਸਿਆਣਿਆਂ ਦਾ ਵਚਨ—

ਚੰਦ ਇਕ ਮਰਦ ਆਹੇ ਵਿਚ ਪੀਰ ਸਾਲਾਹ[2], ਲੱਗੇ ਕੈਹਿਣ ਓਹ ਸੁਣ ਕੇ ਬਾਤ ਸਾਰੀ ।
ਪਿੱਛੋਂ-ਤਾਇਆਂ ਹੁਣ ਕੇ ਹੱਥ ਆਵੇ, ਜਦ ਗੁਜਾਰ ਦਿਤੀ ਸੁੱਤਿਆਂ ਰਾਤ ਸਾਰੀ ॥੩੭੬॥
ਕੀਤੀ ਗਾਫਿਲੋ[3] ਤੁਸਾਂ ਨਹੀਂ ਹੋਸ਼ ਕੋਈ, ਹੋਈ ਅਕਲ ਤੁਸਾਡੀ ਮਾਤ ਸਾਰੀ ।
ਚਲੇ ਛੋਡ ਕੇ ਗਏ 'ਦਿਲਸ਼ਾਦ' ਤਾਂ ਹੀ, ਲਈ ਵੇਖ ਗਾਫਿਲ ਜਦ ਜਮਾਤ ਸਾਰੀ ॥੩੭੭॥
ਆਓ ਉਠੋ ਇੱਥੇ ਕਿਉਂ ਹੁਣ ਬੈਠ ਰਹੇ ਓ, ਅਸੀਂ ਢੂੰਢੀਏ ਚਲ ਸਿਰੀ ਰਾਮ ਭਾਈ ।
ਖੁਰੇ[4] ਰਥ ਦੇ ਨੂੰ ਅਸੀਂ ਪਕੜ ਕੇ ਤੇ, ਰਹੀਏ ਚਲਦੇ ਸੁਬਹਾ ਤੋਂ ਸ਼ਾਮ ਭਾਈ ॥੩੭੮॥
ਜਿੱਥੇ ਹੋਣਗੇ ਮਿਲਾਂਗੇ ਜਾ ਉੱਥੇ, ਗੱਲਾਂ ਨਾਲ ਨਹੀਂ ਹੋਂਵਦੇ ਕਾਮ ਭਾਈ ।
ਸੁਣ ਕੇ ਗੱਲ 'ਦਿਲਸ਼ਾਦ' ਇਹ ਬੁੱਢਿਆਂ ਦੀ, ਪਏ ਉਥੋਂ ਫਿਰ ਚਲ ਤਮਾਮ ਭਾਈ ॥੩੭੯॥

---

੧. ਇਕੱਲੇ ੨. ਵਰਿਧ ਅਵਸਥਾ ਵਾਲੇ ੩. ਮੂਰਖ ੪. ਨਿਸ਼ਾਨ ।

**ਉਨਹਾਂ ਦਾ ਅਜੁਧਿਆ ਵਿਚ ਵਾਪਿਸ ਆਉਣਾ—**

ਖੁਰਾ ਵੇਖਣੇ ਨੂੰ ਪਏ ਲਗ ਸਾਰੇ, ਡਿਠਾ ਅਜੁਧਿਆ ਵਲ ਨਿਸ਼ਾਨ ਹੈ ਜੀ।
ਗਏ ਪਰਤ ਅਜੁਧਿਆ ਰਾਮਚੰਦਰ, ਹੋਇਆ ਰੱਬ ਸਾਥੇ ਮੇਹਰਬਾਨ ਹੈ ਜੀ ॥੩੯੦॥
ਵਾਪਿਸ ਜਾ ਕੇ ਨਜ਼ਰ ਨਹੀਂ ਕੋਈ ਆਇਆ, ਓ ਹੀ ਆਹ-ਨਾਲਾ[੧] ਤੇ ਫਿਗਾਂ[੨] ਹੈ ਜੀ।
ਧੋਖੇ ਵਿਚ 'ਦਿਲਸ਼ਾਦ' ਆ ਗਏ ਸਾਰੇ, ਰਿਹਾ ਦਿਲ ਦੇ ਵਿਚ ਅਰਮਾਨ ਹੈ ਜੀ ॥੩੯੧॥

**ਅਜੁਧਿਆ ਵਾਸੀਆਂ ਦੀ ਪੰਚਾਇਤ—**

ਪਏ ਰੋਣ ਵਿਚ ਘਰਾਂ ਦੇ ਬੈਠ ਸਾਰੇ, ਲਗੇ ਕੈਹਿਣ ਕੈਕੇਈ ਨੇ ਗੰਦ[੩] ਕੀਤਾ।
ਕੀਤਾ ਜੁਲਮ ਉਸ ਜਾਲਿਮ ਨੇ ਇਹ ਭਾਰਾ, ਰਾਜੇ ਨਾਲ ਭੀ ਉਸ ਨੇ ਫੰਦ[੪] ਕੀਤਾ ॥੩੯੨॥
ਗਈ ਰਾਜੇ ਦੀ ਅਕਲ ਵੀ ਡੁਬ ਸਾਰੀ, ਜਿਸ ਚ[੫] ਕਿਹਾ ਕੈਕੇਈ ਪਸੰਦ ਕੀਤਾ।
ਕਿਸੇ ਨਾਲ ਬੈਠ ਨਹੀਂ ਸਲਾਹ ਕੀਤੀ, ਦੂਰ ਅੱਖੀਆਂ ਥੀਂ ਫਰਜੰਦ ਕੀਤਾ ॥੩੯੩॥
ਇੱਕਠੇ ਹੋ ਕੇ ਗਏ ਫਿਰ ਬੈਠ ਸਾਰੇ, ਆਖਿਰ ਫੈਸਲਾ ਇਹ ਅੰਦ[੬] ਵੰਦ ਕੀਤਾ।
ਚੌਹਦਾਂ ਸਾਲ ਦੇ ਵਾਸਤੇ 'ਦਿਲਸ਼ਾਦ', ਜਸ਼ਨ ਸ਼ਾਦੀਆਂ ਦਾ ਚਾ ਬੰਦ ਕੀਤਾ ॥੩੯੪॥

**ਰਾਮਚੰਦਰ ਦਾ ਸੁਮੰਤ ਨਾਲ ਵਚਨ—**

ਜਾ ਹੁਣ ਪਰਤ ਸੁਮੰਤ ਅਜੁਧਿਆ ਤੂੰ, ਅਸੀਂ ਚਲੇ ਚਲਾਂਗੇ ਆਪ ਅੱਗੇ।
ਸ਼ੋਰ-ਸ਼ਰ ਦੀ ਨਹੀਂ ਹੈ ਲੋੜ ਕੋਈ, ਅਸਾਂ ਜਾਵਨਾਂ ਹੈ ਚੁਪ ਚਾਪ ਅੱਗੇ ॥੩੯੫॥
ਰੈਹਿਣਾ ਜੰਗਲਾਂ ਵਿਚ ਅਕੰਤ ਅਸਾਂ, ਰਖਣਾ ਨਾਲ ਨਹੀਂ ਕਿਸੇ ਮਿਲਾਪ ਅੱਗੇ।
ਕਰਨਾ ਫਿਕਰ 'ਦਿਲਸ਼ਾਦ' ਨਹੀਂ ਕੋਈ ਸਾਡਾ, ਕਰੀਂ ਅਰਜ ਮੇਰੀ ਮੇਰੇ ਬਾਪ ਅੱਗੇ ॥੩੯੬॥

**ਸੁਮੰਤ ਦਾ ਨਿਵੇਦਨ—**

ਹੱਥ ਜੋੜ ਸੁਮੰਤ ਖਲੋ ਰਿਹਾ, ਕੈਹਿੰਦਾ ਮੁਆਫ ਹੁਣ ਕਰੋ ਗੁਨਾਹ ਤੁਸੀਂ।
ਚਲੋ ਪਰਤ ਕੇ ਵਿਚ ਅਜੁਧਿਆ ਦੇ, ਬੈਠੇ ਆਪਣੀ ਗੱਲ ਨਿਬਾਹ ਤੁਸੀਂ ॥੩੯੭॥
ਕਰੋ ਦਸਤਗੀਰੀ[੭] ਚਲ ਕੇ ਵਕਤ ਪੀਰੀ[੮], ਬੁੱਢੇ ਬਾਪ ਦੀ ਹੋ ਪਨਾਹ ਤੁਸੀਂ।
ਕਰੋ ਦਸਤਗੀਰੀ ਚਲ ਕੇ ਵਕਤ ਪੀਰੀ, ਆਏ ਲਾ ਕਲੇਜੜੇ ਭਾਹ[੯] ਤੁਸੀਂ ॥੩੯੮॥
ਤੁਸਾਂ ਬਾਝ ਨਾ ਰੈਹਿਣਗੇ ਓਹ ਜਿੰਦਾ,

---

੧. ਰੋਣਾ-ਪਿਟਣਾ ੨. ਵਿਲਾਪ ੩. ਬੁਰਾ ੪. ਕਪਟ ੫. ਹੀ ੬. ਅੰਤਿਮ ੭. ਮਦਦ ੮. ਵਿਰਧਾਵਸਥਾ ੯. ਅੱਗ।

ਪਏ ਦਰਸ ਨੂੰ ਤਰਸਦੇ ਲੋਕ ਸਾਰੇ, ਕਿਉਂ ਲਾਹ ਬੈਠੇ ਦਿਲੋਂ ਚਾਹ ਤੁਸੀਂ ।
ਜਿਨ੍ਹਾਂ ਦੁੱਖਾਂ ਦੇ ਭਾਰ ਨੂੰ ਸਿਰ ਚਾਇਆ[1], ਦਿਓ ਭਾਰ ਉਨਹਾਂਦੜੇ ਲਾਹ ਤੁਸੀਂ ॥੩੮੯॥
ਦੇ ਬਿਸਾਹ ਅਜੁਧਿਆ ਵਾਸੀਆਂ ਨੂੰ, ਸੁੱਤਿਆਂ ਛੱਡ ਆਏ ਵਿਚ ਰਾਹ ਤੁਸੀਂ ।
ਮੰਨੋ ਗੱਲ 'ਦਿਲਸ਼ਾਦ' ਨਾ ਜਿਦ ਕਰੋ, ਹੋਏ ਕਿਉਂ ਇਤਨੇ ਬੇਪਰਵਾਹ ਤੁਸੀਂ ॥੩੯੦॥

**ਰਾਮਚੰਦਰ ਦਾ ਵਚਨ—**

ਕਿਹੜੇ ਤੂੰ ਸੁਮੰਤ ! ਧਿਆਨ ਲੱਗੋਂ, ਉਲਟੇ ਕਰਨ ਮੈਨੂੰ ਇਹ ਗਿਆਨ ਲੱਗੋਂ ।
ਮੈਂ ਨਹੀਂ ਭਰਮਦਾ ਕਿਉਂ ਭਰਮਾਣ ਲੱਗੋਂ, ਦੁਨੀਆਂ ਵਿਚ ਹੈ ਦਸ ਬੁਨਿਆਦ ਕਿਹੜੀ ।
ਮੈਹਿਲ ਮਾੜੀਆਂ ਜਾਂਦੀਆਂ ਨਾਲ ਨਾਹੀਂ, ਗਿਆ ਲੈ ਕੋਈ ਧਨ ਤੇ ਮਾਲ ਨਾਹੀਂ ।
ਕਰਦਾ ਕਿਉਂ ਇਹ ਤੂੰ ਖਿਆਲ ਨਾਹੀਂ, ਨਾਲ ਜਾਏਗੀ ਦਸ ਜਾਯਦਾਦ ਕਿਹੜੀ ॥੩੯੧॥
ਮਾਰੂ ਮੌਤ ਦਾ ਸਿਰ ਤੇ ਵੱਜਨਾਂ ਈ, ਇਕ ਦਿਲ ਸਮਝ ਸਰੀਰ ਇਹ ਤਜਨਾਂ ਈ ।
ਜੋ ਘੜਿਆ ਹੈ, ਉਸਨੇ ਭੱਜਨਾਂ ਈ, ਰੈਹਿਸੀ ਚੀਜ਼ ਦਸ ਆਦਿ-ਜੁਗਾਦਿ ਕਿਹੜੀ ।
ਚੌਹਦਾਂ ਬਰਸ ਬਨਵਾਸ ਗੁਜ਼ਾਰ ਆਵਾਂ, ਸਿਰੋਂ ਆਪਣੇ ਭਾਰ ਉਤਾਰ ਆਵਾਂ ।
ਦੇਖ ਜੰਗਲਾਂ ਦੀ ਮੌਜ ਬਹਾਰ ਆਵਾਂ, ਹੈ ਇਹ ਮੁਸ਼ਕਿਲ ਗਲ 'ਦਿਲਸ਼ਾਦ' ਕਿਹੜੀ ॥੩੯੨॥
ਕਿਹਾ ਮੰਨ ਸੁਮੰਤ ਨਾਦਾਨ ਨਾ ਹੋ, ਸੁਣ ਗੱਲ ਧਿਆਨ ਦੇ ਨਾਲ ਭਾਈ ।
ਕਰਕੇ ਖਾਮ[2] ਕਿਉਂ ਕਾਮ ਬਦਨਾਮ ਹੋਵਾਂ, ਜਾਸਨ ਗੁਜ਼ਰ ਇਹ ਤਾਂ ਚੌਹਦਾਂ ਸਾਲ ਭਾਈ ॥੩੯੩॥

ਸੁਖਨ ਮੋੜਨਾ ਲੋੜਨਾ ਸੁਖ ਆਪਣਾ, ਧਰਮ ਛੋੜਨਾ ਹੈ ਮੁਹਾਲ[3] ਭਾਈ ।
ਰਖ ਯਾਦ 'ਦਿਲਸ਼ਾਦ' ਬੁਨਿਆਦ ਕਿਹੜੀ, ਫਾਨੀ[4] ਦੁਨੀਆਂ ਖਾਬ-ਖਿਆਲ ਭਾਈ ॥੩੯੪॥
ਤਰਕੜੀ ਸਤ ਦੀ ਜਿਸ ਵਿਚ ਹੱਥ ਪਕੜੀ, ਸਮਝ ਓਹ ਕਦੀ ਘਟ ਤੋਲਦਾ ਨਹੀਂ ।
ਲੋਭ ਛੋੜ ਕੇ ਜੋ ਨਿਰਲੋਭ ਹੋਇਆ, ਓਹ ਤਾਂ ਝੂਠ ਕਦੀ ਮੂੰਹੋਂ ਬੋਲਦਾ ਨਹੀਂ ॥੩੯੫॥
ਜਿਸ ਦਾ ਲਗਾ ਧਿਆਨ ਗਿਆਨ ਅੰਦਰ, ਕਦੀ ਚਿੱਤ ਉਸ ਦਾ ਫਿਰ ਡੋਲਦਾ ਨਹੀਂ ।
ਚੁਗਣ ਗੰਦਗੀਆਂ ਕਾਗ 'ਦਿਲਸ਼ਾਦ' ਜਾ ਕੇ, ਹੰਸ ਕਦੀ ਅਰੂੜੀਆਂ ਫੋਲਦਾ ਨਹੀਂ ॥੩੯੬॥
ਲਓ ਸੁਮੰਤ ਜੀ ਰੁਖਸਤ ਹੁਣ ਤੁਸਾਂ ਕੋਲੋਂ, ਅਸੀਂ ਹੋ ਗੰਗਾ ਥੀਂ ਪਾਰ ਚੱਲੇ ।
ਜਾਉ ਪਰਤ ਅਜੁਧਿਆ ਵਿਚ ਤੁਸੀਂ, ਘਰ ਬਾਰ ਨੂੰ ਅਸੀਂ ਵਿਸਾਰ ਚੱਲੇ ॥੩੯੭॥

---

੧. ਉਠਾਇਆ ੨. ਗਲਤੀ ੩. ਕਠਿਨ ੪. ਨਾਸ਼ ਵਾਲੀ ।

ਰਹੀ ਹਿਰਸ ਨਾ ਕੋਈ ਵਿਚ ਦਿਲ ਸਾਡੇ, ਤਰਿਸ਼ਨਾ ਮੰਨ ਦੀ ਨੂੰ ਅਸੀਂ ਮਾਰ ਚੱਲੇ।
ਕਰਮ ਭੋਗ ਇਹ ਸਮਝ ਨਾ ਸ਼ੋਕ ਕਰ ਤੂੰ, ਲੈ ਵੇਖ 'ਦਿਲਸ਼ਾਦ' ਦਿਲਦਾਰ ਚੱਲੇ ॥੩੯੮॥

**ਚਿਤਰਕੂਟ ਵਿਚ ਪਹੁੰਚਣਾ—**

ਦਰਿਆ ਗੰਗਾ ਥੀਂ ਹੋ ਕੇ ਪਾਰ ਤਿੰਨੇ, ਪਏ ਅਗਾਂਹ ਨੂੰ ਹੋ ਰਵਾਨ ਪਿਆਰੇ।
ਅੱਗੇ ਅੱਗੇ ਲਛਮਣ ਪਿੱਛੇ ਰਾਮਚੰਦਰ, ਟੁਰਦੀ ਪਈ ਸੀਤਾ ਦਰਮਿਆਨ ਪਿਆਰੇ ॥੩੯੯॥
ਵਿਚ ਜੰਗਲਾਂ ਦੇ ਪਏ ਚਲਦੇ ਨੀਂ, ਲੈ ਕੇ ਤੀਰ ਤਰਕਸ਼ ਧਨਸ਼ਬਾਨ ਪਿਆਰੇ।
ਸੰਗਮ ਗੰਗਾ ਜਮਨਾ ਉੱਤੇ ਪੌਹੁੰਚ ਕੇ ਤੇ, ਲੈਂਦੇ ਕਰ ਤਿੰਨੇ ਅਸ਼ਨਾਨ ਪਿਆਰੇ ॥੪੦੦॥
ਨਾ ਕੋਈ ਬਿਸਤਰਾ ਬਰਤਨ ਸਾਥ ਹੈ ਸੀ, ਨਾ ਸੀ ਹੋਰ ਕੋਈ ਨਾਲ ਸਾਮਾਨ ਪਿਆਰੇ।
ਆਵੇ ਰਾਤ ਜਿੱਥੇ ਲੈਂਦੇ ਕਟ ਉੱਥੇ, ਦੇਖ ਰੱਬ ਦੀ ਅਜਬ ਤੂੰ ਸ਼ਾਨ ਪਿਆਰੇ ॥੪੦੧॥
ਖਾਂਦੇ ਛੱਤਰੀ[1] ਨੇਹਮਤਾਂ[2] ਆਹਨ ਜਿਹੜੇ, ਕੰਦ ਮੂਲ ਲਗੇ ਓਹੀ ਖਾਨ ਪਿਆਰੇ।
ਰਖਿਆ ਬਿਨ ਸਵਾਰੀ ਨਹੀਂ ਪੈਰ ਜਿਨਹਾਂ, ਵਿਚ ਜੰਗਲਾਂ ਓਹੀ ਪੈਦਲ ਜਾਨ ਪਿਆਰੇ ॥੪੦੨॥

ਪੌਂਦੇ ਬਿਸਤਰੇ ਰੇਸ਼ਮੀ ਆਹੇ ਜਿਹੜੇ, ਅੱਜ ਹੇਠ ਓਹ ਘਾਸ ਬਿਛਾਨ ਪਿਆਰੇ।
ਦਮ ਮਾਰਨੇ ਦੀ ਨਹੀਂ ਜਾ ਕੋਈ, ਹੈ ਬੇਅੰਤ ਲੀਲਾ ਭਗਵਾਨ ਪਿਆਰੇ ॥੪੦੩॥
ਡਰਦਾ ਰੌਹ ਹਮੇਸ਼ਾ ਤੂੰ ਰੱਬ ਕੋਲੋਂ, ਖਬਰਦਾਰ ਮਤ ਕਰੇਂ ਅਭਿਮਾਨ ਪਿਆਰੇ।
ਚਲਦੇ ਹਸਦੇ ਖੇਡਦੇ ਵਿਚ ਜੰਗਲਾਂ, ਕੋਈ ਫਿਕਰ ਨਾ ਦਿਲ ਤੇ ਲਾਨ ਪਿਆਰੇ ॥੪੦੪॥
ਜਾ ਪੌਹੁੰਚੇ ਫਿਰ ਉਸ ਜਾ ਉੱਤੇ, ਭਾਰਦਵਾਜ ਦਾ ਜਿੱਥੇ ਅਸਥਾਨ ਪਿਆਰੇ।
ਹੋਇਆ ਖੁਸ਼ ਰਿਸ਼ੀ ਦਿਲੋਂ ਵੇਖ ਕੇ ਤੇ, ਲਗਾ ਕਰਨ ਅਗੋਂ ਆਦਰ-ਮਾਨ ਪਿਆਰੇ ॥੪੦੫॥
ਆਸਨ ਘਤ[3] ਬਿਠਾਂਵਦਾ ਕੋਲ ਆਪਣੇ, ਵੇਖ ਵੇਖ ਹੋਵੇ ਸ਼ਾਦਮਾਨ ਪਿਆਰੇ।
ਰਾਮਚੰਦਰ ਮਾਹਰਾਜ ਫਿਰ ਬੈਠ ਉੱਥੇ, ਲਗੇ ਰਿਸ਼ੀ ਨੂੰ ਇਹ ਸੁਣਾਨ ਪਿਆਰੇ ॥੪੦੬॥
ਮਾਈ ਮਾਤਰਾਂ[4] ਦਾ ਹੁਕਮ ਮੰਨ ਕੇ ਮੈਂ, ਆਇਆ ਬਾਪ ਦਾ ਕੌਲ ਨਿਭਾਨ ਪਿਆਰੇ।
ਰੈਹਿਣਾ ਬਰਸ ਚੌਹਦਾਂ ਵਿਚ ਬਨ ਅਸਾਂ, ਕੀਤਾ ਇਹ ਹੀ ਮਾਤਾ ਫਰਮਾਨ ਪਿਆਰੇ ॥੪੦੭॥
ਜਗਹਾ ਦੱਸ ਅਕੰਤ ਕੋਈ ਦਿਓ ਸਾਨੂੰ, ਕਰੀਏ ਬੈਠ ਕੇ ਜਿੱਥੇ ਗੁਜ਼ਰਾਨ ਪਿਆਰੇ।
ਲਗਾ ਹੱਸ ਕੇ ਰਿਸ਼ੀ ਫਿਰ ਕੈਹਿਣ ਅੱਗੋਂ, ਮੈਨੂੰ ਖਬਰ ਸਾਰੀ ਦਾਸਤਾਨ ਪਿਆਰੇ ॥੪੦੮॥

---

੧. ਛੱਤੀ ੨. ਵਧੀਆ ਪਦਾਰਥ ੩. ਵਿਛਾ ਕੇ ੪. ਮਤੇਈ।

ਦਸ ਕੋਸ ਇੱਥੋਂ ਚਿਤੱਰਕੂਟ ਹੈ ਜੀ, ਹੈ ਓਹ ਜੰਗਲ ਸੋਹਣਾ ਆਲੀਸ਼ਾਨ ਪਿਆਰੇ ।
ਪਏ ਟੁਰ ਉੱਥੋਂ ਇਤਨਾ ਸੁਣ ਕੇ ਤੇ, ਕੀਤੀ ਢਿਲ ਨਾ ਫਿਰ ਇਕ ਆਨ ਪਿਆਰੇ ॥੪੦੯॥

ਚਿਤੱਰਕੂਟ ਦੇ ਵਿਚ ਗਏ ਪੌਹੁੰਚ ਜਦੋਂ, ਉੱਥੇ ਕੁਟੀਆ ਲਗੇ ਬਣਾਨ ਪਿਆਰੇ ।
ਲਈ ਤੁਰਤ ਤਿਆਰ ਫਿਰ ਕਰ ਕੁਟੀਆ, ਉਸ ਦੀ ਕੁਦਰਤਾਂ ਤੋਂ ਕੁਰਬਾਨ ਪਿਆਰੇ ॥੪੧੦॥

ਝੁੱਗੀ ਵਿਚ ਗੁਜਰਾਨ ਹੁਣ ਕਰਨ ਲੱਗੇ, ਹੋ ਕੇ ਮੁਲਕ ਸੰਦੇ ਹੁਕਮਰਾਨ ਪਿਆਰੇ ।
ਇਹ ਤਾਂ ਬੈਠ 'ਦਿਲਸ਼ਾਦ' ਗਏ ਹੈਨ ਇੱਥੇ, ਸੁਣ ਅਜੁਧਿਆ ਦਾ ਹੁਣ ਬਿਆਨ ਪਿਆਰੇ ॥੪੧੧॥

**ਦਸ਼ਰਥ ਦੀ ਦਸ਼ਾ—**

ਰਾਜਾ ਮੈਹਿਲ ਕੁਸ਼ਲਿਆ ਦੇ ਵਿਚ ਜਾ ਕੇ, ਹੈ ਸੀ ਲੇਟਿਆ ਪਲੰਗ ਡਹਾ ਭਾਈ ।
ਚਲੇ ਗਏ ਬਨਵਾਸ ਵਿਚ ਰਾਮਚੰਦਰ, ਥਕਿਆ ਕਰ ਭਾਵੇਂ ਲਖ ਉਪਾ ਭਾਈ ॥੪੧੨॥
ਅੱਖੀਆਂ ਤਕਦੀਆਂ ਥਕਦੀਆਂ ਨਹੀਂ ਜਰਾ, ਰੈਹਿਆ ਤਕ ਸੁਮੰਤ ਦਾ ਰਾਹ ਭਾਈ ।
ਰਹੀ ਉਮੀਦ 'ਦਿਲਸ਼ਾਦ' ਨਹੀਂ ਜੀਵਣੇ ਦੀ, ਖੜਾ ਲਬਾਂ ਉੱਤੇ ਆਨ ਸਾਹ ਭਾਈ ॥੪੧੩॥

**ਸੁਮੰਤ ਦੀ ਦਸ਼ਾ—**

ਰਾਮਚੰਦਰ ਮਾਹਰਾਜ ਗਏ ਟੁਰ ਜਦੋਂ, ਕੋਈ ਸੁਮੰਤ ਦਾ ਪੇਸ਼ ਨਹੀਂ ਜ਼ੋਰ ਗਿਆ ।
ਵਾਂਗ ਝਲਿਆਂ ਤਕਦਾ ਰਾਹ ਵਲੋਂ, ਕੈਹਿੰਦਾ ਛਪ ਕਿੱਥੇ ਦਿਲ ਦਾ ਚੋਰ ਗਿਆ ॥੪੧੪॥
ਰਹੀ ਹੋਸ਼ ਸਰੀਰ ਦੀ ਨਾ ਕੋਈ, ਗੋਇਆ ਹੋ ਦਾਖਿਲ ਜਿੰਦਾ ਗੋਰ[1] ਗਿਆ ।
ਦਲੀਲਾਂ ਦਿਲ ਦੀਆਂ ਦਿਲ ਦੇ ਵਿਚ ਰੈਹੀਆਂ, ਇੱਥੇ ਹੋ 'ਦਿਲਸ਼ਾਦ' ਕੁਝ ਹੋਰ ਗਿਆ ॥੪੧੫॥

**ਅਜੁਧਿਆ ਵਿਚ ਸੁਮੰਤ ਦਾ ਆਗਮਨ—**

ਪਿਆ ਟੁਰ ਅਖੀਰ ਦਿਲਗੀਰ[2] ਹੋ ਕੇ, ਪੌਹੁੰਚਾ ਵਿਚ ਅਜੁਧਿਆ ਜਾ ਕੇ ਜੀ ।
ਰਾਜੇ ਦਸਰਥ ਦੇ ਕੋਲ ਫਿਰ ਪੌਹੁੰਚ ਕੇ ਤੇ, ਦਿੱਤਾ ਹਾਲ ਉਸ ਸਾਰਾ ਬਤਾ ਕੇ ਜੀ ॥੪੧੬॥
ਗਈ ਪੇਸ਼ ਮਾਹਰਾਜ ਨਹੀਂ ਕੋਈ ਮੈਰੀ, ਮੈਂ ਤਾਂ ਆਇਆ ਹਾਂ ਸਾਥ ਲੁਟਾ ਕੇ ਜੀ ।
ਕਹੀ ਲੱਖ 'ਦਿਲਸ਼ਾਦ' ਨਹੀਂ ਇਕ ਮੰਨੀਂ, ਗਏ ਟੁਰ ਓਹ ਪੱਲਾ ਛੁੜਾ ਕੇ ਜੀ ॥੪੧੭॥

---

੧. ਕਬਰ ੨. ਦੁਖੀ ।

ਹੱਥ ਜੋੜ ਕੇ ਕੀਤੀ ਡੰਡੌਤ ਉਨਹਾਂ, ਕੀਤੀ ਆਪਨੂੰ ਉੱਥੋਂ ਪਰਨਾਮ ਹੈ ਜੀ ।
ਮੇਰੇ ਵਾਸਤੇ ਫਿਕਰ ਨਹੀਂ ਕੋਈ ਕਰਨਾ, ਦਿੱਤਾ ਤੁਸਾਂ ਨੂੰ ਇਹ ਪੈਗਾਮ ਹੈ ਜੀ ॥੪੧੮॥
ਬੋਲ ਆਪਦਾ ਚਾੜ੍ਹਨਾ ਤੋੜ ਮੈਂ ਤਾਂ, ਇਸ ਜਿਹਾ ਕੋਈ ਹੋਰ ਨਾ ਕਾਮ ਹੈ ਜੀ ।
ਨਹੀਂ ਕੋਈ ਤਕਲੀਫ 'ਦਿਲਸ਼ਾਦ' ਮੈਨੂੰ, ਹਰ ਤਰ੍ਹਾਂ ਦੇ ਨਾਲ ਆਰਾਮ ਹੈ ਜੀ ॥੪੧੯॥
ਹੈ ਕੈਕੇਈ ਭੀ ਧਰਮ ਦੀ ਮਾਂ ਮੇਰੀ, ਗੁੱਸੇ ਨਹੀਂ ਰੈਹਿਣਾ ਉਸ ਦੇ ਨਾਲ ਤੁਸਾਂ ।
ਉਸੇ ਦੱਸਿਆ ਧਰਮ ਦਾ ਰਾਹ ਮੈਨੂੰ, ਕਰਨਾ ਦਿਲ ਚ ਨਹੀਂ ਉਸ ਦਾ ਮਲਾਲ ਤੁਸਾਂ ॥੪੨੦॥
ਮੇਰੀ ਮਾਂ ਕੁਸ਼ਲਿਆ ਸੁਮਿਤਰਾਂ ਦਾ, ਨਿਗਾਹਬਾਨ ਰੈਹਿਣਾ ਹਰ ਹਾਲ ਤੁਸਾਂ ।
ਪੋਂਹੁਚੇ ਦੁਖ 'ਦਿਲਸ਼ਾਦ' ਨਾ ਕੋਈ ਉਨ੍ਹਾਂ, ਰਖਣਾ ਪਿਤਾ ਜੀ ਇਹ ਖਿਆਲ ਤੁਸਾਂ ॥੪੨੧॥

**ਭਰਤ ਨੂੰ ਸੰਦੇਸ਼—**

ਭਰਥ ਭਾਈ ਨੂੰ ਭੀ ਇਹੋ ਆਖਿਆ ਨੇ, ਰਾਜ ਆਪਣਾ ਲੈਣਾ ਸੰਭਾਲ ਚਾਹੀਏ ।
ਚਲਨਾ ਹੁਕਮ ਕੈਕੇਈ ਦੇ ਵਿਚ ਤੁਸਾਂ, ਰੱਖਣਾ ਰੈਅਤ[1] ਨੂੰ ਭੀ ਖੁਸ਼ਹਾਲ ਚਾਹੀਏ ॥੪੨੨॥
ਬੇਗੁਨਾਹ ਨੂੰ ਨਹੀਂ ਸਜਾ ਦੇਣੀ, ਕਰਨੀ ਅੱਛੀ ਤਰ੍ਹਾਂ ਦੇਖ ਭਾਲ ਚਾਹੀਏ ।
ਦਿਲ ਦੁਖਾਣਾ ਸਤਾਣਾ ਨਾ ਕਿਸੇ ਤਾਈਂ, ਸਚ ਝੂਠ ਦੀ ਹੋਵਣੀ ਤਾਲ[2] ਚਾਹੀਏ ॥੪੨੩॥
ਪਾ ਕੇ ਰਾਜ ਨੂੰ ਸੁਣ ਫਿਰ ਭਰਥ ਭਾਈ, ਰਾਜਨੀਤੀ ਦੀ ਰੱਖਣੀ ਚਾਲ ਚਾਹੀਏ ।
ਟੈਹਿਲ ਪਿਤਾ ਜੀ ਦੀ ਕਰਨੀ ਪਰੀਤ ਸੇਹਤੀ[3], ਹੋਣਾ ਮਸਤ ਨਾ ਵੇਖ ਇਕਬਾਲ ਚਾਹੀਏ ॥੪੨੪॥

ਹੋਂਦਾ ਹੱਕ ਹੈ ਬਾਪ ਦਾ ਪੁੱਤਰ ਉੱਤੇ, ਕਰਨੀ ਜਰਾ ਨਾ ਟਾਲਮਟਾਲ ਚਾਹੀਏ ।
ਮਨ ਤਨ ਥੀਂ ਖਿਦਮਤ ਕਰੀਂ ਭਾਈ, ਧਰਮ ਆਪਣੇ ਨੂੰ ਦੇਣਾ ਪਾਲ ਚਾਹੀਏ ॥੪੨੫॥
ਮੇਰੀ ਮਾਂ ਕੁਸ਼ਲਿਆ ਸੁਮਿਤਰਾਂ ਦਾ, ਰਖਣਾ ਤੁਸਾਂ ਹਰ ਵਕਤ ਖਿਆਲ ਚਾਹੀਏ ।
ਹੋਵੇ ਉਨ੍ਹਾਂ ਨੂੰ ਨਾ ਤਕਲੀਫ ਕੋਈ, ਖਬਰਗੀਰ ਰੈਹਿਣਾ ਹਰ ਹਾਲ ਚਾਹੀਏ ॥੪੨੬॥
ਰੱਖਣਾ ਖੁਸ਼ ਕੈਕੇਈ ਨੂੰ ਹਰ ਵੇਲੇ, ਖਫਾ ਨਹੀਂ ਹੋਣਾ ਉਸ ਦੇ ਨਾਲ ਚਾਹੀਏ ।
ਮੇਰਾ ਜਾਣਾ ਬਨਵਾਸ ਵਿਚ ਸੁਣ ਕੇ ਤੇ, ਲਾਣਾ ਦਿਲ ਤੇ ਨਹੀਂ ਮਲਾਲ ਚਾਹੀਏ ॥੪੨੭॥
ਮੇਰਾ ਜਾਣਾ ਬਨਵਾਸ ਵਿਚ ਸੁਣ ਕੇ ਤੇ, ਹੋਣਾ ਪਿਆਰਿਆ ਰੱਬ ਦਿਆਲ ਚਾਹੀਏ ।
ਗੁਜ਼ਰ ਜਾਣਗੇ ਸਮਝ ਇਹ ਸਾਲ ਚੌਹਦਾਂ, ਹੋਣਾ ਪਿਆਰਿਆ ਰੱਬ ਦਿਆਲ ਚਾਹੀਏ ।
ਖਬਰਦਾਰ 'ਦਿਲਸ਼ਾਦ' ਹੋਸ਼ਿਆਰ ਰੈਹਿਣਾ, ਵਿੱਚ ਰਾਜ ਨਾ ਆਣਾ ਝਵਾਲ[4] ਚਾਹੀਏ ॥੪੨੮॥

---

੧. ਪਰਜਾ ੨. ਪੜਤਾਲ ੩. ਨਾਲ ੪. ਕਮੀ ।

**ਸੁਮੰਤ ਦੁਆਰਾ ਲਛਮਣ ਦਾ ਸੰਦੇਸ਼—**

ਲਛਮਣ ਆਹਾ ਮਾਹਰਾਜ ਜੀ ਬੌਹੁਤ ਗੁੱਸੇ, ਕੈਹਿੰਦਾ ਪਿਤਾ ਨੇ ਜ਼ੁਲਮ ਕਮਾਇਆ ਜੀ ।
ਕੀਤੀ ਸੋਚ-ਵਿਚਾਰ ਨਾ ਕੋਈ ਉਨ੍ਹਾਂ, ਸੱਦ ਕੇ ਕੋਲ ਨਾ ਕੋਈ ਬਹਾਇਆ ਜੀ ॥੪੨੯॥
ਕੀਤਾ ਓਹੀ ਕੈਕੇਈ ਜੋ ਕੇਹ ਦਿੱਤਾ, ਕਿਹਾ ਉਸ ਦਾ ਨਹੀਂ ਪਰਤਾਇਆ ਜੀ ।
ਕਿਸੇ ਨਾਲ ਨਹੀਂ ਬੈਠ ਸਲਾਹ ਕੀਤੀ, ਹੋ ਕੇ ਚੁਪ ਅੰਧੇਰ ਚਾ ਪਾਇਆ ਜੀ ॥੪੩੦॥
ਆਵੇ ਹੱਥ ਦੱਸ ਹੁਣ ਕੇ ਰੋਵਨੇ ਥੀਂ, ਹੱਥੀਂ ਆਪ ਜਦ ਵਕਤ ਵੰਜਾਇਆ[੧] ਜੀ ।
ਪਿਆਰੇ ਪੁੱਤਰ ਆਪਣੇ ਰਾਮਚੰਦਰ ਤਾਈਂ, ਘਰੋਂ ਕੱਢ ਕੇ ਬਾਹਰ ਰੁਲਾਇਆ ਜੀ ॥੪੩੧॥
ਨਾ ਸੀ ਦਿਲ ਅਜੁਧਿਆ ਰੈਹਿਣ ਚਾਹੁੰਦਾ, ਇਸੇ ਵਾਸਤੇ ਨਿਕਲ ਮੈਂ ਆਇਆ ਜੀ ।
ਰੈਹਿਸਾਂ ਭਾਈ ਦੇ ਨਾਲ ਮੈਂ ਵਿੱਚ ਬਨ ਦੇ, ਕਰਸਾਂ ਟੈਹਿਲ ਖਿਦਮਤ ਬੀੜਾ ਚਾਇਆ ਜੀ ॥੪੩੨॥

ਹੋਂਦਾ ਬਾਪ ਸਮਿਆਨ ਹੈ ਭਾਈ ਵੱਡਾ, ਇਹੀ ਦਿਲ ਮੈਰੇ ਨੂੰ ਭਾਇਆ ਜੀ ।
ਨਹੀਂ ਝੂਠ ਮਾਹਰਾਜ ਇਸ ਵਿਚ ਕੋਈ, ਲਛਮਣ ਸੱਚ 'ਦਿਲਸ਼ਾਦ' ਸੁਣਾਇਆ ਜੀ ॥੪੩੩॥

**ਕਵੀ ਦਾ ਵਚਨ—**

ਗੱਲਾਂ ਸੱਚੀਆਂ ਸੁਣ ਕੇ ਰੋਵਨ ਲੱਗੇ, ਗੋਇਆ ਲੂਣ ਪਿਆ ਉੱਤੇ ਫੱਟ ਦੇ ਨੇਂ ।
ਪਿੱਟਨ ਹੱਥੜੇ ਮਾਰ ਕੇ ਮੱਥੜੇ ਤੇ, ਪਏ ਵਾਲ ਸਿਰ ਦੇ ਬੈਹ ਕੇ ਪੱਟਦੇ ਨੇਂ ॥੪੩੪॥
ਆਈ ਸਮਝ ਨਾ ਵਕਤ ਗੰਵਾ ਬੈਠੇ, ਹੁਣ ਤਾਂ ਪਏ ਕਚੀਚੀਆਂ ਵੱਟਦੇ ਨੇਂ ।
'ਦਿਲਸ਼ਾਦ' ਜੁਦਾਈ ਦੇ ਦੁਖ ਡਾਢੇ, ਜਾਨਣ ਓਹੀ ਜੋ ਇਨਹਾਂ ਨੂੰ ਕੱਟਦੇ ਨੇ ॥੪੩੫॥

**ਬੇਹੋਸ਼ੀ ਵਿਚ ਰਾਜਾ ਦਾ ਵਚਨ—**

ਬੁਰਾ ਕੀਤਾ ਈ ਕੈਕੇਈਏ ਜਾਲਮੇਂ ਨੀਂ, ਮੈਨੂੰ ਖਾਕ ਦੇ ਨਾਲ ਮਿਲਾਇਆ ਈ ।
ਮਲ ਮਲ ਹੰਜੂ ਦੇ ਨਾਲ ਪਿਆ ਧੋਵਾਂ, ਐਸਾ ਦਾਗ ਕਲੇਜੜੇ ਲਾਇਆ ਈ ॥੪੩੬॥
ਰਾਮਚੰਦਰ ਨੂੰ ਜੰਗਲ ਵਿਚ ਟੋਰ ਕੇ ਤੇ, ਤੈਨੂੰ ਜਾਲਿਮੇਂ ਹੱਥ ਕੇ ਆਇਆ ਈ ।
ਜ਼ਿਦ ਆਪਣੀ ਨੂੰ ਨਹੀਂ ਛੋੜਿਆ ਤੂੰ, ਕਈ ਤਰ੍ਹਾਂ ਤੈਨੂੰ ਸਮਝਾਇਆ ਈ ॥੪੩੭॥
ਰੱਖਿਆ ਈ ਮੈਨੂੰ ਨਾ ਕਿਸੇ ਗਲ ਜੋਗਾ, ਇਹ ਹਤਿਆਰੀਏ ਜ਼ੁਲਮ ਕਮਾਇਆ ਈ ।
ਦਿੱਤਾ ਬਾਲ ਚੁਆਤਿੜਾ ਲਾ[੨] ਮੈਨੂੰ, ਮੈਰੇ ਤਨ ਨੂੰ ਚਾ ਤਪਾਇਆ ਈ ॥੪੩੮॥
ਗਿਆ ਬਚਣਾ ਹੋ ਮੁਹਾਲ ਮੈਰਾ, ਬਨ ਕੇ ਨਾਗਿਨ ਡੰਗ ਚਲਾਇਆ ਈ ।
ਪਿਛਲੀ ਉਮਰ ਬੁਢੇਪੇ ਦੇ ਵਿਚ ਆ ਕੇ, ਮੈਨੂੰ ਚਾ 'ਦਿਲਸ਼ਾਦ' ਰੁਲਾਇਆ ਈ ॥੪੩੯॥

---

੧. ਨਸ਼ਟ ਕੀਤਾ ੨. ਵਲਦੀ ਹੋਈ ਲਕੜੀ ।

ਰਾਮਚੰਦਰ ਨੂੰ ਮੈਥੋਂ ਵਿਛੋੜਿਆਈ, ਮੈਨੂੰ ਜਿਊਂਦਿਆਂ ਵਿਚ ਨਾ ਛੋੜਿਆਈ,
ਮੇਰੀ ਜਿੰਦਗੀ ਦਾ ਬੇੜਾ ਬੋੜਿਆਈ, ਕੀਤੋ ਕੇ ਇਹ ਰੱਬ ਦੀ ਮਾਰੀਏ ਨੀਂ।
ਮੇਰੇ ਦਿਲ ਨੂੰ ਚਾ ਦੁਖਾਇਆ ਤੂੰ, ਮੈਨੂੰ ਖਾਕ ਦੇ ਨਾਲ ਮਿਲਾਇਆ ਤੂੰ।
ਮੇਰੇ ਪੁੱਤਰ ਨੂੰ ਜੰਗਲ ਰੁਲਾਇਆ ਤੂੰ, ਆਓਈ ਹੱਥ ਕੇ ਦੱਸ ਹਤਿਆਰੀਏ ਨੀਂ ॥੪੪੦॥
ਮੈਂ ਤਾਂ ਆਖਿਆ ਭਰਤ ਨੂੰ ਰਾਜ ਦੇਸਾਂ, ਸਿਰ ਉਸ ਦੇ ਤੇ ਰੱਖ ਤਾਜ ਦੇਸਾਂ।
ਸਾਰੇ ਸੌਂਪ ਉਸ ਨੂੰ ਕੰਮ-ਕਾਜ ਦੇਸਾਂ, ਦੂਜੀ ਗੱਲ ਨੂੰ ਕਿਵੇਂ ਸਹਾਰੀਏ ਨੀਂ।
ਤੈਰੇ ਨਾਲ ਇਕਰਾਰ ਜੇ ਨਾ ਕਰਦਾ, ਅੱਜ ਦੁਖ 'ਦਿਲਸ਼ਾਦ' ਇਹ ਨਾ ਜਰਦਾ।
ਵਿਚ ਗਮ ਜੁਦਾਈ ਦੇ ਨਾ ਮਰਦਾ, ਜਾ ਉਠ ਹੁਣ ਇਥੋਂ ਨਕਾਰੀਏ[੧] ਨੀਂ ॥੪੪੧॥
ਹੋ ਜਾ ਦੂਰ ਇਥੋਂ ਮੈਰੀਆਂ ਅੱਖੀਆਂ ਥੀਂ, ਮੇਰੇ ਸਾਮਨੇ ਨਾ ਖਲੋ ਹੁਣ ਨੀਂ।
ਨਹੀਂ ਸਾਕ ਕੋਈ ਤੇਰੇ ਨਾਲ ਮੇਰਾ, ਦਿੱਤਾ ਤੋੜ ਰਿਸ਼ਤਾ ਅਹਾ ਜੋ ਹੁਣ ਨੀਂ ॥੪੪੨॥
ਦੇਵੀਂ ਆਖ ਬੇਸ਼ਕ ਇਹ ਭਰਥ ਨੂੰ ਭੀ, ਕਰੇ ਕਰਮ ਮੇਰੇ ਨਾ ਓਹ ਹੁਣ ਨੀਂ।
ਜਾ ਉਠ 'ਦਿਲਸ਼ਾਦ' ਨਾ ਬੈਠ ਇੱਥੇ, ਜੋ ਹੋਵਨਾਂ ਸੀ ਗਿਆ ਹੋ ਹੁਣ ਨੀਂ ॥੪੪੩॥

**ਕੁਸ਼ਲਿਆ ਦਾ ਰਾਜ਼ਾ ਨਾਲ ਵਚਨ—**

ਇਹ ਕਿਸ ਨੂੰ ਤੁਸੀਂ ਸੁਣਾ ਰਹੇ ਓ, ਇਹ ਤਾਂ ਮੈਰਾ ਮਕਾਨ ਮਾਹਰਾਜ ਹੈ ਜੀ।
ਹੈ ਕੰਮ ਕੈਕੇਈ ਦਾ ਕਿਆ ਇੱਥੇ, ਬੈਠੀ ਮਸਤ ਓਹ ਤਾਂ ਲੈ ਕੇ ਰਾਜ ਹੈ ਜੀ ॥੪੪੪॥
ਕਿਸ ਵਾਸਤੇ ਤੁਸਾਂ ਦੇ ਕੋਲ ਆਵੇ, ਨਾ ਓਹ ਆਪ ਦੀ ਹੁਣ ਮੋਹਤਾਜ ਹੈ ਜੀ।
ਰਾਮਚੰਦਰ ਨੂੰ ਟੋਰ ਬਨਵਾਸ ਦਿੱਤਾ, ਰਖਿਆ ਭਰਥ ਦੇ ਸਿਰ ਤੇ ਤਾਜ ਹੈ ਜੀ ॥੪੪੫॥
ਓਹ ਤਾਂ ਖੁਸ਼ ਹੋ ਕੇ ਪਈ ਹੱਸਦੀ ਏ, ਮੇਰਾ ਰਿਹਾ ਕਲੇਜੜਾ ਖਾਜ[੨] ਹੈ ਜੀ।
ਜਾਣਾ ਕਿਆ ਕੇ ਪੁੱਤਰ ਦਾ ਹਾਲ ਹੋਸੀ, ਮੈਰੀ ਹੱਥ ਭਗਵਾਨ ਦੇ ਲਾਜ ਹੈ ਜੀ ॥੪੪੬॥
ਜਾਣਾ ਕਿਆ ਕੇ ਪੁੱਤਰ ਦਾ ਹਾਲ ਹੋਸੀ, ਮੈਰੀ ਹੱਥ ਭਗਵਾਨ ਦੇ ਲਾਜ ਹੈ ਜੀ।
ਦੇਵੇ ਧੀਰਜ ਦਿਲ ਨੂੰ ਆਨ ਕਿਹੜਾ, ਦਸੋ ਕੌਣ ਮੇਰਾ ਰੱਬ ਦੇ ਬਾਝ ਹੈ ਜੀ।
ਦੇਵੇ ਧੀਰਜ ਦਿਲ ਨੂੰ ਆਨ ਕਿਹੜਾ, ਮਿਲਿਆ ਦੁਖਾਂ ਸੰਦਾ ਜਿਹੜਾ ਦਾਜ ਹੈ ਜੀ
ਘੜੀ ਘੜੀ 'ਦਿਲਸ਼ਾਦ' ਮੈਂ ਫੋਲ ਰਹੀਆਂ, ਮਿਲਿਆ ਦੁਖਾਂ ਸੰਦਾ ਜਿਹੜਾ ਦਾਜ ਹੈ ਜੀ ॥੪੪੭॥

**ਰਾਜ਼ਾ ਦਾ ਵਚਨ—**

ਦਸਰਥ ਕਹੇ ਮੈਂ ਝੂਠਾ ਤੇ ਤੂੰ ਸੱਚੀ, ਗਿਆ ਭੁੱਲ ਮੈਂ ਬਖਸ਼ ਗੁਨਾਹ ਰਾਣੀ।
ਦਸਰਥ ਕਹੇ ਮੈਂ ਝੂਠਾ ਤੇ ਤੂੰ ਸੱਚੀ, ਚਲਿਆ ਮੈਂ ਅਪੁੱਠੜੇ ਰਾਹ ਰਾਣੀ ॥੪੪੮॥
ਗਈ ਵਰਤ ਹੋਣੀ ਇਹ ਤਾਂ ਨਾਲ ਮੈਰੇ, ਚਲਿਆ ਮੈਂ ਅਪੁੱਠੜੇ ਰਾਹ ਰਾਣੀ।
ਗਈ ਵਰਤ ਹੋਣੀ ਇਹ ਤਾਂ ਨਾਲ ਮੈਰੇ, ਕੀਤਾ ਆਪਣਾ ਆਪ ਤਬਾਹ ਰਾਣੀ।
ਕੀਤੀ ਸੋਚ-ਵਿਚਾਰ ਨਾ ਮੈਂ ਕੋਈ, ਆਇਆ ਲਬਾਂ ਉੱਤੇ ਮੈਰਾ ਸਾਹ ਰਾਣੀ ॥੪੪੯॥
ਘੜੀ ਪਲ ਮੈਹਿਮਾਨ 'ਦਿਲਸ਼ਾਦ' ਹੈਵਾਂ, ਆਇਆ ਲਬਾਂ ਉੱਤੇ ਮੈਰਾ ਸਾਹ ਰਾਣੀ ॥੪੪੯॥

---

੧. ਹੇ ਬੁਰੇ ਕੰਮ ਕਰਨ ਵਾਲੀ ੨. ਖਾਧਾ ਜਾਂਦਾ।

ਆਈ ਮੌਤ ਮੇਰੀ ਨਹੀਂ ਸ਼ਕ ਕੋਈ, ਰੱਖੀਂ ਖਿਆਲ ਮੇਰਾ ਹੁਣ ਤੂੰ ਆਪ ਰਾਣੀ ।
ਬੇ-ਗੁਨਾਹ ਮੈਂ ਸਰਵਨ ਨੂੰ ਮਾਰਿਆ ਸੀ, ਕੀਤਾ ਹੈ ਭਾਰਾ ਮੈਂ ਪਾਪ ਰਾਣੀ ॥੪੫੦॥
ਸਾਡੇ ਵਾਂਗ ਮਰਸੇਂ ਤੂੰ ਭੀ ਨਾਲ ਹਾ-ਵੇ, ਕਿਹਾ ਸਰਵਨ ਦੇ ਇਹ ਮਾਂ-ਬਾਪ ਰਾਣੀ ।
ਗਿਆ ਵਕਤ 'ਦਿਲਸ਼ਾਦ' ਇਹ ਆ ਓਹੀ, ਆਇਆ ਪੇਸ਼ ਮੇਰੇ ਓਹ ਸਰਾਪ ਰਾਣੀ ॥੪੫੧॥

**ਕੁਸ਼ਲਿਆ ਦਾ ਵਚਨ—**

ਮਾਹਰਾਜ ਸਰਾਪ ਕਿਸ ਤੌਰ ਮਿਲਿਆ, ਤੁਸਾਂ ਇਹ ਕੇ ਹੁਣ ਸੁਣਾਇਆ ਵੇ ।
ਅੱਗੇ ਦੁੱਖ ਰਿਹਾ ਇਕ ਮਾਰ ਮੈਨੂੰ, ਉੱਤੋਂ ਫਿਕਰ ਦੂਜਾ ਇਹ ਚਾ ਪਾਇਆ ਵੇ ॥੪੫੨॥
ਹੈਸੀ ਕੌਣ ਸਰਵਨ ਮਿਲ ਗਿਆ ਕਿੱਥੋਂ, ਉਸਨੂੰ ਮਾਰਕੇ ਕਿਉਂ ਮੁਕਾਇਆ ਵੇ ।
ਦੱਸੋ ਖੋਲ੍ਹ ਕੇ ਹਾਲ 'ਦਿਲਸ਼ਾਦ' ਉਸ ਦਾ, ਰਾਣੀ ਵਾਸਤਾ ਰੱਬ ਦਾ ਪਾਇਆ ਵੇ ॥੪੫੩॥

**ਰਾਜਾ ਦਾ ਵਚਨ—**

ਕਰਾਂ ਕਿਆ ਮੈਂ ਹਾਲ ਬਿਆਨ ਰਾਣੀ, ਆਏ ਲਬਾਂ ਉੱਤੇ ਮੇਰੇ ਪਰਾਣ ਰਾਣੀ ।
ਹੁਣ ਤਾਂ ਲੱਗੀ ਨਿਕਲਨ ਮੇਰੀ ਜਾਨ ਰਾਣੀ, ਹਾਏ ! ਪਾਪ ਭਾਰਾ ਮੈਂ ਇਹ ਕਰ ਬੈਠਾ ।
ਕਿਹਾ ਸਰਵਨ ਦੇ ਜੋ ਮਾਂ-ਬਾਪ ਮੈਨੂੰ, ਦਿੱਤਾ ਉਨ੍ਹਾਂ ਨੇ ਜਿਹੜਾ ਸਰਾਪ ਮੈਨੂੰ ।
ਖਲਾ ਆਣ ਅੱਗੇ ਓਹੀ ਪਾਪ ਮੈਨੂੰ, ਓਹੀ ਦੁਖ ਮੈਂ ਭੀ ਅਜ ਜਰ[1] ਬੈਠਾ ॥੪੫੪॥
ਜਿਹੜੀ ਨਾਲ ਉਨਹਾਂਦੜੇ ਆਹੀ ਹੋਈ, ਮੇਰੇ ਨਾਲ ਭੀ ਰਹੀ ਆ ਹੋ ਓਹੀ ।
ਹੋਂਦਾ ਇਸ ਦਾ ਨਹੀਂ ਇਲਾਜ ਕੋਈ, ਸਮਝ ਸੱਚ ਰਾਣੀ ਮੈਂ ਤਾਂ ਡਰ ਬੈਠਾ ।
ਲੱਗਾ ਰੋਵਨ 'ਦਿਲਸ਼ਾਦ' ਫਿਹ ਜ਼ਾਰ-ਜ਼ਾਰੀ, ਲੱਗੀ ਚੋਟ ਕਲੇਜੜੇ ਆਨ ਕਾਰੀ[2] ।
ਗਈ ਭੁਲ ਸਰੀਰ ਦੀ ਸੁਰਤ ਸਾਰੀ, ਰਾਜਾ ਹੱਥ ਮੱਥੇ ਉੱਤੇ ਧਰ ਬੈਠਾ ॥੪੫੫॥

**ਸਰਵਨ ਦਾ ਵਿਰਤਾਂਤ—**

ਦੱਸਾਂ ਕਿਆ ਰਾਣੀ ਤੈਨੂੰ ਹਾਲ ਉਸ ਦਾ, ਕੀਤਾ ਇਹ ਭਾਰਾ ਅਪਰਾਧ ਮੈਂ ਤਾਂ ।
ਹੋ ਕੇ ਮਸਤ ਜਵਾਨੀ ਦੇ ਵਿਚ ਗਾਫਿਲ, ਬੇਗੁਨਾਹ ਇਕ ਮਾਰਿਆਈ ਸਾਧ ਮੈਂ ਤਾਂ ॥੪੫੬॥
ਹੱਥੀਂ ਆਪ ਉਸ ਦਾ ਸੰਸਕਾਰ ਕਰਕੇ, ਕਿਰਿਆ-ਕਰਮ ਤੇ ਕੀਤੇ ਸਰਾਧ ਮੈਂ ਤਾਂ ।
ਲੱਗਾ ਓ ਹੀ ਸਰਾਪ 'ਦਿਲਸ਼ਾਦ' ਆ ਕੇ, ਬੈਠਾ ਕੱਢ ਓ ਹੀ ਦਿਲੋਂ ਕਾਢ'ਮੈਂ ਤਾਂ ॥੪੫੭॥
ਇਕ ਦਿਨ ਜਵਾਨੀ ਦੇ ਵਿਚ ਰਾਣੀ, ਵਕਤ ਸ਼ਾਮ ਮੈਂ ਖੇਡਣ ਸ਼ਿਕਾਰ ਗਿਆ ।
ਉੱਤੇ ਪਾਣੀ ਦੇ ਆਈ ਆਵਾਜ਼ ਮੈਨੂੰ, ਸੁਣ ਆਵਾਜ਼ ਮੈਂ ਹੋ ਹੋਸ਼ਿਆਰ ਗਿਆ ॥੪੫੮॥

---

੧. ਪਾਣਾ ੨. ਤਿਖੀ ।

ਜਾਤਾ ਆਇਆ ਸ਼ਿਕਾਰ ਕੋਈ ਪੀਣ ਪਾਣੀ, ਮੈਂ ਮਾਰਨੇ ਨੂੰ ਹੋ ਤੈਇਆਰ ਗਿਆ ।
ਖਿੱਚ ਕੇ ਤੀਰ ਇਕ ਜੋਰ ਦਾ ਮਾਰਿਆ ਮੈਂ, ਜਿਹੜਾ ਨਿਕਲ ਕਲੇਜਿਓਂ ਪਾਰ ਗਿਆ
॥੪੫੯॥

ਪਈ ਇਹ ਆਵਾਜ਼ ਫਿਰ ਵਿਚ ਕੰਨ ਦੋ, ਹਾਏ ਕੌਣ ਜਾਲਿਮ ਤੀਰ ਮਾਰ ਗਿਆ ।
ਤੇਰਾ ਜਾਲਿਮਾਂ ਕਿਆ ਗੰਵਾਇਆ ਮੈਂ, ਬੇਗੁਨਾਹ ਤੇ ਕਿਉਂ ਕਰ ਵਾਰ ਗਿਆ ॥੪੬੦॥
ਹੋਸਨ ਆਖਦੇ ਮਾਂ ਤੇ ਬਾਪ ਮੇਰੇ, ਸਰਵਨ ਲੈਣ ਪਾਣੀ ਹੁਣ ਕੰਧਾਰ[1] ਗਿਆ ।
'ਦਿਲਸ਼ਾਦ' ਮਰਸਨ ਰੁਲ ਕੇ ਵਿੱਚ ਜੰਗਲਾਂ, ਐਸੀ ਜਾਲਿਮਾਂ ਕਰ ਤੂੰ ਕਾਰ ਗਿਆ ॥੪੬੧॥
ਗਿਆ ਕੰਬ ਮੈਂ ਇਹ ਅਵਾਜ਼ ਸੁਣ ਕੇ, ਹੋਏ ਹੋਸ਼ ਹਵਾਸ ਫਰਾਰ ਰਾਣੀ ।
ਲੱਗਾ ਵੇਖਣ ਫਿਰ ਮੈਂ ਜਾ ਕੇ ਤੇ, ਕਰ ਰਿਹਾ ਹੈ ਕੌਣ ਪੁਕਾਰ ਰਾਣੀ ॥੪੬੨॥
ਆਇਆ ਆਦਮੀ ਦਾ ਬੱਚਾ ਨਜ਼ਰ ਉੱਥੇ, ਤੜਫ ਤੜਫ ਰੋਵੇ ਜਾਰ ਜਾਰ ਰਾਣੀ ।
ਗਿਆ ਤੀਰ ਕਲੇਜੜਾ ਚੀਰ ਉਸ ਦਾ, ਨਜ਼ਾਂ[2] ਵਕਤ ਹੋ ਰਿਹਾ ਲਾਚਾਰ ਰਾਣੀ ॥੪੬੩॥
ਮਾਂ ਬਾਪ ਨੂੰ ਯਾਦ ਕਰ ਪਿਆ ਰੋਵੇ, ਵਗ ਲਹੂ ਰਿਹਾ ਬੇਸ਼ੁਮਾਰ ਰਾਣੀ ।
ਉਸ ਦਾ ਵੇਖਿਆ ਇਹ ਮੈਂ ਹਾਲ ਜਦੋਂ, ਮੇਰਾ ਦਿਲ ਹੋ ਗਿਆ ਬੇਜ਼ਾਰ ਰਾਣੀ ॥੪੬੪॥
ਰਹੀ ਹੋਸ਼ ਸਰੀਰ ਦੀ ਨਾ ਕੋਈ, ਅੱਥਰੂ ਨਿਕਲਿਆ ਬੇ-ਅਖਤਿਆਰ ਰਾਣੀ ।
ਓਹ ਹੁਣ ਵਕਤ 'ਦਿਲਸ਼ਾਦ' ਨਾ ਹੱਥ ਆਵੇ, ਜਿਸ ਵਕਤ ਬੈਠਾ ਤੀਰ ਮਾਰ ਰਾਣੀ
॥੪੬੫॥

ਗੰਵਾਇਆ ਮੈਂ ਤੇਰਾ ਦੱਸ ਕੇ ਹੈ ਸੀ, ਕਿਸ ਵਾਸਤੇ ਤੀਰ ਚਲਾਇਆ ਤੂੰ ।
ਮੈਂ ਬੇਜ਼ਰ[3] ਦੇ ਕੋਲ ਨਹੀਂ ਜ਼ੋਰ ਕੋਈ, ਐਵੇਂ ਝੱਲਿਆ ਦਿਲ ਭਰਮਾਇਆ ਤੂੰ ॥੪੬੬॥
ਚਮੜੇ ਹੱਡੀਆਂ ਬਾਝ ਨਹੀਂ ਕੁਛ ਇੱਥੇ, ਦੱਸ ਕੇ ਇੱਥੇ ਲੈਣ ਆਇਆ ਤੂੰ ।
ਮੈਨੂੰ ਆਪਣੇ ਮਰਨ ਦਾ ਗਮ ਨਾਹੀਂ, ਇਹ ਪਰ ਵੱਡਾ ਅਪਰਾਧ ਕਮਾਇਆ ਤੂੰ ॥੪੬੭॥
ਮਾਂ ਬਾਪ ਮੇਰੇ ਅੰਨੇਂ ਅਖੀਆਂ ਥੀਂ, ਹਾਏ ! ਵਕਤ[4] ਉਨਹਾਂ ਨੂੰ ਪਾਇਆ ਤੂੰ ।
ਲੈ ਸੀ ਖਬਰ ਉਨਹਾਂਦੜੀ ਕੌਣ ਜਾ ਕੇ, ਜਿਨ੍ਹਾਂ ਆਜਜ਼ਾਂ ਨੂੰ ਰੁਲਾਇਆ ਤੂੰ ॥੪੬੮॥
ਆਇਆ ਲੈਣ ਪਾਣੀ ਉਨ੍ਹਾਂ ਵਾਸਤੇ ਮੈਂ, ਇੱਥੇ ਮਾਰ ਕੇ ਮੈਨੂੰ ਮਕਾਇਆ ਤੂੰ ।
ਆਇਆ ਲੈਣ ਪਾਣੀ ਉਨ੍ਹਾਂ ਵਾਸਤੇ ਮੈਂ, ਪਾਪ ਆਪਣੇ ਸਿਰ ਚੜ੍ਹਾਇਆ ਤੂੰ ॥੪੬੯॥
ਨਹੀਂ ਇਕ 'ਦਿਲਸ਼ਾਦ' ਇਹ ਮੋਏ ਤਿੰਨੇਂ, ਪਾਪ ਆਪਣੇ ਸਿਰ ਚੜ੍ਹਾਇਆ ਤੂੰ ॥੪੬੯॥

---

੧. ਦੂਰ ਦੇਸ਼ ੨. ਅੰਤਿਮ ਸਮਾਂ ੩. ਗਰੀਬ ੪. ਮੁਸੀਬਤ ।

ਤੇਰੇ ਰਾਜ ਦੇ ਵਿੱਚ ਇਕ ਕੱਖ ਦਾ ਵੀ, ਮੈਂ ਤਾਂ ਨਹੀਂ ਹੋਇਆ ਰਵਾਦਾਰ[1] ਰਾਜਾ ।
ਡਿੱਗੇ ਫਲ ਦ੍ਰਖਤਾਂ ਦੇ ਖਾ ਕੇ ਤੇ, ਰਿਹਾ ਮੈਂ ਸਾਂ ਵਕਤ ਗੁਜ਼ਾਰ ਰਾਜਾ ॥੪੭੦॥

ਮਾਂ ਬਾਪ ਬੁੱਢੇ ਅੰਨੇ ਹਨ ਮੇਰੇ, ਟੁਰਨ ਫਿਰਨ ਥੀਂ ਓਹ ਲਾਚਾਰ ਰਾਜਾ ।
ਉੱਤੇ ਵੈਂਹਿੰਗੀ ਬਿਠਾ ਕੇ ਉਨਹਾਂ ਤਾਈਂ, ਫਿਰਾਂ ਮੋਢਿਆਂ ਤੇ ਚੁੱਕ ਭਾਰ ਰਾਜਾ ॥੪੭੧॥

ਇਹੋ ਫਿਕਰ ਮੈਨੂੰ ਹੁਣ ਲਗ ਰਿਹਾ, ਲੈਸੀ ਕੌਣ ਉਨਹਾਂਦੜੀ ਸਾਰ ਰਾਜਾ ।
ਭੁੱਖ ਤੱਸ[2] ਦੇ ਨਾਲ ਮਰ ਜਾਣਗੇ ਓਹ, ਸੁਣਸੀ ਉਨ੍ਹਾਂ ਦੀ ਕੌਣ ਪੁਕਾਰ ਰਾਜਾ ॥੪੭੨॥

ਮੈਨੂੰ ਆਪਣੀ ਮੌਤ ਦਾ ਫਿਕਰ ਨਹੀਂ ਗਾ, ਰਿਹਾ ਗਮ ਮੈਨੂੰ ਇਹੋ ਮਾਰ ਰਾਜਾ ।
ਹੈ ਸੀ ਭਾਰ ਉਨਹਾਂਦੜਾ ਸਿਰ ਮੇਰੇ, ਸਕਿਆ ਓਹ ਨਹੀਂ ਮੈਂ ਉਤਾਰ ਰਾਜਾ ॥੪੭੩॥

ਪਾਣੀ ਜਾ ਪਿਲਾ ਪਿਆਸਿਆਂ ਨੂੰ, ਕਰਦੇ ਹੋਣਗੇ ਓਹ ਇੰਤਜਾਰ ਰਾਜਾ ।
ਮੈਨੂੰ ਦੇਰ 'ਦਿਲਸ਼ਾਦ' ਹੋ ਬੌਹੁਤ ਗਈਏ, ਜਾ ਵਾਸਤਾ ਮੰਨ ਕਰਤਾਰ ਰਾਜਾ ॥੪੭੪॥

ਜਾ ਆ ਸੁਣਾ ਤੂੰ ਉਨਹਾਂ ਤਾਈਂ, ਓਹ ਤਾਂ ਤੱਕਦੇ ਹੋਣਗੇ ਰਾਹ ਰਾਜਾ ।
ਰਿਹਾ ਉਮਰ ਸਾਰੀ ਉਨਹਾਂ ਕੋਲ ਮੈਂ ਤਾਂ, ਕੀਤਾ ਝਟ ਨਾ ਕਦੀ ਵਿਸਾਹ ਰਾਜਾ ॥੪੭੫॥

ਲੈ ਸੀ ਖਬਰ ਉਨਹਾਂਦੜੀ ਦੱਸ ਕਿਹੜਾ, ਕੀਤਾ ਜਿਨ੍ਹਾਂ ਨੂੰ ਤੂੰ ਤਬਾਹ ਰਾਜਾ ।
ਇਹ ਹੀ ਫਿਕਰ 'ਦਿਲਸ਼ਾਦ' ਹੈ ਵਿੱਚ ਦਿਲਦੇ, ਆਇਆ ਲਬਾਂ ਉੱਤੇ ਮੇਰਾ ਸਾਹ ਰਾਜਾ ॥੪੭੬॥

ਦੂਜਾ ਫਿਕਰ ਰਿਹਾ ਇਹ ਖਾ ਮੈਨੂੰ, ਤੈਨੂੰ ਦੇਨ ਸਰਾਫ ਨਾ ਚਾ ਰਾਜਾ ।
ਦਿੱਤਾ ਬੋਲ ਜੋ ਮੂੰਹ ਥੀਂ ਬੋਲ ਉਨ੍ਹਾਂ, ਜਾਸੀ ਕਦੀ ਨਾ ਓਹ ਖਤਾ ਰਾਜਾ ॥੪੭੭॥

ਇਹ ਡੋਲ ਮੇਰਾ ਲੈ ਤੂੰ ਭਰ ਇੱਥੋਂ, ਪਾਣੀ ਉਨ੍ਹਾਂ ਨੂੰ ਜਾ ਪਿਲਾ ਰਾਜਾ ।
ਕਰੀਂ ਮਿੰਨਤ 'ਦਿਲਸ਼ਾਦ' ਫਿਰ ਕੋਲ ਬੈਹ ਕੇ, ਲਵੀਂ ਆਪਣੀ ਭੁਲ ਬਖਸ਼ਾ ਰਾਜਾ ॥੪੭੮॥

ਮੇਰੇ ਨਾਲ ਰਾਣੀ ਇਤਨੀ ਗੱਲ ਕਰਕੇ, ਫਿਰ ਬੰਦ ਹੋ ਗਈ ਜ਼ਬਾਨ ਉਸਦੀ ।
ਰਹੀ ਹੋਸ਼ ਸਰੀਰ ਦੀ ਨਾ ਕੋਈ, ਕਰਾਂ ਕਿਆ ਮੈਂ ਹਾਲਤ ਬਿਆਨ ਉਸਦੀ ॥੪੭੯॥

---

੧. ਇਛਿਆ ਵਾਲਾ ੨. ਪਿਆਸ

ਸਕਿਆ ਗੱਲ ਕੋਈ ਕਰ ਨਾ ਨਾਲ ਉਸਦੇ, ਤੜਫ ਤੜਫ ਗਈ ਨਿਕਲ ਜਾਨ ਉਸਦੀ ।
ਭਰ ਕੇ ਡੋਲ 'ਦਿਲਸ਼ਾਦ' ਮੈਂ ਟੁਰ ਪਿਆ, ਹਕੀਕਤ ਸੁਣ ਕੇ ਹੋਇਆ ਹੈਰਾਨ ਉਸਦੀ ॥੪੮੦॥

ਬੱਚਾ ਸਰਬਨਾਂ ਢਿਲ ਕਿਉਂ ਲਾਈ ਇਤਨੀ, ਸੱਚੋ ਸੱਚ ਹੁਣ ਦੇ ਸੁਣਾ ਸਾਨੂੰ ।
ਗਏ ਥੱਕ ਉਡੀਕਦੇ ਰਾਹ ਅਸੀਂ, ਰਿਹੋਂ ਕਿੱਥੇ ਤੂੰ ਇੱਥੇ ਬਹਾ ਸਾਨੂੰ ॥੪੮੧॥

ਲਾਈ ਦੇਰ ਇਤਨੀ ਅੱਗੇ ਨਹੀਂ ਕੱਦੀ, ਬੈਠੋਂ ਕਿਉਂ ਅੱਜ ਦੱਸ ਭੁਲਾ ਸਾਨੂੰ ।
ਤੂੰ ਹੀ ਪਰਾਣ ਅਸਾਂ ਬੇ ਪਰਾਣਿਆਂ ਦਾ, ਜਲਦੀ ਆ ਤੇ ਗੱਲ ਸੁਣਾ ਸਾਨੂੰ ॥੪੮੨॥

ਤੁਧ ਬਾਝ ਅਸਾਡਾ ਕੌਣ ਬੱਚਾ, ਪਿਛਲੀ ਉਮਰ ਵਿੱਚ ਨਾ ਰੁਲਾ ਸਾਨੂੰ ।
ਨਾਲ ਪਿਆਸ ਲੱਗੇ ਨਿਕਲਣ ਸਾਂਸ ਸਾਡੇ, ਘੁਟ ਪਾਣੀ ਦਾ ਆਣ ਪਿਲਾ ਸਾਨੂੰ ॥੪੮੩॥

ਵਿੱਚ ਦਿਲ ਦਲੀਲ ਹੈ ਹੁਣ ਘੂਮਣੇ ਦੀ, ਦੇਸਾਂ ਦੇ ਵਿੱਚ ਲਿਆ ਫਿਰਾ ਸਾਨੂੰ ।
ਰੱਬ ਦੇਸੀ ਆਂ ਫਲ 'ਦਿਲਸ਼ਾਦ' ਇਸ ਦਾ, ਫਿਰੇਂ ਮੋਢਿਆਂ ਤੇ ਜਿਹੜਾ ਚਾ ਸਾਨੂੰ ॥੪੮੪॥

ਮੈਂ ਤਾਂ ਰਾਜਾ ਮਾਹਰਾਜ ਅਜੁਧਿਆ ਦਾ, ਵਰਨ ਛਤਰੀ ਤੇ ਦਸਰਥ ਨਾਮ ਹੈ ਜੀ ।
ਪਿਆ ਕਰਾਂ ਸ਼ਿਕਾਰ ਮੈਂ ਵਿੱਚ ਬਨ ਦੇ, ਗਿਆ ਹੋ ਸਮਝੋ ਵਕਤ ਸ਼ਾਮ ਹੈ ਜੀ ॥੪੮੫॥

ਭੁੱਲ ਕੇ ਤੀਰ ਮੈਂ ਸਰਵਨ ਨੂੰ ਮਾਰ ਬੈਠਾਂ, ਹੋਇਆ ਉਸ ਦਾ ਕੰਮ ਤਮਾਮ ਹੈ ਜੀ ।
ਨਹੀਂ ਸਰਵਨ ਨੂੰ ਜਾਣਕੇ ਮਾਰਿਆ ਮੈਂ, ਹੋਇਆ ਭੁੱਲ ਭੁਲੇਖੜੇ ਕਾਮ ਹੈ ਜੀ ॥੪੮੬॥

ਹੋਣਹਾਰ ਮਿਟਾਇਆਂ ਨਹੀਂ ਮਿਟਦੀ, ਇਹ ਤਾਂ ਜਾਣਦਾ ਖਾਸ ਤੇ ਆਮ ਹੈ ਜੀ ।
ਹੋਇਆ ਚੋਰ ਮਾਹਰਾਜ ਤੁਸਾਡਾ ਮੈਂ, ਚੜਿਆ ਸਿਰ ਇਹ ਮੇਰੇ ਇਲਜ਼ਾਮ ਹੈ ਜੀ ॥੪੮੭॥

ਜੋ ਵਰਤਿਆ ਦਿੱਤਾ ਸੁਣਾ ਸਾਰਾ, ਸੱਚੋ ਸੱਚ ਇਹ ਮੇਰੀ ਕਲਾਮ ਹੈ ਜੀ ।
ਸਰਵਨ ਵਾਂਗ 'ਦਿਲਸ਼ਾਦ' ਮੈਂ ਟੈਹਿਲ ਕਰਸਾਂ, ਮੂੰਹ ਅਤਾਇਤ ਦੀ ਪਾਈ ਲਗਾਮ ਹੈ ਜੀ ॥੪੮੮॥

ਖਿਦਮਤ ਆਪ ਦੀ ਮੈਂ ਮਾਹਰਾਜ ਕਰਸਾਂ, ਵਿੱਚ ਘਰ ਲੈ ਜਾ ਬਿਠਲਾਵਸਾਂ ਮੈਂ ।
ਦੇਸਾਂ ਹੋਣ ਤਕਲੀਫ ਨਾ ਕੋਈ ਤੁੱਸਾਂ, ਹੱਥੀਂ ਆਪਣੀ ਟੈਹਿਲ ਕਮਾਵਸਾਂ ॥੪੮੯॥

ਕਿਸੇ ਲੋੜ ਦੀ ਥੋੜ ਨਾ ਹੋਣ ਦੇਸਾਂ, ਜੋ ਚਾਹੋ ਗੇ ਪੁਨ ਕਰਵਾਵਸਾਂ ਮੈਂ ।
ਸਰਵਨ ਵਾਂਗ 'ਦਿਲਸ਼ਾਦ' ਚੁਕ ਮੋਢਿਆਂ ਤੇ, ਦੇਸ ਤੁਸਾਂ ਨੂੰ ਸਬ ਫਿਰਾਵਸਾਂ ਮੈਂ ॥੪੯੦॥

ਦਿੱਤਾ ਰਾਜੇ ਨੇ ਹਾਲ ਸੁਣਾ ਜਦੋਂ, ਸੁਣਕੇ ਹੋਸ਼-ਹਵਾਸ ਭੁਲਾਂਵਦੇ ਨੀਂ ।
ਲੱਗੇ ਰੋਵਨ ਪਿੱਟਨ ਚੀਕਾਂ ਮਾਰ ਕੇ ਤੇ, ਡਿਗ ਡਿਗ ਭਵਾਲੀਆਂ[1] ਖਾਂਵਦੇ ਨੀਂ ।।੪੯੧।।

ਰਹੀ ਹੋਸ਼ ਸਰੀਰ ਦੀ ਨਾ ਕੋਈ, ਪਏ ਕੂੰਜ ਦੇ ਵਾਂਗ ਕੁਰਲਾਂਵਦੇ ਨੀਂ ।
ਸਲ[2] ਪੁਤੱਰਾਂ ਦੇ ਹੋਂਦੇ ਹੈਨ ਡਾਢੇ, ਇਹ ਤਾਂ ਸਹੇ 'ਦਿਲਸ਼ਾਦ' ਨਾਂ ਜਾਂਵਦੇ ਨੀਂ ।।੪੯੨।।

ਕੀਤਾ ਈ ਜ਼ੁਲਮ ਇਹ ਜਾਲਮਾਂ ਬੌਹੁਤ ਭਾਰਾ, ਦਿੱਤਾ ਈ ਖਾਕ ਦੇ ਨਾਲ ਮਿਲਾ ਸਾਨੂੰ ।
ਜੇ ਤੂੰ ਪੁਤੱਰ ਅਸਾਡਾ ਮਾਰ ਆਇਆਂ, ਕਰ ਫਿਰ ਢਿਲ ਨਾ ਮਾਰ ਮੁਕਾ ਸਾਨੂੰ ।।੪੯੩।।

ਸਰਵਨ ਬਾਝ ਸਾਡੀ ਏ ਜ਼ਿੰਦਗੀ ਕੰਮ ਕਿਹੜੇ, ਨਾ ਹੀਂ ਜੀਉਨੇ ਦਾ ਕੋਈ ਚਾ ਸਾਨੂੰ ।
ਉਸ ਨੂੰ ਤੀਰ ਦੇ ਨਾਲ ਜੇ ਮਾਰਿਆ ਈ, ਦੇ ਫਿਰ ਵਾਰ ਤਲਵਾਰ ਚਲਾ ਸਾਨੂੰ ।।੪੯੪।।

ਅੱਗੇ ਦੁਖ ਨਾ ਮੁਕਦੇ ਆਹੇ ਸਾਡੇ, ਦਿੱਤਾ ਈ ਹੋਰ ਉੱਤੋਂ ਦੁਖ ਪਾ ਸਾਨੂੰ ।
ਅਸਾਂ ਅੱਨਿਆਂ ਨਾਲ ਕੇ ਵੈਰ ਆਹਿਆ, ਜ਼ਰਾ ਰਾਜਿਆ ਦੇ ਬਤਾ ਸਾਨੂੰ ।।੪੯੫।।

ਲਿਆ ਸਰਵਨ ਨੇ ਯਾ ਕੁਝ ਅਹਾ ਤੇਰਾ, ਦਿੱਤੀ ਕਿਸ ਦੀ ਇਹ ਸਜ਼ਾ ਸਾਨੂੰ ।
ਜਿੱਥੇ ਸਰਵਨ ਨੂੰ ਮਾਰ ਕੇ ਸੁਟਿਆ ਈ, ਉਸ ਜਾ ਤੇ ਦੇ ਪੌਹੁੰਚਾਂ ਸਾਨੂੰ ।।੪੯੬।।

ਤੱਪਿਆ ਤਨ ਤੰਦੂਰ ਦੇ ਵਾਂਗ ਸਾਡਾ, ਉੱਤੋਂ ਹੋਰ ਨਾ ਪਿਆ ਸਤਾ ਸਾਨੂੰ ।
ਉਠ ਚਲ 'ਦਿਲਸ਼ਾਦ' ਹੁਣ ਵਾਸਤਾ ਈ, ਬੈਹ ਕੇ ਗੱਲਾਂ ਨਾ ਪਿਆ ਸੁਣਾ ਸਾਨੂੰ ।।੪੯੭।।

ਕਰਾਂ ਕਿਆ ਰਾਣੀ ਮੈਂ ਬਿਆਨ ਅੱਗੋਂ, ਜਾਨੇਂ ਕਿਆ ਤੂੰ ਜੋ ਮੈਰੇ ਨਾਲ ਹੋਇਆ ।
ਰੋਂਦਾ ਵੇਖਕੇ ਸਰਵਨ ਦੇ ਮਾਪਿਆਂ ਨੂੰ, ਰੋ ਰੋ ਕੇ ਮੈਂ ਵੀ ਨਿਢਾਲ[3] ਹੋਇਆ ।।੪੯੮।।

ਚੁਕ ਮੋਢਿਆਂ ਤੇ ਗਿਆ ਲੈ ਉੱਥੇ, ਜਿੱਥੇ ਸਰਵਨ ਗਰੀਬ ਹਲਾਲ[4] ਹੋਇਆ ।
ਪਏ ਲਾਸ਼ ਤੇ ਡਿਗ 'ਦਿਲਸ਼ਾਦ' ਦੋਵੇਂ, ਕੈਹਿਵਾਂ ਕਿਆ ਜੋ ਉਨ੍ਹਾਂ ਦਾ ਹਾਲ ਹੋਇਆ ।।੪੯੯।।

ਕਿਥੋਂ ਸਰਵਨਾਂ ਨੀਂਦ ਆ ਗਈ ਤੈਨੂੰ, ਉਠ ਜਾਗ ਕੇ ਤੇ ਮੂੰਹੋ ਬੋਲ ਬੱਚਾ ।
ਕਰ ਗੱਲ ਅਸਾਡੇ ਨਾਲ ਕੋਈ, ਹੋਯੋਂ ਕਿਉਂ ਖਾਮੋਸ਼ ਅਨਭੋਲ ਬੱਚਾ ।।੫੦੦।।

---

੧. ਚੱਕਰ ੨. ਦੁਖ ੩. ਵਿਆਕੁਲ ੪. ਮਰਿਆ ਹੋਇਆ ।

ਲੈ ਸੀ ਖਬਰ ਸਾਡੀ ਤੁਧ ਬਾਝ ਕਿਹੜਾ, ਤੇ ਆਣ ਕਰੇਗਾ ਕੌਣ ਕਲੋਲ[1] ਬੱਚਾ ।
ਹੋਂਦੀ ਖਬਰ ਨਾ ਦੇਂਵਦੇ ਜਾਣ ਤੈਨੂੰ, ਲੈਂਦੇ ਖਸ[2] ਤੇਰੇ ਹੱਥੋਂ ਡੋਲ ਬੱਚਾ ।।੫੦੧।।

ਇਨ੍ਹਾਂ ਆਜਜ਼ਾਂ ਬੇ-ਪਰਾਣਿਆਂ ਨੂੰ, ਦੱਸ ਛਡ ਚੱਲਿਉਂ ਕਿਸਦੇ ਕੋਲ ਬੱਚਾ ।
ਅਸਾਂ ਦੁਖੀਆਂ ਨੂੰ ਨਾ ਤੂੰ ਛੋੜ ਇੱਥੇ, ਨਾਲ ਆਪਣੇ ਅਸਾਂ ਨੂੰ ਜੋਲ[3] ਬੱਚਾ ।।੫੦੨।।

ਜਖਮ ਤੀਰ ਦਾ ਲਭਦਾ ਨਹੀਂ ਸਾਨੂੰ, ਰਹੇ ਅਸੀਂ ਸਰੀਰ ਟਟੋਲ ਬੱਚਾ ।
ਕਿੱਥੇ ਜਾਲਿਮ ਨੇ ਮਾਰਿਆ ਤੀਰ ਤੈਨੂੰ, ਜ਼ਰਾ ਦੱਸ ਸਾਨੂੰ ਅੱਖੀਂ ਖੋਲ ਬੱਚਾ ।।੫੦੩।।

ਰਹਿਉਂ ਲੇਟ ਕਿਉਂ ਤੂੰ ਚੁਪ ਚਾਪ ਹੋ ਕੇ, ਉਠ ਨਾਲ ਸਾਡੇ ਦੁਖੜੇ ਫੋਲ ਬੱਚਾ ।
ਕਿਹੜੀ ਗੱਲ ਤੋਂ ਹੋ ਨਾਰਾਜ਼ ਗਿਉਂ, ਲੱਗੋਂ ਨੱਸਨ ਕਿਉਂ ਛਡ ਕੇ ਝੋਲ[4] ਬੱਚਾ ।।੫੦੪।।

ਜੀਉਣਾ ਬਾਝ ਤੇਰੇ ਸਾਡਾ ਕੰਮ ਕਿਹੜਾ, ਅਸੀਂ ਪੀਆਂਗੇ ਜ਼ੈਹਿਰ ਨੂੰ ਘੋਲ ਬੱਚਾ ।
ਟੁੱਟੀ ਆਸ ਨਿਰਾਸ 'ਦਿਲਸ਼ਾਦ' ਹੋਏ, ਵੱਜਿਆ ਮੌਤ ਦਾ ਸਿਰ ਤੇ ਢੋਲ ਬੱਚਾ ।।੫੦੫।।

ਇਤਨਾ ਆਖ ਫਿਰ ਪੁੱਤਰ ਦੀ ਲਾਸ਼ ਉੱਤੇ, ਜਾਰ-ਜਾਰ ਬੈਹ ਕੇ ਰਹੇ ਰੋ ਦੋਵੇਂ ।
ਮਾਰਨ ਪਏ ਚੀਕਾਂ ਨਿਕਲਨ ਸੁਣ ਡੀਕਾਂ[5], ਰੋ-ਰੋ ਬੇਹੋਸ਼ ਗਏ ਹੋ ਦੋਵੇਂ ।।੫੦੬।।

ਪੰਛੀ ਪਰਾਣਾਂ ਦਾ ਮਾਰ ਉਡਾਰ ਗਿਆ, ਬੈਠੇ ਜਾਨ ਅਜੀਜ਼ ਨੂੰ ਖੋਹ ਦੋਵੇਂ ।
ਰਲ ਕੇ ਖਾਕ ਵਿੱਚ ਖਾਕ 'ਦਿਲਸ਼ਾਦ' ਹੋਏ, ਗਏ ਹੱਥ ਜਹਾਨ ਥੀਂ ਧੋ ਦੋਵੇਂ ।।੫੦੭।।

ਇਹੀ ਮਿਲਿਆ ਅਹਾ ਸਰਾਪ ਮੈਨੂੰ, ਦਿੱਤਾ ਤੁਧ ਨੂੰ ਜੋ ਸੁਣਾ ਰਾਣੀ ।
ਦਿੱਤਾ ਕਰ ਬਿਆਨ ਮੈਂ ਹਾਲ ਸਾਰਾ, ਰਖਿਆ ਜਰਾ ਵੀ ਨਹੀਂ ਛਪਾ ਰਾਣੀ ।।੫੦੮।।

ਮੇਰੇ ਦਿਲ ਨੂੰ ਹੈ ਯਕੀਨ ਪੂਰਾ, ਜਾਸੀ ਕਦੀ ਨਾ ਇਹ ਖਤਾ[6] ਰਾਣੀ ।
ਲੈ ਕਰ 'ਦਿਲਸ਼ਾਦ' ਜੋ ਹੈ ਈ ਕਰਨਾ, ਸਮਝ ਮੌਤ ਮੇਰੀ ਗਈ ਆ ਆ ਰਾਣੀ ।।੫੦੯।।

**ਰਾਜਾ ਦਾ ਵਿਲਾਪ—**

ਇਹ ਤਾਂ ਓਹੀ ਵੇਲਾ ਗਿਆ ਆ ਰਾਣੀ, ਬੈਠਾ ਪਕ[7] ਦਿਲੋਂ ਮੈਂ ਜਾਣ ਕੇ ਜੀ ।
ਰਾਮਚੰਦਰ ਲਛਮਨ ਗਏ ਵਿੱਚ ਬਨ ਦੇ, ਛਤਰਘਨ ਭਰਥ ਹੀਨ[8] ਨਾਨਕੇ ਜੀ ।।੫੧੦।।

---

੧. ਖੇਲ ੨. ਖੋਹਣਾ ੩. ਲੈ ਚਲ ੪. ਗੋਦੀ ੫. ਚੀਕਾਂ ੬. ਵਿਅਰਥ ੭. ਨਿਸ਼ਚਾ ੮. ਹਨ ।

ਚੌਵਾਂ ਪੁੱਤਰਾਂ ਥੀਂ ਨਹੀਂ ਇਕ ਇੱਥੇ, ਲਵੇ ਕੌਣ ਮੈਰੀ ਖਬਰ ਆਣ ਕੇ ਜੀ ।
ਦੇਵਾਂ ਦੋਸ਼ 'ਦਿਲਸ਼ਾਦ' ਮੈਂ ਕਿਉਂ ਕਿਸੇ, ਪੀਤੀ ਜ਼ੈਹਿਰ ਹੱਥੀਂ ਆਪ ਛਾਣ ਕੇ ਜੀ ॥੫੧੧॥

ਕਿਥੋਂ ਰਾਮਚੰਦਰ ਆਵੇ ਨਜਰ ਮੈਨੂੰ, ਗਏ ਹੀਨ ਬਨਵਾਸ ਸੁਧਾਰ ਓਹ ਤਾਂ ।
ਮੈਨੂੰ ਵੈਹਨ ਫਰਾਕ ਵਿੱਚ ਸੁੱਟ ਕੇ ਤੇ, ਗਏ ਜਿਉਂਦਿਆਂ ਈ ਮੈਨੂੰ ਮਾਰ ਓਹ ਤਾਂ ॥੫੧੨॥

ਮੈਰਾ ਦਮ ਮੈਹਿਮਾਨ ਕੋਈ ਦਮ ਦਾ ਵੇ, ਵਿੱਚ ਗਮ ਕਰ ਗਏ ਲਾਚਾਰ ਓਹ ਤਾਂ ।
ਤੂੰ ਹੀ ਦੱਸ 'ਦਿਲਸ਼ਾਦ' ਕਹੇ ਕੌਣ ਜਾ ਕੇ, ਮਿਲ ਜਾਣ ਆ ਕੇ ਇਕ ਵਾਰ ਓਹ ਤਾਂ ॥੫੧੩॥

ਇਕ ਵਾਰ ਮਿਲ ਜਾਂਵਦੇ ਜੇ ਆ ਕੇ, ਜਾਂਦਾ ਦਿਲ ਦਾ ਨਿਕਲ ਅਰਮਾਨ ਸਾਂਈਆਂ ।
ਤਾਂਗ ਦਰਸ ਦੇ ਵਿੱਚ ਦਿਨ ਰਾਤ ਮੈਰੀ, ਪਈ ਤਰਸਦੀ ਜਿਸਮ ਵਿਚ ਜਾਨ ਸਾਂਈਆਂ ॥੫੧੪॥

ਰਹੀ ਆਸ ਨਾ ਕੋਈ ਨਿਰਾਸ ਹੋਇਆ, ਲਬਾਂ ਉੱਤੇ ਅਟਕੇ ਸਾਂਸ ਆਣ ਸਾਂਈਆਂ ।
ਲਵੀਂ ਅਰਜ਼ 'ਦਿਲਸ਼ਾਦ' ਇਹ ਮੰਨ ਮੈਰੀ, ਰੈਹਿਣਾ ਤੂੰ ਹੀ ਉਸ ਦਾ ਨਿਗਾਹਵਾਨ ਸਾਂਈਆਂ ॥੫੧੫॥

ਲੱਗੀ ਮੌਤ ਵਿਖਾਲੀਆਂ ਦੇਣ ਮੈਨੂੰ, ਮੈਂ ਤਾਂ ਛੋਡ ਕੇ ਹੁਣ ਜਹਾਨ ਚੱਲਿਆਂ ।
ਮਿਲੇ ਵਕਤ ਅਖੀਰ ਨਹੀਂ ਰਾਮਚੰਦਰ, ਲੈ ਕੇ ਦਿਲ ਦੇ ਵਿਚ ਅਰਮਾਨ ਚੱਲਿਆਂ ॥੫੧੬॥

ਪਏ ਦੁਖ ਚੌਫੇਰਿਓਂ ਧਾ[1] ਮੈਨੂੰ, ਹੋ ਕੇ ਦੁਖੀਆ ਕਰਦਾ ਫਗਾਂ[2] ਚੱਲਿਆ ।
ਸੁਣੇ ਕੌਣ ਫਰਿਆਦ 'ਦਿਲਸ਼ਾਦ' ਮੈਰੀ, ਦੇ ਕੇ ਵਿੱਚ ਫਰਾਕ ਦੇ ਜਾਨ ਚੱਲਿਆ ॥੫੧੭॥

**ਰਾਜਾ ਦਾ ਸੁਮਿਤਰਾ ਅਤੇ ਕੁਸ਼ਲਿਆ ਨਾਲ ਵਚਨ—**

ਲੱਗਾ ਕੈਹਿਣ ਕੁਸ਼ਲਿਆ ਸੁਮਿਤਰਾਂ ਨੂੰ, ਰਾਮਚੰਦਰ ਨੂੰ ਇਹ ਸੁਣਾ ਦੇਣਾ ।
ਮੋਇਆ ਬਾਪ ਫਰਾਕ ਦੇ ਵਿੱਚ ਤੇਰਾ, ਕਾਸਦ[3] ਭੇਜ ਪੈਗਾਮ ਪਹੁੰਚਾ ਦੇਣਾ ॥੫੧੮॥

ਰੈਹਿਣਾ ਤੁਸਾਂ ਵੀ ਨਹੀਂ ਨਾਰਾਜ਼ ਚਾਹਿਏ, ਕਰ ਮੁਆਫ ਮੈਰੀ ਸਬ ਖਤਾ ਦੇਣਾ ।
ਦੇਣੇ ਬਖਸ਼ ਕਸੂਰ 'ਦਿਲਸ਼ਾਦ' ਮੈਰੇ, ਗੁੱਸਾ ਦਿਲ ਦਾ ਦਿਲੋਂ ਹਟਾ ਦੇਣਾ ॥੫੧੯॥

**ਰਾਜਾ ਦੀ ਮੌਤ—**

ਇਤਨਾ ਆਖ ਫਿਰ ਲੱਗ ਪਿਆ ਰੋਣ ਰਾਜਾ, ਦਿਲ ਥੀਂ ਦੂਰ ਨਹੀਂ ਉਸਦਾ ਗਮ ਹੋਇਆ ।
ਗਰਦਸ਼ ਖਾ ਜਮੀਨ ਤੇ ਡਿੱਗ ਪਿਆ, ਹੁਣ ਤਾਂ ਦਮ ਨੂੰ ਤਰੋੜ ਬੇਦਮ ਹੋਇਆ ॥੫੨੦॥

---

੧. ਦੌੜ ੨. ਵਿਲਾਪ ੩. ਸੰਦੇਸ਼ਵਾਹਕ ।

ਗਈ ਨਿਕਲ ਵਜੂਦ[1] ਥੀਂ ਜਾਨ ਉਸ ਦੀ, ਰਾਜਾ ਰਾਹੀ ਮੁਲਕੇ-ਅਦਮ[2] ਹੋਇਆ ।
ਲੱਗੇ ਰੋਵਨ ਤੇ ਪਿੱਟਨ 'ਦਿਲਸ਼ਾਦ' ਸਾਰੇ, ਪੂਰਾ ਅੱਜ ਕੈਕੇਈ ਦਾ ਕੰਮ ਹੋਇਆ ।।੫੨੧।।

**ਸੋਗ —**

ਪੈਈਆਂ ਰੋਂਦੀਆਂ ਗੋਲੀਆਂ ਰਾਣੀਆਂ ਨੀਂ, ਰੋਵਨ ਪਏ ਵਜ਼ੀਰ ਦੀਵਾਨ ਸਾਰੇ ।
ਕਰ ਚਾਕ ਪੋਸ਼ਾਕ ਸਿਰ ਖਾਕ ਪਾਈ, ਪਏ ਕੂੰਜ ਦੇ ਵਾਂਗ ਕੁਰਲਾਨ ਸਾਰੇ ।।੫੨੨।।
ਸ਼ਾਹੀ ਤਖਤ ਹੋਇਆ ਯਕ-ਲਖਤ[3] ਖਾਲੀ, ਸੁੰਨੇਂ ਆਂਵਦੇ ਨਜ਼ਰ ਮਕਾਨ ਸਾਰੇ ।
ਸੁਝਦੀ ਨਹੀਂ ਤਜਵੀਜ਼ 'ਦਿਲਸ਼ਾਦ' ਕੋਈ, ਬੈਠੇ ਹੋ ਕੇ ਹੁਣ ਹੈਰਾਨ ਸਾਰੇ ।।੫੨੩।।

**ਕੌਸ਼ਲਿਆ ਦਾ ਵਿਲਾਪ—**

ਢਾਈਂ ਮਾਰ ਕੌਸ਼ਲਿਆ ਪਈ ਰੋਵੇ, ਕੈਹਿੰਦੀ ਤੂੰ ਡਾਢਾ ਬੇਪਰਵਾਹ ਸਾਈਂ ।
ਅੱਗੇ ਵਿਚ ਦੁਖਾਂ ਪਈ ਜਾਨ ਗਲਦੀ, ਦਿੱਤੇ ਹੋਰ ਉੱਤੋਂ ਦੁਖ ਪਾ ਸਾਈਂ ।।੫੨੪।।
ਸਰਤਾਜ ਮਾਹਰਾਜ ਵੀ ਚਲ ਬੱਸੇ, ਦਾਮਨ[4] ਆਪਣਾ ਗਏ ਛੁੜਾ ਸਾਈਂ ।
ਰਾਮ ਚੰਦਰ ਲਛਮਨ ਫਿਰਦੇ ਵਿਚ ਜੰਗਲਾਂ, ਦੇਵੇ ਕੌਣ ਧੀਰਜ ਮੈਨੂੰ ਆਨ ਸਾਈਂ ।।੫੨੫।।
ਹੋਈ ਮੁਖਤਾਰ ਕੈਕੇਈ ਹਰ ਕਾਰ ਅੰਦਰ, ਰਹੀ ਨਹੀਂ ਮੈਰੀ ਕੋਈ ਜਾ ਸਾਈਂ ।
ਪੁਛਸੀ ਵਾਟ[5] ਅਸਾਡੀ ਕੌਣ ਆ ਕੇ, ਦੇ ਸੀ ਭਰਥ ਨੂੰ ਵੀ ਭਰਮਾ ਸਾਈਂ ।।੫੨੬।।
ਇਸ ਜੀਵਣੇ ਥੀਂ ਮਰ ਜਾਣ ਚੰਗਾ, ਜਿੰਦਾ ਰੈਹਿਣ ਨਹੀਂ ਰਵਾ ਸਾਈਂ ।
'ਦਿਲਸ਼ਾਦ' ਸਤੀ ਹੋ ਕੇ ਨਾਲ ਸਵਾਮੀ, ਦੇਵਾਂ ਆਪਣੀ ਜਾਨ ਗੰਵਾਂ ਸਾਈਂ ।।੫੨੭।।

**ਮੰਤਰੀਆਂ ਨਾਲ ਸਲਾਹ ਮਸ਼ਵਰਾ—**

ਲਈ ਸੁਣ ਕੌਸ਼ਲਿਆ ਦੀ ਗੱਲ ਜਦੋਂ, ਸਭ ਵਜ਼ੀਰ ਮਸ਼ੀਰ ਘਬਰਾਂਵਦੇ ਨੀਂ ।
ਸਤੀ ਹੋਣ ਨੂੰ ਹੈ ਤੈਇਆਰ ਇਹ ਤਾਂ, ਗੁਰੂ ਵਸਿਸ਼ਠ ਨੂੰ ਬੈਠ ਸਮਝਾਂਵਦੇ ਨੀਂ ।।੫੨੮।।
ਐਸਾ ਕੰਮ ਮਾਹਰਾਜ ਨਹੀਂ ਹੋਣ ਚੰਗਾ, ਪਏ ਵਾਸਤੇ ਰੱਬ ਦੇ ਪਾਂਵਦੇ ਨੀਂ ।
ਐਸੀ ਕਰੋ ਤਜਵੀਜ਼ 'ਦਿਲਸ਼ਾਦ' ਕੋਈ, ਹੋਵੇ ਸਤੀ ਨਾ ਆਖ ਸੁਣਾਂਵਦੇ ਨੀਂ ।।੫੨੯।।
ਲੱਗੇ ਕੈਹਿਣ ਵਸਿਸ਼ਠ ਮਾਹਰਾਜ ਅੱਗੋਂ, ਮੈਂ ਤਾਂ ਸੁਣ ਬੈਠਾ ਸਾਰਾ ਹਾਲ ਭਾਈ ।
ਲੱਗੇ ਕੈਹਿਣ ਵਸਿਸ਼ਠ ਮਾਹਰਾਜ ਅੱਗੋਂ, ਮੈਂ ਤਾਂ ਸੁਣ ਬੈਠਾ ਸਾਰਾ ਹਾਲ ਭਾਈ ।
ਰੈਹਿਣਾ ਵਿਚ ਬਨਵਾਸ ਜ਼ਰਰ ਹੈ ਜੀ, ਰਾਮਚੰਦਰ ਲਛਮਨ ਚੌਹਦਾਂ ਸਾਲ ਭਾਈ ।।੫੩੦।।

---

੧. ਸ਼ਰੀਰ ੨. ਪਰਲੋਕ ੩. ਅਚਾਨਕ ੪. ਪੱਲਾ ੫. ਹਾਲ ਸਮਾਚਾਰ ।

ਕਿਰਿਆ ਕਰਮ ਕਾਰਣ ਨਹੀਂ ਕੋਈ ਇੱਥੇ, ਛਤਰਘਨ ਭਰਥ ਨਾਨਿਹਾਲ ਭਾਈ ।
ਜਿਥੋਂ ਤੀਕ ਨਾ ਹੋਣਗੇ ਓਹ ਇੱਥੇ, ਨਹੀਂ ਸੰਸਕਾਰ ਦੀ ਸਾਡੀ ਮਜ਼ਾਲ ਭਾਈ ॥੫੩੧॥
ਕਾਸਦ ਭੇਜ ਦਿਓ ਭਰਥ ਦੇ ਵੱਲ ਤੁਸੀਂ, ਜਾ ਕੇ ਲੈ ਆਵੇ ਜਿਹੜਾ ਨਾਲ ਭਾਈ ।
ਦਿਨ ਚੌਦਾਂ ਨੂੰ ਜਾਸੀ ਪੌਹੁੰਚ ਇੱਥੇ, ਰਖੋ ਲਾਸ਼ ਨੂੰ ਤੁਸੀਂ ਸੰਭਾਲ ਭਾਈ ॥੫੩੨॥
ਖਬਰਦਾਰ ਖਰਾਬ ਨਾ ਲਾਸ਼ ਹੋਵੇ, ਰਖਣਾ ਇਹ ਬਖੂਬੀ ਖਿਆਲ ਭਾਈ ।
ਲੈ ਸੀ ਤਖਤ ਭੀ ਭਰਥ ਸੰਭਾਲ ਆ ਕੇ, ਆਉਸੀ ਰਾਜ ਨਾ ਵਿੱਚ ਝਵਾਲ ਭਾਈ ॥੫੩੩॥
ਕਰਕੇ ਕੰਮ ਜਿਹੜਾ ਲੱਗੇ ਤਾ[1] ਪਿੱਛੋਂ, ਚਲੀਏ ਕਿਉਂ ਅਸੀਂ ਐਸੀ ਚਾਲ ਭਾਈ ।
ਕਰਨੀ ਦੇਰ 'ਦਿਲਸ਼ਾਦ' ਨਾ ਹੁਣ ਚਾਹਿਏ, ਕਾਸਦ ਦੇਵੀਏ ਜਲਦ ਨਿਕਾਲ ਭਾਈ ॥੫੩੪॥
ਕਾਸਦ ਆਪਣੇ ਕੋਲ ਬੁਲਾ ਕੇ ਤੇ, ਗੁਰੂ ਵਸਿਸ਼ਠ ਮਾਹਰਾਜ ਫਰਮਾਨ ਲੱਗੇ ।
ਜਾ ਕੇ ਭਰਥ ਨੂੰ ਸੱਦ ਲਿਆ ਜਲਦੀ, ਕਰ ਤਾਕੀਦ ਮਜ਼ੀਦ[2] ਸੁਣਾਨ ਲੱਗੇ ॥੫੩੫॥
ਰਾਮਚੰਦਰ ਦਾ ਜਾਂਵਨਾ ਵਿੱਚ ਬਨ ਦੇ, ਕਰੀਂ ਜਾਹਿਰ ਨਾ ਤੂੰ ਸਮਝਾਨ ਲੱਗੇ ।
ਦੱਸੀਂ ਰਾਜੇ ਦੀ ਮੌਤ ਭੀ ਨਾ ਜਾ ਕੇ, ਪੱਟੀ ਇਹੋ 'ਦਿਲਸ਼ਾਦ' ਪੜ੍ਹਾਨ ਲੱਗੇ ॥੫੩੬॥

**ਭਰਥ ਦਾ ਸਪਨ-ਦਰਸ਼ਨ—**

ਆਈ ਭਰਥ ਨੂੰ ਸੁੱਤਿਆਂ ਖਵਾਬ ਰਾਤੀਂ, ਹੋਇਆ ਵੇਖ ਕੇ ਖਵਾਬ ਦਿਲਗੀਰ ਹੈ ਜੀ ।
ਮੈਲੇ ਕਪੜੇ ਬਾਪ ਦੇ ਨਜ਼ਰ ਆਏ, ਨਾਲ ਗੋਬਰ ਦੇ ਭਰਿਆ ਸਰੀਰ ਹੈ ਜੀ ॥੫੩੭॥
ਪਏ ਡਿੱਗ ਫਿਰ ਉੱਚੇ ਪਹਾੜ ਉੱਤੋਂ, ਲਗੇ ਰੋਣ ਅਖੀਓਂ ਚਲਦਾ ਨੀਰ ਹੈ ਜੀ ।
ਪਾਣੀ ਗੋਹੇ ਦੇ ਭਰੇ ਇਕ ਘੜੇ ਅੰਦਰ, ਪਏ ਖਾਣ ਗੋਤੇ ਇਹ ਅਖੀਰ ਹੈ ਜੀ ॥੫੩੮॥
ਭਰਥ ਜਾਗ ਕੇ ਸੋਚਦਾ ਵਿਚ ਦਿਲ ਦੇ, ਇਸ ਖਵਾਬ ਦੀ ਬੁਰੀ ਤਾਬੀਰ[3] ਹੈ ਜੀ ।
ਰਹੀਏ ਦੂਰ ਜਿਤਨਾ 'ਦਿਲਸ਼ਾਦ' ਭਾਵੇਂ, ਜਾਣਦਾ ਸਮਝ ਜ਼ਰੂਰ ਜ਼ਮੀਰ ਹੈ ਜੀ ॥੫੩੯॥

**ਦੂਤ ਦਾ ਪਹੁੰਚਣਾ—**

ਕਾਸਦ ਲੈ ਪੈਗਾਮ ਫਿਰ ਟੁਰ ਪਿਆ, ਸਿੱਧਾ ਤਰਫ ਕਸ਼ਮੀਰ ਰਵਾਨ ਹੋਇਆ ।
ਦਿਨ ਸੱਤਵੇਂ ਪਹੁੰਚਿਆ ਜਾ ਕੇ ਤੇ, ਹਾਜ਼ਿਰ ਕੋਲ ਭਰਥ ਦੇ ਆਨ ਹੋਇਆ ॥੫੪੦॥
ਆ ਕਾਸਦਾ ਖਬਰ ਸੁਣਾ ਮੈਨੂੰ, ਭਰਥ ਹੋ ਹੈਰਾਨ ਪੁਰਸਾਨ ਹੋਇਆ ।
ਦੱਸ ਹਾਲ 'ਦਿਲਸ਼ਾਦ' ਤੂੰ ਖੋਲ ਸਾਰਾ, ਵੇਖ ਖਵਾਬ ਮੈਂ ਤਾਂ ਪਰੇਸ਼ਾਨ ਹੋਇਆ ॥੫੪੧॥

---

੧. ਸੰਤਾਪ ੨. ਜਿਆਦਾ ੩. ਲਖਸ਼ਣ ।

**ਦੂਤ ਦਾ ਨਿਵੇਦਨ—**

ਕਰੋ ਹੋਰ ਨਾ ਕੋਈ ਖਿਆਲ ਤੁਸੀਂ, ਗੁਰੂ ਵਸਿਸ਼ਠ ਮਾਹਰਾਜ ਬੁਲਾਇਆ ਜੀ ।
ਇਥੇ ਆਇਆਂ ਨੂੰ ਹੋਏ ਦਿਨ ਬੌਹੁਤੇ, ਕਿਉਂ ਅਸਾਂ ਨੂੰ ਤੁਸਾਂ ਭੁਲਾਇਆ ਜੀ ॥੫੪੨॥

ਹਰ ਤਰ੍ਹਾਂ ਖੈਰੀਅਤ ਹੈ ਕਹੇ ਕਾਸਦ, ਤੁਸਾਂ ਫਿਕਰ ਮਾਹਰਾਜ ਕਿਉਂ ਲਾਇਆ ਜੀ ।
ਕਰੋ ਦੇਰ 'ਦਿਲਸ਼ਾਦ' ਨਾ ਹੁਣ ਇੱਥੇ, ਚਲੋ ਲੈਣ ਮੈਂ ਆਪਨੂੰ ਆਇਆ ਜੀ ॥੫੪੩॥

**ਭਰਥ ਦਾ ਆਪਣੇ ਨਾਨਾ ਨਾਲ ਵਚਨ—**

ਜਰਾ ਹੋਈ ਤਸੱਲੀ ਨਹੀਂ ਦਿਲ ਤਾਂਈਂ, ਭਾਵੇਂ ਕਾਸਦ ਬੌਹੁਤ ਛੁਪਾਇਆ ਵੇ ।
ਨਾਨੇ ਆਪਣੇ ਨੂੰ ਫਿਰ ਭਰਥ ਜਾ ਕੇ, ਹੱਥ ਜੋੜ ਕੇ ਇਹ ਸੁਣਾਇਆ ਵੇ ॥੫੪੪॥

ਦਿਓ ਆਗਿਆ ਜਾਵਾਂ ਅਜੁਧਿਆ ਮੈਂ, ਕੈਹਿੰਦਾ ਲੈਣ ਕਾਸਦ ਮੈਨੂੰ ਆਇਆ ਵੇ ।
ਦੱਸੀ ਗੱਲ 'ਦਿਲਸ਼ਾਦ' ਨਹੀਂ ਉਸ ਕੋਈ, ਕਿਹਾ ਗੁਰੂ ਵਸਿਸ਼ਠ ਬੁਲਾਇਆ ਵੇ ॥੫੪੫॥

**ਅਜੁਧਿਆ ਵਿਚ ਭਰਥ ਅਤੇ ਸ਼ਤਰੂਘਨ ਦਾ ਪਹੁੰਚਣਾ—**

ਰਾਜੇ ਕੈਕੇਯ ਇਹ ਭਰਥ ਦੀ ਗਲ ਸੁਣ ਕੇ, ਤੈਇਆਰ ਸਫਰ ਦਾ ਚਾ ਸਾਮਾਨ ਕੀਤਾ ।
ਜੋ ਕੁਝ ਦੇਂਵਨਾ ਸੀ ਓਹ ਦੇ ਕੇ ਤੇ, ਕਾਸਦ ਨਾਲ ਚਾ ਭਰਥ ਰਵਾਨ ਕੀਤਾ ॥੫੪੬॥

ਛਤਰਘਨ ਤੇ ਭਰਥ ਪਏ ਟੁਰ ਦੋਵੇਂ, ਵਿੱਚ ਦਿਲ ਦੇ ਯਾਦ ਭਗਵਾਨ ਕੀਤਾ ।
ਕੋਲ ਅਜੁਧਿਆ ਦੇ ਦਿਲਸ਼ਾਦ ਜਾ ਕੇ, ਤਰਫ ਸ਼ੈਹਿਰ ਦੀ ਭਰਥ ਧਿਆਨ ਕੀਤਾ ॥੫੪੭॥

ਸੁਨਸਾਨ ਵਿਚ ਸ਼ੈਹਿਰ ਦੇ ਨਜ਼ਰ ਆਇਆ, ਖੁਸ਼ੀ ਵਿਚ ਨਾ ਕੋਈ ਇਨਸਾਨ ਡਿੱਠਾ ।
ਖੁਲੇ ਕੇਸ ਤੇ ਮੈਲੜੇ ਵੇਸ਼ ਸਾਰੇ, ਹਰ ਕੋਈ ਰੋਂਵਦਾ ਕਰਦਾ ਫਗਾਨ ਡਿੱਠਾ ॥੫੪੮॥

ਪੰਛੀ ਬੈਠੇ ਗਮਗੀਨ ਦ੍ਰਖਤਾਂ ਤੇ, ਚਰਦਾ ਚਾਰਾ ਨਾ ਕੋਈ ਹੈਵਾਨ ਡਿੱਠਾ ।
ਪਿਆ ਨਜ਼ਰ 'ਦਿਲਸ਼ਾਦ' ਨਹੀਂ ਸ਼ਾਦ ਕੋਈ, ਜਿਹੜਾ ਮਿਲਿਆ ਓਹੀ ਗਿਰਆਨ[੧] ਡਿੱਠਾ ॥੫੪੯॥

ਭਰਥ ਹੋ ਹੈਰਾਨ ਫਿਰ ਕੈਹਿਣ ਲੱਗਾ, ਵਿਚ ਗਮ ਸਾਰੇ ਗਿਰਫਤਾਰ ਦਿਸਦੇ ।
ਅਜੁਧਿਯਾ ਵਾਂਗ ਗੁਲਜਾਰ ਦੇ ਆਹੀ ਜਿਹੜੀ, ਅੱਜ ਗੁਲਾਂ ਦੀ ਜਗਹਾ ਤੇ ਖਾਰ ਦਿਸਦੇ ॥੫੫੦॥

ਭੇਦ ਬਾਝੋਂ ਨਹੀਂ ਗੱਲ ਇਹ ਤਾਂ, ਮੈਨੂੰ ਉਲਟੇ ਪਏ ਅਸਾਰ ਦਿਸਦੇ ।
ਆਵੇ ਨਜ਼ਰ 'ਦਿਲਸ਼ਾਦ' ਨਾ ਕੋਈ ਹਸਦਾ, ਰੋਂਦੇ ਪਏ ਸਾਰੇ ਜ਼ਾਰੋ-ਜ਼ਾਰ ਦਿਸਦੇ ॥੫੫੧॥

---

੧. ਰੋਂਦਾ ਹੋਇਆ ।

ਮੈਹਿਲ ਬਾਪ ਦੇ ਤੇ ਭਰਥ ਪੌਹੁੰਚ ਕੇ ਤੇ, ਚੁਪ ਚਾਪ ਡਿੱਠੇ ਦਰਵਾਨ ਬੈਠੇ ।
ਰੰਗ ਰੂਪ ਨਾ ਕਿਸੇ ਦਾ ਮੂੰਹ ਉੱਤੇ, ਗਮਗੀਨ ਮਲੂਲ ਹੈਰਾਨ ਬੈਠੇ ॥੫੫੨॥
ਰੱਖੇ ਸਿਰ ਸਭਨਾਂ ਉੱਤੇ ਗੋਡਿਆਂ ਦੇ, ਲੁਟਾ ਸਾਥ ਗੋਇਆ ਕਾਰਵਾਨ ਬੈਠੇ ।
ਕੀਤੀ ਗੱਲ 'ਦਿਲਸ਼ਾਦ' ਨਾ ਕੋਈ ਕਿਸੇ, ਸਾਰੇ ਸਮਝ ਤੂੰ ਬੁਤ ਸਮਿਆਨ ਬੈਠੇ ॥੫੫੩॥

**ਭਰਥ ਦਾ ਦਵਾਰਪਾਲਾਂ ਨੂੰ ਪੁੱਛਣਾ—**

ਲੱਗਾ ਪੁੱਛਣ ਖਲੋ ਕੇ ਭਰਥ ਉੱਥੇ, ਅੱਜ ਇਹ ਕੇ ਹਾਲ ਬਨਾਇਆ ਵੇ ।
ਮੇਰੇ ਪਿਤਾ ਮਾਹਰਾਜ ਜੀ ਹੀਨ ਕਿੱਥੇ, ਦਰਸ ਕਰਨ ਕਾਰਨ ਭਰਥ ਆਇਆ ਵੇ ॥੫੫੪॥
ਜਾਓ ਪੁੱਛੋ ਰਨਵਾਸ ਦੇ ਵਿੱਚ ਜਾ ਕੇ, ਇਹ ਦਰਬਾਨਾਂ ਨੇ ਅੱਗੋਂ ਸੁਣਾਇਆ ਵੇ ।
ਦੇਸੀ ਦੱਸ 'ਦਿਲਸ਼ਾਦ' ਕੈਕੇਈ ਸਾਰਾ, ਸੁਨਸਾਨ ਜਿਸ ਸ਼ੈਹਿਰ ਬਣਾਇਆ ਵੇ ॥੫੫੫॥

ਭਰਥ ਸੁਣ ਜਵਾਬ ਹੈਰਾਨ ਹੋਇਆ, ਕੈਹਿੰਦਾ ਕਿਆ ਜਾਣਾ ਇਹ ਕੇ ਆਨ ਹੋਇਆ ।
ਮੈਹਿਲ ਆਪਣੇ ਵਲ ਰਵਾਨ ਹੋਇਆ, ਪਿਆ ਕਈ ਖਿਆਲ ਵਿਚਾਰਦਾ ਏ ।
ਕੋਈ ਖਬਰ ਅੱਜ ਤਕ ਨਹੀਂ ਆਈ ਮੈਨੂੰ, ਨਾਹੀਂ ਕਾਸਦ ਨੇ ਕੋਈ ਸੁਨਾਈ ਮੈਨੂੰ ।
ਜਾਣਾ ਕਿਆ ਕੇ ਰੱਬ ਵਿਖਾਈ ਮੈਨੂੰ, ਖਿਆਲੀਂ ਪਿਆ ਪਤੰਗ ਉਡਾਰਦਾ ਏ ॥੫੫੬॥
ਮੇਰੇ ਵਲ ਧਿਆਨ ਨਾਹੀਂ ਕੋਈ ਧਰਦਾ, ਸਿੱਧਾ ਬੋਲ ਕੇ ਨਹੀਂ ਕੋਈ ਗੱਲ ਕਰਦਾ ।
ਨਹੀਂ ਖਬਰ ਹੋਇਆ ਕੇ ਹਾਲ ਘਰ ਦਾ, ਦਿਸਦਾ ਹੋਰ ਕੁਛ ਰੰਗ ਗੁਲਜਾਰ ਦਾ ਏ ।
ਸੁਣਿਆਂ ਕਿਧਰੇ ਆਵਾਜ਼ ਮੈਂ ਢੋਲ ਦਾ ਨਹੀਂ, ਪੁੱਛਾਂ ਕਿਸ ਕੋਲੋਂ ਕੋਈ ਬੋਲਦਾ ਨਹੀਂ ।
ਅਸਲੀ ਭੇਤ ਨੂੰ ਵੀ ਕੋਈ ਖੋਲਦਾ ਨਹੀਂ, ਦਿਲੋਂ ਭਰਥ ਦਿਲਸ਼ਾਦ ਹੁਣ ਹਾਰਿਆ ਏ ॥੫੫੭॥

ਗਲ ਸੁਣ ਦਰਬਾਨਾਂ ਦੀ ਟੁਰ ਪਿਆ, ਵਿਚ ਰਾਹ ਦੇ ਕਿਧਰੇ ਨਹੀਂ ਅੜਦਾ ।
ਗਿਆ ਸਮਝ ਕੁਛ ਹੋਇਆ ਜ਼ਰੂਰ ਇੱਥੇ, ਸਿੱਧਾ ਮੈਹਿਲ ਆਪਣੇ ਵਿਚ ਜਾ ਵੜਦਾ ॥੫੫੮॥

ਕੈਕੇਈ ਵੇਖ ਕੇ ਦੇਨ ਅਸੀਸ ਲੱਗੀ, ਨਿਮਸਕਾਰ ਕਰ ਮਾਤਾ ਦੇ ਪੈਰ ਪੜਦਾ ।
ਵਿਚ ਦਿਲ 'ਦਿਲਸ਼ਾਦ' ਸੀ ਫਿਕਰ ਭਾਰੀ, ਅੰਦਰੋਂ ਅੰਦਰ ਕਲੇਜੜਾ ਪਿਆ ਸੜਦਾ ॥੫੫੯॥

**ਭਰਥ ਦਾ ਮਾਤਾ ਨਾਲ ਪ੍ਰਸ਼ਨ —**

ਮਾਤਾ ਸੋਗ ਕੈਸਾ ਵਿਚ ਅਜੁਧਿਯਾ ਦੇ, ਸੱਚੋ ਸੱਚ ਸਭ ਦੇ ਬਤਲਾ ਮੈਨੂੰ ।
ਐਸਾ ਕਿਆ ਅੰਧੇਰ ਹੋ ਗਿਆ ਇੱਥੇ, ਪੈਹਿਲੇ ਇਹ ਤੂੰ ਦੇ ਸੁਣਾ ਮੈਨੂੰ ॥੫੬੦॥

ਸ਼ਰਣ ਪਿਤਾ ਜੀ ਦੀ ਲਗਾਂ ਮੈਂ ਜਾ ਕੇ, ਕਿੱਥੇ ਹੀਨ ਬੈਠੇ ਫਰਮਾ ਮੈਨੂੰ।
ਦੇ ਦੱਸ 'ਦਿਲਸ਼ਾਦ' ਜੋ ਹਾਲ ਹੋਇਆ, ਕਰ ਹੁਣ ਢਿਲ ਨਾ ਚਾ ਸਮਝਾ ਮੈਨੂੰ ॥੫੬੧॥

**ਕੈਕੇਈ ਦਾ ਉੱਤਰ—**

ਕਰੋ ਦਿਲ ਦੇ ਵਿਚ ਨਾ ਫਿਕਰ ਕੋਈ, ਰਾਜ-ਭਾਗ ਨੂੰ ਲਓ ਸੰਭਾਲ ਪਿਆਰੇ।
ਜਾਗੇ ਬਖਤ[੧] ਬੱਚਾ ਬੈਠ ਤਖਤ ਉੱਤੇ, ਲਓ ਸਾਂਭ ਸਾਰਾ ਧਨ-ਮਾਲ ਪਿਆਰੇ ॥੫੬੨॥
ਹੋਏ ਕਿਉਂ ਗਮਗੀਨ ਹੈਰਾਨ ਤੁਸੀਂ, ਕਰੋ ਦਿਲ ਥੀਂ ਦੂਰ ਮਲਾਲ ਪਿਆਰੇ।
ਜੀਵਨ ਝੂਠ ਤੇ ਮਰਣ ਹੈ ਸੱਚ ਬੇਟਾ, ਜ਼ਬਰਦਸਤ ਬਲੀ ਸਭ ਥੀਂ ਕਾਲ ਪਿਆਰੇ ॥੫੬੩॥
ਇੱਥੇ ਰੈਹਿਣਾ ਕਿਸੇ ਨੂੰ ਨਹੀਂ ਮਿਲਣਾ, ਇਕ ਦਿਨ ਫਸਨਾ ਕਾਲ ਦੇ ਜਾਲ ਪਿਆਰੇ।
ਓਹ ਤਾਂ ਮਰ ਕੇ ਭੀ ਜਿੰਦਾ ਹੀਨ ਬੱਚੇ, ਗਏ ਆਪਣਾ ਧਰਮ ਜੋ ਪਾਲ ਪਿਆਰੇ ॥੫੬੪॥
ਜਿਹੜਾ ਆਇਆ ਚਲਣਾ ਹੈ ਉਸਨੇ ਤਾਂ, ਇਸ ਦੁਨੀਆਂ ਦੀ ਇਹੋ ਚਾਲ ਪਿਆਰੇ।
ਪਿਆਲਾ ਮੌਤ ਦਾ ਪੀਵਣਾ ਹਰ ਇਕ ਨੇ, ਜੀਵੇ ਕੋਈ ਭਾਵੇਂ ਲੱਖ ਸਾਲ ਪਿਆਰੇ ॥੫੬੫॥
ਹੋਵੇ ਪੀਰ ਫਕੀਰ ਹਜਾਰ ਵਲੀ, ਸਕਦਾ ਮੌਤ ਨੂੰ ਨਹੀਂ ਕੋਈ ਟਾਲ ਪਿਆਰੇ।
ਛਡ ਵਿਸਵਾਸ 'ਦਿਲਸ਼ਾਦ' ਉਦਾਸ ਨਾ ਹੋ, ਕਰ ਤੂੰ ਰਾਜ ਬੈਹ ਕੇ ਮੈਰੇ ਲਾਲ ਪਿਆਰੇ ॥੫੬੬॥

**ਭਰਥ ਦਾ ਵਚਨ—**

ਆਵੇ ਸਮਝ ਦੇ ਵਿੱਚ ਨਾ ਕੁੱਝ ਮੈਨੂੰ, ਕਰੇਂ ਤੂੰ ਪਈ ਜਿਹੜੀ ਗਲ ਮਾਤਾ।
ਮੈਰੇ ਦਿਲ ਨੂੰ ਤਾਂ ਪਿਆ ਸ਼ਕ ਉਥੋਂ, ਸਦਿਆ ਜਦ ਮੈਨੂੰ ਕਾਸਦ ਘਲ ਮਾਤਾ ॥੫੬੭॥
ਕੀਤੀ ਦੇਰ ਨਾ ਪਲ ਦੀ ਮੈਂ ਉੱਥੇ, ਪਿਆ ਨਾਲ ਕਾਸਦ ਤੁਰਤ ਚਲ ਮਾਤਾ।
ਦੇ ਹੁਣ ਸਾਫ ਸੁਣਾ 'ਦਿਲਸ਼ਾਦ' ਮੈਨੂੰ, ਛਡ ਦੇ ਸਾਰੇ ਵਲ-ਛਲ ਮਾਤਾ ॥੫੬੮॥

**ਕੈਕੇਈ ਦਾ ਉੱਤਰ—**

ਦੱਸਾਂ ਕਿਆ ਮਾਹਰਾਜ ਦਾ ਹਾਲ ਤੈਨੂੰ, ਸਫਰ ਇਸ ਜਹਾਨ ਥੀਂ ਕਰ ਗਏ ਨੀਂ।
ਦਾਰੂ ਮੌਤ ਦਾ ਨਹੀਂ ਕੋਈ ਕਰ ਸੱਕਿਆ, ਪਿਤਾ ਜੀ ਤੇਰੇ ਬੱਚਾ ਮਰ ਗਏ ਨੀਂ ॥੫੬੯॥
ਸੱਕਿਆ ਨਾਲ ਨਾ ਉਨ੍ਹਾਂ ਦੇ ਜਾ ਕੋਈ, ਓਹ ਤਾਂ ਸਾਗਰ ਅਕੇਲੜੇ ਤਰ ਗਏ ਨੀਂ।
ਝੂਠੀ ਦੁਨੀਆਂ ਨੂੰ ਛੋਡ 'ਦਿਲਸ਼ਾਦ' ਇੱਥੇ, ਚਲੇ ਓਹ ਆਪਣੇ ਸੱਚੇ ਘਰ ਗਏ ਨੀਂ ॥੫੭੦॥

---

**੧. ਭਾਗ ੨. ਪਗੜੀ।**

**ਭਰਥ ਦਾ ਵਿਲਾਪ—**

ਮਰਨਾ ਬਾਪ ਦਾ ਸੁਣ ਕੇ ਮਾਂ ਕੋਲੋਂ, ਢਾਈਂ ਮਾਰ ਭਰਥ ਪਿਆ ਰੋਂਵਦਾ ਈ ।
ਸੁੱਟੀ ਲਾਹ ਦਸਤਾਰ[2] ਜ਼ਮੀਨ ਉੱਤੇ, ਰੋ ਰੋ ਕੇ ਜਾਨ ਨੂੰ ਖੋਂਵਦਾ ਈ ॥੫੭੧॥
ਹੱਥ ਮੱਥੇ ਤੇ ਮਾਰ ਕੇ ਪਿਆ ਪਿੱਟੇ, ਅੱਖੀਆਂ ਨੀਰ ਨਾ ਜਰਾ ਖਲੋਂਵਦਾ ਈ ।
ਕੋਲ ਬੈਠ 'ਦਿਲਸ਼ਾਦ' ਕੈਕੇਈ ਆਖੇ, ਕਰ ਸਬਰ ਬੱਚਾ ਹੁਣ ਕੇ ਹੋਂਵਦਾ ਈ ॥੫੭੨॥

ਜਰਾ ਸਬਰ ਨਾ ਆਂਵਦਾ ਦਿਲ ਤਾਂਈਂ, ਰੋ ਰੋ ਕੇ ਭਰਥ ਦਿਲਗੀਰ ਹੋਇਆ ।
ਹਾਏ ! ਟੈਹਲ ਨਹੀਂ ਬਾਪ ਦੀ ਕੋਈ ਕੀਤੀ, ਨਾਹੀਂ ਦਰਸ਼ਨ ਨਸੀਬ ਅਖੀਰ ਹੋਇਆ ॥੫੭੩॥

ਵੇਖੇ ਫੋਲ ਕੇ ਕੌਣ ਹੁਣ ਆਨ ਅੰਦਰੋਂ, ਜਿਗਰ ਫਟ ਮੇਰਾ ਲੀਰ ਲੀਰ ਹੋਇਆ ।
ਸ਼ਿਕਵਾ ਕਿਆ 'ਦਿਲਸ਼ਾਦ' ਹੈ ਕਿਸੇ ਉੱਤੇ, ਇਹ ਹੀ ਲੇਖ ਨਸੀਬ ਤਹਰੀਰ ਹੋਇਆ ॥੫੭੪॥

ਮੈਰਾ ਤੁਸਾਂ ਬਿਨ ਪਿਤਾ ਜੀ ਕੌਣ ਹੈ ਸੀ, ਮੈਨੂੰ ਕਿਸ ਦੇ ਆਸਰੇ ਛੋੜ ਗਏ ਓ ।
ਹੋਇਆ ਕਿਹੜਾ ਕਸੂਰ ਗੁਲਾਮ ਕੋਲੋਂ, ਤੁਸੀਂ ਮੂੰਹ ਜਿਸ ਵਾਸ਼ਤੇ ਮੋੜ ਗਏ ਓ ॥੫੭੫॥
ਕਰਸੀ ਕੌਣ ਪਿਆਰ ਹੁਣ ਨਾਲ ਮੈਰੇ, ਰਿਸ਼ਤੇ ਪ੍ਰੇਮ ਦੇ ਨੂੰ ਤੁਸੀਂ ਤਰੋੜ ਗਏ ਓ ।
ਪਕੜੇ ਹੱਥ 'ਦਿਲਸ਼ਾਦ' ਨਾ ਕੋਈ ਮੈਰਾ, ਮੈਨੂੰ ਕਿਹੜੇ ਕੁਹੇੜੇ ਵੈਹਨ[1] ਵਿਚ ਬੋੜ ਗਏ ਓ ॥੫੭੬॥

**ਕੈਕੇਈ ਦਾ ਵਚਨ—**

ਬਾਹੋਂ ਪਕੜ ਕੈਕੇਈ ਸਮਝਾਨ ਲੱਗੀ, ਬਸ ਬਸ ਦਿਲ ਨੂੰ ਦੇ ਧੀਰ ਬੱਚਾ ।
ਜ਼ਾਲਿਮ ਮੌਤ ਦਾ ਨਹੀਂ ਇਲਾਜ ਕੋਈ, ਜਾਵੇ ਪੇਸ਼ ਨਾ ਕੋਈ ਤਦਵੀਰ ਬੱਚਾ ॥੫੭੭॥
ਇਸ ਦੁਨੀਆਂ ਤੋਂ ਸਭ ਨੇ ਚਲ ਜਾਣਾਂ; ਕਿਆ ਸ਼ਾਹ, ਗਦਾ, ਵਜ਼ੀਰ ਬੱਚਾ ।
ਭਾਵੇਂ ਜੀਵੀਏ ਲੱਖ ਹਜ਼ਾਰ ਵਰਸਾਂ, ਤਾਂ ਵੀ ਛੋੜਨਾ ਇਹ ਸਰੀਰ ਬੱਚਾ ॥੫੭੮॥
ਆਦਿ ਅੰਤ ਤਕ ਇਹੋ ਚਾਲ ਰੈਹਸੀ, ਲੈ ਸਮਝ ਤੂੰ ਗੱਲ ਅਖੀਰ ਬੱਚਾ ।
ਸੱਕੇ ਮਿਟ ਮਿਟਾਇਆਂ ਨਾ ਇਹ ਕੱਦੀ, ਲਿਖਿਆ ਲੇਖ ਜੋ ਕਲਮ ਤਕਦੀਰ ਬੱਚਾ ॥੫੭੯॥
ਜਿਹੜਾ ਜੰਮਿਆ ਉਸ ਜ਼ਰੂਰ ਮਰਨਾ, ਕਿਆ ਪੀਰ ਫਕੀਰ ਅਮੀਰ ਬੱਚਾ ।
ਮੋਇਆਂ ਨਾਲ 'ਦਿਲਸ਼ਾਦ' ਨਹੀਂ ਕੋਈ ਮੋਇਆ, ਹੋਇਓਂ ਤੂੰ ਕਿਉਂ ਐਡਾ ਦਿਲਗੀਰ ਬੱਚਾ ॥੫੮੦॥

---

੧. ਪ੍ਰਵਾਹ ।

**ਭਰਥ ਦਾ ਵਚਨ—**

ਰਾਮਚੰਦਰ ਮਾਹਰਾਜ ਸਨ ਗਏ ਕਿੱਥੇ, ਉਸੇ ਵਕਤ ਉਹ ਕਿਉਂ ਜੁਦਾ ਹੋਏ ।
ਪਿਤਾ ਜੀ ਨੂੰ ਮਰਜ ਜੇ ਆਹੀ ਇਹੋ, ਕਿਉਂ ਨਹੀਂ ਮਰਜ ਦੀ ਫਿਰ ਦਵਾ ਹੋਏ ॥੫੯੧॥
ਵਿਦਿਆਵਾਨ ਮਾਤਾ ਓਹ ਤਾਂ ਆਹੇ ਪੂਰੇ, ਉੱਤੇ ਬਾਪ ਦੇ ਕਿਉਂ ਨਾ ਫਿਦਾ ਹੋਏ ।
ਆਹੇ ਦੂਰ ਭੀ ਜੇ 'ਦਿਲਸ਼ਾਦ' ਕਿਧਰੇ, ਕਾਸਦ ਕਿਉਂ ਨਹੀਂ ਫਿਰ ਹਵਾ ਹੋਏ ॥੫੯੨॥

**ਕੈਕੇਈ ਦਾ ਵਚਨ --**

ਰਾਮਚੰਦਰ ਸੀਤਾ ਨਾਲੇ ਸਮਝ ਲਛਮਣ, ਵਿਚ ਬਨ ਜਾ ਕੇ ਵਿਰਾਜਮਾਨ ਹੋਏ ।
ਕੀਤਾ ਹੁਕਮ ਥੀਂ ਨਹੀਂ ਅਦੂਲ[1] ਉਨ੍ਹਾਂ, ਤਾਬਿਆ ਬਾਪ ਦੇ ਵਿਚ ਫਰਮਾਨ ਹੋਏ ॥੫੯੩॥
ਦਿੱਤਾ ਆਪ ਵਿੱਚ ਬਨ ਦੇ ਟੋਰ ਪੈਹਿਲੇ, ਪਿੱਛੋਂ ਟੋਰ ਕੇ ਤੇ ਪਸ਼ੇਮਾਨ ਹੋਏ ।
ਮਿਲਦੇ ਦੱਸ 'ਦਿਲਸ਼ਾਦ' ਓਹ ਆਣ ਕਿੱਥੋਂ, ਸੁਣ ਕੇ ਹੁਕਮ ਜਾ ਜੰਗਲ ਰਵਾਨ ਹੋਏ ॥੫੯੪॥

**ਭਰਥ ਦਾ ਵਚਨ—**

ਆਇਆ ਸਮਝ ਦੇ ਵਿੱਚ ਨਹੀਂ ਕੁਝ ਮੈਨੂੰ, ਮਾਤਾ ਇਹ ਜੋ ਤੂੰ ਸੁਣਾਇਆ ਵੇ ।
ਬ੍ਰਹਮ-ਹਤਿੱਆ ਉਨ੍ਹਾਂ ਥੀਂ ਹੋਈ ਕੋਈ, ਯਾ ਕੇ ਕਿਸੇ ਦਾ ਧਨ ਦਬਾਇਆ ਵੇ ॥੫੯੫॥
ਪਰ ਇਸਤਰੀ ਵੇਖ ਬਦਨੀਤ ਹੋਏ, ਯਾ ਕੇ ਹੋਰ ਕੋਈ ਪਾਪ ਕਮਾਇਆ ਵੇ ।
ਗਏ ਕਿਉਂ ਬਨਵਾਸ ਕਹੋ ਸਾਫ ਮੈਨੂੰ, ਵਿਚ ਗਲ ਦੇ ਵਲ ਕਿਉਂ ਪਾਇਆ ਵੇ ॥੫੯੬॥

**ਕੈਕੇਈ ਦਾ ਸਚ ਸਚ ਕਹਿਣਾ—**

ਲੈ ਸੁਣ ਮੈਥੋਂ ਹੁਣ ਸਾਫ ਬੱਚਾ, ਤੇਰੇ ਵਾਸਤੇ ਵੇਹਲਣਾ[2] ਵੇਹਲਿਆ[3] ਮੈਂ ।
ਕਿਸ਼ਤੀ ਆਸ ਦੀ ਨੂੰ ਲੈ ਕੇ ਨਾਮ ਰੱਬ ਦਾ, ਡੂੰਘੇ ਵੈਹਣ ਦੇ ਵਿਚ ਚਾ ਠੇਲਿਆ ਮੈਂ ॥੫੯੭॥
ਲਿਆ ਬਾਪ ਤੇਰੇ ਨੂੰ ਕਰ ਕਾਬੂ, ਬਨ ਦੇ ਮਾਂਦਰੀ[4] ਨਾਗ ਨੂੰ ਸੇਲਿਆ[5] ਮੈਂ ।
ਮੁਹਾਰ[6] ਧਰਮ ਦੀ ਪਾ ਕੇ ਵਿਚ ਨਕ ਦੇ, ਵਾਂਗ ਸ਼ੁਤਰ ਦੇ ਚਾ ਨਕੇਲਿਆ ਮੈਂ ॥੫੯੮॥

---

੧. ਉਲੰਘਨ ੨. ਬੇਲਣਾ ੩. ਘੁਮਾਇਆ ੪. ਮੰਤਰ ਜਾਨਣ ਵਾਲਾ ੫. ਬੰਨ ਲਿਆ ੬. ਨੱਥ ।

ਜੋ ਦਿਲ ਚਾਹਿਆ ਲਿਆ ਕਰ ਓਹੀ, ਤੇਰੇ ਕਾਰਣੇ ਮੇਲਨਾ ਮੇਲਿਆ ਮੈਂ ।
ਤੇਰੇ ਵਾਸਤੇ ਰਾਜ ਮੈਂ ਲੈ ਰੱਖਿਆ, ਰਾਮਚੰਦਰ ਬਨਵਾਸ ਧਕੇਲਿਆ ਮੈਂ ॥੫੮੯॥
ਹੋਇਆ ਕਿਉਂ ਨਾਰਾਜ ਤੂੰ ਦੱਸ ਮੈਨੂੰ, ਕੀਤਾ ਬੁਰਾ ਨਹੀਂ ਕੋਈ ਅਰਬੇਲਿਆ[੧] ਮੈਂ ।
ਕਰ ਤੂੰ ਰਾਜ 'ਦਿਲਸ਼ਾਦ' ਬੇਚਿੰਤ ਹੋਕੇ, ਖਾਤਿਰ ਆਪ ਦੀ ਜੂਆ ਇਹ ਖੇਲਿਆ ਮੈਂ ॥੫੯੦॥

ਰਾਮਚੰਦਰ ਨੂੰ ਰਾਜ ਦੇਣ ਲੱਗੇ, ਵਿੱਚ ਮੁਲਕਾਂ ਦੇ ਚਾ ਐਲਾਨ ਕੀਤਾ ।
ਰਾਜ-ਤਿਲਕ ਵਿਚ ਦੇਰ ਨਾ ਰਹੀ ਕੋਈ, ਤੈਇਆਰ ਤੁਰਤ ਸਾਰਾ ਸਮਾਨ ਕੀਤਾ ॥੫੯੧॥
ਮੈਂ ਬੇਖਬਰ ਨੂੰ ਖਬਰ ਨਾ ਕੋਈ ਹੋਈ, ਤੇਰੇ ਬਾਪ ਨੇ ਜੋ ਫਰਮਾਨ ਕੀਤਾ ।
ਸੁਣ ਕੇ ਮੰਥਰਾ ਆਈ 'ਦਿਲਸ਼ਾਦ' ਬਾਹਰੋਂ, ਆ ਕੇ ਕੋਲ ਮੇਰੇ ਉਸ ਬਿਆਨ ਕੀਤਾ ॥੫੯੨॥
ਤੇਰੇ ਬਾਪ ਦੇ ਨਾਲ ਫਿਰ ਝਗੜ ਕੇ ਤੇ, ਇਹ ਰਾਜ ਤੈਨੂੰ ਦਿਲਵਾਇਆ ਮੈਂ ।
ਰਾਮਚੰਦਰ ਬਨਵਾਸ ਦੇ ਵਿਚ ਜਾਵੇ, ਇਸੇ ਗਲ ਉੱਤੇ ਜੋਰ ਲਾਇਆ ਮੈਂ ॥੫੯੩॥
ਗਏ ਹੋ ਮਜਬੂਰ ਮਨਜ਼ੂਰ ਕੀਤਾ, ਹੁਕਮ ਉਨ੍ਹਾਂ ਥੀਂ ਚਾ ਚੜਵਾਇਆ ਮੈਂ ।
ਲਓ ਸਮਝ 'ਦਿਲਸ਼ਾਦ' ਯਕੀਨ ਕਰ ਕੇ, ਤੁਸਾਂ ਵਾਸਤੇ ਪੂਰਣਾ-ਪਾਇਆ ਮੈਂ ॥੫੯੪॥

**ਭਰਥ ਦੀ ਦਸ਼ਾ—**

ਲਈ ਗੱਲ ਕੈਕੇਈ ਦੀ ਸੁਣ ਜਦੋਂ, ਹਾਏ ! ਹਾਏ !! ਕਰਕੇ ਭਰਥ ਰੋਣ ਲੱਗਾ ।
ਵਾਂਗ ਤੀਰ ਗਈਆਂ ਜਿਗਰ ਚੀਰ ਗੱਲਾਂ, ਬੈਹ ਕੇ ਵਾਲ ਸਿਰ ਦੇ ਹੁਣ ਖੋਹਣ ਲੱਗਾ ॥੫੯੫॥
ਡਿੱਗਾ ਖਾ ਪਛਾੜ ਜ਼ਮੀਨ ਉੱਤੇ, ਰੋ ਰੋ ਅਖੀਆਂ ਥੀਂ ਖੂਨ ਚੋਣ ਲੱਗਾ ।
ਮੈਹਿਲਾਂ ਵਿੱਚ 'ਦਿਲਸ਼ਾਦ' ਪੈ ਸ਼ੋਰ ਗਿਆ, ਲੱਗੇ ਕੈਹਿਣ ਸਾਰੇ ਇਹ ਕੇ ਹੋਣ ਲੱਗਾ ॥੫੯੬॥

**ਭਰਥ ਦਾ ਮਾਤਾ ਨਾਲ ਵਚਨ—**

ਲੱਗਾ ਰੋ ਕੇ ਕੈਹਿਣ ਕੈਕੇਈ ਤਾਈਂ, ਮਾਤਾ ਵੱਡਾ ਅਨਹੇਰ ਇਹ ਪਾਇਆ ਤੂੰ ।
ਸਾਰੇ ਜਗ ਦੇ ਵਿੱਚ ਬਦਨਾਮ ਹੋ ਕੇ, ਕਲੰਕ ਆਪਣੇ ਆਪ ਨੂੰ ਲਾਇਆ ਤੂੰ ॥੫੯੭॥
ਪਤੀ-ਹਤਿਆ ਕਰਦਿਆਂ ਨਾ ਡਰੀਓਂ, ਪਾਪ ਆਪਣੇ ਸਿਰ ਚੜ੍ਹਾਇਆ ਤੂੰ ।
ਜਾ ਕੇ ਪੁਛ ਕੌਸ਼ਲਿਆ ਸੁਮਿਤਰਾਂ ਨੂੰ, ਇਹ ਤਾਂ ਰਾਗ ਅਪੁਠੜਾ ਗਾਇਆ ਤੂੰ ॥੫੯੮॥
ਲੈਣਾ ਵੈਰ ਕਿਹੜਾ ਆਹੇ ਆ ਦੱਸ ਮੈਨੂੰ, ਦਿਲ ਉਨਹਾਂਦੜੇ ਨੂੰ ਕਿਉਂ ਦੁਖਾਇਆ ਤੂੰ ।
ਦੂਖ ਪੁੱਤਰਾਂ ਦੇ ਹੋਂਦੇ ਹੀਨ ਡਾਢੇ, ਇਹ ਤਾਂ ਜਾਲਿਮੇਂ ਜ਼ੁਲਮ ਕਮਾਇਆ ਤੂੰ ॥੫੯੯॥

---

੧. ਸੋਹਣੇ ਬੱਚੇ ।

ਤੇਰੇ ਪੇਟ ਵਿੱਚੋਂ ਨਿਜ ਜਮਦਾ ਮੈਂ, ਮੈਨੂੰ ਜਿਉਂਦਿਆਂ ਮਾਰ ਮੁਕਾਇਆ ਤੂੰ ।
ਮੇਰੇ ਪਿਤਾ ਨੂੰ ਮਾਰ ਕੇ 'ਦਿਲਸ਼ਾਦਾ', ਮੇਰੇ ਭਾਈਆਂ ਨੂੰ ਜੰਗਲ ਰੁਲਾਇਆ ਤੂੰ ॥੬੦੦॥

ਆਇਆ ਹੱਥ ਤੇਰੇ ਦੱਸ ਕੇ ਮੈਨੂੰ, ਚਾਲਾਂ ਕਿਉਂ ਇਹ ਉਲਟੀਆਂ ਕੀਤੀਆਂ ਨੀਂ ।
ਦੱਸਾਂ ਕਿਆ ਤੈਨੂੰ ਹੁਣ ਖੋਲ ਕੇ ਮੈਂ, ਮੇਰੇ ਨਾਲ ਜੋ ਆਨ ਕੇ ਬੀਤੀਆਂ ਨੀਂ ॥੬੦੧॥

ਚੰਗਾ ਉਨ੍ਹਾਂ ਨੂੰ ਆਖਦਾ ਨਹੀਂ ਕੋਈ, ਜਿਨ੍ਹਾਂ ਕੀਤੀਆਂ ਮਾਂਏ ਅਨੀਤੀਆਂ ਨੀਂ ।
ਸਿੱਧੇ ਪਾੜ 'ਦਿਲਸ਼ਾਦ' ਸੀ ਲੈਣ ਸਾਰੇ, ਅਪੁਠੀਆਂ ਪਾਟੀਆਂ ਕਿਸੇ ਨਾ ਸੀਤੀਆਂ ਨੀਂ ॥੬੦੨॥

ਇਕ ਜੱਟ ਦੇ ਕੋਲ ਦੋ ਬੈਲ ਆਹੇ, ਨਾਲ ਉਨ੍ਹਾਂ ਦੇ ਹਲ ਚਲਾਂਵਦਾ ਸੀ ।
ਇਕ ਦਾ ਕਦ ਛੋਟਾ ਵੱਡਾ ਆਹਾ ਦੂਜਾ, ਪੰਜਾਲੀ ਦੋਹਾਂ ਦੇ ਗਲ ਓਹ ਪਾਂਵਦਾ ਸੀ ॥੬੦੩॥

ਜੋੜੀ ਆਹੀ ਬਰਾਬਰ ਦੀ ਨਾ ਪੂਰੀ, ਹੇਠ ਹਲ ਇੱਕਠਿਆਂ ਲਾਂਵਦਾ ਸੀ ।
ਆਹੇ ਬੈਲ ਤਕਲੀਫ ਦੇ ਵਿੱਚ ਮਾਤਾ, ਜਾਲਿਮ ਜੱਟ ਭੀ ਰੈਹਿਮ ਨਾ ਖਾਂਵਦਾ ਸੀ ॥੬੦੪॥

ਸੁਰਭੀ[1] ਗਾਂ ਇਕ ਦਿਨ ਆ ਗਈ ਉੱਥੇ, ਜਿੱਥੇ ਜੱਟ ਢੋਲੇ ਪਿਆ ਗਾਂਵਦਾ ਸੀ ।
ਦੁਖੀ ਵੇਖ ਕੇ ਬੈਲਾਂ ਨੂੰ ਰੋਵਨ ਲੱਗੀ, ਦੁਖ ਵੇਖ ਕੇ ਸਿਹਾ ਨਾ ਜਾਂਵਦਾ ਸੀ ॥੬੦੫॥
ਛਮ ਛਮ ਅਖੀਆਂ ਥੀਂ ਹੰਜੂ ਚਲ ਰਹਿਆਂ, ਚਾਰਾ ਚਰਨ ਨੂੰ ਦਿਲ ਨਾ ਚਾਹਵਦਾ ਸੀ ।
ਗਿਆ ਹੋ 'ਦਿਲਸ਼ਾਦ' ਇਤਫਾਕ ਐਸਾ, ਰਾਜਾ ਇੰਦਰ ਕਿਧਰੋਂ ਪਿਆ ਆਂਵਦਾ ਸੀ ॥੬੦੬॥
ਰੋਂਦੀ ਗਊ ਨਿਮਾਣੀ ਨੂੰ ਵੇਖ ਕੇ ਤੇ, ਇੰਦਰ ਦਿਲ ਵਿਚ ਕਰਨ ਖਿਆਲ ਲੱਗਾ ।
ਦਿੱਤਾ ਕਿਸ ਜਾਲਿਮ ਹੈ ਦੁਖ ਇਸਨੂੰ, ਗੁਸੇ ਵਿਚ ਆ ਕੇ ਹੋਣ ਲਾਲ ਲੱਗਾ ॥੬੦੭॥
ਪਏ ਪੂਜਦੇ ਇਸ ਨੂੰ ਲੋਕ ਤਿੰਨੇ, ਇਹ ਸੋਚਨੇ ਦਿਲ ਦੇ ਨਾਲ ਲੱਗਾ ।
ਕੋਲ ਗਊ ਦੇ ਫਿਰ 'ਦਿਲਸ਼ਾਦ' ਆ ਕੇ, ਖੜਾ ਹੋ ਸੋਚਣ ਦਿਲ ਦੇ ਨਾਲ ਲੱਗਾ ॥੬੦੮॥
ਇੰਦਰ ਪੁਛਦਾ ਗਊ ਥੀਂ ਕੋਲ ਜਾ ਕੇ, ਦੱਸ ਕਿਉਂ ਇੱਥੇ ਤੂੰ ਰੋ ਰਹੀਏਂ ।
ਦਿੱਤਾਂ ਕਿਸ ਜਾਲਿਮ ਐਸਾ ਦੁਖ ਤੈਨੂੰ, ਕਾਰਨ ਕਿਸ ਬੇਹਾਲ ਤੂੰ ਹੋ ਰਹੀਏਂ ॥੬੦੯॥

ਪਾਨੀ ਅਖੀਆਂ ਜ਼ਰਾ ਖੜਦਾ ਨਹੀਂ, ਚਾਰਾ ਛਡ ਕੇ ਕਿਉਂ ਖਲੋ ਰਹੀਏਂ ।
ਹੋਇਆ ਕੇ 'ਦਿਲਸ਼ਾਦ' ਦੱਸ ਨਾਲ ਤੇਰੇ, ਵਿੱਚ ਦੁਖ ਕਿਹੜੇ ਜਾਨ ਖੋ ਰਹੀਏਂ ॥੬੧੦॥

---

੧. ਕਪਿਲਾ ।

ਕੈਹਿੰਦੀ ਗਊ ਇਹ ਵੇਖ ਦੋ ਪੁਤੱਰ ਮੈਰੇ, ਜਿਹੜੇ ਪਏ ਚਲਦੇ ਹੇਠ ਹਲ ਦੇ ਨੀਂ ।
ਇਕ ਨਿਕੜਾ ਤੇ ਇਕ ਹੈ ਵੱਡਾ, ਇਕ ਦੂਸਰੇ ਨਾਲ ਨਾ ਰਲਦੇ ਨੀਂ ॥੬੧੧॥

ਮਾਰ ਸੋਟਿਆਂ ਟੋਰ ਦਾ ਏ ਜੱਟ ਜਾਲਿਮ, ਖੂਨ ਦੋਹਾਂ ਨੂੰ ਵੇਖ ਪਏ ਚਲਦੇ ਨੀਂ ।
ਆਏ ਹੱਥ ਕਸਾਈ 'ਦਿਲਸ਼ਾਦ' ਦੋਵੇਂ, ਭਾਂਬੜ ਅੱਗ ਦੇ ਮੇਰੇ ਅੰਦਰ ਬਲਦੇ ਨੀਂ ॥੬੧੨॥

ਲਿਆ ਇੰਦਰ ਨੇ ਸੁਣ ਇਹ ਹਾਲ ਜਦੋਂ, ਗੁਸੇ ਨਾਲ ਸਰਾਪ ਫਿਰ ਚਾ ਦੇਂਦਾ ।
ਗਊ ਬੈਲ ਨੂੰ ਦੇਵੇਗਾ ਦੁਖ ਜਿਹੜਾ, ਰੈਹਸੀ ਤੰਗ ਹਮੇਸ਼ ਫਰਮਾ ਦੇਂਦਾ ॥੬੧੩॥

ਹੋਸੀ ਕਦੀ ਅਸਾਇਸ਼[1] ਨਾ ਉਸ ਤਾਂਈਂ, ਗਜ਼ਬਨਾਕ ਹੋ ਕੇ ਬਦਦੂਆ ਦੇਂਦਾ ।
ਚਾਰਾ ਚੁਗ 'ਦਿਲਸ਼ਾਦ' ਹੈਰਾਨ ਨਾ ਹੋ, ਅੱਗੇ ਗਊ ਦੇ ਸੀਸ ਨਿਵਾ ਦੇਂਦਾ ॥੬੧੪॥

ਇਸ ਗਊ ਦੇ ਤਾਂ ਕਈ ਪੁਤੱਰ ਆਹੇ, ਦੁਖੀ ਵੇਖ ਕੇ ਦੋ ਕੇ ਹਾਲ ਕੀਤਾ ।
ਰਾਮਚੰਦਰ ਬੇਟਾ ਇਕ ਕੁਸ਼ਲਿਆ ਦਾ, ਨਹੀਂ ਤੂੰ ਜਾਲਿਮੇ ਇਹ ਖਿਆਲ ਕੀਤਾ ॥੬੧੫॥

ਦਿੱਤਾ ਈ ਟੋਰ ਓਹੀ ਵਿੱਚ ਜੰਗਲਾਂ ਦੇ, ਇਹ ਜੁਲਮ ਤੂੰ ਉਸਦੇ ਨਾਲ ਕੀਤਾ ।
ਜਾ ਕੇ ਪੁਛ ਖਾਂ ਉਸ ਦੇ ਦਿਲ ਕੋਲੋਂ, ਦੂਰ ਅਖੀਆਂ ਥੀਂ ਜਿਸ ਦਾ ਲਾਲ ਕੀਤਾ ॥੬੧੬॥

ਰੱਖੀ ਥੋੜੀ ਮੈਇਆਦ ਭੀ ਨਹੀਂ ਕੋਈ, ਯਕ-ਲਖਤ ਹੁਕਮ ਚੌਹਦਾਂ ਸਾਲ ਕੀਤਾ ।
ਆਇਆ ਤਰਸ ਨਾ ਜਾਲਿਮੇਂ ਜਰਾ ਤੈਨੂੰ, ਐਸਾ ਦਿਲ ਤੂੰ ਪਥੱਰ-ਮਿਸਾਲ ਕੀਤਾ ॥੬੧੭॥

ਦਿਤੋ ਈ ਦੇਸ-ਨਿਕਾਲੜਾ ਪੁਤੱਰਾਂ ਨੂੰ, ਪਤੀ ਆਪਣਾ ਆਪ ਹਲਾਲ ਕੀਤਾ ।
ਕੀਤਾ ਤੂੰ 'ਦਿਲਸ਼ਾਦ' ਇਹ ਹੈ ਜੈਸਾ, ਐਸਾ ਕਦੀ ਨਹੀਂ ਕਿਸੇ ਤਿੰਨ-ਕਾਲ ਕੀਤਾ ॥੬੧੮॥

ਗਈ ਖੁਲ ਕਲਈ ਮਾਲੂਮ ਹੋਇਆ, ਇਹ ਅੰਧੇਰ ਮਾਤਾ ਤੂੰ ਪਾਇਆ ਈ ।
ਮੈਂ ਤਾਂ ਕਦੀ ਭੀ ਰਾਜ ਇਹ ਨਹੀਂ ਕਰਨਾ, ਐਵੇਂ ਝੱਲੀਏ ਦਿਲ ਭਰਮਾਇਆ ਈ ॥੬੧੯॥

ਵੱਡੇ ਭਾਈ ਦਾ ਹੱਕ ਹੈ ਰਾਜਗੱਦੀ, ਤੈਨੂੰ ਕਿਸ ਇਹ ਅਕਲ ਸਿਖਾਇਆ ਈ ।
ਵੱਡੇ ਹੋਣ ਮੌਜੂਦ ਤਾਂ ਦੱਸ ਮਾਤਾ, ਕਦੋਂ ਛੋਟਿਆਂ ਰਾਜ ਕਮਾਇਆ ਈ ॥੬੨੦॥

ਕਿੱਥੇ ਗਏ ਝੂਠੇ ਓਹ ਪਿਆਰ ਤੇਰੇ, ਤੈਨੂੰ ਜਾਲਿਮੇਂ ਤਰਸ ਨਾ ਆਇਆ ਈ ।
ਪੁੱਤਰ ਪੁੱਤਰ ਬੁਲਾਂਵਦੀ ਨਾਹੇਂ ਥਕਦੀ, ਅੱਜ ਇਹ ਕੇ ਚੰਨ ਚੜ੍ਹਾਇਆ ਈ ॥੬੨੧॥

ਨੌਕਰ ਮੈਂ ਹਰਦਮ ਰਾਮਚੰਦਰ ਦਾ ਹਾਂ, ਜਿਸ ਨੂੰ ਜੰਗਲਾਂ ਵਿਚ ਪਟਕਾਇਆ ਈ ।
ਮਿਲਸੀ ਪਾਪ ਦੀ ਸਜਾ ਜ਼ਰੂਰ ਤੈਨੂੰ, ਸਮਝ ਸੱਚ 'ਦਿਲਸ਼ਾਦ' ਸੁਣਾਇਆ ਈ ॥੬੨੨॥

---

੧. ਸੁਖ

ਰਾਮਚੰਦਰ ਮਾਹਰਾਜ ਥੀਂ ਮੈਂ ਡਰਾਂ, ਤਾ ਕੇ ਸੁਣ ਕੇ ਹੋਣ ਖਫਾ ਨਾਹੀਂ ।
ਦੇਂਦਾ ਸਿਰ ਮਾਤਾਂ ਮੈਂ ਉਤਾਰ ਤੇਰਾ, ਸਮਝ ਸੱਚ ਇਹ ਝੂਠ ਜਰਾ ਨਾਹੀਂ ॥੬੨੩॥
ਹੋ ਜਾ ਦੂਰ ਇਥੋਂ ਮੇਰੀ ਅੱਖੀਆਂ ਥੀਂ, ਮੈਨੂੰ ਪਾਪਣੇ ਮੂੰਹ ਦਿਖਲਾ ਨਾਹੀਂ ।
ਸਾਡੀ ਕੁਲ ਦਾ ਨਾਸ਼ 'ਦਿਲਸ਼ਾਦ' ਕਰਕੇ, ਹੁਣ ਆਪਣਾ ਨਾਸ਼ ਕਰਵਾ ਨਾਹੀਂ ॥੬੨੪॥

**ਮੰਤ੍ਰੀਆਂ ਦਾ ਆਗਮਨ—**

ਖਬਰ ਭਰਥ ਦੇ ਆਉਣ ਦੀ ਸੁਣ ਕੇ ਤੇ, ਹਾਜ਼ਿਰ ਹੋਏ ਵਜ਼ੀਰ ਦੀਵਾਨ ਸਾਰੇ ।
ਕੀਤਾ ਅਦਬ-ਅਦਾਬ ਅਦਾ ਪੈਹਿਲੇ, ਹੱਥ ਜੋੜ ਕੇ ਸੀਸ ਨਿਵਾਨ ਸਾਰੇ ॥੬੨੫॥
ਗਏ ਬੈਠ ਫਿਰ ਮਾਤਿਮ ਦੀ ਸਫ ਉੱਤੇ, ਰੋ-ਰੋ ਕੇ ਲੱਗੇ ਪਰਚਾਨ ਸਾਰੇ ।
ਗਿਆ ਹੋ 'ਦਿਲਸ਼ਾਦ' ਜੋ ਹੋਵਣਾ ਸੀ, ਪਏ ਬੈਠ ਕੇ ਕਰਨ ਅਰਮਾਨ ਸਾਰੇ ॥੬੨੬॥

**ਕੈਕੇਈ ਦਾ ਮੰਤ੍ਰੀਆਂ ਨਾਲ ਵਚਨ—**

ਜਰਾ ਤੁਸੀਂ ਸਮਝਾਓ ਚਾ ਭਰਥ ਤਾਈਂ, ਨਹੀਂ ਇਹ ਸਮਝਦਾ ਮੈਂ ਸਮਝਾ ਰਹੀ ਆਂ ।
ਕੰਨ ਨਹੀਂ ਧਰਦਾ ਮੇਰੀ ਗੱਲ ਉੱਤੇ, ਮੈਂ ਤਾਂ ਜ਼ੋਰ ਬਤੇਰੜਾ ਲਾ ਰਹੀ ਆਂ ॥੬੨੭॥
ਕਰੇ ਰਾਜ ਇਕੰਤ ਬੇ-ਚਿੰਤ ਹੋ ਕੇ, ਹੱਥ ਜੋੜ ਕੇ ਵਾਸਤੇ ਪਾ ਰਹੀ ਆਂ ।
ਜਾਵੇ ਪੇਸ਼ 'ਦਿਲਸ਼ਾਦ' ਨਾ ਕੋਈ ਮੇਰੀ, ਕਈ ਗਿਆਨ ਉਪਦੇਸ਼ ਸੁਣਾ ਰਹੀ ਆਂ ॥੬੨੮॥

**ਭਰਥ ਦਾ ਮਾਤਾ ਨਾਲ ਵਚਨ—**

ਗੁੱਸੇ ਨਾਲ ਭਰਥ ਲਾਲੋ-ਲਾਲ ਹੋਇਆ, ਮਨ ਤਨ ਕੈਹਿੰਦਾ ਮੇਰਾ ਸਾੜਿਆ ਤੂੰ ।
ਦੱਸ ਹੁਣ ਜਾਲਮੇਂ ਹੱਥ ਕੇ ਆਓ ਈ, ਰਾਜ ਭਾਗ ਨੂੰ ਚਾ ਬਿਗਾੜਿਆ ਤੂੰ ॥੬੨੯॥
ਕਿਸ ਮੂੰਹ ਦੇ ਨਾਲ ਪਈ ਕਰੇਂ ਗੱਲਾਂ, ਘਰ ਵਾਰ ਸਾਡਾ ਸਭ ਉਜਾੜਿਆ ਤੂੰ ।
ਸੂਈ ਅਕਲ ਦੀ 'ਦਿਲਸ਼ਾਦ' ਨਹੀਂ ਸੀ ਸਕਦੀ, ਪਾੜਨ ਇਹ ਅਪੁਠੜਾ ਪਾੜਿਆ ਤੂੰ ॥੬੩੦॥

ਇਤਨਾ ਆਖ ਕੇ ਸਬਰ ਨਾ ਕਰ ਸਕਿਆ, ਉੱਚੀਆਂ ਮਾਰ ਚੀਕਾਂ ਭਰਥ ਰੋਵਣ ਲੱਗਾ ।
ਹਾਏ ਰਾਮਚੰਦਰ ! ਹਾਏ ਭਾਈ ਲਛਮਨ !, ਹਾਏ ! ਹਾਏ ! ਕਰਕੇ ਜਾਨ ਖੋਵਨ ਲੱਗਾ ॥੬੩੧॥

ਹੋਇਆ ਦਿਲ ਵੇਚੈਨ ਕਰ ਵੈਣ ਰਿਹਾ, ਰੋ-ਰੋ ਹੰਜੂ ਦੇ ਹਾਰ ਪਰੋਵਨ ਲੱਗਾ ।
ਹੋ ਕੇ ਖਫਾ 'ਦਿਲਸ਼ਾਦ' ਕੈਕੇਈ ਉੱਤੇ, ਰਵਾਂ ਤਰਫ ਕੌਸ਼ਲਿਆ ਦੇ ਹੋਵਨ ਲੱਗਾ ॥੬੩੨॥

**ਕੌਸ਼ਲਿਆ ਦਾ ਆਗਮਨ—**

ਸੁਣ ਆਵਾਜ਼ ਕੌਸ਼ਲਿਆ ਰੋਵਣੇ ਦੀ, ਫਿਕਰਮੰਦ ਹੋ ਹੋਣ ਹੈਰਾਨ ਲੱਗੀ।
ਕੈਹਿੰਦੀ ਰੋਂਵਦਾ ਹੈ ਇਹ ਕੌਣ ਪਿਆ, ਵਿੱਚ ਦਿਲ ਦਲੀਲ ਦੌੜਾਨ ਲੱਗੀ ॥੬੩੩॥

ਇਹ ਤਾਂ ਜਾਪਦਾ ਏ ਭਰਥ ਆ ਗਿਆ, ਸੱਦ ਸੁਮਿਤਰਾਂ ਨੂੰ ਇਹ ਸੁਣਾਨ ਲੱਗੀ।
ਗਈ ਹੋ ਤਾਸੀਰ 'ਦਿਲਸ਼ਾਦ' ਦਿਲ ਨੂੰ, ਕੌਸ਼ਲਿਆ ਭਰਥ ਨੂੰ ਮਿਲਣੇ ਜਾਨ ਲੱਗੀ ॥੬੩੪॥

**ਭਰਥ ਦਾ ਵਚਨ—**

ਆਉਂਦਾ ਵੇਖ ਕੌਸ਼ਲਿਆ ਮਾਈ ਤਾਈਂ, ਭਰਥ ਡਿਗ ਕਦਮਾਂ ਉੱਤੇ ਅਰਜ਼ ਕਰਦਾ।
ਮੇਰਾ ਮਾਤਾ ਜੀ ਨਹੀਂ ਕਸੂਰ ਕੋਈ, ਹਰ ਦਮ ਮੈਂ ਤੁਸਾਡਾ ਹਾਂ ਬਰਦਾ[੧] ॥੬੩੫॥
ਮੇਰੀ ਮਾਂ ਨੇ ਪਾਇਆ ਫਤੂਰ ਸਾਰਾ, ਪਿਆ ਰੋ-ਰੋ ਕੇ ਠੰਡੇ ਸਾਂਸ ਭਰਦਾ।
ਜੇ ਮੈਂ ਨਾਨਕੇ ਨਾ 'ਦਿਲਸ਼ਾਦ' ਜਾਂਦਾ, ਹੋਂਦਾ ਫਿਰ ਨਾ ਕਦੀ ਇਹ ਹਾਲ ਘਰਦਾ ॥੬੩੬॥

ਹੋਈ ਖਬਰ ਮਾਤਾ ਨਹੀਂ ਕੋਈ ਮੈਨੂੰ, ਮੈਂ ਤਾਂ ਆਸ[੨] ਬੈਠਾ ਨਾਨਿਹਾਲ ਅੰਦਰ।
ਆ ਕੇ ਵੇਖਿਆ ਹੋਇਆ ਜੋ ਹਾਲ ਇੱਥੇ, ਹੈ ਸੀ ਇਹ ਨਾ ਖਵਾਬ ਖਿਆਲ ਅੰਦਰ ॥੬੩੭॥
ਘਰ ਵਾਰ ਬਰਬਾਦ ਹੋ ਗਿਆ ਸਾਡਾ, ਗਿਆ ਆ ਇਕਬਾਲ ਜ਼ਵਾਲ ਅੰਦਰ।
ਕੀਤਾ ਬੁਰਾ 'ਦਿਲਸ਼ਾਦ' ਇਹ ਮਾਂ ਮੇਰੀ, ਕੁਟਿਆ ਲੂਣ ਉਸਨੇ ਗੋਇਆ ਥਾਲ ਅੰਦਰ ॥੬੩੮॥

ਮੈਂ ਬੇ-ਖਬਰ ਨੂੰ ਖਬਰ ਨਾ ਹੋਈ ਕੋਈ, ਬੈਠੀ ਮਾਂ ਮੇਰੀ ਝਖ ਮਾਰ ਮਾਤਾ।
ਰਾਮਚੰਦਰ ਮਾਹਰਾਜ ਸਿਰਤਾਜ ਮੇਰਾ, ਮੈਂ ਤਾਂ ਹਾਂ ਉਸਦਾ ਖਿਦਮਤਗਾਰ ਮਾਤਾ ॥੬੩੯॥
ਰਿਹਾ ਤਰਸ ਮੈਂ ਦਰਸ ਉਨਹਾਂਦੜੇ ਨੂੰ, ਨਹੀਂ ਆਉਂਦਾ ਸਬਰ ਕਰਾਰ ਮਾਤਾ।
ਨਹੀਂ ਕੋਈ ਕਸੂਰ 'ਦਿਲਸ਼ਾਦ' ਮੇਰਾ, ਹੈ ਕਸਮ ਮੈਨੂੰ ਨਿਰੰਕਾਰ ਮਾਤਾ ॥੬੪੦॥
ਸੌ ਸੌ ਖਾ ਕਸਮਾਂ ਭਰਥ ਪਿਆ ਆਖੇ, ਕਰਦ[੩] ਦਰਦ ਪਈ ਜਿਗਰ ਨੂੰ ਚੀਰ ਦੀ ਸੂ।
ਮੇਰਾ ਨਹੀਂ ਕਸੂਰ ਇਸ ਵਿੱਚ ਕੋਈ, ਧਾਰਾ ਚਲ ਰਹੀ ਅੱਖੀਓਂ ਨੀਰ ਦੀ ਸੂ ॥੬੪੧॥

ਡਿੱਗਾ ਹੋ ਬੇਹੋਸ਼ ਜ਼ਮੀਨ ਉੱਤੇ, ਰਹੀ ਸੁਰਤ ਨਾ ਕੋਈ ਸਰੀਰ ਦੀ ਸੂ।
ਰੋ-ਰੋ ਕੇ ਥਕ 'ਦਿਲਸ਼ਾਦ' ਪਿਆ, ਤਾਕਤ ਜ਼ਾਇਲ[੪] ਹੋ ਗਈ ਤਕਦੀਰ ਦੀ ਸੂ ॥੬੪੨॥

---

੧. ਨੌਕਰ ੨. ਸੀ ੩. ਛੁਰੀ ੪. ਨਸ਼ਟ।

**ਕੌਸ਼ਲਿਆ ਦਾ ਭਰਥ ਨਾਲ ਵਚਨ—**

ਰੋਂਦਾ ਵੇਖ ਕੌਸ਼ਲਿਆ ਭਰਥ ਤਾਈਂ, ਕੈਹਿੰਦੀ ਬਸ ਬੱਚਾ ਘਬਰਾ ਨਾਹੀਂ ।
ਜੋ ਤੂੰ ਆਖਿਆ ਹੈ ਓਹ ਸੱਚ ਸਾਰਾ, ਰੋ-ਰੋ ਕੇ ਜਾਨ ਗੰਵਾ ਨਾਹੀਂ ॥੬੪੩॥
ਹੋਇਆ ਜੋ ਕੀਤਾ ਓਹ ਮਾਂ ਤੇਰੀ, ਤੇਰੀ ਪਿਆਰਿਯਾ ਕੋਈ ਖਤਾ ਨਾਹੀਂ ।
ਦੱਸਾਂ ਕਿਆ 'ਦਿਲਸ਼ਾਦ' ਜੋ ਉਸ ਕੀਤੀ, ਮੈਰੇ ਹੋਸ਼ ਹਵਾਸ ਬਜਾ[1] ਨਾਹੀਂ ॥੬੪੪॥
ਕੀਤਾ ਮਾਂ ਤੇਰੀ ਜੋ ਕੁਝ ਨਾਲ ਮੈਰੇ, ਸੁਣ ਭਰਥ ਪਿਆਰੇ ਓਹ ਤਾਂ ਨਹੀਂ ਭੁਲਦਾ ।
ਨੀਂਦਰ, ਭੁਖ, ਆਰਾਮ ਹਰਾਮ ਹੋਇਆ, ਪਿਆ ਦੁਖਾਂ ਦਾ ਸਿਰ ਤੇ ਝੱਖੜ ਝੁਲਦਾ ॥੬੪੫॥
ਰਾਮਚੰਦਰ ਪਿਆਰਾ ਫਰਜ਼ੰਦ ਮੈਰਾ, ਆਜ ਵਿੱਚ ਜੰਗਲਾਂ ਫਿਰੇ ਓਹ ਘੁਲਦਾ ।
ਜਾਂਦੀ ਪੇਸ਼ 'ਦਿਲਸ਼ਾਦ' ਨਹੀਂ ਕੋਈ ਮੈਰੀ, ਵੇਖਾਂ ਮੂੰਹ ਜਾਕੇ ਕਿੱਥੋਂ ਉਸ ਗੁਲ ਦਾ ॥੬੪੬॥
ਤੇਰੇ ਵਾਸਤੇ ਰਾਜ ਜੋ ਲਿਆ ਉਸਨੇ, ਨਹੀਂ ਉਸਦਾ ਕੋਈ ਅਰਮਾਨ ਬੱਚਾ ।
ਰਾਮਚੰਦਰ ਦੇ ਨਾਲ ਜੋ ਹਾਲ ਕੀਤਾ, ਕਰਾਂ ਉਸਦਾ ਕਿਆ ਬਿਆਨ ਬੱਚਾ ॥੬੪੭॥
ਜਰਾ ਤਰਸ ਬੇ-ਤਰਸ ਨੂੰ ਨਹੀਂ ਆਇਆ, ਲੱਗੀ ਜੁਲਮ ਦੀ ਤੇਗ[2] ਚਲਾਨ ਬੱਚਾ ।
ਸ਼ਾਹੀ ਕਪੜੇ ਉਸ ਦੇ ਲਾਹ ਕੇ ਤੇ, ਲਗ ਪਈ ਫਕੀਰ ਉਸਨੂੰ ਬਣਾਨ ਬੱਚਾ ॥੬੪੮॥
ਭਗਵੀਂ ਕਫਨੀ[3] ਪਾ ਕੇ ਵਿੱਚ ਗਲ ਦੇ, ਗਏ ਜੰਗਲ ਨੂੰ ਹੋ ਰਵਾਨ ਬੱਚਾ ।
ਨਾਲ ਚੀਜ਼ ਨਾ ਕੋਈ ਉਸ ਲੈਣ ਦਿੱਤੀ, ਨਾ ਹੀਂ ਬਿਸਤਰਾ ਨਾ ਸਾਮਾਨ ਬੱਚਾ ॥੬੪੯॥
ਤੇਰੀ ਮਾਂ ਅੱਗੇ ਹੱਥ ਜੋੜ ਸਾਰੇ, ਰਹੇ ਆਖ ਵਜੀਰ ਦੀਵਾਨ ਬੱਚਾ ।
ਹੋਈ ਕੋਈ ਤਾਸੀਰ ਨਾ ਦਿਲ ਉਸਦੇ, ਪਏ ਜੋਰ ਆਪਣਾ ਸਾਰੇ ਲਾਨ ਬੱਚਾ ॥੬੫੦॥
ਤੇਰੇ ਬਾਪ ਦੀ ਭੀ ਮੰਨੀਂ ਨਾ ਕੋਈ, ਹੋਏ ਵੇਖ ਕੇ ਸਭ ਹੈਰਾਨ ਬੱਚਾ ।
ਇਸੇ ਗਮ ਅੰਦਰ ਹਰਦਮ ਰੈਹਿਵਾਂ, ਗਿਆ ਭੁਲ ਮੈਨੂੰ ਪੈਹਿਨ-ਖਾਨ ਬੱਚਾ ॥੬੫੧॥
ਰਖਿਆ ਦਮ ਕਦਮ ਦੇ ਨਾਲ ਲਛਮਨ, ਸੁਣ ਗੱਲ ਮੈਰੀ ਕਰ ਧਿਆਨ ਬੱਚਾ ।
ਪਿਆ ਟੁਰ ਓਹ ਭੀ ਨਾਲ ਰਾਮਚੰਦਰ, ਪਾ ਪੋਸ਼ਾਕ ਭਗਵੀਂ ਸੱਚ ਜਾਨ ਬੱਚਾ ॥੬੫੨॥
ਮਦਦਗਾਰ ਹੋਇਆ ਵਿਚ ਦੁਖ ਓਹੀ, ਕੀਤੀ ਭਾਈ ਤੋਂ ਜਾਨ ਕੁਰਬਾਨ ਬੱਚਾ ।
ਵਿੱਚ ਦੁਖ ਤੇ ਗਮ 'ਦਿਲਸ਼ਾਦ' ਇੱਸੇ, ਤੇਰੇ ਬਾਪ ਨੇ ਭੀ ਦਿੱਤੀ ਜਾਨ ਬੱਚਾ ॥੬੫੩॥

---

੧. ਠੀਕ ੨. ਤਲਵਾਰ ੩. ਫਕੀਰਾਂ ਦੇ ਕਪੜੇ ।

**ਭਰਥ ਦਾ ਵਚਨ —**

ਇਹ ਤਾਂ ਸਭ ਮਾਤਾ ਮੈਂ ਸੁਣ ਚੁੱਕਾ, ਨਹੀਂ ਮੂੰਹ ਮੇਰਾ ਕੁਛ ਕੈਹਿਨ ਜੋਗਾ ।
ਨਹੀਂ ਮਾਂ ਮੇਰੀ ਹੈ ਡੈਣ ਉਹ ਤਾਂ, ਰੱਖਿਆ ਨਹੀਂ ਮੈਨੂੰ ਕਿਧਰੇ ਬੈਹਿਨ ਜੋਗਾ ।।੯੫੪।।
ਪੀ ਸਾਂ ਜੈਹਿਰ ਪਿਆਲੜਾ ਘੋਲ ਕੇ ਮੈਂ, ਰਿਹਾ ਨਹੀਂ ਲਾਇਕ ਜਿੰਦਾ ਰੈਹਿਨ ਜੋਗਾ ।
ਦੇਸਾਂ ਜਾਨ 'ਦਿਲਸ਼ਾਦ' ਗੰਵਾ ਆਪਣੀ, ਨਹੀਂ ਮੈਂ ਦੁਖ ਜੁਦਾਈ ਦੇ ਸੈਹਿਨ ਜੋਗਾ ।।੯੫੫।।
ਰਾਮਚੰਦਰ ਮਾਹਰਾਜ ਹੀ ਹੀਨ ਮਾਲਿਕ, ਲੈ ਸਮਝ ਇਹ ਰਾਜ ਉਨਹਾਂਦੜਾਈ ।
ਮੈਂ ਤਾਂ ਹਾਂ ਗੁਲਾਮ ਬਿਨ-ਦਾਮ ਮਾਤਾ, ਇਹ ਤਖਤ ਤੇ ਤਾਜ ਉਨਹਾਂਦੜਾਈ ।।੯੫੬।।
ਨਹੀਂ ਮਜਾਲ ਮੇਰੀ ਜੇ ਮੈਂ ਬੋਲ ਸੱਕਾਂ, ਸਾਰਾ ਜਗਤ ਮੋਹਤਾਜ ਉਨਹਾਂਦੜਾਈ ।
ਰੈਹਿਸਾਂ ਨੌਕਰਾਂ ਵਾਂਗ 'ਦਿਲਸ਼ਾਦ' ਮੈਂ ਤਾਂ, ਰਾਜ ਭਾਗ ਸਭ ਸਾਜ ਉਨਹਾਂਦੜਾਈ ।।੯੫੭।।
ਕੋਲ ਉਨਹਾਂ ਦੇ ਜਾ ਕੇ ਆਪ ਮਾਤਾ, ਕਰਕੇ ਮਿੰਨਤਾਂ ਨਾਲ ਲੈ ਆਉਸਾਂ ਮੈਂ ।
ਹੱਥ ਜੋੜ ਕੇ ਅਰਜ਼ ਗੁਜ਼ਾਰ ਹੋਸਾਂ, ਗੱਲ ਆਪਣੇ ਪਲੜਾ ਪਾਉਸਾਂ ਮੈਂ ।।੯੫੮।।
ਰਾਮਚੰਦਰ ਮਾਹਰਾਜ ਨੂੰ ਰਾਜ ਦੇ ਕੇ, ਵਾਂਗ ਬਰਦਿਆਂ ਟੈਹਿਲ ਕਮਾਉਸਾਂ ਮੈਂ ।
'ਦਿਲਸ਼ਾਦ' ਜੇ ਮੰਨਣਗੇ ਨਾ ਮੇਰੀ, ਤਾਂ ਫਿਰ ਆਪਣੀ ਜਾਨ ਗੰਵਾਉਸਾਂ ਮੈਂ ।।੯੫੯।।

**ਵਸਿਸ਼ਠ ਦਾ ਭਰਥ ਨਾਲ ਵਚਨ—**

ਗੁਰੂ ਵਸਿਸ਼ਠ ਮਾਹਹਾਜ ਜੀ ਆ ਕੇ ਤੇ, ਰਾਜੇ ਭਰਥ ਨੂੰ ਬੈਠ ਸਮਝਾਨ ਲੱਗੇ ।
ਦਰਸ਼ਨ ਪਿਤਾ ਦੀ ਲਾਸ਼ ਦਾ ਕਰੋ ਚਲ ਕੇ, ਨਾਲੇ ਕਰੋ ਸੰਸਕਾਰ ਫਰਮਾਨ ਲੱਗੇ ।।੯੬੦।।
ਲਾਸ਼ ਰਖਿਆਂ ਨੂੰ ਹੋਏ ਦਿਨ ਬੌਹੁਤੇ, ਕਰੋ ਦੇਰ ਨਾ ਹੁਣ ਸੁਣਾਨ ਲੱਗੇ ।
ਇਹੋ ਚਾਲ 'ਦਿਲਸ਼ਾਦ' ਇਸ ਜਗਤ ਦੀ ਏ, ਵਿੱਚ ਗਿਆਨ ਦੇ ਕਰਨ ਬਿਆਨ ਲੱਗੇ ।।੯੬੧।।
ਸੁਣੋਂ ਭਰਥ ਪਿਆਰੇ ਦਿਓ ਸਬਰ ਦਿਲ ਨੂੰ, ਇਸੇ ਤਰ੍ਹਾਂ ਸਮਝੋ ਇਹ ਤਾਂ ਹੋਵਨਾਂ ਸੀ ।
ਜਾਣਾ ਨਾਨਕੇ ਅਹਾ ਜ਼ਰੂਰ ਤੁਸਾਂ, ਕਰ ਕੇ ਜਿੱਦ ਕੈਕੇਈ ਖਲੋਵਨਾ ਸੀ ।।੯੬੨।।
ਰਾਮਚੰਦਰ ਨੂੰ ਅਹਾ ਬਨਵਾਸ ਲਿਖਿਆ, ਲਿਖਿਆ ਲੇਖ ਦਸੋ ਕਿਸ ਧੋਵਨਾ ਸੀ ।
ਵਿੱਚ ਦੁਖ ਜੁਦਾਈ 'ਦਿਲਸ਼ਾਦ' ਰਾਜੇ, ਦਸ਼ਰਥ ਆਪਣੀ ਜਾਨ ਨੂੰ ਖੋਵਨਾ ਸੀ ।।੯੬੩।।

**ਭਰਥ ਦਾ ਵਚਨ —**

ਹੈ ਸੱਚ ਬੇਸ਼ਕ ਨਹੀਂ ਝੂਠ ਕੋਈ, ਜਿਹੜਾ ਗੁਰੂ ਜੀ ਤੁਸਾਂ ਬਿਆਨ ਕੀਤਾ ।
ਥੋੜੀ ਹੋਈ ਤਸਲੜੀ ਦਿਲ ਤਾਈਂ, ਜਦ ਗਿਆਨ ਦੇ ਵੱਲ ਧਿਆਨ ਕੀਤਾ ।।੯੬੪।।

ਲਿਖੇ ਲੇਖ ਮਿਟਾ ਨਹੀਂ ਕੋਈ ਸਕਦਾ, ਇਸ ਗੱਲ ਨੂੰ ਮੈਂ ਪਰਵਾਨ ਕੀਤਾ।
ਗਿਆ ਹੋ ਬਦਨਾਮ ਮੈਂ ਵਿਚ ਜਗ ਦੇ, ਇਸੇ ਫਿਕਰ 'ਦਿਲਸ਼ਾਦ' ਹੈਰਾਨ ਕੀਤਾ ॥੬੬੫॥

**ਸੰਸਕਾਰ—**

ਕੀਤੀ ਦੇਰ ਨਾ ਪਲ ਦੀ ਫਿਰ ਕੋਈ, ਤੁਰਤ ਤੇਇਆਰ ਬਵਾਨ[੧] ਕਰਵਾਇਓ ਨੇ।
ਲਾਸ਼ ਵਿਚ ਬਵਾਨ ਦੇ ਰੱਖ ਕੇ ਤੇ, ਸਰਜੂ ਨਦੀ ਤੇ ਚੁਕ ਪੌਹੁੰਚਾਇਓ ਨੇ ॥੬੬੬॥
ਲਕੜੀ ਚੰਨਨ ਦਿਆਰ ਚਿਨ ਉੱਤੇ, ਰੱਖ ਕੇ ਲਾਸ਼ ਨੂੰ ਚਾ ਜਲਾਇਓ ਨੇ।
ਵਿਧੀ ਨਾਲ ਸੰਸਕਾਰ 'ਦਿਲਸ਼ਾਦ' ਕਰਕੇ, ਕਿਰਿਆ ਕਰਮ ਤੇ ਭਰਥ ਬਹਾਇਓ ਨੇ ॥੬੬੭॥

**ਮੰਤਰੀਆਂ ਦਾ ਵਚਨ—**

ਕਿਰਿਆ ਕਰਮ ਦੇ ਬਾਦ ਵਜ਼ੀਰ ਸਾਰੇ, ਰਲ ਕੇ ਭਰਥ ਦੇ ਕੋਲ ਫਿਰ ਆਉਂਦੇ ਨੀਂ।
ਦੇ ਗਏ ਪਿਤਾ ਜੀ ਆਪ ਨੂੰ ਰਾਜ ਇਹ ਤਾਂ, ਬੈਠੋ ਤਖਤ ਤੇ ਪਏ ਸੁਣਾਉਂਦੇ ਨੀਂ ॥੬੬੮॥
ਬਾਝ ਰਾਜਿਆਂ ਰਾਜ ਨਾ ਰੈਹਿਨ ਕਦੀ, ਤਰ੍ਹਾਂ ਤਰ੍ਹਾਂ ਦੇ ਨਾਲ ਸਮਝਾਉਂਦੇ ਨੀਂ।
ਮੰਨਦਾ ਭਰਥ 'ਦਿਲਸ਼ਾਦ' ਨਹੀਂ ਗੱਲ ਕੋਈ, ਜ਼ੋਰ ਪਏ ਵਜ਼ੀਰ ਸਭ ਲਾਉਂਦੇ ਨੀਂ ॥੬੬੯॥

**ਭਰਥ ਦਾ ਵਚਨ—**

ਵੱਡੇ ਭਾਈ ਦਾ ਹੱਕ ਹੈ ਰਾਜਗੱਦੀ, ਮੈਂ ਨਹੀਂ ਭਰਮਦਾ ਕਿਉਂ ਭਰਮਾ ਰਹੇ ਓ।
ਹੈ ਰਾਮਚੰਦਰ ਮਾਲਿਕ ਤਖਤ ਸੰਦਾ, ਮੈਨੂੰ ਕੇ ਇਹ ਤੁਸੀਂ ਸੁਣਾ ਰਹੇ ਓ ॥੬੭੦॥
ਵਿੱਚ ਗਮ ਮੇਰਾ ਨਿਕਲ ਦਮ ਰਿਹਾ, ਉਤੋਂ ਆਣ ਕੇ ਹੋਰ ਸਤਾ ਰਹੇ ਓ।
'ਦਿਲਸ਼ਾਦ' ਮੈਂ ਤਾਂ ਨੌਕਰ ਹਾਂ ਉਸ ਦਾ, ਮੈਨੂੰ ਕਿਉਂ ਦਿਵਾਨਾ ਬਨਾ ਰਹੇ ਓ ॥੬੭੧॥
ਰਾਮਚੰਦਰ ਮਾਹਰਾਜ ਦੇ ਕੋਲ ਅੱਸੀਂ, ਵਿਚ ਬਨ ਰਲ ਕੇ ਸਾਰੇ ਜਾਵੀਏ ਜੀ।
ਹੱਥ ਜੋੜ ਕੇ ਮਿੰਨਤਾਂ ਚਲ ਕਰੀਏ, ਗਲ ਆਪਣੇ ਪਲੱੜਾ ਪਾਵੀਏ ਜੀ ॥੬੭੨॥
ਰਾਜਤਿਲਕ ਦਾ ਨਾਲ ਸਾਮਾਨ ਲੈ ਕੇ, ਉਸੇ ਜਾ ਤੇ ਤਖਤ ਬਹਾਵੀਏ ਜੀ।
ਉੱਥੇ ਰਾਜ 'ਦਿਲਸ਼ਾਦ' ਇਹ ਦੇ ਕੇ ਤੇ, ਫਿਰ ਅਜੁਧਿਆ ਨਾਲ ਲੈ ਆਵੀਏ ਜੀ ॥੬੭੩॥

---

੧. ਅਰਥੀ।

ਕਰੋ ਮੇਹਰਬਾਨੀ ਮੈਰੇ ਹਾਲ ਉੱਤੇ, ਮੈਨੂੰ ਉਨ੍ਹਾਂ ਦੇ ਕੋਲ ਪੌਹੁੰਚਾ ਦਿਓ।
'ਦਿਲਸ਼ਾਦ' ਇਹਸਾਨ ਭੁਲਾਂਵਸਾਂ ਨਾ, ਹੈ ਜੋ ਖਬਰ ਓਹ ਤੁਸੀਂ ਸੁਣਾ ਦਿਓ ॥੬੯੫॥

**ਗਹ ਦਾ ਵਚਨ—**

ਰਾਮਚੰਦਰ ਮਾਹਰਾਜ ਗਏ ਲੰਘ ਇੱਥੋਂ, ਇਸੇ ਜਾ ਤੇ ਓਹ ਕਿਆਮ ਕਰ ਗਏ।
ਲਿਆ ਬਿਸਤਰਾ ਪੰਲਘ ਨਾ ਕੋਈ ਉਨ੍ਹਾਂ, ਉੱਤੇ ਧਰਤੀ ਦੇ ਰਾਤ ਵਿਸਰਾਮ ਕਰ ਗਏ ॥੬੯੬॥

ਕੀਤੀ ਮੇਹਰਬਾਨੀ ਮੈਰੇ ਹਾਲ ਉੱਤੇ, ਮੈਨੂੰ ਆਪਣਾ ਓਹ ਗੁਲਾਮ ਕਰ ਗਏ।
ਚੌਹਦਾਂ ਸਾਲ 'ਦਿਲਸ਼ਾਦ' ਬਨਵਾਸ ਮਿਲਿਆ, ਮੈਰੇ ਨਾਲ ਇਹ ਇਕ ਕਲਾਮ ਕਰ ਗਏ ॥੬੯੭॥

ਕੈਹਿੰਦਾ ਗੁਹ ਉਸ ਨੂੰ ਮੈਂ ਖੁਸ਼ ਹੋਇਆ, ਰੱਬ ਦੇਵੇ ਤਾਂ ਐਸਾ ਭਿਰਾ ਦੇਵੇ।
ਦੁਖ ਵਿੱਚ ਜੋ ਭਾਈ ਨੂੰ ਵੇਖ ਕੇ ਤੇ, ਜਾਨ ਆਪਣੀ ਕਰ ਫਿਦਾ ਦੇਵੇ ॥੬੯੮॥
ਦੁਖੀ ਵੇਖ ਭਾਈ ਵੰਡੇ ਦੁਖ ਨਾਹੀਂ, ਐਸੇ ਭਾਈ ਨੂੰ ਮੌਤ ਖੁਦਾ ਦੇਵੇ।
ਬੁਰਿਆਂ ਭਾਈਆਂ ਥੀਂ ਰਬ 'ਦਿਲਸ਼ਾਦ' ਤੈਨੂੰ, ਕਰ ਕੇ ਆਪਣਾ ਫਜ਼ਲ[੧] ਬਚਾ ਦੇਵੇ ॥੬੯੯॥
ਦਸਤ ਬਸਤਾ ਗੁਲਾਮ ਮੈਂ ਆਪ ਦਾ ਹਾਂ, ਨਾਲ ਆਪ ਦੇ ਭਰਥ ਜੀ ਜਾਉਸਾਂ ਮੈਂ।
ਜਿਸ ਜਗਹਾ ਤੇ ਹੋਣਗੇ ਰਾਮਚੰਦਰ, ਢੂੰਡ ਢਾਂਡ ਕੇ ਚਾ ਪੌਹੁੰਚਾਉਸਾਂ ਮੈਂ ॥੭੦੦॥
ਦੇਸਾਂ ਹੋਣ ਤਕਲੀਫ ਨਾ ਕੋਈ ਤੁਸਾਂ, ਨਾਲ ਬਰਦਿਆਂ ਟੈਹਿਲ ਕਮਾਉਸਾਂ ਮੈਂ।
ਪੌਸਨ ਜਾਗ ਨਸੀਬ 'ਦਿਲਸ਼ਾਦ' ਮੈਰੇ, ਦਰਸ਼ਨ ਜਦੋਂ ਉਨਹਾਂਦੜਾ ਪਾਉਸਾਂ ਮੈਂ ॥੭੦੧॥

**ਭਰਥ ਦੀ ਭਾਰਦਵਾਜ ਨਾਲ ਭੇਂਟ—**

ਦਿੱਤੀ ਭਰਥ ਉਤਾਰ ਪੋਸ਼ਾਕ ਸ਼ਾਹੀ, ਬਾਨਾ ਫਕਰ ਦਾ ਲਿਆ ਬਣਾ ਪਿਆਰੇ।
ਪਿਆ ਟੁਰ ਉੱਥੋਂ ਲੈ ਕੇ ਨਾਮ ਰਬ ਦਾ, ਕੀਤਾ ਜਰਾ ਨਾ ਫਿਰ ਅਟਕਾ ਪਿਆਰੇ ॥੭੦੨॥
ਗੰਗਾ ਜੀ ਦਾ ਪਾਟ ਅਬੂਰ[੨] ਕਰ ਕੇ, ਰੱਖਿਆ ਪੈਰ ਵਿਚ ਜੰਗਲ ਦੇ ਚਾ ਪਿਆਰੇ।
ਪੌਹੁੰਤੇ ਭਾਰਦਵਾਜ ਦੇ ਕੋਲ ਜਾ ਕੇ, ਦਿੱਤਾ ਕਦਮਾਂ ਤੇ ਸੀਸ ਨਿਵਾ ਪਿਆਰੇ ॥੭੦੩॥
ਕਰ ਕੇ ਬੌਹੁਤ ਰਿਸ਼ੀ ਆਦਰਮਾਨ ਅੱਗੋਂ, ਲੈਂਦਾ ਆਪਣੇ ਕੋਲ ਬਹਾ ਪਿਆਰੇ।
ਕਹੋ ਭਰਥ ਜੀ ਆਏ ਹੋ ਕਿਸ ਤਰ੍ਹਾਂ, ਦਿਓ ਆਪਣਾ ਹਾਲ ਸੁਣਾ ਪਿਆਰੇ ॥੭੦੪॥

---

੧. ਦਇਆ ੨. ਪਾਰ।

ਮਿਲਿਆ ਆਪ ਨੂੰ ਰਾਜ ਅਜੁਧਿਆ ਦਾ, ਗਏ ਵਿਚ ਵਣ ਦੇ ਕੈਸੇ ਆ ਪਿਆਰੇ ।
ਕਿਸ ਵਾਸਤੇ ਲੈ ਕੇ ਫੌਜ ਆਏ, ਦੇਣੀ ਕਿਸ ਨੂੰ ਚਾਹੋ ਸਜ਼ਾ ਪਿਆਰੇ ॥੭੦੫॥

ਰਾਮਚੰਦਰ ਦੇ ਨਾਲ ਯਾ ਲੜਨ ਚੱਲੇ, ਦਿਓ ਦੱਸ ਨਾ ਰੱਖੋ ਛਿਪਾ ਪਿਆਰੇ ।
ਦਿੱਤਾ ਦੇਸ ਨਿਕਾਲੜਾ ਮਾਂ ਤੇਰੀ, ਤੂੰ ਭੀ ਉਸੀ ਦਾ ਪੇਟ ਦਾ ਜਾ[1] ਪਿਆਰੇ ॥੭੦੬॥

ਦਿਓ ਸਾਫ ਸੁਣਾ ਹੁਣ ਗੱਲ ਮੈਨੂੰ, ਉੱਤੇ ਕਿਸ ਦੇ ਪਾਏ ਓ ਧਾ ਪਿਆਰੇ ।
ਸੱਕਿਆ ਦੇ ਜਵਾਬ ਨਾ ਭਰਥ ਕੋਈ, ਰੈਹਿਆ ਵਿਚ ਦਿਲ ਦੇ ਪੇਚ ਖਾ ਪਿਆਰੇ ॥੭੦੭॥

ਆਹਿਆਂ ਤੀਰ ਤਫੰਗ[2] ਥੀਂ ਤੇਜ ਗੱਲਾਂ, ਗਇਆ ਕਰ ਕਲੇਜੜੇ ਘਾ[3] ਪਿਆਰੇ ।
ਜ਼ਾਰ ਜ਼ਾਰ ਲੱਗਾ ਫਿਰ ਰੋਣ ਬੈਹ ਕੇ, ਕੈਹਿੰਦਾਂ ਨਹੀਂ ਕੋਈ ਮੈਰੀ ਖਤਾ ਪਿਆਰੇ ॥੭੦੮॥

ਘਰ ਨਾਨਕੇ ਮੈਂ ਤਾਂ ਆਸ ਬੈਠਾ, ਮੈਂ ਬੇਖਬਰ ਨੂੰ ਖਬਰ ਨਹੀਂ ਕਾ ਪਿਆਰੇ ।
ਮੈਂ ਤਾਂ ਲੈਣ ਹੁਣ ਉਨ੍ਹਾਂ ਨੂੰ ਚਲਿਆ ਹਾਂ, ਹੈ ਮਾਲੂਮ ਤੇ ਦਿਓ ਬਤਲਾ ਪਿਆਰੇ ॥੭੦੯॥

ਮਿਲਸਨ ਕਿਸ ਮੁਕਾਮ ਤੇ ਰਾਮਚੰਦਰ, ਦਿਓ ਪਤਾ ਉਨਹਾਂਦੜਾ ਲਾ ਪਿਆਰੇ ।
ਰਾਜ ਭਾਗ ਉਨਹਾਂਦੜਾ ਹੈ ਇਹ ਤਾਂ, ਸਮਝੋ ਸੱਚ ਨਹੀਂ ਝੂਠ ਜਰਾ ਪਿਆਰੇ ॥੭੧੦॥

ਤਖਤ ਤਾਜ ਮੈਂ ਲੈ ਕੇ ਨਾਲ ਚੱਲਿਆਂ, ਕਰਸਾਂ ਪੇਸ਼ ਉਨਹਾਂਦੜੇ ਜਾ ਪਿਆਰੇ ।
ਹੈ ਰਾਜ 'ਦਿਲਸ਼ਾਦ' ਇਹ ਚੀਜ਼ ਕਿਹੜੀ, ਦੇਵਾਂ ਜਾਨ ਵੀ ਕਰ ਫਿਦਾ ਪਿਆਰੇ ॥੭੧੧॥

**ਰਿਸ਼ੀ ਦਾ ਵਚਨ—**

ਰਿਸ਼ੀ ਹੱਸ ਕੇ ਅੱਗੋਂ ਇਹ ਕੈਹਿਨ ਲੱਗਾ, ਸ਼ਾਬਾਸ਼ ਹਜ਼ਾਰ ਹਜ਼ਾਰ ਤੁਸਾਂ ।
ਜੋ ਕਿਹਾ ਸੋ ਆਪਨੇ ਸੱਚ ਕਿਹਾ, ਰਾਮਚੰਦਰ ਦੇ ਨਾਲ ਪਿਆਰ ਤੁਸਾਂ ॥੭੧੨॥

ਦਿਨ ਅੱਜ ਦਾ ਰਹੋ ਮੇਹਮਾਨ ਇੱਥੇ, ਕਰਸਾਂ ਹਾਜਿਰ ਜੋ ਹੋਸੀ ਦਰਕਾਰ ਤੁਸਾਂ ।
'ਦਿਲਸ਼ਾਦ' ਖਬਰ ਰਾਮਚੰਦਰ ਦੀ ਭੀ, ਦੇਸਾਂ ਕਰ ਮੈਂ ਗੋਸ਼ ਗੁਜ਼ਾਰ ਤੁਸਾਂ ॥੭੧੩॥

**ਭਰਥ ਦਾ ਰਿਸ਼ੀ ਨਾਲ ਵਚਨ—**

ਲਈ ਰਾਤ ਗੁਜ਼ਾਰ ਮਜਬੂਰ ਹੋ ਕੇ, ਰਿਸ਼ੀ ਕੋਲ ਭਰਥ ਸੁਬਹਾ ਆਇਆ ਵੇ ।
ਹੱਥ ਜੋੜ ਪੈਹਿਲੇ ਨਿਮਸਕਾਰ ਕੀਤੀ, ਉੱਤੇ ਕਦਮਾਂ ਦੇ ਸਿਰ ਝੁਕਾਇਆ ਵੇ ॥੭੧੪॥

ਹੁਕਮ ਆਪ ਦਾ ਮੋੜ ਨਾ ਸੱਕਿਆ ਮੈਂ, ਲਿਆ ਮੰਨ ਜੋ ਤੁਸਾਂ ਫਰਮਾਇਆ ਵੇ ।
'ਦਿਲਸ਼ਾਦ' ਪਤਾ ਰਾਮਚੰਦਰ ਜੀ ਦਾ, ਦਿਓ ਦੱਸ ਇਹ ਭਰਥ ਸੁਣਾਇਆ ਵੇ ॥੭੧੫॥

---

੧. ਸੰਤਾਨ ੨. ਕੁਲਹਾੜੀ ੩. ਜ਼ਖਮ ।

**ਰਿਸ਼ੀ ਦਾ ਵਚਨ—**

ਰਾਮਚੰਦਰ ਮਾਹਰਾਜ ਨਜ਼ਦੀਕ ਰੈਹਿੰਦੇ, ਸਮਝੋ ਨਹੀਂ ਇੱਥੋਂ ਕੁਛ ਦੂਰ ਪਿਆਰੇ।
ਰੈਹਿਣਾ ਖਫਾ ਨਹੀਂ ਤੁਸਾਂ ਕੈਕੇਈ ਉੱਤੇ, ਨਹੀਂ ਉਸ ਦਾ ਕੋਈ ਕਸੂਰ ਪਿਆਰੇ ॥੭੧੬॥
ਰਾਮਚੰਦਰ ਦੀ ਭੀ ਇਹੋ ਆਹੀ ਮਰਜ਼ੀ, ਹੈਸੀ ਉਨ੍ਹਾਂ ਨੂੰ ਇਹ ਮਨਜ਼ੂਰ ਪਿਆਰੇ।
ਭਾਣਾ ਰੱਬ ਦਾ ਜੋ 'ਦਿਲਸ਼ਾਦ' ਹੋਵੇ, ਟਲਦਾ ਨਹੀਂ ਉਹ ਹੁੰਦਾ ਜ਼ਰੂਰ ਪਿਆਰੇ ॥੭੧੭॥
ਚਿਤੱਰ ਕੂਟ ਮੁਕਾਮ ਦਸ ਕੋਸ ਇੱਥੋਂ, ਉੱਥੇ ਹੀਨ ਬੈਠੇ ਓਹ ਤਾਂ ਕਬ ਦੇ ਜੀ।
ਮੁੜ ਕੇ ਖਬਰ ਉਨਹਾਂਦੜੀ ਨਹੀਂ ਆਈ, ਗਏ ਲੰਘ ਇੱਥੇ ਹੀਨ ਜਬ ਦੇ ਜੀ ॥੭੧੮॥
ਕਰੋ ਦੇਰ ਨਾ ਤੁਸੀਂ ਹੁਣ ਭਰਥ ਪਿਆਹੇ, ਪੌਹੁੰਚੋ ਕੋਲ ਉਨਹਾਂਦੜੇ ਝਬ[1] ਦੇ ਜੀ।
ਆਸ਼ੀਰਵਾਦ ਦੇਣੀ 'ਦਿਲਸ਼ਾਦ' ਮੈਰੀ, ਜਾਓ ਤੁਸੀਂ ਹਵਾਲੜੇ ਰੱਬ ਦੇ ਜੀ ॥੭੧੯॥

**ਭਰਥ ਦਾ ਪ੍ਰਸਥਾਨ—**

ਲੈ ਕੇ ਆਗਿਆ ਰਿਸ਼ੀ ਦੀ ਭਰਥ ਰਾਜਾ, ਚਿਤੱਰਕੂਟ ਨੂੰ ਹੋਣ ਰਵਾਨ ਲੱਗਾ।
ਦਿੱਤਾ ਸਾਰਿਆਂ ਨੇ ਕਰ ਕੂਚ ਉੱਥੋਂ, ਰਥ ਤੇਜ ਸੁਮੰਤ ਚਲਾਨ ਲੱਗਾ ॥੭੨੦॥
ਦੇ ਹੁਣ ਰਥ ਥੀਂ ਹੇਠ ਉਤਾਰ ਮੈਨੂੰ, ਇਹ ਸੁਮੰਤ ਨੂੰ ਭਰਥ ਸੁਣਾਨ ਲੱਗਾ।
ਹਦ ਅਦਬ ਦੀ ਹੈ 'ਦਿਲਸ਼ਾਦ' ਇਹੋ, ਪਿਆਦਾਪਾ ਹੋ ਕੇ ਅੱਗੇ ਜਾਨ ਲੱਗਾ ॥੭੨੧॥

**ਰਾਮਚੰਦਰ ਦਾ ਲਛਮਣ ਨਾਲ ਵਚਨ —**

ਰਾਮਚੰਦਰ ਮਾਹਰਾਜ ਨੂੰ ਨਜ਼ਰ ਆਇਆ, ਅਸਮਾਨ ਤੇ ਗਰਦ ਗੁਬਾਰ ਚੜਿਆ।
ਮੈਰੇ ਭਾਈ ਲਛਮਨ ਜ਼ਰਾ ਵੇਖ ਖਾਂ ਤੂੰ, ਇਹ ਕੌਨ ਕਰਦਾ ਮਾਰੋਮਾਰ ਚੜਿਆ ॥੭੨੨॥
ਯਾ ਕਿ ਹੈ ਰਾਜਾ ਕਿਸੇ ਦੇਸ ਦਾ ਇਹ, ਜਿਹੜਾ ਲੈ ਲਸ਼ਕਰ ਬੇਸ਼ੁਮਾਰ ਚੜਿਆ।
ਦੁਸ਼ਮਨ ਕਰਨ ਕੋਈ ਜੇਰ 'ਦਿਲਸ਼ਾਦ' ਚੱਲਿਆ, ਯਾ ਕਿ ਖੇਡਣੇ ਕੋਈ ਸ਼ਿਕਾਰ ਚੜਿਆ ॥੭੨੩॥

**ਲਛਮਣ ਦਾ ਨਿਵੇਦਨ—**

ਲਛਮਣ ਵੇਖਦਾ ਰੁਖ ਤੇ ਚੜ੍ਹ ਕੇ ਤੇ, ਵਲੇ ਉੱਤਰ ਵੀ ਉੱਤੋਂ ਸ਼ਿਤਾਬ[2] ਆਇਆ।
ਖਬਰਦਾਰ ਮਾਹਰਾਜ ਹੋ ਜਾਓ ਤੁਸੀਂ, ਲੈ ਕਰ ਭਰਥ ਲਸ਼ਕਰ ਬੇਹਿਸਾਬ ਆਇਆ ॥੭੨੪॥

---

੧. ਜਲਦੀ ੨. ਜਲਦੀ।

ਲੈ ਕੇ ਰਾਜ ਨੂੰ ਭੀ ਉਹ ਤਾਂ ਨਹੀਂ ਰੱਜਿਆ, ਸਾਨੂੰ ਕਰਨ ਵਿੱਚ ਜੰਗਲ ਖਰਾਬ ਆਇਆ।
ਦੇਸਾਂ ਮੋੜ 'ਦਿਲਸ਼ਾਦ' ਮੈਂ ਮੂੰਹ ਇਸ ਦਾ, ਹੋਇਆ ਕਿਆ ਜੇ ਬਨ ਕੇ ਨਵਾਬ ਆਇਆ ॥੭੨੫॥

**ਰਾਮਚੰਦਰ ਦਾ ਵਚਨ—**

ਪਿਆਰੇ ਭਾਈ ਲਛਮਨ ਬੈਹ ਜਾ ਕੋਲ ਮੈਰੇ, ਲਇਏ ਵੇਖ ਪੈਹਿਲੇ ਅੱਸੀਂ ਹਾਲ ਇਸ ਦਾ।
ਲੈ ਕੇ ਨਾਲ ਲਸ਼ਕਰ ਚੜਿਆ ਕਿਉਂ ਇਤਨਾ, ਹੈ ਵਿੱਚ ਦਿਲ ਦੇ ਕਿਆ ਖਿਆਲ ਇਸ ਦਾ ॥੭੨੬॥

ਨਾਲ ਕਿਸ ਦੇ ਇੱਥੇ ਲੜਨ ਆਇਆ, ਨਹੀਂ ਵੈਰ ਕੋਈ ਸਾਡੇ ਨਾਲ ਇਸਦਾ।
ਪੈਹਿਲੇ ਵਾਰ 'ਦਿਲਸ਼ਾਦ' ਨਹੀਂ ਕਰਨ ਚੰਗੀ, ਲੈਣਾ ਰੰਗ ਚਾਹੀਏ ਦੇਖ-ਭਾਲ ਇਸਦਾ ॥੭੨੭॥

**ਭਰਥ ਦਾ ਚਿਤੱਰਕੂਟ ਵਿਚ ਪਹੁੰਚਣਾ—**

ਚਿੱਤਰਕੂਟ ਦੇ ਵਿਚ ਹੁਣ ਪੌਹੁੰਚ ਕੇ ਤੇ, ਆਇਆ ਨਜ਼ਰ ਦੂਰੋਂ ਇਕ ਮਕਾਨ ਹੈ ਜੀ।
ਰਾਮਚੰਦਰ ਮਾਹਰਾਜ ਜੀ ਬਾਹਰ ਬੈਠੇ, ਬੈਠੀ ਕੋਲ ਸੀਤਾ ਲਈ ਪੈਹਿਚਾਨ ਹੈ ਜੀ ॥੭੨੮॥
ਖੜਾ ਸਾਮਨੇ ਵਾਂਗ ਦਰਬਾਨ ਲਛਮਨ, ਵਿੱਚ ਹੱਥ ਉਸ ਦੇ ਧਨਸ਼ਵਾਨ ਹੈ ਜੀ।
ਗੱਲ ਵਿਚ ਕਫਨੀਆਂ ਭਗਵੀਆਂ 'ਦਿਲਸ਼ਾਦ', ਹੋਇਆ ਵੇਖ ਕੇ ਭਰਥ ਹੈਰਾਨ ਹੈ ਜੀ ॥੭੨੯॥

**ਭਰਥ ਦਾ ਵਚਨ —**

ਹਾਲਤ ਭਾਈ ਦੀ ਵੇਖ ਬੇਤਾਬ ਹੋਇਆ, ਰਿਹਾ ਸਬਰ ਨਾ ਦਿਲੋਂ ਘਬਰਾਇਆ ਈ।
ਬੇਪਰਵਾਹ ਰੱਬਾ ਕੈਹਿੰਦਾ ਹੈ ਡਾਢਾ, ਤੇਰਾ ਅੰਤ ਨਾ ਕਿਸੇ ਨੇ ਪਾਇਆ ਈ ॥੭੩੦॥
ਜਿਹੜੇ ਬੈਠਦੇ ਮਖਮਲੀ ਫਰਸ਼ ਉੱਤੇ, ਉੱਤੇ ਖਾਕ ਦੇ ਉਨ੍ਹਾਂ ਬਹਾਇਆ ਈ।
ਸਿਰ ਉੱਤੇ ਜਿਨਹਾਂਦੜੇ ਛੱਤਰ ਝੂਲਦੇ, ਫਕੀਰ ਉਨ੍ਹਾਂ ਨੂੰ ਚਾ ਬਨਾਇਆ ਈ ॥੭੩੧॥
ਦੇਂਦੋ ਮੌਤ ਜੇ ਤੂੰ ਚੰਗੀ ਆਹੀ ਇਸ ਥੀਂ, ਮੈਨੂੰ ਅੱਜ ਜੋ ਇਹ ਦਿਖਲਾਇਆ ਈ।
'ਦਿਲਸ਼ਾਦ' ਵਾਲੀ ਤਾਜ ਤਖਤ ਜਿਹੜਾ, ਵਿਚ ਜੰਗਲਾਂ ਓਹੀ ਰੁਲਾਇਆ ਈ ॥੭੩੨॥

**ਮਿਲਾਪ—**

ਪਿਆ ਡਿੱਗ ਕਦਮਾਂ ਉੱਤੇ ਆਨ ਕੇ ਤੇ, ਰੋ ਰੋ ਕੇ ਹਾਲ ਗੰਵਾਨ ਲੱਗਾ।
ਅਕਲ ਹੋਸ਼ ਹਵਾਸ ਨਾ ਰਹੇ ਕਾਇਮ, ਲੇਟ ਲੇਟ ਭੰਵਾਲੀਆਂ ਖਾਨ ਲੱਗਾ ॥੭੩੩॥
ਡੋਰ ਸਬਰ ਦੀ ਗਈ ਸੂ ਛੁੱਟ ਹਥੋਂ, ਉਚੀਆਂ ਮਾਰ ਚੀਕਾਂ ਕੁਰਲਾਨ ਲੱਗਾ।
ਕੀਤਾ ਪਾਪ 'ਦਿਲਸ਼ਾਦ' ਮੈਂ ਦੱਸ ਕਿਹੜਾ, ਮੈਨੂੰ ਰੱਬ ਇਹ ਕੇ ਦਿਖਲਾਨ ਲੱਗਾ ॥੭੩੪॥

**ਰਾਮਚੰਦਰ ਦਾ ਵਚਨ—**

ਬਾਹੋਂ ਪਕੜ ਛਾਤੀ ਨਾਲ ਲਾ ਲੈਂਦੇ, ਕੈਹਿੰਦੇ ਭਰਥ ਪਿਆਰੇ ਕਿਧਰ ਖਿਆਲ ਹੈ ਜੀ।
ਰਾਜਗੱਦੀ ਕਿਉਂ ਛੋੜ ਕੇ ਆਏ ਇੱਥੇ, ਦੱਸੋ ਪਿਤਾ ਜੀ ਦਾ ਕਿਆ ਹਾਲ ਹੈ ਜੀ ॥੭੩੫॥
ਕੌਸ਼ਲਿਆ ਮਾਤਾ ਕੈਕੇਈ ਸੁਮਿਤਰਾਂ ਦੀ, ਦਿਓ ਦੱਸ ਕੇ ਉਨ੍ਹਾਂ ਦੀ ਚਾਲ ਹੈ ਜੀ।
ਕਿਆ ਸਲੂਕ 'ਦਿਲਸ਼ਾਦ' ਕੈਕੇਈ ਕਰਦੀ, ਕੈਸੀ ਵਰਤਦੀ ਉਨ੍ਹਾਂ ਦੇ ਨਾਲ ਹੈ ਜੀ ॥੭੩੬॥
ਬੈਠੋ ਕੋਲ ਮੇਰੇ ਭਾਈ ਆ ਕੇ ਤੇ, ਰਖੋ ਹੌਂਸਲਾ ਕਿਉਂ ਘਬਰਾ ਰਹੇ ਓ।
ਕੀਤਾ ਵੇਸ਼ ਫਕੀਰੀ ਦਾ ਕਿਉਂ ਤੁਸਾਂ, ਕਹੋ ਕਿਆ ਇਹ ਰੰਗ ਦਿਖਲਾ ਰਹੇ ਓ ॥੭੩੭॥
ਕਿਸ ਵਾਸਤੇ ਲਾਹੀ ਪੋਸ਼ਾਕ ਸ਼ਾਹੀ, ਗਲ ਕਫਨੀਆਂ ਕਾਸਨੂੰ ਪਾ ਰਹੇ ਓ।
ਖਾਲੀ ਤਖ਼ਤ ਨੂੰ ਛੋੜ ਕੇ 'ਦਿਲਸ਼ਾਦਾ', ਦਸੋ ਕਿਉਂ ਤੁਸੀਂ ਇੱਥੇ ਆ ਰਹੇ ਓ ॥੭੩੮॥

**ਭਰਥ ਦਾ ਨਿਵੇਦਨ—**

ਦੱਸਾਂ ਕਿਆ ਮਾਹਰਾਜ ਮੈਂ ਹਾਲ ਆਪਣਾ, ਮੇਰੀ ਜਾਨ ਵਿਚ ਜਿਸਮ ਦੇ ਜਲ ਰਹੀਏ।
ਸਾਰੀ ਖਲਕਤ ਅਜੁਧਿਆ ਸ਼ੈਹਿਰ ਸੰਦੀ, ਦਰਸ਼ਨ ਕਰਨ ਤੁਸਾਡਾ ਚਲ ਰਹੀ ਏ ॥੭੩੯॥
ਮੇਰੀ ਮਾਂ ਕੈਕੇਈ ਨੇ ਬੁਰਾ ਕੀਤਾ, ਵਿੱਚ ਅਫਸੋਸ ਹੁਣ ਤਾਂ ਹੱਥ ਮਲ ਰਹੀ ਏ।
ਉਹ ਭੀ ਆਈ 'ਦਿਲਸ਼ਾਦ' ਹੈ ਨਾਲ ਮੇਰੇ, ਏ ਪਰ ਵਿੱਚ ਸ਼ਰਮਿੰਦਗੀ ਗਲ ਰਹੀ ਏ ॥੭੪੦॥
ਪਿਤਾ ਜੀ ਫਰਾਕ[1] ਤੁਸਾਡੇ ਵਿੱਚ, ਸਮਝੋ ਸਚ ਓਹ ਛੋੜ ਸੰਸਾਰ ਗਏ ਨੇ।
ਦਮ ਆਖਿਰੀ ਤਕ ਤੁਹਾਨੂੰ ਯਾਦ ਕੀਤਾ, ਆਖਿਰ ਕਾਰ ਸੁਰਗ ਸੁਧਾਰ ਗਏ ਨੇ ॥੭੪੧॥
ਅਸਾਂ ਚੌਂਵਾਂ ਵਿੱਚੋਂ ਨਾ ਸੀ ਕੋਲ ਕੋਈ, ਓਹ ਤਾਂ ਕਰ ਸਾਨੂੰ ਸ਼ਰਮਸਾਰ ਗਏ ਨੇ।
ਹੋਈ ਖਬਰ 'ਦਿਲਸ਼ਾਦ' ਨਹੀਂ ਕੋਈ ਮੈਨੂੰ, ਮੈਨੂੰ ਜੀਉਂਦਿਆਂ ਈ ਸਮਝੋ ਮਾਰ ਗਏ ਨੇ ॥੭੪੨॥
ਤੁਸੀਂ ਹੋ ਬਜਾਏ ਹੁਣ ਬਾਪ ਮੈਨੂੰ, ਸਮਝੋ ਆਪ ਦਾ ਭਰਥ ਗੁਲਾਮ ਹੈ ਜੀ।
ਮੈਂ ਤਾਂ ਹੋਇਆਂ ਬਦਨਾਮ ਵਿਚ ਜਗ ਸਾਰੇ, ਕੀਤਾ ਮਾਂ ਮੇਰੀ ਬੁਰਾ ਕਾਮ ਹੈ ਜੀ ॥੭੪੩॥

---

1. ਵਿਯੋਗ।

ਬਖਸ਼ੋ ਵਾਸਤੇ ਰੱਬ ਦੇ ਚਾ ਮੈਨੂੰ, ਚੜਿਆ ਸਿਰ ਮੇਰੇ ਇਹ ਇਲਜ਼ਾਮ ਹੈ ਜੀ ।
ਤੁਸਾਂ ਬਾਝ 'ਦਿਲਸ਼ਾਦ' ਨਾ ਰਹਿ ਸੱਕਾਂ, ਨੀਂਦਰ, ਭੁਖ, ਆਰਾਮ ਹਰਾਮ ਹੈ ਜੀ ।।੭੪੪।।

ਉਸ ਵੇਲੜੇ ਨੂੰ ਰੱਬ ਸਾੜ ਦੇਂਦਾ, ਜਿਸ ਵਕਤ ਕੈਕੇਈ ਨੇ ਜਾਇਆ ਮੈਂ ।
ਕੀਤਾ ਉਸ ਮਾਹਰਾਜ ਅਧਰਮ ਜਿਹੜਾ, ਫਲ ਉਸ ਦਾ ਸਮਝ ਲਓ ਪਾਇਆ ਮੈਂ ।।੭੪੫।।

ਭੁਲ ਮੁਆਫ ਕਰੋ ਅਸਾਂ ਭੁਲਿਆਂ ਦੀ, ਹੁਣ ਤਾਂ ਸ਼ਰਨ ਤੁਸਾਡੀ ਆਇਆ ਮੈਂ ।
ਲਓ ਰਾਜ ਸੰਭਾਲ 'ਦਿਲਸ਼ਾਦ' ਆਪਣਾ, ਤਾਜ ਤਖਤ ਇੱਥੇ ਨਾਲ ਲਿਆਇਆ ਮੈਂ ।।੭੪੬।।

**ਰਾਮਚੰਦਰ ਦਾ ਵਿਲਾਪ—**

ਸੁਣ ਕੇ ਬਾਪ ਦੀ ਮੌਤ ਹੈਰਾਨ ਹੋਏ, ਤੇ ਗਮਗੀਨ ਹੋ ਆਂਸੂ ਬਹਾਨ ਲੱਗੇ ।
ਹੋਇਆ ਦਰਸ ਨਸੀਬ ਨਾ ਅੰਤ ਸਮੇਂ, ਵਿੱਚ ਦਿਲ ਦੇ ਕਰਨ ਅਰਮਾਨ ਲੱਗੇ ।।੭੪੭।।

ਛਤਰਘਨ ਵੀ ਗਿਆ ਫਿਰ ਪੌਹੁੰਚ ਆ ਕੇ, ਚਾਰੇ ਰੋ ਰੋ ਹਾਲ ਗੰਵਾਨ ਲੱਗੇ ।
ਬੈਠ ਆਨ ਵਜ਼ੀਰ ਦੀਵਾਨ ਸਾਰੇ, ਨਾਲ ਅਫਸੋਸ 'ਦਿਲਸ਼ਾਦ' ਪਰਚਾਨ ਲੱਗੇ ।।੭੪੮।।

ਜਲਦੀ ਮੌਤ ਜਾਲਿਮ ਕੀਤੀ ਕਿਉਂ ਇਤਨੀ, ਚੌਦਹਾਂ ਸਾਲ ਵੀ ਸਬਰ ਨਾ ਕਰ ਸੱਕੀ ।
ਮੇਰੇ ਹਾਲ ਤੇ ਰੈਹਿਮ ਨਾ ਕੋਈ ਕੀਤਾ, ਨਾ ਓਹ ਰੱਬ ਦੇ ਖੌਫ ਥੀਂ ਡਰ ਸੱਕੀ ।।੭੪੯।।

ਮੇਰੇ ਬਾਪ ਦੀ ਜਾਨ ਨੂੰ ਲੈ ਕੇ ਤੇ, ਦਸੋ ਘਰ ਕਿਹੜਾ ਓਹ ਹੁਣ ਭਰ ਸੱਕੀ ।
ਪਾਇਆ ਵਖਤ ਵਿੱਚ ਵਖ਼ਤ 'ਦਿਲਸ਼ਾਦ' ਮੈਨੂੰ, ਕਿਉਂ ਨਹੀਂ ਮੌਤ ਤੱਤੀ ਆਪ ਮਰ ਸੱਕੀ ।।੭੫੦।।

ਕਰ ਕਰ ਵਿਲਾਪ ਥਕ ਕੇ ਤੇ, ਹੋ ਹੈਰਾਨ ਗਮਗੀਨ ਦਿਲਗੀਰ ਬੈਠੇ ।
ਗਿਆ ਪੌਹੁੰਚ ਪਿੱਛੋਂ ਡੇਰਾ ਆ ਸਾਰਾ, ਆ ਕੇ ਕੋਲ ਦੀਵਾਨ ਵਜ਼ੀਰ ਬੈਠੇ ।।੭੫੧।।

ਬੈਹ ਕੇ ਕੋਲ ਮਾਵਾਂ ਭੀ ਵੇਖ ਰਹੀਆਂ, ਪੁਤੱਰ ਜਿਨ੍ਹਾਂ ਦੇ ਬਨ ਕੇ ਫਕੀਰ ਬੈਠੇ ।
ਕਰਦੇ ਗੱਲ 'ਦਿਲਸ਼ਾਦ' ਨਹੀਂ ਨਾਲ ਕਿਸੇ, ਬੇਜ਼ਬਾਨ ਹੋ ਮਿਸਲ[੧] ਤਸਵੀਰ ਬੈਠੇ ।।੭੫੨।।

**ਭਰਥ ਦਾ ਨਿਵੇਦਨ —**

ਹੱਥ ਜੋੜ ਕੇ ਭਰਥ ਫਿਰ ਕੈਹਿਨ ਲੱਗਾ, ਕਰਨੀ ਅਰਜ਼ ਇਹ ਮੇਰੀ ਕਬੂਲ ਭਾਈ ਜੀ ।
ਗਿਆ ਹੋ ਪੂਰਾ ਹੁਕਮ ਬਾਪ ਦਾ ਭੀ, ਕੀਤਾ ਨਹੀਂ ਤੁਸਾਂ ਅਦੂਲ ਭਾਈ ਜੀ ।।੭੫੩।।

---

੧. ਤਰ੍ਹਾਂ ।

ਤਾਜ ਤਖਤ ਨੂੰ ਲਓ ਸੰਭਾਲ ਤੁਸੀਂ, ਦਿਓ ਆਪਣਾ ਬਦਲ ਅਸੂਲ ਭਾਈ ਜੀ ।
ਚਲੋ ਪਰਤ 'ਦਿਲਸ਼ਾਦ' ਅਜੁਧਿਯਾ ਨੂੰ, ਰੈਹਿਣਾ ਹੁਣ ਬਨਵਾਸ ਫਜ਼ੂਲ ਭਾਈ ਜੀ ॥੭੫੪॥

**ਰਾਮਚੰਦਰ ਦਾ ਵਚਨ—**

ਸੁਣੋ ਭਰਥ ਪਿਆਰੇ ਮੈਰੀ ਗੱਲ ਤਾਂਈਂ, ਕਿਸ ਵਾਸਤੇ ਹੋਏ ਹੈਰਾਨ ਤੁਸੀਂ ।
ਦੇ ਗਏ ਪਿਤਾ ਜੀ ਰਾਜ ਇਹ ਆਪ ਤਾਂਈਂ, ਐਵੇਂ ਲੱਗੇ ਕਿਉਂ ਰਾਜ ਗੰਵਾਨ ਤੁਸੀਂ
॥੭੫੫॥

ਕਰੋ ਰਾਜ ਅਜੁਧਿਆ ਵਿੱਚ ਬੈਹ ਕੇ, ਮੰਨੋਂ ਬਾਪ ਦਾ ਭਾਈ ਫਰਮਾਨ ਤੁਸੀਂ ।
ਅਕਲ ਮੰਦ, ਦਾਨਾ ਹੋਸ਼ਿਆਰ ਹੋ ਕੇ, ਕਿਉਂ ਲੱਗੇ ਓ ਬਣਨ ਨਾਦਾਨ ਤੁਸੀਂ ॥੭੫੬॥
ਮੈਂ ਭੀ ਹੁਕਮ ਉਨਹਾਂਦੜਾ ਕਰਾਂ ਪੂਰਾ, ਲਓ ਗੱਲ ਮੈਰੀ ਸੱਚ ਜਾਨ ਤੁਸੀਂ ।
ਲੱਗੇ ਧਰਮ ਥੀਂ ਕਿਉਂ ਹਟਾਨ ਮੈਨੂੰ, ਉਲਟੇ ਦੱਸ ਕੇ ਇਹ ਗਿਆਨ ਤੁਸੀਂ ॥੭੫੭॥
ਜਾਣਾ ਅਜੇ ਅਜੁਧਿਆ ਨਹੀਂ ਮੈਂ ਤਾਂ, ਲੱਗੇ ਕਿਆ ਇਹ ਮੈਨੂੰ ਸੁਣਾਨ ਤੁਸੀਂ ।
ਮੁਖਤਸਰ 'ਦਿਲਸ਼ਾਦ' ਹੈ ਗੱਲ ਮੈਰੀ, ਕਰੋ ਭਰਥ ਜੀ ਬੰਦ ਬਿਆਨ ਤੁਸੀਂ ॥੭੫੮॥
ਮੌਤ ਪਿਤਾ ਜੀ ਦਾ ਹੈ ਅਫਸੋਸ ਭਾਰਾ, ਸਬਰ ਬਾਝ ਨਹੀਂ ਕੋਈ ਇਲਾਜ ਭਾਈ ।
ਜੋ ਆਇਆ ਹੈ ਉਸ ਜ਼ਰੂਰ ਚਲਣਾ, ਇਸ ਜਗਤ ਦਾ ਇਹੋ ਰਿਵਾਜ ਭਾਈ ॥੭੫੯॥
ਪਿਆਲਾ ਮੌਤ ਦਾ ਪੀਵਣਾ ਹਰ ਇਕ ਨੇ, ਕੋਈ ਕਲ ਪੀ ਸੀ ਕੋਈ ਅਜ ਭਾਈ ।
ਢਾਇਆਂ ਦਿਲ 'ਦਿਲਸ਼ਾਦ' ਨਹੀਂ ਕੁਝ ਬਣਦਾ, ਹੋਣਾ ਮੁਸਤਕਿਲ[1] ਚਾਹੀਏ ਮਿਜਾਜ
ਭਾਈ ॥੭੬੦॥
ਕਈ ਬਜ਼ੁਰਗ ਸਾਡੇ ਰਾਜੇ ਰਾਜ ਕਰ ਕੇ, ਆਖਿਰ ਹੱਥ ਜਹਾਨ ਥੀਂ ਧੋ ਗਏ ਨੀਂ ।
ਮਾਤਿਮ ਪਿਆਰਿਆਂ ਦੇ ਇੱਸੇ ਤੌਰ ਕਰ ਕੇ, ਸਾਡੇ ਵਾਂਗ ਬੈਹ ਕੇ ਓਹ ਭੀ ਰੋ ਗਏ ਨੀਂ
॥੭੬੧॥
ਸ਼ਾਹਜ਼ੋਰ ਭਾਰੇ ਬਲਵਾਨ ਕਿਤਨੇ, ਰਲ ਕੇ ਵਿਚ ਮਿੱਟੀ, ਮਿੱਟੀ ਹੋ ਗਏ ਨੀਂ ।
'ਦਿਲਸ਼ਾਦ' ਨਹੀਂ ਕਦੀ ਜਾਗਦੇ ਓਹ, ਜਿਹੜੇ ਮੌਤ ਦੀ ਨੀਂਦਰੇ ਸੌਂ ਗਏ ਨੀਂ ॥੭੬੨॥
ਮੇਰੇ ਭਰਥ ਭਾਈ ਵੇਖ ਬਾਪ ਵਲੋਂ, ਕੈਸਾ ਆਪਣਾ ਧਰਮ ਨਿਭਾ ਗਏ ਨੀਂ ।
ਦਿੱਤਾ ਦੇਸ਼ ਨਿਕਾਲੜਾ ਚਾ ਮੈਨੂੰ, ਉੱਤੇ ਤਖਤ ਤੈਨੂੰ ਬਿਠਲਾ ਗਏ ਨੀਂ ॥੭੬੩॥

---

੧, ਪੱਕਾ ।

ਕੀਤਾ ਸੁਖਨ[1] ਜ਼ੁਬਾਨ ਦਾ ਨਹੀਂ ਝੂਠਾ, ਭਾਵੇਂ ਆਪਣੀ ਜਾਨ ਗੰਵਾ ਗਏ ਨੀਂ ।
ਨਹੀਂ ਧਰਮ ਥੀਂ ਹਾਰਿਆ 'ਦਿਲਸ਼ਾਦਾ', ਬੋਲ ਆਪਣਾ ਤੋੜ ਚੜ੍ਹਾ ਗਏ ਨੀਂ ॥੭੬੪॥

ਐਸੇ ਬਾਪ ਦੇ ਹੁਕਮ ਨੂੰ ਕਿਉਂ ਮੋੜਾਂ, ਬੋਲ ਉਨਹਾਂਦਾ ਤੋੜ ਚੜ੍ਹਾਵਸਾਂ ਮੈਂ ।
ਜਾਵਾਂ ਪਰਤ ਅਜੁਧਿਆ ਨੂੰ ਨਾ ਕੱਦੀ, ਚੌਦਹਾਂ ਸਾਲ ਬਨਵਾਸ ਲੰਘਾਵਸਾਂ ਮੈਂ ॥੭੬੫॥

ਵਾਪਿਸ ਹੋ ਜੇ ਤੁਸਾਡੇ ਨਾਲ ਚੱਲਾਂ, ਮੂੰਹ ਕਿਸੇ ਨੂੰ ਕਿਆ ਦਿਖਲਾਵਸਾਂ ਮੈਂ ।
'ਦਿਲਸ਼ਾਦ' ਜੇ ਰਹੇਗੀ ਜਿੰਦਗਾਨੀਂ, ਕਰ ਮੈਇਯਾਦ ਪੂਰੀ ਘਰ ਆਵਸਾਂ ਮੈਂ ॥੭੬੬॥

**ਭਰਥ ਦਾ ਨਿਵੇਦਨ—**

ਕਰੋ ਮੁਆਫ ਕਸੂਰ ਮਾਹਰਾਜ ਮੇਰੇ, ਹੱਥ ਬੰਨ ਵਿੱਚ ਮੂੰਹ ਪਾ ਘਾਸ ਆਇਆ ।
ਮਾਤਾ ਆਪਣੀ ਦਾ ਕੀਤਾ ਵੇਖ ਕੇ ਤੇ, ਲਬਾਂ ਉੱਤੇ ਮੇਰਾ ਹੁਣ ਸਾਂਸ ਆਇਆ ॥੭੬੭॥

ਕਰੋ ਨਾ ਨਿਰਾਸ ਉਦਾਸ ਤਾਂਈਂ, ਕਰਕੇ ਆਸ ਮੈਂ ਤੁਸਾਂ ਦੇ ਪਾਸ ਆਇਆ ।
ਦਿਓ ਬਖਸ਼ ਗੁਨਾਹ 'ਦਿਲਸ਼ਾਦ' ਮੇਰਾ, ਸ਼ਰਨ ਆਪ ਦੀ ਆਪ ਦਾ ਦਾਸ ਆਇਆ ॥੭੬੮॥

ਮੈਂ ਤਾਂ ਹਾਂ ਨੌਕਰ ਹਰ ਦਮ ਆਪ ਸੰਦਾ, ਰਾਜ ਆਪਣਾ ਲਓ ਸੰਭਾਲ ਤੁਸੀਂ ।
ਕਰੋ ਮੇਹਰਬਾਨੀ ਮੇਰੇ ਹਾਲ ਉੱਤੇ, ਛਡ ਬਨਵਾਸ ਦਾ ਦਿਓ ਖਿਆਲ ਤੁਸੀਂ ॥੭੬੯॥

ਅਰਜ਼ ਕਰੋ ਮਨਜ਼ੂਰ ਜ਼ਰੂਰ ਮੇਰੀ, ਪਰਤ ਘਰ ਚੱਲੋ ਮੇਰੇ ਨਾਲ ਤੁਸੀਂ ।
ਆਇਆ ਸ਼ਰਨ 'ਦਿਲਸ਼ਾਦ' ਤੁਸਾਡੀ ਮੈਂ, ਭੁਲ ਬਖਸ਼ ਹੋ ਜਾਓ ਦਿਆਲ ਤੁਸੀਂ ॥੭੭੦॥

**ਰਾਮਚੰਦਰ ਜੀ ਦਾ ਵਚਨ—**

ਮੇਰੇ ਭਰਥ ਭਾਈ ਨਾ ਕਰ ਜਿੱਦ ਇਤਨੀ, ਮੈਨੂੰ ਰਾਜ ਇਹ ਸਮਝ ਦਰਕਾਰ ਨਾਹੀਂ ।
ਦੇ ਗਏ ਪਿਤਾ ਜੀ ਤਖਤ ਤੇ ਤਾਜ ਤੈਨੂੰ, ਤੇਰੇ ਹਕ ਦਾ ਮੈਂ ਰਵਾਦਾਰ ਨਾਹੀਂ ॥੭੭੧॥

ਹੁਕਮ ਬਾਪ ਦਾ ਮੰਨਣਾ ਫਰਜ ਪਿਆਰੇ, ਛਡ ਹਠ ਤੂੰ ਕਰ ਤਕਰਾਰ ਨਾਹੀਂ ।
'ਦਿਲਸ਼ਾਦ' ਜੋ ਪੂਤ ਸਪੂਤ ਹੋਂਦੇ, ਮੰਨਣ ਆਗਿਆ ਕਰਨ ਇਨਕਾਰ ਨਾਹੀਂ ॥੭੭੨॥

ਮਾਂ ਕੈਕੇਈ ਦੇ ਨਾਲ ਜਦ ਪਿਤਾ ਜੀ ਨੇ, ਕੀਤੀ ਸ਼ਾਦੀ ਤਾਂ ਇਹੀ ਇਕਰਾਰ ਹੋਇਆ ।
ਔਲਾਦ ਇੱਸੇ ਦੀ ਵਾਰਿਸ ਤਖਤ ਹੋਸੀ, ਨਾਨੇ ਆਪ ਦੇ ਨਾਲ ਇਜਹਾਰ ਹੋਇਆ ॥੭੭੩॥

---

੧. ਵਚਨ ।

ਇਹ ਤਾਂ ਸਮਝ ਵਾਯਦੇ ਪੈਹਿਲੇ ਹੋ ਚੁੱਕੇ, ਨਾ ਸੀ ਕੋਈ ਅਜੇ ਪੈਦਾਵਾਰ ਹੋਇਆ ।
ਤਖ਼ਤ ਤਾਜ਼ 'ਦਿਲਸ਼ਾਦ' ਇਹ ਆਪ ਦਾ ਵੇ, ਰਾਜ ਕਰਨ ਥੀਂ ਕਿਉਂ ਇਨਕਾਰ ਹੋਇਆ ॥੭੭੪॥

**ਭਰਥ ਦਾ ਨਿਵੇਦਨ—**

ਮੈਰੇ ਨਾਨੇ ਦੇ ਕੁਝ ਅਖਤਿਆਰ ਨਾਹੀਂ, ਮੈਰੀ ਮਾਂ ਦੀ ਭੀ ਸਰੋਕਾਰ ਨਾਹੀਂ ।
ਮੈਨੂੰ ਰਾਜ ਮਾਹਰਾਜ ਦਰਕਾਰ ਨਾਹੀਂ, ਜਲੇ ਦਿੱਲਾਂ ਨੂੰ ਕਿਉਂ ਜਲਾ ਰਹੇ ਓ ।

ਕਰਨੀ ਅਰਜ ਇਹ ਮੈਰੀ ਮਨਜ਼ੂਰ ਤੁਸਾਂ, ਦੇਣਾ ਬਖਸ਼ ਜੋ ਹੋਇਆ ਕਸੂਰ ਤੁਸਾਂ ।
ਮੈਂ ਤਾਂ ਲੈ ਕੇ ਜਾਣਾਂ ਜਰੂਰ ਤੁਸਾਂ, ਮੈਨੂੰ ਕੇ ਇਹ ਤੁਸੀਂ ਸੁਣਾ ਰਹੇ ਓ ॥੭੭੫॥

ਮਾਰ ਝਖ ਬੈਠੀ ਮੈਰੀ ਮਾਈ ਹੈ ਜੀ, ਮੈਰੀ ਜਾਨ ਲਬਾਂ ਉੱਤੇ ਆਈ ਹੈ ਜੀ ।
ਸੁਧ-ਬੁਧ ਤਮਾਮ ਵਿਸਰਾਈ ਹੈ ਜੀ, ਦੁਖਾਂ ਵਿੱਚ ਕਿਉਂ ਮੈਨੂੰ ਫਸਾ ਰਹੇ ਓ ।

ਰੱਬ ਆਪ ਦੇ ਦਿਲ ਨੂੰ ਚਾ ਫੇਰੇ, ਦਿਓ ਪਟ ਬਨਵਾਸ ਥੀਂ ਹੁਣ ਡੇਰੇ ।
ਚਲੋ ਉਠੋ 'ਦਿਲਸ਼ਾਦ' ਜੀ ਨਾਲ ਮੈਰੇ, ਮੈਂ ਗਰੀਬ ਨੂੰ ਕਿਉਂ ਰੁਲਾ ਰਹੇ ਓ ॥੭੭੬॥

**ਕਵੀ ਦਾ ਵਚਨ—**

ਤਾਜ ਤਖਤ ਦੀ ਨਹੀਂ ਪਰਵਾਹ ਰਖਦੇ, ਬੈਠੇ ਧਰਮ ਦਾ ਪਕੜ ਕੇ ਰਾਹ ਦੋਵੇਂ ।
ਠੁੱਡੇ ਮਾਰ ਲੁੜਕਾਉਂਦੇ ਗੇਂਦ ਵਾਂਗੋ, ਨਹੀਂ ਰਾਜ ਦੀ ਰਖਦੇ ਚਾਹ ਦੋਵੇਂ ॥੭੭੭॥

ਰਿਹਾ ਲੱਗ ਝਗੜਾ ਫੈਸਲਾ ਨਹੀਂ ਹੋਂਦਾ, ਸਮਝੋ ਹੀਨ ਡਾਢੇ ਬੇਪਰਵਾਹ ਦੋਵੇਂ ।
ਅਜ ਹੀਨ ਕਿਤਨੇ ਭਾਈ 'ਦਿਲਸ਼ਾਦ' ਐਸੇ, ਇਕ ਦੂਸਰੇ ਦੇ ਖੈਰਖਾਹ[੧] ਦੋਵੇਂ ॥੭੭੮॥

ਜਾਬਾਲੀ ਤੇ ਹੋਰ ਵਜ਼ੀਰ ਜਿਤਨੇ, ਕਰ ਕਰ ਮਿੰਨਤਾਂ ਹੋਏ ਲਾਚਾਰ ਸਾਰੇ ।
ਧਰਮਸ਼ਾਸਤਰ ਪਏ ਸੁਣਾਨ ਪੜ ਕੇ, ਤਰ੍ਹਾਂ ਤਰ੍ਹਾਂ ਦੇ ਕਰਨ ਵਿਸਤਾਰ ਸਾਰੇ ॥੭੭੯॥

ਨਹੀਂ ਜਾਉਂਦੀ ਕਿਸੇ ਦੀ ਪੇਸ਼ ਕੋਈ, ਥੱਕੇ ਮਿੰਨਤਾਂ ਕਰ ਹਜ਼ਾਰ ਸਾਰੇ ।
ਹੋਂਦੀ ਨਹੀਂ ਮਨਜ਼ੂਰ 'ਦਿਲਸ਼ਾਦ' ਕੋਈ, ਕਰ ਕਰ ਬੈਹਸਾਂ ਗਏ ਨੀ ਹਾਰ ਸਾਰੇ ॥੭੮੦॥

---

੧. ਹਿਤਚਿੰਤਕ ।

**ਭਰਥ ਦਾ ਨਿਵੇਦਨ—**

ਲਓ ਸੁਣ ਮਾਹਰਾਜ ਜੀ ਅਰਜ਼ ਮੇਰੀ, ਕਰਸਾਂ ਰਾਜ ਨਾ ਕਦੀ ਮਨਜ਼ੂਰ ਮੈਂ ਤਾਂ।
ਨਾਹੀਂ ਪਰਤ ਅਜੁਧਿਆ ਵਿੱਚ ਜਾਸਾਂ, ਰੈਹਿਸਾਂ ਕਦਮਾਂ ਦੇ ਵਿਚ ਜ਼ਰੂਰ ਮੈਂ ਤਾਂ ॥੭੮੧॥

ਜਿੱਥੇ ਰਹੋਗੇ ਰੈਹਿਵਾਂਗਾ ਨਾਲ ਮੈਂ ਭੀ, ਹੋਸਾਂ ਤੁਸਾਂ ਥੀਂ ਕਦੀ ਨਾ ਦੂਰ ਮੈਂ ਤਾਂ।
ਹੱਥੀਂ ਆਪ 'ਦਿਲਸ਼ਾਦ' ਮੈਂ ਟੈਹਿਲ ਕਰਸਾਂ, ਰੈਹਿਸਾਂ ਹਰਦਮ ਹਾਜ਼ਿਰ ਹਜ਼ੂਰ ਮੈਂ ਤਾਂ ॥੭੮੨॥

ਕੀਤੀ ਪਰਤ ਕੇ ਗੱਲ ਨਾ ਫੇਰ ਕੋਈ, ਆਸਨ ਘਾਸ ਦਾ ਤੁਰਤ ਬਿਛਾ ਬੈਠਾ।
ਝੂਠੀ ਹਿਰਸ ਜਹਾਨ ਦੀ ਛੋੜ ਕੇ ਤੇ, ਚਿੱਤ ਭਾਈ ਦੇ ਕਦਮਾਂ ਵਿੱਚ ਲਾ ਬੈਠਾ ॥੭੮੩॥

ਬਾਨਾਂ ਫਕਰ[1] ਦਾ ਤਾਂ ਕੀਤਾ ਅਹਾ ਪੈਹਿਲੇ, ਅਗਨੀ ਬਾਲ ਕੇ ਧੂਣੀਂ ਧੁਖਾ ਬੈਠਾ।
ਹੋਏ ਵੇਖ ਹੈਰਾਨ 'ਦਿਲਸ਼ਾਦ' ਸਾਰੇ, ਭਰਥ ਰੰਗ ਅਜੀਬ ਬਨਾ ਬੈਠਾ ॥੭੮੪॥

**ਰਾਮਚੰਦਰ ਦਾ ਵਚਨ—**

ਉਠ ਕੇ ਪਕੜ ਮਾਹਰਾਜ ਨੇ ਲਿਆ ਬਾਹੋਂ, ਕਰ ਪਿਆਰ ਛਾਤੀ ਨਾਲ ਲਾਨ ਲੱਗੇ।
ਮੇਰੇ ਭਾਈ ਭਰਥ ਕਰੋ ਜਿੱਦ ਨਾਹੀਂ, ਜਾਓ ਪਰਤ ਕੇ ਘਰ ਸੁਣਾਨ ਲੱਗੇ ॥੭੮੫॥

ਰਲ ਕੇ ਨਾਲ ਬਨਵਾਸੀਆਂ ਵਿੱਚ ਬਨ ਦੇ, ਰਾਜ-ਭਾਗ ਕਿਉਂ ਮੁਫਤ ਗੰਵਾਨ ਲੱਗੇ।
ਸਾਂਭੋ ਤਖਤ ਤੇ ਤਾਜ ਅਜੁਧਿਆ ਦਾ, ਮੰਨੋਂ ਕਿਹਾ 'ਦਿਲਸ਼ਾਦ' ਸਮਝਾਨ ਲੱਗੇ ॥੭੮੬॥

ਵਿੱਚ ਦਿਲ ਦੇ ਕਿਹੜੀਆਂ ਆਈਆਂ ਨੀਂ, ਲੈਈਆਂ ਸੁਣ ਜੋ ਤੂੰ ਸੁਣਾਈਆਂ ਨੀਂ।
ਕੈਹਾਂ[2] ਧੂਨੀਆਂ ਆਨ ਰਮਾਈਆਂ ਨੀਂ, ਵਾਹ ਵਾਹ ਰੰਗ ਅਜੀਬ ਦਿਖਲਾ ਰਿਹੋਂ।
ਮੈਂ ਤਾਂ ਧਰਮ ਨੂੰ ਕਦੀ ਭੀ ਛੋਡਨਾ ਨਹੀਂ, ਧਰਮ ਛੋਡ ਕੇ ਤੇ ਸੁਖ ਲੋੜਨਾ ਨਹੀਂ।
ਮਾਂ ਬਾਪ ਦੇ ਹੁਕਮ ਨੂੰ ਮੋੜਨਾ ਨਹੀਂ, ਮੈਨੂੰ ਪਿਆਰਿਆ ਕੇ ਸੁਣਾ ਰਿਹੋਂ ॥੭੮੭॥

ਚੌਦਾਂ ਸਾਲ ਬਨਵਾਸ ਗੁਜਾਰਨਾ ਏਂ, ਸਿਰੋਂ ਆਪਣੇ ਭਾਰ ਉਤਾਰਨਾ ਏਂ।
ਦੇਖ ਸਖਤੀਆਂ ਕਦੀ ਨਾ ਹਾਰਨਾ ਏਂ, ਰਖ ਹੌਂਸਲਾ ਕਿਉਂ ਘਬਰਾ ਰਿਹੋਂ।
ਰਾਜ ਤਦ 'ਦਿਲਸ਼ਾਦ' ਕਮਾਉਸਾਂ ਮੈਂ, ਕਰ ਮੈਇਯਾਦ ਪੂਰੀ ਜਦ ਆਉਸਾਂ ਮੈਂ।
ਛਾਤੀ ਨਾਲ ਤੈਨੂੰ ਆ ਕੇ ਲਾਉਸਾਂ ਮੈਂ, ਐਡੀ ਚਿੰਤਾ ਤੂੰ ਕਾਸ ਨੂੰ ਲਾ ਰਿਹੋਂ ॥੭੮੮॥

---

੧. ਸਾਧੂ ੨. ਕੈਸੀ।

ਹੋਂਦੇ ਮਰਦ ਜਿਹੜੇ ਹੀਨ ਦਿਲ ਵਾਲੇ, ਵੇਖ ਸਖਤੀਆਂ ਨੂੰ ਕਦੀ ਰੁਕਦੇ ਨਹੀਂ ।
ਖਬਰ ਜਿਨ੍ਹਾਂ ਨੂੰ ਹੋਂਵਦੀ ਧਰਮ ਦੀ ਏ, ਨੇੜੇ ਉਹ ਅਧਰਮ ਦੇ ਢੁਕਦੇ ਨਹੀਂ ॥੭੮੯॥
ਗਿਆਨ ਦਿਲ ਜਿਨਹਾਂਦੜੇ ਵਿੱਚ ਹੋਵੇ, ਭਾਰ ਪਾਪ ਦਾ ਕਦੀ ਓਹ ਚੁਕਦੇ ਨਹੀਂ ।
ਸਾਲਿਸ[1] ਲਓ ਬਣਾ 'ਦਿਲਸ਼ਾਦ' ਕੋਈ, ਬਿਨਾਂ ਸਾਲਿਸਾਂ ਝਗੜੇ ਮੁਕਦੇ ਨਹੀਂ ॥੭੯੦॥
ਜੋ ਕੁਝ ਕਹੇ ਕੌਸ਼ਲਿਆ ਮਾਂ ਮੈਰੀ, ਓਹੀ ਭਰਥ ਜੀ ਮੈਨੂੰ ਮਨਜੂਰ ਹੋਸੀ ।
ਕਰਨਾ ਤੁਸਾਂ ਭੀ ਨਹੀਂ ਇਨਕਾਰ ਕੋਈ, ਮਨਣਾ ਉਸ ਦਾ ਕਿਹਾ ਜ਼ਰੂਰ ਹੋਸੀ ॥੭੯੧॥
ਗੁਰੂ ਵਸਿਸ਼ਠ ਮਾਹਰਾਜ ਭੀ ਹੀਨ ਬੈਠੇ, ਸੱਚ ਝੂਠ ਦਾ ਇੱਥੇ ਜਹੂਰ ਹੋਸੀ ।
ਕਰਸੀ ਫਿਰ 'ਦਿਲਸ਼ਾਦ' ਨਾ ਉਜਰ ਕੋਈ, ਹੋਇਆ ਫੈਸਲਾ ਤੇ ਝਗੜਾ ਦੂਰ ਹੋਸੀ ॥੭੯੨॥

**ਭਰਥ ਦਾ ਵਚਨ—**

ਕਹੀ ਗੱਲ ਮਾਹਰਾਜ ਹੈ ਖੂਬ ਤੁਸਾਂ, ਸਾਰਾ ਝਗੜਾ ਓਹੀ ਮਿਟਾ ਦੇਸੀ ।
ਸੌ ਵਾਰ ਮਨਜੂਰ ਹੈ ਉਹ ਮੈਨੂੰ, ਮਾਤਾ ਜੋ ਇੱਥੇ ਫਰਮਾ ਦੇਸੀ ॥੭੯੩॥
ਤਾਕਤ ਕਿਆ ਮੈਰੀ ਜੋ ਬੋਲ ਸਕਾਂ, ਮਾਤਾ ਬੋਲ ਕੇ ਸੱਚ ਸੁਣਾ ਦੇਸੀ ।
ਮੰਨਸੀ ਕਿਹਾ 'ਦਿਲਸ਼ਾਦ' ਜੋ ਨਾ ਉਸਦਾ, ਉਸ ਨੂੰ ਰੱਬ ਜ਼ਰਰ ਸਜਾ ਦੇਸੀ ॥੭੯੪॥

**ਰਾਮਚੰਦਰ ਦਾ ਮਾਤਾ ਨਾਲ ਵਚਨ—**

ਮਾਤਾ ਦੱਸ ਮੈਨੂੰ ਚਾਹਿਏ ਕਿਆ ਕਰਨਾ, ਜੇ ਤੂੰ ਕਹੇਂ ਤਾਂ ਧਰਮ ਥੀਂ ਹਾਰ ਜਾਵਾਂ ।
ਬੋਲ ਬਾਪ ਦੇ ਨੂੰ ਚਾਹੜ[2] ਤੋੜ ਦੇਵਾਂ, ਹੋ ਬੇਧਰਮ ਯਾ ਕਰ ਇਨਕਾਰ ਜਾਵਾਂ ॥੭੯੫॥
ਦਮ ਆਖਿਰੀ ਤਕ ਰੱਖਾਂ ਭਾਰ ਸਿਰ ਤੇ, ਯਾ ਕਿ ਭਾਰ ਨੂੰ ਸਿਰੋਂ ਉਤਾਰ ਜਾਵਾਂ ।
ਨਾਲ ਧਰਮ ਦੇ ਆਖ 'ਦਿਲਸ਼ਾਦ' ਮੈਨੂੰ, ਮਾਤਾ ਤੁਧ ਤੋਂ ਮੈਂ ਬਲਿਹਾਰ ਜਾਵਾਂ ॥੭੯੬॥

**ਕੌਸ਼ਲਿਆ ਦੀ ਸੋਚ—**

ਪੈ ਗਈ ਸੋਚ ਵਿਚ ਦਿਲ ਦੇ ਗੱਲ ਸੁਣ ਕੇ, ਕੈਹਿੰਦੀ ਕਿਆ ਮੈਂ ਕਰਾਂ ਤਦਬੀਰ ਰੱਬਾ ।
ਜਿਸ ਪੁਤਰ ਨੂੰ ਪਾਲਿਆ ਨਾਲ ਨਾਜਾਂ[3], ਬਨ ਕੇ ਓਹੀ ਅਜ ਬੈਠਾ ਫਕੀਰ ਰੱਬਾ ॥੭੯੭॥
ਮਨ ਤਨ ਮੈਰਾ ਰਿਹਾ ਜਲ ਅੰਦਰੋਂ, ਜਿਗਰ ਪਾਟ ਹੋਇਆ ਲੀਰ ਲੀਰ ਰੱਬਾ ।
ਜਿਵੇਂ ਲਕੜੀਆਂ ਨੂੰ ਆਰੀ ਚੀਰਦੀ ਏ, ਰਿਹਾ ਗਮ ਮੈਨੂੰ ਤਿਵੇਂ ਚੀਰ ਰੱਬਾ ॥੭੯੮॥

---

੧. ਵਿਚੋਲਾ ੨. ਚੜਾ ੩. ਲਾਡ ਪਿਆਰ ।

ਕਰਾਂ ਬੈਨ ਦਿਨ ਰੈਨ ਬੇਚੈਨ ਹੋ ਕੇ, ਨਹੀਂ ਦਿਲ ਨੂੰ ਆਂਵਦੀ ਧੀਰ ਰੱਬਾ ।
ਕੰਦ ਮੂਲ ਖੁਰਾਕ ਉਨਹਾਂਦੜੀ ਏ, ਖਾਂਦੇ ਆਹੇ ਜਿਹੜੇ ਖੰਡ-ਖੀਰ ਰੱਬਾ ॥੭੯੯॥
ਕਿਹੜੇ ਪਾਪ ਦਾ ਮਿਲਿਆ ਫਲ ਮੈਨੂੰ, ਲਿਖੀ ਕਿਆ ਮੈਰੀ ਤਕਦੀਰ ਰੱਬਾ ।
ਗਈ ਕਿਸੇ ਦੀ ਜਰਾ ਨਾ ਪੇਸ਼ ਕੋਈ, ਥਕੇ ਅਰਜਾਂ ਕਰ ਵਜ਼ੀਰ ਰੱਬਾ ॥੮੦੦॥
ਮੈਂ ਕੈਹਿਵਾਂ ਤਾਂ ਕੈਹਿਵਾਂ ਹੁਣ ਕਿਆ ਇੱਥੇ, ਮੈਰੇ ਸਿਰ ਤੇ ਆਈ ਅਖੀਰ ਰੱਬਾ ।
ਤੁਝ ਬਾਝ 'ਦਿਲਸ਼ਾਦ' ਨਹੀਂ ਹੋਰ ਕੋਈ, ਮੈਂ ਤਾਂ ਹਾਂ ਤੇਰੀ ਦਾਮਨਗੀਰ[੧] ਰੱਬਾ ॥੮੦੧॥
ਲੱਗੀ ਕੈਹਿਣ ਮੈਰਾ ਦਿਲ ਇਹ ਚਾਹੁੰਦਾ, ਧਰਮ ਅਪਣਾ ਤੋੜ ਚੜਾ ਦਿਓ ।
ਹੁਕਮ ਬਾਪ ਦੇ ਨੂੰ ਕਰ ਦਿਓ ਪੂਰਾ, ਚੌਦਾਂ ਸਾਲ ਬਨਵਾਸ ਲੰਘਾ ਦਿਓ ॥੮੦੨॥
ਖੜਾਵਾਂ ਲੈ ਆਈ ਮੈਂ ਨਾਲ ਇੱਥੇ, ਕਦਮਾਂ ਆਪਣੇ ਨਾਲ ਛੁਆ ਦਿਓ ।
ਦੇ ਕੇ ਭਰਥ ਨੂੰ ਓਹੀ 'ਦਿਲਸ਼ਾਦ' ਤੁਸੀਂ, ਚਲੋ ਪਰਤ ਕੇ ਘਰ ਸੁਣਾ ਦਿਓ ॥੮੦੩॥

**ਰਾਮਚੰਦਰ ਦਾ ਵਚਨ—**

ਖੜਾਵਾਂ ਮਾਤਾ ਥੀਂ ਲੈ ਕੇ ਰਾਮਚੰਦਰ, ਤੁਰਤ ਕਦਮਾਂ ਦੇ ਨਾਲ ਛੁਆ ਦੇਂਦੇ ।
ਲਓ ਭਰਥ ਭਾਈ ਛੋੜੋ ਜ਼ਿੱਦ ਹੁਣ ਤਾਂ, ਜਾਓ ਪਰਤ ਕੇ ਘਰ ਸੁਣਾ ਦੇਂਦੇ ॥੮੦੪॥
ਹੁਕਮ ਮਾਤਾ ਦਾ ਜ਼ਰੂਰ ਮਨਣਾ ਹੈ, ਕਰਨਾ ਨਹੀਂ ਇਨਕਾਰ ਸਮਝਾ ਦੇਂਦੇ ।
'ਦਿਲਸ਼ਾਦ' ਗੁਜਾਰ ਕੇ ਬਰਸ ਚੌਦਾਂ, ਜਾਸਾਂ ਮੈਂ ਭੀ ਆ ਫਰਮਾ ਦੇਂਦੇ ॥੮੦੫॥

**ਭਰਥ ਦਾ ਨਿਵੇਦਨ—**

ਖੜਾਵਾਂ ਲੈ ਕੇ ਭਰਥ ਨੇ ਅਰਜ ਕੀਤੀ, ਹੁਕਮ ਆਪ ਦਾ ਮੈਂ ਮਨਜ਼ੂਰ ਕੀਤਾ ।
ਰਿਹਾ ਸ਼ਕ ਮਾਹਰਾਜ ਬੇਸ਼ਕ ਮੈਨੂੰ, ਤੁਸਾਂ ਮੁਆਫ ਨਹੀਂ ਮੈਰਾ ਕਸੂਰ ਕੀਤਾ ॥੮੦੬॥
ਮੈਂ ਤਾਂ ਆਇਆ ਸਾਂ ਆਪ ਨੂੰ ਲੈਣ ਕਾਰਨ, ਉਲਟਾ ਕਦਮਾਂ ਥੀਂ ਚਾ ਮੈਨੂੰ ਦੂਰ ਕੀਤਾ ।
ਮੈਰੀ ਨਹੀਂ ਖਤਾ 'ਦਿਲਸ਼ਾਦ' ਕੋਈ, ਮੈਰੀ ਮਾਤਾ ਕਸੂਰ ਜ਼ਰੂਰ ਕੀਤਾ ॥੮੦੭॥

**ਰਾਮਚੰਦਰ ਦਾ ਵਚਨ—**

ਸੁਣੋ ਭਰਥ ਪਿਆਰੇ ਮੈਰੀ ਗੱਲ ਤਾਈਂ, ਤੈਰੀ ਮਾਂ ਦੀ ਕੋਈ ਖਤਾ ਨਾਹੀਂ ।
ਲਿਖੇ ਲੇਖ ਸਮਝੋ ਇਹੀ ਆਹੇ ਮੈਰੇ, ਸਕਦਾ ਉਨ੍ਹਾਂ ਨੂੰ ਕੋਈ ਮਿਟਾ ਨਾਹੀਂ ॥੮੦੮॥

---

੧. ਆਸ਼ਰਿਤ ।

ਹੋਨਹਾਰ ਬਲਵਾਨ ਹੈ ਸਭ ਉੱਤੇ, ਪੇਸ਼ ਜਾਂਵਦੀ ਚੂੰ-ਚਰਾਂ[੧] ਨਾਹੀਂ।
ਖਬਰਦਾਰ 'ਦਿਲਸ਼ਾਦ' ਕੈਕੇਈ ਉੱਤੇ, ਰੈਹਿਣਾ ਕਦੀ ਭੀ ਤੁਸਾਂ ਖਫਾ ਨਾਹੀਂ ॥੯੦੯॥

**ਭਰਥ ਦਾ ਵਚਨ—**

ਹੱਥ ਜੋੜ ਕੇ ਭਰਥ ਫਿਰ ਅਰਜ ਕਰਦਾ, ਤੁਸਾਂ ਨਾਲ ਮਾਹਰਾਜ ਨਹੀਂ ਜੋਰ ਕੋਈ।
ਰੈਹਿੰਦਾ ਕਦਮਾਂ ਦੇ ਵਿੱਚ ਤੁਸਾਡੇ ਮੈਂ, ਨਾ ਸੀ, ਖਾਹਿਸ਼ ਵਿੱਚ ਦਿਲ ਦੇ ਹੋਰ ਕੋਈ ॥੯੧੦॥

ਮੰਨਣੀ ਕਿਸੇ ਦੀ ਗੱਲ ਨਹੀਂ ਕੋਈ ਤੁਸਾਂ, ਭਾਵੇਂ ਰਹਿਵੇ ਕਰਦਾ ਕਿਤਨਾ ਸ਼ੋਰ ਕੋਈ।
ਸੁਣੇ ਕੌਣ ਫਰਿਆਦ 'ਦਿਲਸ਼ਾਦ' ਮੈਰੀ, ਆਵੇ ਨਜ਼ਰ ਮਾਹਰਾਜ ਨਾ ਹੋਰ ਕੋਈ ॥੯੧੧॥

ਗੱਲਾਂ ਦਿਲ ਦੀਆਂ ਦਿਲ ਦੇ ਵਿੱਚ ਰਹਿਆਂ, ਮੰਨੀਂ ਨਹੀਂ ਮੈਰੀ ਕੋਈ ਗੱਲ ਤੁਸਾਂ।
ਲੱਗਾ ਜਾਨ ਅਜੁਧਿਆ ਪਰਤ ਕੇ ਮੈਂ, ਪਾਇਆ ਖੂਬ ਵਿਚ ਗੱਲ ਦੇ ਵੱਲ ਤੁਸਾਂ ॥੯੧੨॥

ਚੌਦਾਂ ਸਾਲ ਉਪਰੰਤ ਬਨਵਾਸ ਅੰਦਰ, ਰੈਹਿਣਾ ਨਹੀਂ ਮਾਹਰਾਜ ਇਕ ਪੱਲ ਤੁਸਾਂ।
'ਦਿਲਸ਼ਾਦ' ਜਾਸੀ ਨਹੀਂ ਤਾਂ ਜਾਨ ਮੈਰੀ, ਕੀਤਾ ਵਿਚ ਕਲੇਜੜੇ ਸੱਲ[੨] ਤੁਸਾਂ ॥੯੧੩॥

ਲਓ ਸੁਣ ਮਾਹਰਾਜ ਯਕੀਨ ਕਰਕੇ, ਤੁਸਾਂ ਬਾਝ ਆਰਾਮ ਹਰਾਮ ਕਰਸਾਂ।
ਫਲ ਫੁੱਲ ਖਾਸਾਂ ਤੁਸਾਂ ਵਾਂਗ ਮੈਂ ਭੀ, ਦਿਲੋਂ ਦੂਰ ਸਵਾਦ ਤਮਾਮ ਕਰਸਾਂ ॥੯੧੪॥

ਲਾਸਾਂ ਹੱਥ ਨਾ ਬਿਸਤਰੇ ਪਲੰਗ ਤਾਈਂ, ਉੱਤੇ ਧਰਤੀ ਦੇ ਲੇਟ ਬਿਸਰਾਮ ਕਰਸਾਂ।
ਗਿਨ ਗਿਨ ਦਿਨ 'ਦਿਲਸ਼ਾਦ' ਗੁਜਾਰਸਾਂ ਮੈਂ, ਪਿਆ ਯਾਦ ਤੁਸਾਂ ਸੁਬਹਾ ਸ਼ਾਮ ਕਰਸਾਂ ॥੯੧੫॥

ਕੀਤਾ ਹੁਕਮ ਮਨਜ਼ੂਰ ਮਜਬੂਰ ਹੋ ਕੇ, ਹੁਣ ਪਰਤ ਅਜੁਧਿਆ ਜਾਉਸਾਂ ਮੈਂ।
ਇਸੇ ਹਾਲ ਫਕੀਰੀ ਦੇ ਵਿਚ ਰੈਹਿਕੇ, ਸਮਝੋ ਸਾਲ ਚੌਦਾਂ ਇਹ ਲੰਘਾਉਸਾਂ ਮੈਂ ॥੯੧੬॥

ਜਾਇਕੇ ਕਰ ਜਬਾਨ ਦੇ ਦੂਰ ਸਾਰੇ, ਕੰਦ ਮੂਲ ਬੈਹ ਕੇ ਪਿਆ ਖਾਉਸਾਂ ਮੈਂ।
ਚੌਦਾਂ ਸਾਲ ਗੁਜ਼ਾਰ ਜੇ ਨਾ ਆਏ, ਤਾਂ ਫਿਰ ਜਾਨ 'ਦਿਲਸ਼ਾਦ' ਗੰਵਾਉਸਾਂ ਮੈਂ ॥੯੧੭॥

ਰੁਖਸਤ ਮੈਂ ਮਾਹਰਾਜ ਹੁਣ ਤੁਸਾਂ ਕੋਲੋਂ, ਇਹ ਪਰ ਅਰਜ ਮੈਰੀ ਰਖਣੀ ਯਾਦ ਚਾਹੀਏ।
ਰੈਹਿਣਾ ਨਹੀਂ ਦਿਲਗੀਰ ਵਿੱਚ ਗਮ ਕਦੀ, ਹਰ ਦਮ ਦਿਲ ਆਪਣਾ ਰਖਣਾ ਸ਼ਾਦ ਚਾਹੀਏ ॥੯੧੮॥

---

੧. ਟਾਲ ਮਟੋਲ ੨. ਜ਼ਖਮ।

ਪਲਕ ਝਲਕ ਵਿੱਚ ਗੁਜਰਸਨ ਬਰਸ ਚੌਦਾਂ, ਸਾਂਈਂ ਸੱਚੇ ਦੀ ਹੋਣੀ ਇਮਦਾਦ ਚਾਹੀਏ ।
ਜ਼ਾਯਦ[1] ਦਿਨ 'ਦਿਲਸ਼ਾਦ' ਨਾ ਇਕ ਹੋਵੇ, ਪੂਰੀ ਹੋਵਨੀਂ ਜਦੋਂ ਮੈਇਯਾਦ ਚਾਹੀਏ ॥੯੧੯॥

ਰਾਮਚੰਦਰ ਮਾਹਰਾਜ ਦਾ ਹੁਕਮ ਲੈ ਕੇ, ਭਰਥ ਪਰਤ ਅਜੁਧਿਯਾ ਜਾਨ ਲੱਗਾ ।
ਆਂਸੂ ਵਾਂਗ ਬਰਸਾਤ ਦੇ ਚਲ ਰਹੇ, ਹੱਥ ਜੋੜ ਕੇ ਵਾਸਤੇ ਪਾਨ ਲੱਗਾ ॥੯੨੦॥

ਚੌਦਾਂ ਬਰਸ ਥੀਂ ਬਾਦ ਨਹੀਂ ਪਲ ਰੈਹਿਣਾਂ, ਕਰਕੇ ਮਿੰਨਤਾਂ ਇਹ ਸੁਣਾਨ ਲੱਗਾ ।
ਛੋੜ ਆਸ ਨਿਰਾਸ 'ਦਿਲਸ਼ਾਦ' ਹੋਇਆ, ਉੱਤੇ ਕਦਮਾਂ ਦੇ ਸੀਸ ਨਿਵਾਨ ਲੱਗਾ ॥੯੨੧॥

**ਭਰਥ ਦਾ ਅਜੁਧਿਯਾ ਨੂੰ ਵਾਪਿਸ ਆਉਣਾ—**

ਪੱਕੇ ਵਾਇਦੇ ਗਏ ਜ਼ਦ ਹੋ ਉੱਥੇ, ਲੱਗਾ ਭਰਥ ਅਜੁਧਿਆ ਜਾਨ ਪਿਆਰੇ ।
ਗਈ ਕਿਸੇ ਦੀ ਪੇਸ਼ ਨਾ ਕੋਈ ਭਾਈ, ਹੋ ਹੈਰਾਨ ਸਭ ਹੋਏ ਰਵਾਨ ਪਿਆਰੇ ॥੯੨੨॥

ਦਿੱਤਾ ਸਾਰਿਆਂ ਨੇ ਕਰ ਕੂਚ ਉੱਥੋਂ, ਚੀਕਾਂ ਮਾਰ ਕੇ ਪਏ ਕੁਰਲਾਨ ਪਿਆਰੇ ।
ਗਏ ਪੌਹੁੰਚ ਅਜੁਧਿਯਾ ਵਿਚ ਆ ਕੇ, ਆਹੀ ਆਹ ਨਾਲਾ ਤੇ ਫੁੱਗਾਂ ਪਿਆਰੇ ॥੯੨੩॥

ਭਰਥ ਤੱਕ ਅਜੁਧਿਯਾ ਵਲ ਰੋਵੇ, ਸੁੰਨੇਂ ਆਉਂਦੇ ਨਜ਼ਰ ਮਕਾਨ ਪਿਆਰੇ ।
ਦਿੱਸੇ ਖੁਸ਼ੀ ਦਾ ਨਾ ਆਸਾਰ ਕੋਈ, ਹੈ ਸੀ ਵਿੱਚ ਨਗਰੀ ਸੁਨਸਾਨ ਪਿਆਰੇ ॥੯੨੪॥
ਕੈਹਿੰਦਾ ਹਾਯੇ ! ਰੱਬਾ ਇਹ ਤੂੰ ਕੇ ਕੀਤਾ, ਲੱਗਾ ਖਾਕ ਵਿਚ ਸਿਰ ਦੇ ਪਾਨ ਪਿਆਰੇ ।
ਜ਼ਰਾ ਆਵੇ ਕਰਾਰ ਨਾ ਦਿਲ ਤਾਂਈਂ, ਬੇਕਰਾਰ ਹੋ ਲੱਗਾ ਘਬਰਾਨ ਪਿਆਰੇ ॥੯੨੫॥
ਪਿਆ ਤੱਕੇ ਦੀਵਾਨਿਆਂ ਵਾਂਗ ਯਾਰਾ, ਚਸ਼ਮ[2] ਗਿਰਯਾਨ[3] ਜਿਗਰ ਬਿਰਯਾਨ[4] ਪਿਆਰੇ ।
ਪਕੜ ਓਟ ਰੱਬ ਦੀ ਦਿਓ ਧੀਰ ਦਿਲ ਨੂੰ, ਪਏ ਸਮਝਾਨ ਵਜ਼ੀਰ ਦੀਵਾਨ ਪਿਆਰੇ ॥੯੨੬॥

ਹੋਣੀ ਨਾਲ ਨਹੀਂ ਕਿਸੇ ਦੀ ਪੇਸ਼ ਜਾਂਦੀ, ਕਰੇ ਇਹੀ ਫਕੀਰ ਸੁਲਤਾਨ ਪਿਆਰੇ ।
ਜਬਰਦਸਤ ਨੂੰ ਕਰਦੀ ਜੇਰ ਹੋਣੀ, ਹੋਣੀ ਹੈ ਸਭ ਤੋਂ ਬਲਵਾਨ ਪਿਆਰੇ ॥੯੨੭॥

ਸਬਰ ਕਰੋ ਧੀਰਜ ਦਿਓ ਦਿਲ ਤਾਂਈਂ, ਬੈਠੋ ਆਸਰਾ ਪਕੜ ਭਗਵਾਨ ਪਿਆਰੇ ।
ਜੇ ਹੁਣ ਤੁਸਾਂ ਭੀ ਹੌਂਸਲਾ ਹਾਰ ਦਿਤਾ, ਜਾਸੀ ਹੋ ਫਿਰ ਰਾਜ ਵੀਰਾਨ ਪਿਆਰੇ ॥੯੨੮॥

---

੧. ਜ਼ਿਆਦਾ ੨. ਅੱਖ ੩. ਰੋ ਰਹੀ ੪. ਫਟ ਰਿਹਾ ।

ਕਹੇ ਭਰਥ ਨਹੀਂ ਆਉਂਦਾ ਸਬਰ ਮੈਨੂੰ, ਕਰਦਾ ਅਸਰ ਨਾ ਕੋਈ ਗਿਆਨ ਪਿਆਰੇ।
ਰਾਮਚੰਦਰ ਅੰਦਰ ਰਹੇ ਵਸ ਮੇਰੇ, ਮੇਰਾ ਉਨਹਾਂ ਦੀ ਤਰਫ ਧਿਆਨ ਪਿਆਰੇ ॥੯੨੯॥

ਵਿੱਚ ਤਨ ਓਹੀ ਵਿੱਚ ਮਨ ਓਹੀ, ਓਹੀ ਜਾਨ ਤੇ ਓਹੀ ਪ੍ਰਾਨ ਪਿਆਰੇ।
ਨੀਂਦਰ ਭੁਖ ਅਰਾਮ ਹਰਾਮ ਹੋਏ, ਗਿਆ ਭੁੱਲ ਮੈਨੂੰ ਪੀਣ-ਖਾਨ ਪਿਆਰੇ ॥੯੩੦॥

ਗਈ ਪੇਸ਼ ਨਾ ਇਕ ਮੈਂ ਲਖ ਕੀਤੀ, ਵਿਚ ਦਿਲ ਦੇ ਸਖਤ ਅਰਮਾਨ ਪਿਆਰੇ।
ਕੀਤਾ ਬੁਰਾ 'ਦਿਲਸ਼ਾਦ' ਹੈ ਮਾਂ ਮੇਰੀ, ਰਿਹਾ ਹੋ ਮੈਂ ਤਾਂ ਪਸ਼ੇਮਾਨ ਪਿਆਰੇ ॥੯੩੧॥

ਭਰਥ ਸੋਚਦਾ ਬੈਠ ਕੇ ਵਿੱਚ ਦਿਲ ਦੇ, ਰਿਹਾ ਕਈ ਦਲੀਲਾਂ ਦੌੜਾ ਸਾਈਂ।
ਰੰਗਾਰੰਗ ਦੇ ਪਏ ਖਿਆਲ ਉਠ ਦੇ, ਗਏ ਸੁਖ, ਮਿਲੇ ਦੁਖ ਧਾ ਸਾਈਂ ॥੯੩੨॥

ਪਿਆ ਸੋਚ ਵਿਚਾਰ ਹਜਾਰ ਕਰੇ, ਜਾਂਦੀ ਪੇਸ਼ ਤਦਬੀਰ ਨਹੀਂ ਕਾ[1] ਸਾਈਂ।
ਲੈ ਕੇ ਨਾਲ ਵਜ਼ੀਰ ਦੀਵਾਨ ਸਾਰੇ, ਖੜਾ ਵਿਚ ਦਰਬਾਰ ਦੇ ਆ ਸਾਈਂ ॥੯੩੩॥

ਖੜਾਵਾਂ ਰੱਖ ਦਿਤੀਆਂ ਤਖਤ ਸ਼ਾਹੀ ਉੱਤੇ, ਲਈ ਰੱਬ ਦੀ ਮੰਨ ਰਜ਼ਾ ਸਾਈਂ।
ਛਤੱਰਘਨ ਲੈ ਕੇ ਛੱਤਰ ਵਿਚ ਹੱਥ ਦੇ, ਉੱਤੇ ਤਖਤ ਦੇ ਰਿਹਾ ਝੁਲਾ ਸਾਈਂ ॥੯੩੪॥

ਕੰਮ ਕਾਰ ਸਭ ਕਰੋ ਹੋਸ਼ਿਆਰ ਹੋ ਕੇ, ਦਿੱਤਾ ਹੁਕਮ ਵਜੀਰਾਂ ਨੂੰ ਚਾ ਸਾਈਂ।
ਹੋਵੇ ਜੁਲਮ ਨਾ ਕਿਸੇ ਗਰੀਬ ਉੱਤੇ, ਰੋ ਰੋ ਕੇ ਦੇਵੇ ਸੁਣਾਂ ਸਾਈਂ ॥੯੩੫॥

ਕਸ਼ਟ ਹੋਵੇ ਨਾ ਕੋਈ ਪਿਆਰਿਆਂ ਨੂੰ, ਕਰੋ ਰਾਤ ਤੇ ਦਿਨ ਦੁਆ ਸਾਈਂ।
ਰਾਮਚੰਦਰ ਮਾਹਰਾਜ ਬਨਵਾਸ ਅੰਦਰ, ਇੱਥੇ ਵਾਸ ਨਹੀਂ ਮੇਰਾ ਰਵਾ[2] ਸਾਈਂ ॥੯੩੬॥

ਅਜੁਧਿਯਾ ਵੇਖਣੇ ਨੂੰ ਨਹੀਂ ਦਿਲ ਚਾਹੁੰਦਾ, ਮੈਨੂੰ ਮੈਹਿਲ ਭੀ ਰਹੇ ਡਰਾ ਸਾਈਂ।
ਦਿਨ-ਰੈਨ ਨਹੀਂ ਆਉਂਦਾ ਚੈਨ ਮੈਨੂੰ, ਹੋ ਬੇਚੈਨ ਮੈਂ ਰਿਹਾ ਘਬਰਾ ਸਾਈਂ ॥੯੩੭॥

ਰੈਹਿਵਾਂ ਮੈਂ ਅਕੇਲੜਾ ਜਾ ਕਿਧਰੇ, ਨਹੀਂ ਰੈਹਿਣ ਸੰਦੀ ਇੱਥੇ ਜਾ ਸਾਈਂ।
ਨੰਦੀਗਾਮ ਇਕ ਪਿੰਡ ਨਜਦੀਕ ਹੈ ਸੀ, ਡੇਰਾ ਦੇਂਵਦਾ ਉੱਥੇ ਲਗਾ ਸਾਈਂ ॥੯੩੮॥

ਸੁਬਹਾ ਉਠ ਖੜਾਵਾਂ ਨੂੰ ਜਾ ਪੂਜੇ, ਨਿਤ-ਨੇਮ ਇਹ ਲਿਆ ਠੈਹਿਰਾ ਸਾਈਂ।
'ਦਿਲਸ਼ਾਦ' ਵਿਚ ਭਜਨ ਦੇ ਮਗਨ ਹੋ ਕੇ, ਰਿਹਾ ਨਾਮ ਭਗਵਾਨ ਧਿਆ ਸਾਈਂ ॥੯੩੯॥

---

੧. ਕੋਈ ੨. ਉਚਿਤ।

ਨੰਦੀਗਾਮ ਦੇ ਵਿਚ ਹੁਣ ਭਰਥ ਆ ਕੇ, ਛੋੜ ਅਜੁਧਿਯਾ ਨੂੰ ਡੇਰਾ ਪਾ ਬੈਠਾ ।
ਕਰਦਾ ਯਾਦ ਮਾਹਰਾਜ ਨੂੰ ਹਰ ਵੇਲੇ, ਚਿੱਤ ਤਰਫ ਉਨਹਾਂਦੜੀ ਲਾ ਬੈਠਾ ॥੯੪੦॥

ਪਏ ਦੁਖ ਚੌਫੇਰਿਓਂ ਧਾ ਹੁਣ ਤਾਂ, ਖੁਸ਼ੀ ਐਸ਼ ਆਰਾਮ ਭੁਲਾ ਬੈਠਾ ।
ਆਵੇ ਵਕਤ 'ਦਿਲਸ਼ਾਦ' ਓਹ ਹੱਥ ਕਿੱਥੋਂ, ਹੱਥੀਂ ਆਪਣੀ ਜਿਹੜਾ ਗੰਵਾ ਬੈਠਾ ॥੯੪੧॥

ਆਉਂਦਾ ਸਬਰ ਇਕ ਪਲ ਨਹੀਂ ਦਿਲ ਤਾਈਂ, ਬੇਅਰਾਮ ਹੋ ਕੇ ਪਿਆ ਡੋਲਦਾ'ਨੇ ।
ਰਾਮਚੰਦਰ ਮਾਹਰਾਜ ਦੇ ਨਾਮ ਉੱਤੋਂ, ਪਿਆ ਆਪਣੀ ਜਾਨ ਨੂੰ ਘੋਲਦਾ ਨੇ ॥੯੪੨॥

ਕਦੀ ਹਸਦਾ ਤੇ ਕਦੀ ਰੋਂਵਦਾ ਵੇ, ਚੁਨ ਚੁਨ ਕੇ ਦੁਖੜੇ ਰੋਲਦਾ[1] ਨੇ ।
ਬਾਰਾਂ ਮਾਹ 'ਦਿਲਸ਼ਾਦ' ਫਿਰਾਕ ਵਾਲੇ, ਪਿਆ ਭਰਥ ਬੈਹ ਕੇ ਉੱਥੇ ਬੋਲਦਾ ਨੇ ॥੯੪੩॥

'ਚੇਤਰ' ਚਿੰਤਾ ਲਗੀ ਹੁਣ ਆਣ ਭਾਰੀ, ਭਰਥ ਰੋਂਵਦਾ ਬੈਠ ਕੇ ਜਾਰ-ਜਾਰੀ ।
ਕੈਹਿੰਦਾ ਮਾਂ ਮੈਰੀ ਹੈ ਹਤਿਆਰੀ, ਹਾਯ ! ਉਸ ਕੇ ਇਹ ਵਿਚਾਰਿਆ ਵੇ ।
ਰਾਮਚੰਦਰ ਬਨਵਾਸ ਵਿਚ ਕਢਿਆ ਸੂ, ਮੈਰੀ ਜਿੰਦਗੀ ਦਾ ਬੂਟਾ ਵੱਡਿਆ ਸੂ ।
ਦਿਲ ਨੂੰ ਤਰੋੜ ਫਿਰ ਨਾ ਗੰਡਿਆ ਸੂ, ਮੈਨੂੰ ਜਿਉਂਦਿਆਂ ਈ ਉਸ ਮਾਰਿਆ ਵੇ ॥੯੪੪॥
ਰਾਮਚੰਦਰ ਸਿਰ ਮੈਰੇ ਦਾ ਤਾਜ ਹੈ ਜੀ, ਮਾਲਿਕ ਓ ਹੀ, ਇਹ ਉਸੇ ਦਾ ਰਾਜ ਹੈ ਜੀ ।
ਮੇਰਾ ਰੈਹਿਣ ਔਖਾ ਉਸ ਦੇ ਬਾਝ ਹੈ ਜੀ, ਮਨ ਤਨ ਮੈਂ ਤਾਂ ਉਸ ਤੋਂ ਵਾਰਿਆ ਵੇ ।
ਇਹ ਕੇ ਕੀਤਾ ਈ ਮੈਰਿਆ ਸਾਈਂਆਂ ਤੂੰ, ਜੁਦਾਈਆਂ ਪਾਈਆਂ ਸੱਕਿਆਂ ਭਾਈਆਂ ਤੂੰ,
ਵਾਹ ! ਵਾਹ ! ਕੁਦਰਤਾਂ ਇਹ ਵਿਖਾਈਆਂ ਤੂੰ, ਭਰਥ ਦਿਲੋਂ ਦਿਲਸ਼ਾਦ ਹੁਣ ਹਾਰਿਆ ਵੇ ॥੯੪੫॥

'ਵਿਸਾਖ' ਬਸ ਚੱਲਿਆ ਨਹੀਂ ਕੋਈ ਮੈਰਾ, ਆਇਆ ਜੰਗਲ ਦੇ ਵਿੱਚ ਵੀ ਪਾ ਫੇਰਾ ।
ਗਿਆ ਨਾਲ ਹੈਸਾਂ ਮੈਂ ਤਾਂ ਲੈ ਡੇਰਾ, ਰੈਹਿਸਾਂ ਕੋਲ ਮੈਂ ਭੀ ਇਹ ਖਿਆਲ ਹੈ ਸੀ ।
ਮੈਰਾ ਨਹੀਂ ਮਾਹਰਾਜ ਕਸੂਰ ਕੋਈ, ਖਤਾ ਮਾਂ ਮੈਰੀ ਥੀਂ ਜਰੂਰ ਹੋਈ ।
ਦਿਓ ਬਖਸ਼ ਕਸੂਰ ਹਜੂਰ ਓ ਹੀ, ਹੱਥ ਜੋੜ ਮੈਂ ਪਾਇਆ ਸਵਾਲ ਹੈ ਸੀ ॥੯੪੬॥
ਮੈਂ ਤਾਂ ਜਾਣਿਆ ਸੀ ਗੱਲ ਮੰਨ ਲੈਸੋਂ, ਅਜੁਧਿਯਾ ਵਿੱਚ ਆ ਕੇ ਉੱਤੇ ਤਖਤ ਬੈਹਿਸੋਂ,
ਲੈ ਕੇ ਰਾਜ ਆਪਣਾ ਮੈਰੇ ਕੋਲ ਰੈਹਿਸੋਂ, ਇਹ ਉਮੀਦ ਵਿਚ ਦਿਲ ਕਮਾਲ ਹੈ ਸੀ ।
ਗੱਲਾਂ ਦਿਲ ਦੀਆਂ ਦਿਲ ਦੇ ਵਿੱਚ ਰਹੀਆਂ, ਜੋ ਮੈਂ ਸੋਚਿਆ ਪੇਸ਼ ਨਾ ਓਹ ਗਈਆਂ ।
ਗਲ ਮੁਸੀਬਤਾਂ ਆਨ 'ਦਿਲਸ਼ਾਦ' ਪਈਆਂ, ਮੈਰਾ ਜੋਰ ਕਿਹੜਾ ਤੁਸਾਂ ਨਾਲ ਹੈ ਸੀ ॥੯੪੭॥

---

੧. ਛੱਟਦਾ ।

'ਜੇਠ' ਜਾਨ ਮੇਰੀ ਲਬਾਂ ਉੱਤੇ ਆਈ, ਮੈਨੂੰ ਕਿਉਂ ਜੁਦਾਈ ਇਹ ਸਖਤ ਪਾਈ ।
ਵੇਖੋ ਹਾਲ ਮੇਰਾ ਹੁਣ ਤਾਂ ਆਨ ਭਾਈ, ਤੁਸਾਂ ਬਾਝ ਦਸੋ ਮੇਰਾ ਹੋਰ ਕਿਹੜਾ ।
ਪਿਤਾ ਜੀ ਭੀ ਸੁਰਗ ਸੁਧਾਰ ਗਏ ਨੇ, ਸਾਗਰ ਦੁਖਾਂ ਥੀਂ ਲੰਘ ਓਹ ਪਾਰ ਗਏ ਨੇ ।
ਮੈਨੂੰ ਡੋਬ ਹੁਣ ਸੌਹ[੧] ਵਿਚਕਾਰ ਗਏ ਨੇ, ਲੈ ਆਵਾਂ ਕੋਲ ਤੁਸਾਡੇ ਟੋਰ ਕਿਹੜਾ ॥੮੪੮॥

ਮੈਨੂੰ ਕੋਲ ਆਪਣੇ ਨਹੀਂ ਰੈਹਿਣ ਦਿੱਤਾ, ਨਾਹੀਂ ਹਾਲ ਕੋਈ ਦਿਲਦਾ ਕੈਹਿਣ ਦਿੱਤਾ ।
ਕਢਿਆ ਤੁਰਤ ਉੱਥੋਂ ਨਹੀਂ ਬੈਹਿਣ ਦਿੱਤਾ, ਹੈ ਸੀ ਨਾਲ ਤੁਸਾਡੇ ਜੋਰ ਕਿਹੜਾ ।
ਕੀਤਾ ਜਨਮ ਕਿਸੇ ਮੈਂ ਤਾਂ ਪਾਪ ਕੋਈ, ਆਇਆ ਪੇਸ਼ ਮੇਰੇ ''ਦਿਲਸਾਦ' ਓਹੀ ।
ਸੁਣੇ ਕੌਣ ਜਿਹੜੀ ਮੇਰੇ ਨਾਲ ਹੋਈ, ਮੇਰੇ ਵਾਂਗ ਭਿਰਾ ਦਾ ਚੋਰ ਕਿਹੜਾ ॥੮੪੯॥

'ਹਾੜ' ਹੋਸ਼ ਨਾ ਰਹੀ ਸਰੀਰ ਦੀ ਏ, ਕਰਦ ਹਿਜ਼ਰ[੨] ਪਈ ਜਿਗਰ ਨੂੰ ਚੀਰ ਦੀ ਏ ।
ਮੈਨੂੰ ਖਬਰ ਨਾ ਕੋਈ ਤਕਦੀਰ ਦੀ ਏ, ਕਦੋਂ ਵਿਛੜਿਆਂ ਦੇ ਫਿਰ ਮਿਲਾਪ ਹੋਸਨ ।
ਤਾਜ ਤਖਤ ਤੇ ਰਾਜ ਨੂੰ ਛੋੜ ਕੇ ਤੇ, ਮੈਨੂੰ ਦੁਖਾਂ ਦੇ ਬੈਹਿਨ ਵਿਚ ਬੋੜ ਕੇ ਤੇ ।
ਗਏ ਟੁਰ ਮੁਹੱਬਤਾਂ ਤਰੋੜ ਕੇ ਤੇ, ਫਿਰਦੇ ਵਿੱਚ ਜੰਗਲਾਂ ਚੁਪਚਾਪ ਹੋਸਨ ॥੮੫੦॥

ਕਰਾਂ ਕਿਆ ਮੈਂ ਪੇਸ਼ ਨਾ ਕੋਈ ਜਾਵੇ, ਗੋਤੇ ਜਾਨ ਮੇਰੀ ਹੁਣ ਪਈ ਖਾਵੇ ।
ਪੁਛਾਂ ਕਿਸ ਨੂੰ ਨਜ਼ਰ ਨਾ ਕੋਈ ਆਵੇ, ਕਦੋਂ ਦੂਰ ਦੁਖ ਦਰਦ ਸੰਤਾਪ ਹੋਸਨ ।
ਔਸਨ ਕਦ 'ਦਿਲਸ਼ਾਦ' ਦੱਸ ਮੁੜ ਕੇ ਜੀ, ਬੈਹਿ ਸਨ ਨਾਲ ਮੇਰੇ ਫਿਰ ਜੁੜ ਕੇ ਜੀ ।
ਯਾ ਕੇ ਮੈਂ ਮਰਸਾਂ ਚੁੜ-ਚੁੜ ਕੇ ਜੀ, ਮੇਰੇ ਕਿੱਥੋਂ ਸੁਣਦੇ ਵਿਰਲਾਪ ਹੋਸਨ ॥੮੫੧॥

'ਸਾਵਨ' ਸਾਂਗ[੩] ਵਿਚ ਜਿਗਰ ਦੇ ਲਾ ਕੇ ਤੇ, ਗਏ ਟੁਰ ਇੱਥੋਂ ਚਿੱਤ ਚਾ ਕੇ ਤੇ ।
ਕਿਉਂ ਨਹੀਂ ਸਾਰ ਲੈਂਦੇ ਹੁਣ ਆ ਕੇ ਤੇ, ਡੇਰੇ ਵਿੱਚ ਵਣ ਦੇ ਜਾ ਕੇ ਕਿਉਂ ਲਾਏ ।
ਹੈ ਸੀ ਸ਼ਰਣ ਵਿਚ ਆਪ ਦੇ ਆਇਆ ਮੈਂ, ਪੈਂਰੀਂ ਹੱਥ ਭੀ ਆਣ ਕੇ ਲਾਇਆ ਮੈਂ ।
ਚਲੋ ਪਰਤ ਕੇ ਘਰ ਸੁਣਾਇਆ ਮੈਂ, ਨਾਲੇ ਵਾਸਤੇ ਰੱਬ ਦੇ ਕਈ ਪਾਏ ॥੮੫੨॥

ਮੰਨੀਂ ਗੱਲ ਨਹੀਂ ਕਿਸੇ ਦੀ ਕੋਈ ਉੱਥੇ, ਚਾਹਿਆ ਜੋ ਤੁਸਾਂ ਕੀਤਾ ਓ ਹੀ ਉੱਥੇ ।
ਵਾਹ ! ਵਾਹ ! ਨਾਲ ਅਸਾਡੇ ਹੋਈ ਉੱਥੇ, ਅੱਸੀਂ ਹੱਥ ਮਲੇਂਦੜੇ ਉਠ ਆਏ ।
ਬਦੱਲ ਗਰਜਦੇ ਤੇ ਬੂੰਦਾਂ ਬਰਸ ਰਹੀਆਂ, ਅੱਖੀਂ ਮੈਰੀਆਂ ਦਰਸ ਨੂੰ ਤਰਸ ਰਹੀਆਂ ।
ਸਾਥੋ' ਓਹੀ 'ਦਿਲਸ਼ਾਦ' ਹੁਣ ਸਰਸ ਰਹੀਆਂ, ਮੁੜ ਕੇ ਕੰਤ ਜਿਨਹਾਂਦੜੇ ਘਰ ਆਏ
॥੮੫੩॥

---

੧. ਨਦੀ ੨, ਵਿਯੋਗ ੩. ਭਾਲਾ ।

'ਭਾਦੋਂ' ਭਾਰ ਸਿਰ ਪਾਪ ਦਾ ਚੜ੍ਹਿਆ ਈ, ਮੇਰੇ ਜਿਗਰ ਨੂੰ ਭੀ ਨਾਲੇ ਸਾੜਿਆ ਈ।
ਪਾੜਨ ਇਹ ਅਪੁਠੜਾ ਪਾੜਿਆ ਈ, ਆਇਆ ਕੇ ਤੇਰੇ ਦੱਸ ਹੱਥ ਮਾਏ।
ਇਹ ਰਾਜ ਹੈ ਸੀ ਦੱਸ ਚੀਜ਼ ਕਿਹੜੀ, ਡੋਬੀ ਕਿਉਂ ਤੂੰ ਆਪਣੇ ਆਪ ਬੇੜੀ।
ਅਪੁਠੀ ਚਾਲ ਇਹ ਤਾਂ ਖੇਡੀ ਤੂੰ ਜਿਹੜੀ, ਰਖਿਓ ਈ ਦਿਲ ਨੂੰ ਕਿਉਂ ਨਾ ਬਸ ਮਾਏ ॥੮੫੪॥

ਹਾਂ ਨੌਕਰ ਉਨਹਾਂਦੜੇ ਦਮ ਦਾ ਮੈਂ, ਰਿਹਾ ਨਹੀਂ ਹੁਣ ਤਾਂ ਕਿਸੇ ਕੰਮ ਦਾ ਮੈਂ।
ਤੇਰੇ ਪੇਟ ਵਿੱਚੋਂ ਨਿਜ਼ ਜੰਮਦਾ ਮੈਂ, ਪਾਈ ਭਰਥ ਦੇ ਸਿਰ ਵਿਚ ਭਸ[1] ਮਾਏ।
ਕਿੰਵੇਂ ਦੁਖ ਜੁਦਾਈ ਦੇ ਜਰਾਂਗਾ ਮੈਂ, ਤੜਫ ਤੜਫ ਇੱਥੇ ਹੁਣ ਮਰਾਂਗਾ ਮੈਂ।
ਮੈਨੂੰ ਦੱਸ 'ਦਿਲਸ਼ਾਦ' ਕੇ ਕਰਾਂਗਾ ਮੈਂ, ਹੋਈ ਦੂਰ ਮੈਰੀ ਭੁਖ-ਤਸ ਮਾਏ ॥੮੫੫॥

'ਅਸੂ' ਆਸ ਨਾ ਜੀਵਨ ਦੀ ਕੋਈ ਰਹੀ ਏ, ਉੱਤੇ ਲਬਾਂ ਦੇ ਆ ਹੁਣ ਜਾਨ ਗਈ ਏ।
ਗੱਲਾਂ ਦਿਲ ਦੀਆਂ ਕਿਸ ਨੂੰ ਜਾ ਕਹੀ ਏ, ਸੁਣਦਾ ਕੌਣ ਹੈ ਦੁਖ ਦੁਖਾਰਿਆਂ ਦੇ।
ਜਰਾ ਸੁਤਿਆਂ ਨੀਂਦ ਨਾ ਆਂਵਦੀ ਏ, ਤਾਰੇ ਗਿਣਦਿਆਂ ਰਾਤ ਵਿਹਾਵੰਦੀ[2] ਏ।
ਕਰਾਂ ਕਿਆ ਕੁਝ ਪੇਸ਼ ਨਾ ਜਾਂਵਦੀ ਏ, ਗਏ ਬਿਛੜ ਸੱਜਨ ਸਾਥੋਂ ਵਾਰਿਆਂ ਵੇ ॥੮੫੬॥

ਡੋਲੇ ਵਿੱਚ ਦਰਿਆ ਦੇ ਪਿਆ ਬੇੜਾ, ਬੰਨੇ ਲਾਏ ਉਸਨੂੰ ਬਿਨਾਂ ਰੱਬ ਕਿਹੜਾ।
ਸਦਕੇ ਮੈਂ ਉਸ ਤੋਂ ਦੇਵੇ ਦੱਸ ਜਿਹੜਾ, ਦਰਸ਼ਨ ਹੋਵਸਨ ਕਦੋਂ ਪਿਆਰਿਆਂ ਦੇ।
ਵਿੱਚ ਜੰਗਲਾ ਦੇ ਮੇਰੇ ਰੁਲਨ ਭਾਈ, ਕੋਈ ਖਬਰ ਉਨਹਾਂਦੜੀ ਨਹੀਂ ਆਈ।
'ਦਿਲਸ਼ਾਦ' ਜਣਦੀ ਮੈਨੂੰ ਨਿਜ ਮਾਈ, ਪਾਏ ਫਲ ਮੈਂ ਤਾਂ ਪਾਪਾਂ ਭਾਰਿਆਂ ਦੇ ॥੮੫੭॥

'ਕੱਤੇ' ਕੈਹਿਰ ਕੀਤਾ ਈ ਡਾਢਾ ਸਾਈਂਆਂ ਤੂੰ, ਮੈਨੂੰ ਪਾਈਆਂ ਸਖੱਤ ਜੁਦਾਈਆਂ ਤੂੰ।
ਲਛਮਨ ਰਾਮ ਜਿਹਾਂ ਸੁਖਦਾਈਆਂ ਤੂੰ, ਮੈਨੂੰ ਦੱਸ ਤੇਰੇ ਹੱਥ ਕੇ ਆਇਆ।
ਦੇ ਭੇਜ ਮੈਰੀ ਮੌਤ ਝਬ ਹੁਣ ਤੂੰ, ਜੇ ਕਰ ਹੈ ਮੈਰਾ ਸੱਚਾ ਰੱਬ ਹੁਣ ਤੂੰ।
ਨਹੀਂ ਤਾਂ ਬਣਾ ਨੇਕ ਸਵਬ ਹੁਣ ਤੂੰ, ਹੱਥ ਜੋੜ ਮੈਂ ਤੈਨੂੰ ਸਵਾਲ ਪਾਇਆ ॥੮੫੮॥

ਬਸ ਹੁਣ ਨਹੀਂ ਮੈ ਕੁਝ ਕੈਹਿਣ ਜੋਗਾ, ਰਿਹਾ ਨਹੀਂ ਲਾਇਕ ਕਿਧਰੇ ਬੈਹਿਨ ਜੋਗਾ।
ਨਹੀਂ ਮੈਂ ਦੁਖ ਜੁਦਾਈ ਦੇ ਸੈਹਿਣ ਜੋਗਾ, ਜਿੰਦ ਨਕ ਆਈ ਦਿਲ ਘਬਰਾਇਆ।
ਮੰਨ ਲੈ ਅਰਜ ਮੈਰੀ ਮੈਰੇ ਮਾਲਿਕਾ ਤੂੰ, ਮੈਰੇ ਕੁਲ ਜਹਾਨ ਦੇ ਪਾਲਕਾ ਤੂੰ।
ਲੈ ਸਮਝ ਮੈਨੂੰ ਆਪਣਾ ਬਾਲਕਾ ਤੂੰ, 'ਦਿਲਸ਼ਾਦ' ਮੁੜ ਮੁੜ ਤੇਰਾ ਜਸ ਗਾਇਆ ॥੮੫੯॥

---

੧. ਰਾਖ ੨. ਗੁਜਰਦੀ।

'ਮੱਘਰ' ਮੈਂ ਤੁਸਾਡੇ ਕੋਲ ਆ ਕੇ, ਕੀਤੀ ਅਰਜ਼ ਹੈ ਸੀ ਪੈਰੀਂ ਹੱਥ ਲਾ ਕੇ।
ਚਲੋ ਘਰ ਬਨਵਾਸ ਥੀਂ ਚਿੱਤ ਚਾ ਕੇ, ਜਰਾ ਮੇਹਰ ਨਾ ਤੁਸਾਂ ਦੇ ਦਿਲ ਆਈ।
ਕੋਲ ਬੈਠ ਕੇ ਮੈਂ ਕੁਰਲਾ ਰੈਹਿਆ, ਕਈ ਤਰਹਾਂ ਦੇ ਨਾਲ ਸਮਝਾ ਰੈਹਿਆ।
ਹੱਥ ਜੋੜ ਕੇ ਵਾਸਤੇ ਪਾ ਰੈਹਿਆ, ਮੰਨੀ ਨਹੀਂ ਮੈਰੀ ਇਕ ਗੱਲ ਭਾਈ ॥੯੬੦॥
ਹੁਣ ਤਾਂ ਜਾਨ ਮੈਰੀ ਇੱਥੇ ਫੜਕ ਰਹੀ ਏ, ਬਿਜਲੀ ਦੁੱਖਾਂ ਦੀ ਸਿਰ ਤੇ ਕੜਕ ਰਹੀਏ।
ਹਰ ਵਕਤ ਵਿਚ ਦਿਲ ਦੇ ਰੜਕ ਰਹੀ ਏ, ਸਾਂਗ ਹਿਜਰ ਜਿਹੜੀ ਵਿਚ ਜਿਗਰ ਲਾਈ।
'ਦਿਲਸ਼ਾਦ' ਹੈ ਤੇਰਾ ਅਫਸੋਸ ਝੂਠਾ, ਦੇਵੇਂ ਕਿਸੇ ਨੂੰ ਕਿਉਂ ਤੂੰ ਦੋਸ ਝੂਠਾ।
ਰਖ ਨਾਲ ਨਾ ਕਿਸੇ ਦੇ ਰੋਸ ਝੂਠਾ, ਵਿਪਤਾ ਗਲ ਤੇਰੇ ਇਹ ਰੱਬ ਪਾਈ ॥੯੬੧॥
'ਪੋਹ' ਪਲਕ ਆਰਾਮ ਨਹੀਂ ਜਾਨ ਕਰਦੀ, ਸਾਗਰ ਦੁਖਾਂ ਦੇ ਵਿੱਚ ਪਈ ਓਹ ਤਰਦੀ।
ਮਿਲਦਾ ਨਹੀਂ ਐਸਾ ਕਿਧਰੇ ਕੋਈ ਦਰਦੀ, ਮੇਲੇ ਸ਼ਮਾ ਦੇ ਨਾਲ ਪਰਵਾਨਿਆ ਨੂੰ।
ਵਿੱਚ ਦੁਖਾਂ ਦੇ ਜੋ ਅਸੀਰ ਹੋਏ, ਜਿਗਰ ਫਟ ਜਿਨਹਾਂਦੜੇ ਲੀਰ ਹੋਏ।
ਸ਼ਾਹੀਆਂ ਛੋੜ ਕੇ ਤੇ ਫਕੀਰ ਹੋਏ, ਛੇੜੋ ਨਾ ਹੁਣ ਉਨਹਾਂ ਦੀਵਾਨਿਆਂ ਨੂੰ ॥੯੬੨॥
ਹਾਲ ਆਪਣੇ ਦੇ ਵਿੱਚ ਮਸਤ ਜਿਹੜੇ, ਦਿੱਤੇ ਦੁਨੀਆਂ ਦੇ ਜਿਨਹਾਂ ਛੋੜ ਝੇੜੇ।
ਨਾਲ ਉਨਹਾਂ ਦੇ ਕੋਈ ਫਿਰ ਕਿਉਂ ਛੇੜੇ, ਦੁਖ ਦਿਓ ਨਾ ਉਨਹਾਂ ਨਿਮਾਣਿਆਂ ਨੂੰ।
ਜੋ ਲਕੀਰ 'ਦਿਲਸ਼ਾਦ' ਤਕਦੀਰ ਦੀ ਏ, ਸਕੇ ਮੇਟ, ਕੇ ਤਾਕਤ ਫਕੀਰ ਦੀ ਏ।
ਜਾਂਦੀ ਪੇਸ਼ ਨਾ ਕੋਈ ਤਦਬੀਰ ਦੀ ਏ, ਨਹੀਂ ਜਾਣਦਾ ਰੱਬ ਦੇ ਭਾਣਿਆਂ ਨੂੰ ॥੯੬੩॥
'ਮਾਘ' ਮੌਤ ਮੈਰੀ ਕਿੱਥੇ ਛਿਪ ਰਹੀ ਏ, ਵੇਖ ਦੁਖ ਮੈਰੇ ਯਾ ਓਹ ਡਰ ਗਈ ਏ।
ਮੈਰੀ ਜਾਨ ਉਸ ਆਣ ਨਾ ਕਿਉਂ ਲਈ ਏ, ਹਰ ਜਗਹਾ ਉਸ ਨੂੰ ਮੈਂ ਤਾਂ ਲੋੜਿਆ ਵੇ।
ਕਰਦੀ ਮੇਹਰਬਾਨੀ ਜੇ ਕਰ ਆਉਂਦੀ ਉਹ, ਮੈਨੂੰ ਦੁਖਾਂ ਥੀਂ ਚਾ ਛੁੜਾਉਂਦੀ ਉਹ।
ਜਿਹੜੇ ਝਗੜੇ ਸਭ ਮਿਟਾਉਂਦੀ ਓਹ, ਨਹੀਂ ਖਬਰ ਉਸ ਨੂੰ ਕਿਸ ਹੋੜਿਆ[2] ਵੇ ॥੯੬੪॥
ਗਰ ਨਾਨਕੇ ਜੇ ਮੈਂ ਜਾਉਂਦਾ ਨਾਂ, ਅੱਜ ਰੋ ਕੇ ਹਾਲ ਗੰਵਾਉਂਦਾ ਨਾਂ।
ਕਦੀ ਇਹ ਦੁਖੜੇ ਗਲ ਪਾਉਂਦਾ ਨਾਂ, ਬੇੜਾ ਆਪਣਾ ਆਪ ਮੈਂ ਬੋੜਿਆ ਵੇ।
ਹੋਵੇ ਪਿਆ ਭਾਵੇਂ ਪਾਦਸ਼ਾਹ ਕੋਈ, ਯਾ ਕੇ ਪੀਰ ਫਕੀਰ ਗਦਾ ਕੋਈ।
ਕਰੇ ਲੱਖ 'ਦਿਲਸ਼ਾਦ' ਉਪਾ ਕੋਈ, ਹੋਣਹਾਰ ਨੂੰ ਕਿਸੇ ਨਾ ਮੋੜਿਆ ਵੇ ॥੯੬੫॥

---

੧. ਦੀਪਕ ੨. ਰੋਕਿਆ।

'ਫੱਗਣ' ਫੁਲ ਗੁਲਸ਼ਨ ਗੁਲਜਾਰ ਰਹੇ ਨੀਂ, ਮੋਰ ਵਿੱਚ ਖੁਸ਼ੀ ਕਰ ਬਹਾਰ ਰਹੇ ਨੀਂ।
ਮਿਲ ਕੇ ਨਾਲ ਯਾਰਾਂ ਫਿਰ ਯਾਰ ਰਹੇ ਨੀਂ, ਮੈਰੇ ਦਿਲ ਦੀਆਂ ਫੁੱਲੀਆਂ ਕਲੀਆਂ ਨਹੀਂ।
ਜਿੱਥੇ ਖੇਡ ਕੇ ਵਕਤ ਗੁਜਾਰਦਾ ਸਾਂ, ਪਤੰਗ ਚਾੜ ਆਕਾਸ਼ ਉਡਾਰਦਾ ਸਾਂ।
ਕੁਦ ਕੁਦ ਕੇ ਤੇ ਛਾਲਾਂ ਮਾਰਦਾ ਸਾਂ, ਮੈਨੂੰ ਅੱਜ ਪਸੰਦ ਓਹ ਗਲੀਆਂ ਨਹੀਂ ॥੯੬੬॥

ਮੈਂ ਤਾਂ ਜੋਰ ਬਤੇਰੜਾ ਲਾ ਥਕਿਆ, ਜਾ ਕੇ ਕੋਲ ਕਸੂਰ ਬਖਸ਼ਾ ਥਕਿਆ।
ਰੋ ਰੋ ਕੇ ਵਾਸਤਾ ਪਾ ਥਕਿਆ, ਜੋ ਮੈਂ ਸੋਚਿਆ ਪੇਸ਼ ਓਹ ਚੱਲਿਆ ਨਹੀਂ।
ਤੋਪਾਂ ਦੁੱਖਾਂ ਦੀਆਂ ਸਿਰ ਤੇ ਆਣ ਦਗੀਆਂ[1], ਆਖਿਰ ਕਾਰ ਮੈਨੂੰ ਓਹੀ ਆਣ ਲੱਗੀਆਂ।
ਕਲਮਾਂ ਧੁਰ ਦਰਗਾਹ ਥੀਂ ਜੋ ਵਗੀਆਂ, ਇਹ ਹੁਣ ਆਖ 'ਦਿਲਸ਼ਾਦ' ਓਹ ਟਲੀਆਂ ਨਹੀਂ ॥੯੬੭॥

ਚੜ੍ਹਦੇ 'ਚੇਤ' ਫੁੱਲੇ ਸਭ ਖੇਤ, ਫੁਲ ਰਹੀ ਫੁਲਵਾੜੀ ਏ।
ਜਾਲਿਮ ਅੱਗ ਵਿਛੋੜੇ ਵਾਲੀ, ਜਾਨ ਮੈਰੀ ਹੁਣ ਸਾੜੀ ਏ।
ਸਕਦੀ ਸੀਪ[2] ਨਹੀਂ ਓਹ ਮੈਥੋਂ, ਅਪੁਠੀ ਜਿਹੜੀ ਪਾੜੀ ਏ।
ਦੋਸ਼ ਕਿਆ 'ਦਿਲਸ਼ਾਦ' ਕਿਸੇ ਨੂੰ, ਕਿਸਮਤ ਆਪਣੀ ਮਾੜੀ ਏ ॥੯੬੮॥

ਚੜ੍ਹੇ 'ਵਿਸਾਖ' ਵਿਸਾਖੀ ਆਈ, ਖਲਕਤ ਖੁਸ਼ੀਆਂ ਕਰਦੀ ਏ।
ਦੁਖ ਜੁਦਾਈ ਵਾਲੇ ਹਰਦਮ, ਜਾਨ ਮੈਰੀ ਪਈ ਜਰਦੀ ਏ।
ਵਿਛੜ ਗਿਆ ਤੂੰ ਮੁਦੱਤ ਗੁਜਰੀ, ਲਈ ਖਬਰ ਨਾ ਘਰ ਦੀ ਏ।
ਕਹੋ 'ਦਿਲਸ਼ਾਦ' ਕੈਹਿਵਾਂ ਮੈਂ ਕਿਸ ਨੂੰ, ਰੱਬ ਬਿਨ ਕਿਹੜਾ ਦਰਦੀ ਏ ॥੯੬੯॥

'ਜੇਠ' ਜਾਨ ਦੁਖਾਂ ਨੇ ਮੈਰੀ, ਹੁਣ ਤਾਂ ਆ ਕੇ ਘੇਰੀ ਏ।
ਮੁੱਦਤ ਗੁਜਰੀ ਪਿਆ ਉਡੀਕਾਂ, ਪਾਈ ਪਰਤ ਨਾ ਫੇਰੀ ਏ।
ਤਰਸਨ ਅੱਖੀਆਂ ਦਰਸ਼ਨ ਕਾਰਨ, ਵਾਹ! ਵਾਹ! ਕਿਸਮਤ ਮੈਰੀ ਏ।
'ਦਿਲਸ਼ਾਦ' ਖੜਾ ਦਰ ਤੇਰੇ ਉੱਤੇ, ਆਸ ਰੱਬਾ ਹੁਣ ਤੇਰੀ ਏ ॥੯੭੦॥

'ਹਾੜ' ਹੋਸ਼ ਨਾ ਰਹੀ ਏ ਕੋਈ, ਵਾਂਗ ਸੌਦਾਈਆਂ ਰੈਹਿੰਦਾ ਮੈਂ।
ਲਗੀ ਏ ਸਾਂਗ ਵਿਛੋੜੇ ਵਾਲੀ, ਦੁਖ ਪਿਆ ਹਾਂ ਸੈਹਿੰਦਾ ਮੈਂ।
ਦਮ ਦਮ ਯਾਦ ਤੁਸਾਂ ਨੂੰ ਕਰਦਾ, ਸੌਂਦਾ ਉਠਦਾ ਬੈਹਿੰਦਾ ਮੈਂ।
ਪਿਆ ਸੁਣਾਂ ਜੋ ਆਖੇ ਕੋਈ, ਮੂੰਹੋਂ ਕੁਝ ਨਾ ਕੈਹਿੰਦਾ ਮੈਂ ॥੯੭੧॥

---

੧. ਜਲ ਰਿਹੀ ਹੈ ੨. ਸਿਲਨਾ।

'ਸਾਵਨ' ਸਮਝ ਨਾ ਆਵੇ ਮੈਨੂੰ, ਕੇ ਰੱਬ ਨੇ ਇਹ ਕੀਤੀ ਏ ।
ਕੌਣ ਸੁਣਾਵੇ ਆਣ ਤੁਸਾਂ ਨੂੰ, ਨਾਲ ਮੇਰੇ ਜੋ ਬੀਤੀ ਏ ।
ਵਿੱਚ ਵਿਯੋਗ ਤੁਸਾਡੇ ਹੁਣ ਤਾਂ, ਮੈਂ ਫਕੀਰੀ ਲੀਤੀ ਏ ।
ਭਰ 'ਦਿਲਸ਼ਾਦ' ਹੱਥੀਂ ਮੈਂ ਆਪੇ, ਜੈਹਿਰ ਪਿਆਲੀ ਪੀਤੀ ਏ ॥੯੭੨॥

'ਭਾਦੋਂ' ਭਾਹ[੧] ਪ੍ਰੇਮ ਦੀ ਭੜਕੇ, ਤਨ ਮੇਰੇ ਨੂੰ ਸਾੜੇ ਜੀ ।
ਇਕ ਭੀ ਪੇਸ਼ ਗਈ ਨਾ ਮੇਰੀ, ਲੱਖ ਕੀਤੇ ਮੈਂ ਹਾੜੇ ਜੀ ।
ਹੋਂਦਾ ਹਾਲ ਉਨਹਾਂ ਦਾ ਇਹੋ, ਦਿਨ ਜਿਨਹਾਂ ਦੇ ਮਾੜੇ ਜੀ ।
ਨਹੀਂ ਮਿਲਦੇ 'ਦਿਲਸ਼ਾਦ' ਕਦੀ ਭੀ, ਇਹ ਕਿਸਮਤ ਦੇ ਪਾੜੇ ਜੀ ॥੯੭੩॥*

---

੧. ਅੱਗ ਦੀਆਂ ਲਪਟਾਂ ।

*ਇਸ ਤੋਂ ਅੱਗੇ ਦੋ ਛੇ ਪਤਰ ਗੁਆਚ ਗਏ ਹਨ—ਸੰਪਾਦਕ

**ਅਜੁਧਿਆ ਕਾਂਡ ਸਮਾਪਤ ਹੋਇਆ**

### ਅਰਣਯ ਕਾਂਡ

## ਪੰਚਵਟੀ ਵਣ ਵਿਚ ਪ੍ਰਵੇਸ਼

ਚਿੱਤਰ ਕੂਟ ਦੇ ਵਿਚੋਂ ਫਿਰ ਉਠ ਕੇ ਤੇ, ਪਏ ਅਗਾਂ ਨੂੰ ਹੋ ਰਵਾਨ ਪਿਆਰੇ ।
ਰਿਸ਼ੀ ਮੁਨੀ ਤਪਸੀ ਜੋ ਆਹੇ ਓਥੇ, ਲਗੇ ਰਲ ਕੇ ਸਭ ਸਮਝਾਨ ਪਿਆਰੇ ॥੧॥
ਅੱਗੇ ਬੌਹੁਤ ਰਾਖਸ਼ ਆਦਮਖੋਰ ਰੈਹਿੰਦੇ, ਭਿਆਨਕ ਸ਼ਕਲ ਭਾਰੇ ਬਲਵਾਨ ਪਿਆਰੇ ।
ਜਿੰਦਾ ਆਦਮੀ ਨੂੰ ਓਹ ਛੋੜਦੇ ਨਹੀਂ, ਰਾਮਚੰਦਰ ਨੂੰ ਲੱਗੇ ਡਰਾਨ ਪਿਆਰੇ ॥੨॥
ਇਸੇ ਜਾ ਤੇ ਰਹੋ ਆਰਾਮ ਕਰਕੇ, ਸਾਡੇ ਨਾਲ ਰਲ ਕਰੋ ਗੁਜਰਾਨ ਪਿਆਰੇ ।
ਰਾਮਚੰਦਰ ਮਾਹਰਾਜ ਜੀ ਹੱਸ ਅਗੋਂ, ਲੱਗੇ ਰਿਸ਼ੀਆਂ ਨੂੰ ਇਹ ਸੁਣਾਨ ਪਿਆਰੇ ॥੩॥
ਇਸ ਜਿਕਰ ਦਾ ਫਿਕਰ ਨਹੀਂ ਕੋਈ ਮੈਨੂੰ, ਨਿਗਾਹਵਾਨ ਹਰ ਹਾਲ ਭਗਵਾਨ ਪਿਆਰੇ ।
ਰਖਿਆ ਧਰਮ ਦੇ ਰਾਹ ਵਿਚ ਪੈਰ ਮੈਂ ਤਾਂ, ਹੈ ਹੁਣ ਮੁਸ਼ਕਿਲ ਪਿੱਛੇ ਹਟਾਨ ਪਿਆਰੇ ॥੪॥
ਧਰਮ ਬਾਝ ਨਹੀਂ ਆਵਨਾ ਕੰਮ ਕੁਛ ਵੀ, ਛੱਡ ਕੇ ਜਾਵਨਾ ਇਹ ਜਹਾਨ ਪਿਆਰੇ ।
ਲੀਲਾ ਰੱਬ ਦੀ ਵੇਖੀਏ ਚਲ ਫਿਰ ਕੇ, ਲਈ ਵਿਚ ਦਿਲ ਦੇ ਮੈਂ ਇਹ ਠਾਨ ਪਿਆਰੇ ॥੫॥
ਰੈਹਿਣਾ ਵਿਚ ਬਨਵਾਸ ਹੈ ਸਾਲ ਚੌਦਾਂ, ਹੋਇਆ ਇਹੀ ਮੈਨੂੰ ਫਰਮਾਨ ਪਿਆਰੇ ।
ਇਤਨਾ ਆਖ ਕੇ ਪਏ ਫਿਰ ਟੁਰ ਅੱਗੇ, ਜਰਾ ਦੇਰ ਨਾ ਪਲਕ ਦੀ ਲਾਨ ਪਿਆਰੇ ॥੬॥
ਡੰਡਕ ਵਣ ਦੇ ਵਿਚ ਫਿਰ ਪੌਹੁੰਚ ਕੇ ਤੇ, ਰਿਸ਼ੀਆਂ ਮੁਨੀਆਂ ਦੇ ਦਰਸ਼ਨ ਪਾਨ ਪਿਆਰੇ ।
ਕਰ ਦੇ ਤਪ ਤਪਸੀ ਕਈ ਆਹੇ ਇਥੇ, ਜਾਕੇ ਉਨ੍ਹਾਂ ਨੂੰ ਸੀਸ ਨਿਵਾਨ ਪਿਆਰੇ ॥੭॥
ਅੱਗੋਂ ਵੇਖ ਓਹ ਭੀ ਹੋਏ ਖੁਸ਼ ਬੌਹੁਤੇ, ਕਰਕੇ ਆਦਰ ਕੋਲ ਬਿਠਲਾਨ ਪਿਆਰੇ ।
ਉਸ ਰੋਜ ਕਿਆਮ[1] ਕਰ ਦੇਨ ਉੱਥੇ, ਰਲ ਮਿਲ ਕੇ ਰਾਤ ਲੰਘਾਨ ਪਿਆਰੇ ॥੮॥
ਦਿਨ ਦੂਸਰੇ ਕਰਕੇ ਕੂਚ ਉਥੋਂ, ਪਏ ਟੁਰ ਲੈ ਕੇ ਧਨੁਸ਼ਵਾਨ ਪਿਆਰੇ ।
ਵਿਚ ਜੰਗਲਾਂ ਦੇ ਪਏ ਚਲਦੇ ਨੀਂ, ਵੇਖ ਅਜੁਧਿਆ ਦੇ ਹੁਕਮਰਾਨ ਪਿਆਰੇ ॥੯॥
ਗਦੇਲੇ ਮਖਮਲਾਂ ਤੇ ਜਿਹੜੇ ਲੇਟਦੇ ਸਨ, ਜ਼ਰੀਬਾਫ ਤੇ ਬਿਸਤਰੇ ਪਾਨ ਪਿਆਰੇ ।
ਹੋ ਕੇ ਓਹੀ ਫਕੀਰ ਅੱਜ ਵੇਖ ਫਿਰਦੇ, ਬਿਨਾ ਬਿਸਤਰੇ ਰਾਤ ਟਪਾਨ ਪਿਆਰੇ ॥੧੦॥

---

੧. ਨਿਵਾਸ ।

ਨੌਕਰ ਰੈਹਿਣ ਜਿਨਹਾਂਦੜੇ ਨਾਲ ਹਰਦਮ, ਓਹੀ ਅਜ ਅਕਲੜੇ ਜਾਨ ਪਿਆਰੇ।
ਖਾਂਦੇ ਛੱਤਰੀ ਨੇਮਤਾਂ ਆਨ ਜਿਹੜੇ, ਕੰਦ ਮੂਲ ਓਹੀ ਲੱਗੇ ਖਾਨ ਪਿਆਰੇ ॥੧੧॥
ਆਹੇ ਮਾਲਿਕ ਜੋ ਕਈ ਖਜਾਨਿਆਂ ਦੇ, ਓਹੀ ਕੌਡੀਓਂ ਅਜ ਦਰਮਾਨ[1] ਪਿਆਰੇ।
ਡਰਦਾ ਰੱਬ ਥੀਂ ਰੌਹ ਹਮੇਸ਼ ਬੰਦੇ, ਖਬਰਦਾਰ ਮਤ ਕਰੀਂ ਅਭਿਮਾਨ ਪਿਆਰੇ ॥੧੨॥
ਓਹੀ ਸ਼ਾਹਾਂ ਨੂੰ ਕਰ ਗਦਾ ਦੇਵੇ, ਤੇ ਗਦਾ ਨੂੰ ਕਰੇ ਸੁਲਤਾਨ ਪਿਆਰੇ।
ਪਾਵੇ ਪਿੰਜਰਿਆਂ ਦੇ ਵਿਚ ਸ਼ੇਰ ਓਹੀ, ਕਰੇ ਓਹੀ ਕਮਜ਼ੋਰ ਬਲਵਾਨ ਪਿਆਰੇ ॥੧੩॥
ਵੇਖ ਰੰਗ ਉਸਦੇ ਅਕਲ ਦੰਗ ਹੋਵੇ, ਦਾਨੇ ਵੇਖ ਕੇ ਹੋਣ ਹੈਰਾਨ ਪਿਆਰੇ।
ਤਾਕਤ ਨਹੀਂ ਇਥੇ ਦਮ ਮਾਰਨੇ ਦੀ, ਨਿਰਾਲੀ ਰੱਬ ਦੀ ਸਮਝ ਤੂੰ ਸ਼ਾਨ ਪਿਆਰੇ ॥੧੪॥
ਉਸ ਬੇਅੰਤ ਦਾ ਅੰਤ ਨਾ ਹੈ ਕੋਈ, ਉਸ ਦੀ ਕੁਦਰਤਾਂ ਤੋਂ ਕੁਰਬਾਨ ਪਿਆਰੇ।
ਦੇਵਾਂ ਇਹ ਗੱਲਾਂ ਹੁਣ ਛੱਡ ਇਥੇ, ਕਰਾਂ ਹਾਲ ਰਾਮਾਇਣ ਬਿਆਨ ਪਿਆਰੇ ॥੧੫॥
ਵਿਰਾਧ ਨਾਮ ਰਾਖਸ਼ ਮਿਲ ਗਿਆ ਅੱਗੋਂ, ਹੈਸੀ ਬੌਹੁਤ ਭਾਰਾ ਇਹ ਸ਼ੈਤਾਨ ਪਿਆਰੇ।
ਤਿਰਸੂਲ ਸੀ ਪਕੜਿਆ ਵਿਚ ਹੱਥ ਦੇ, ਲੱਗਾ ਵੇਖ ਕੇ ਸ਼ੋਰ ਮਚਾਨ ਪਿਆਰੇ ॥੧੬॥
ਕੈਹਿੰਦਾ ਕੌਣ ਤੁਸੀਂ, ਆਏ ਹੋ ਕਿਥੋਂ, ਹੋਇਆ ਰੱਬ ਮੈਂ ਤੇ ਮੇਹਰਬਾਨ ਪਿਆਰੇ।
ਬੌਹੁਤੀ ਮੁੱਦਤ ਦੇ ਬਾਦ ਇਹ ਅੱਜ ਮਿਲਿਆ, ਮੇਰੇ ਖਾਨ ਨੂੰ ਮਾਸ ਇਨਸਾਨ ਪਿਆਰੇ ॥੧੭॥
ਖਾ ਕੇ ਤੁਸਾਂ ਨੂੰ ਭਰਾਂਗਾ ਪੇਟ ਤਾਈਂ, ਇਤਨਾ ਆਖ ਮੂੰਹ ਲੱਗਾ ਫੈਲਾਨ ਪਿਆਰੇ।
ਰਾਮਚੰਦਰ ਮਾਹਰਾਜ ਜੀ ਤੀਰ ਖਿਚ ਕੇ, ਸਿੱਧਾ ਮਾਰਦੇ ਰੱਖ ਨਿਸ਼ਾਨ ਪਿਆਰੇ ॥੧੮॥
ਗੁੱਸੇ ਨਾਲ ਲਛਮਨ ਵੀ ਲਾਲ ਹੋ ਕੇ, ਲੱਗਾ ਓਹ ਭੀ ਤੀਰ ਚਲਾਨ ਪਿਆਰੇ।
ਨਹੀਂ ਫਟਦਾ ਕਟਦਾ ਤੀਰ ਕੋਈ, ਰਾਖਸ਼, ਵੋਕਦਾ[2] ਵਿਚ ਮੈਦਾਨ ਪਿਆਰੇ ॥੧੯॥
ਜਾਣੀ ਜਾਣ ਹਰ ਬਾਤ ਦੇ ਰਾਮਚੰਦਰ, ਕੈਹਿੰਦੇ ਸੁਣ ਲਛਮਨ ਕਰ ਧਿਆਨ ਪਿਆਰੇ।
ਕਰਸੀ ਤੀਰ ਤਫੰਗ ਨਾ ਅਸਰ ਕੋਈ, ਦਿੱਤਾ ਬ੍ਰਹਮਾ ਉਸਨੂੰ ਵਰਦਾਨ ਪਿਆਰੇ ॥੨੦॥
ਇਸਨੂੰ ਪਕੜ ਜਮੀਨ ਵਿਚ ਦਬ ਦੇਈਏ, ਨਿਕਲ ਜਾਏਗੀ ਇਸਦੀ ਜਾਨ ਪਿਆਰੇ।
ਚਟ ਪਟ ਜਮੀਨ ਨੂੰ ਖੋਦ ਕੇ ਤੇ, ਪਕੜ ਰਾਖਸ਼ ਨੂੰ ਵਿਚ ਦਬਾਨ ਪਿਆਰੇ ॥੨੧॥
ਗਿਆ ਪੌਹੁੰਚ ਜਹੱਨਮ ਦਬਾਂਦਿਆਂ ਈ, ਮਰ ਗਿਆ ਰਾਖਸ਼ ਬੇਈਮਾਨ ਪਿਆਰੇ।
'ਦਿਲਸ਼ਾਦ' ਇਸ ਰਾਖਸ਼ ਨੂੰ ਮਾਰ ਕੇ ਤੇ, ਪੌਹੁੰਤੇ ਵਿਚ ਪੰਜਵਟੀ ਦੇ ਆਨ ਪਿਆਰੇ ॥੨੨॥

---

੧. ਰਹਿਤ ੨. ਸ਼ੋਰ ਕਰਦਾ।

ਪੰਜਵਟੀ ਦੇ ਵਿਚ ਗਏ ਪੌਹੁੰਚ ਜਦੋਂ, ਸਦ ਕੇ ਲਛਮਨ ਨੂੰ ਫਿਰ ਸਮਝਾਨ ਲੱਗੇ।
ਕਰੋ ਜਾ ਪਸੰਦ ਕੋਈ ਭਾਈ ਮੇਰੇ, ਕਰੀਏ ਜਿੱਥੇ ਗੁਜਰਾਨ ਸੁਣਾਨ ਲੱਗੇ ॥੨੩॥

ਸੁਣਿਆ ਹੀ ਰਾਖਸ਼ ਇੱਥੇ ਬੌਹੁਤ ਹੁੰਦੇ, ਢੂੰਡ ਜਗਹਾ ਮਾਹਫੂਜ਼[1] ਫਰਮਾਨ ਲੱਗੇ।
ਬਾਰਹਾਂ ਬਰਸ 'ਦਿਲਸ਼ਾਦ' ਗਏ ਗੁਜ਼ਰ ਸਾਡੇ, ਹੁਣ ਤਾਂ ਦਿਨ ਨਜ਼ਦੀਕ ਭੀ ਆਣ
ਲੱਗੇ ॥੨੪॥

ਲਗਾ ਕੈਹਿਨ ਲਛਮਨ ਹੱਥ ਜੋੜ ਅੱਗੋਂ, ਜਾਣੀ ਜਾਣ ਤੁਸੀਂ ਹਰ ਇਕ ਬਾਤ ਦੇ ਓ।
ਨਹੀਂ ਛਪਦੀ ਤੁਸਾਂ ਥੀਂ ਗੱਲ ਕੋਈ, ਵਾਕਿਫ ਹਰ ਡਾਲੀ ਹਰਪਾਤ ਦੇ ਓ ॥੨੫॥

ਸਾਰਾ ਨੂਰ[2] ਜਹੂਰ[3] ਤੁਹਾਡਾ ਏ, ਗੋਹਰ ਅਸਲ ਤੁਸੀਂ ਸੱਚੀ ਝਾਤ ਦੇ ਓ।
ਨਹੀਂ ਅਕਲ 'ਦਿਲਸ਼ਾਦ' ਜੀ ਕੋਈ ਮੈਨੂੰ, ਜਾਨੀਂਹਾਰ ਤੁਸੀਂ ਦਿਨ ਰਾਤ ਦੇ ਓ ॥੨੬॥

ਰਾਮਚੰਦਰ ਮਾਹਰਾਜ ਨੇ ਸੁਣ ਕੇ ਤੇ, ਜਗਹਾ ਕਰ ਪਸੰਦ ਦਿਖਲਾ ਦਿੱਤੀ।
ਲਕੜੀ ਚੰਨਨ ਦਿਆਰ ਦੀ ਕਟ ਲਛਮਨ, ਸੁੰਦਰ ਕੁਟੀਆ ਤੁਰਤ ਬਣਾ ਦਿੱਤੀ ॥੨੭॥

ਵਾਹ ਵਾਹ ਦਰ ਦੀਵਾਰ ਤੈਇਆਰ ਕਰ ਕੇ, ਉੱਤੇ ਭੋਜ ਸੰਦੀ ਛਤ ਪਾ ਦਿੱਤੀ।
ਵਿਚੋਂ ਨਦੀ ਦੇ ਆਣ ਕੇ 'ਦਿਲਸ਼ਾਦਾ', ਅੱਗੇ ਕੁਟੀਆ ਦੇ ਨੈਹਿਰ ਚੜਾ ਦਿੱਤੀ ॥੨੮॥

**ਸਰੂਪਨਖਾ ਦਾ ਆਉਣਾ—**

ਸਰੂਪਨਖਾਂ ਭੀ ਗਈ ਆ ਪੌਹੁੰਚ ਉੱਥੇ, ਸੂਰਤ ਵੇਖ ਕੇ ਦਿਲ ਨੂੰ ਹਾਰਿਆ ਵੇ।
ਮੋਹਨੇ ਰੂਪ ਨੂੰ ਵੇਖ ਕੇ ਮਸਤ ਹੋਈ, ਕਾਮਦੇਵ ਅਕਲ ਨੂੰ ਚਾ ਮਾਰਿਆ ਵੇ ॥੨੯॥

ਕੈਹਿੰਦੀ ਦਿਸਦੇ ਰਾਜਕੁਮਾਰ ਇਹ ਤਾਂ, ਬਾਣਾ ਫਕੀਰ ਦਾ ਕਿਉ ਚਾ ਧਾਰਿਆ ਵੇ।
ਪੁਛੀਏ ਇਨਹਾਂ ਥੀਂ ਕੋਲ 'ਦਿਲਸ਼ਾਦ' ਜਾ ਕੇ, ਵਿਚ ਦਿਲ ਫਿਰ ਇਹੀ
ਵਿਚਾਰਿਆ ਵੇ ॥੩੦॥

ਕੈਹਿੰਦੀ ਕੌਣ ਤੁਸੀਂ ਦਸੋ ਆਏ ਕਿੱਥੋਂ, ਕਰੋ ਅਪਨਾ ਹਾਲ ਬਿਆਨ ਤੁਸੀਂ।
ਕਿਆ ਕੰਮ ਤੁਸਾਡਾ ਹੈ ਇੱਥੇ, ਪੌਹੁੰਤੇ ਵਿਚ ਜੰਗਲ ਕੈਸੇ ਆਨ ਤੁਸੀਂ ॥੩੧॥

ਕੀਤਾ ਵੇਸ਼ ਫਕੀਰੀ ਦਾ ਕਿਉਂ ਤੁਸੀਂ, ਰਾਜੇ ਦਿਸਦੇ ਓ ਆਲੀਸ਼ਾਨ ਤੁਸੀਂ।
ਸੱਚੋ ਸੱਚ ਸੁਣਾਓ 'ਦਿਲਸ਼ਾਦ' ਮੈਨੂੰ, ਬੈਠੇ ਕਿਉਂ ਇੱਥੇ ਹੋ ਹੈਰਾਨ ਤੁਸੀਂ ॥੩੨॥

---

੧. ਸੁਰਖਿਅਤ, ੨. ਪ੍ਰਕਾਸ਼ ੩. ਪ੍ਰਕਾਸ਼ਿਤ।

**ਰਾਮਚੰਦਰ ਜੀ ਦਾ ਕਥਨ —**

ਰਾਜੇ ਦਸਰਥ ਦੇ ਹਾਂ ਫਰਜ਼ੰਦ ਅੱਸੀਂ, ਨਹੀਂ ਝੂਠ ਹੈ ਸੱਚ ਖਿਆਲ ਤੇਰਾ ।
ਸੈਰ ਕਰਨ ਆਏ ਅੱਸੀਂ ਜੰਗਲਾਂ ਦੀ, ਹੋਇਆ ਤਾਂ ਹੀ ਨਸੀਬ ਜਮਾਲ[1] ਤੇਰਾ ॥੩੩॥

ਹੈਂ ਤੂੰ ਔਰਤ ਕਿਸ ਕੌਮ ਵਿਚੋਂ, ਸੁਣੀਏ ਅਸੀਂ ਭੀ ਜ਼ਰਾ ਹੁਣ ਹਾਲ ਤੇਰਾ ।
ਦੱਸ ਕੇ ਹਾਲ 'ਦਿਲਸ਼ਾਦ' ਜਾ ਨੱਸ ਇੱਥੋਂ, ਨਹੀਂ ਕੰਮ ਕੋਈ ਸਾਡੇ ਨਾਲ ਤੇਰਾ ॥੩੪॥

ਕੈਹਿੰਦੀ ਸ਼ਾਹ ਰਾਵਨ ਦੀ ਹਾਂ ਭੈਣ ਮੈਂ ਤਾਂ, ਹੈ ਸਰੂਪਨਖਾਂ ਸਮਝੋ ਨਾਮ ਮੇਰਾ ।
ਇਸ ਜੰਗਲ ਦੇ ਭੀ ਰਾਜੇ ਭਾਈ ਮੇਰੇ, ਅਜਕਲ ਉਨਹਾਂ ਦੇ ਕੋਲ ਕਿਆਮ ਮੇਰਾ ॥੩੫॥

ਦਿਲ ਭੁਲਾਵਨੇ ਨੂੰ ਆਈ ਸਾਂ ਇੱਥੇ, ਕਰਨਾ ਸੈਰ ਹਮੇਸ਼ ਹੈ ਕਾਮ ਮੇਰਾ ।
ਸੂਰਤ ਵੇਖ ਤੁਸਾਡੀ ਮੋਹਤ ਹੋਈ, ਫਸਿਆ ਦਿਲ ਮੁਹਬੱਤ ਦੇ ਦਾਮ[2] ਮੇਰਾ ॥੩੬॥

ਰਹੀ ਨਹੀਂ ਮੈਂ ਤਾਂ ਘਰ ਜਾਨ ਜੋਗੀ, ਅਕਲ ਹੋਸ਼ ਭੁਲਾਇਆ ਤਮਾਮ ਮੇਰਾ ।
ਲਓ ਕਰ ਸ਼ਾਦੀ ਮੇਰੇ ਨਾਲ ਤੁਸੀਂ, ਬਸ ਸੁਖਨ[3] ਇਹੋ ਇਖਤਮਾਮ[4] ਮੇਰਾ ॥੩੭॥

ਤੁਸਾਂ ਬਾਝ ਨਹੀਂ ਆਉਣਾ ਚੈਨ ਮੈਨੂੰ, ਗਿਆ ਹੋ ਆਰਾਮ ਹਰਾਮ ਮੇਰਾ ।
ਕਰੋ ਗਮ ਖਤਮ ਹਮਦਮ[5] ਹੋ ਕੇ, ਰੈਹਸੀ ਦਮ 'ਦਿਲਸ਼ਾਦ' ਗੁਲਾਮ ਮੇਰਾ ॥੩੮॥

ਰਾਮਚੰਦਰ ਮਖੌਲ ਦੇ ਨਾਲ ਯਾਰਾ, ਸਰੂਪਨਖਾਂ ਨੂੰ ਸੁਖਨ ਇਹ ਬੋਲ ਕੈਹਿੰਦੇ ।
ਮੇਰੇ ਇਸਤਰੀ ਤਾਂ ਇਕ ਹੈ ਅੱਗੇ, ਲੈ ਵੇਖ ਬੈਠੀ ਮੇਰੇ ਕੋਲ ਕੈਹਿੰਦੇ ॥੩੯॥

ਸ਼ਾਦੀ ਨਾਲ ਲਛਮਨ ਦੇ ਕਰ ਲੈ ਤੂੰ, ਐਵੇਂ ਨਾ ਦਿਲੋਂ ਪਈ ਡੋਲ ਕੈਹਿੰਦੇ ।
ਖਿੜੇ ਗੁਲ 'ਦਿਲਸ਼ਾਦ' ਵਿਚ ਬਾਗ ਹੁਸਨ, ਚੁਣ ਚੁਣ ਕੇ ਭਰ ਲੈ ਝੋਲ ਕੈਹਿੰਦੇ ॥੪੦॥

ਲਈ ਸੁਣ ਮਾਹਰਾਜ ਦੀ ਗੱਲ ਜਦੋਂ, ਕੋਲ ਲਛਮਨ ਦੇ ਫਿਰ ਉਹ ਆ ਕੈਹਿੰਦੀ ।
ਮੇਰੀ ਜਾਨ ਕੁਰਬਾਨ ਮੈਂ ਤੁੱਧ ਉੱਤੋਂ, ਕਰਕੇ ਨਾਜ ਨਖਰੇ ਤੇ ਅਦਾ ਕੈਹਿੰਦੀ ॥੪੧॥

ਸ਼ਾਦੀ ਨਾਲ ਮੇਰੇ ਕਰ ਲੈ ਤੂੰ ਹੀ, ਮੈਂ ਤਾਂ ਤੁਧ ਤੋਂ ਹੋਈ ਫਿਦਾ ਕੈਹਿੰਦੀ ।
ਹੋਇਆ ਦਿਲ ਮਾਯਲ 'ਦਿਲਸ਼ਾਦ' ਮੇਰਾ, ਹੋਈ ਤੁਸਾਂ ਤੇ ਮੇਹਰੇ-ਖੁਦਾ[6] ਕੈਹਿੰਦੀ ॥੪੨॥

---

੧. ਦਰਸ਼ਨ ੨. ਜਾਲ ੩. ਵਚਨ ੪. ਖਤਮ ੫. ਸਾਥੀ ੬. ਈਸ਼ਵਰ ਦੀ ਕਿਰਪਾ ।

ਲਛਮਨ ਆਖਦਾ ਸੁਣ ਸਰੂਪਨਖਾਂ, ਐਸਾ ਕੰਮ ਕਰਕੇ ਪਿੱਛੋਂ ਤਾਵਸੇਂ ਤੂੰ।
ਮੈਂ ਤਾਂ ਹਾਂ ਨੌਕਰ ਰਾਮਚੰਦਰ ਜੀ ਦਾ, ਖਿਤਮਤਗਾਰ ਫਿਰ ਨਾਮ ਧਰਾਵਸੇਂ ਤੂੰ ॥੪੩॥

ਸ਼ਾਦੀ ਆਪਣੀ ਨੌਕਰਾਂ ਨਾਲ ਕਰਕੇ, ਸ਼ਾਹ ਰਾਵਣ ਨੂੰ ਵੱਟਾ ਲਗਾਵਸੇਂ ਤੂੰ।
ਵਾਂਗ ਗੋਲੀਆਂ ਕਰੇਂਗੀ ਕੰਮ ਜਦੋਂ, ਵਿਚ ਸ਼ਰਮ 'ਦਿਲਸ਼ਾਦ' ਮਰ ਜਾਵਸੇਂ ਤੂੰ ॥੪੪॥

ਗਈ ਸਮਝ ਮਖੌਲ ਕਰ ਰਹੇ ਇਹ ਤਾਂ, ਅੱਗ ਗੁੱਸੇ ਵਿਚ ਜਾਨ ਜਲਾਨ ਲਗੀ।
ਨਹੀਂ ਲਜੱਦੀ ਗੱਜਦੀ ਸ਼ੇਰ ਵਾਂਗੋਂ, ਭਿਆਨਕ ਸ਼ਕਲ ਬਣਾ ਡਰਾਨ ਲੱਗੀ ॥੪੫॥

ਕੈਹਿੰਦੀ ਚੀਰ ਕੇ ਤੁਸਾਂ ਨੂੰ ਖਾ ਜਾਵਾਂ, ਉੱਚਾ ਬੋਲ ਕੇ ਸ਼ੋਰ ਮਚਾਨ ਲੱਗੀ।
ਜੈਸੀ ਕਰੇਂਗਾ ਭਰੇਂਗਾ 'ਦਿਲਸ਼ਾਦਾ', ਵੇਖ ਕਰਨੀ ਦਾ ਫਲ ਪਾਣ ਲੱਗੀ ॥੪੬॥

ਉਛਲ ਉਛਲ ਕੇ ਹਮਲੇ ਕਰਨ ਲੱਗੀ, ਤਰਫ ਸੀਤਾ ਦੇ ਮੂੰਹ ਫੈਲਾਇਆ ਵੇ।
ਮੈਰੇ ਭਾਈ ਲਛਮਨ ਲੈ ਪਕੜ ਇਸ ਨੂੰ, ਰਾਮਚੰਦਰ ਮਾਹਰਾਜ ਫਰਮਾਇਆ ਵੇ ॥੪੭॥

ਇਸ ਬੇਸ਼ਰਮ ਨੂੰ ਸ਼ਰਮ ਨਾ ਕੋਈ ਆਵੇ, ਪਿਆਰੀ ਜਾਨਕੀ ਨੂੰ ਆ ਡਰਾਇਆ ਵੇ।
ਨਕ ਕੰਨ 'ਦਿਲਸ਼ਾਦ' ਦੇ ਕਟ ਇਸਦੇ, ਕਿਉਂ ਸ਼ੋਰ ਇਸਨੇ ਇੱਥੇ ਪਾਇਆ ਵੇ ॥੪੮॥

ਕੀਤੀ ਦੇਰ ਨਾ ਲਛਮਨ ਨੇ ਹੁਕਮ ਸੁਣ ਕੇ, ਗੁੱਤੋਂ ਪਕੜ ਕੇ ਤੁਰਤ ਗਿਰਾ ਦੇਂਦਾ।
ਲੈਂਦਾ ਕਢ ਤਲਵਾਰ ਮਿਆਨ ਵਿੱਚੋਂ, ਕਟ ਕੇ ਨਕ ਤੇ ਕੰਨ ਵਗਾ ਦੇਂਦਾ ॥੪੯॥

ਚੀਕਾਂ ਮਾਰ ਕੇ ਲਗੀ ਫਿਰ ਰੋਵਨ ਜਦੋਂ, ਉੱਤੋਂ ਡੰਡੇ ਦੋ ਤੀਨ ਲਗਾ ਦੇਂਦਾ।
ਜਾ ਸੱਦ ਲੈ ਆ ਭਿਰਾ ਹੁਣ ਤੂ, ਮੂੰਹੋਂ ਬੋਲ 'ਦਿਲਸ਼ਾਦ' ਸੁਣਾ ਦੇਂਦਾ ॥੫੦॥

ਨਕ ਕੰਨ ਕਟਵਾ ਕੇ ਉਠ ਦੌੜੀ, ਫਿਰ ਜਰਾ ਨਾ ਉੱਥੇ ਖਲੋਂਵਦੀ ਏ।
ਲਹੂ ਚਲਦਾ, ਠਲਦਾ ਨਹੀਂ ਜਰਾ, ਜਾ ਕੇ ਕੋਲ ਖਰ ਦੂਖਨ ਦੇ ਰੋਵੰਦੀ ਏ ॥੫੧॥

ਵੇਖੋ ਭਾਈ ਜੀ, ਹੋਇਆ ਜੋ ਹਾਲ ਮੈਰਾ, ਰੋ ਰੋ ਕੇ ਘਾਇਲ ਪਈ ਹੋਂਵਦੀ ਏ।
ਲਗੀ ਕਰਨ ਫਰਿਆਦ 'ਦਿਲਸ਼ਾਦ' ਜਾ ਕੇ, ਗੋਇਆ ਬੀਜ ਲੜਾਈ ਦਾ ਬੋਂਵਦੀ ਏ ॥੫੨॥

ਦਸੋ ਭੈਣ ਜੀ ਇਹ ਕੇ ਹਾਲ ਹੋਇਆ, ਖਰ ਦੂਖਨ ਨੇ ਅੱਗੋਂ ਸੁਣਾਇਆ ਵੇ।
ਚੀਰ ਪਾੜ ਕੇ ਉਸ ਨੂੰ ਖਾ ਜਾਈਏ, ਤੇਰੇ ਦਿਲ ਨੂੰ ਜਿਸ ਦੁਖਾਇਆ ਵੇ ॥੫੩॥

ਕੀਤਾ ਖੌਫ ਅਸਾਡਾ ਨਹੀਂ ਜਿਸਨੇ, ਹੈ ਓਹ ਕੌਣ ਐਸਾ ਕਿੱਥੋਂ ਆਇਆ ਵੇ।
ਜਲਦੀ ਦੱਸ 'ਦਿਲਸ਼ਾਦ' ਨਾ ਦੇਰ ਕਰ ਤੂੰ, ਤੈਨੂੰ ਵੇਖ ਕੇ ਦਿਲ ਘਬਰਾਇਆ ਵੇ ॥੫੪॥

**ਸਰੂਪਨਖਾ ਦਾ ਵਚਨ—**

ਹਾਲ ਆਪਣਾ ਦਸਾਂ ਮੈਂ ਕਿਆ ਤੁਸਾਂ, ਮੈਂ ਤਾਂ ਵਿਚ ਜੰਗਲ ਹਵਾ ਖਾਂਵਦੀ ਸਾਂ।
ਬੈਠੇ ਦੋ ਤਪਸੀ ਅੱਜ ਆਣ ਉੱਥੇ, ਜਿਸ ਜਗਹਾ ਤੇ ਮੈਂ ਨਿਤ ਜਾਂਵਦੀ ਸਾਂ ॥੫੫॥

ਓਹੀ ਜਾ ਪਸੰਦ ਸੀ ਵੀਰ ਮੈਨੂੰ, ਉੱਥੇ ਬੈਠ ਕੇ ਦਿਲ ਪਰਚਾਂਵਦੀ ਸਾਂ।
ਬੈਠਾ ਉਨਹਾਂ ਨੂੰ ਵੇਖ 'ਦਿਲਸ਼ਾਦ' ਉੱਥੇ, ਮੈਂ ਹੁਣ ਪਰਤ ਕੇ ਘਰ ਪਈ ਆਂਵਦੀ ਸਾਂ ॥੫੬॥

ਇਕ ਔਰਤ ਵੀ ਉਨਹਾਂ ਦੇ ਨਾਲ ਹੈ ਜੀ, ਸੋਹਣਾ ਉਸ ਦਾ ਹੁਸਨ ਜਮਾਲ ਭਾਈ।
ਉਸ ਦੇ ਹੁਸਨ ਦੀ ਸਿਫਤ ਨਹੀਂ ਹੋ ਸਕਦੀ, ਮੁਖ ਚੌਦਹਵੇਂ ਚੰਦ ਮਸਾਲ ਭਾਈ ॥੫੭॥

ਲਾਇਕ ਤੁਸਾਂ ਦੇ ਹੈ ਜ਼ਰੂਰ ਉਹ ਤਾਂ, ਮੇਰੇ ਦਿਲ ਵਿਚ ਹੋਇਆ ਖਿਆਲ ਭਾਈ।
ਲੱਗੀ ਪੁੱਛਨ 'ਦਿਲਸ਼ਾਦ' ਜਦ ਕੋਲ ਜਾ ਕੇ, ਕੀਤਾ ਪਕੜ ਕੇ ਮੇਰਾ ਇਹ ਹਾਲ ਭਾਈ ॥੫੮॥

ਲਿਆ ਸੁਣ ਜਦ ਭੈਣ ਥੀਂ ਹਾਲ ਸਾਰਾ, ਗੁੱਸੇ ਹੋ ਕੇ ਇਹ ਸੁਣਾਇਆ ਵੇ।
ਕਰੋ ਫੌਜ ਤਮਾਮ ਫਿਲਫ਼ੂਰ[੧] ਹਾਜਿਰ, ਚਾ ਵਜੀਰਾਂ ਨੂੰ ਹੁਕਮ ਫਰਮਾਇਆ ਵੇ ॥੫੯॥

ਗਏ ਹਜਾਰ ਚੌਦਾਂ ਰਾਖਸ਼ ਹੋ ਜਮਾਂ, ਕਿਸੇ ਚਿਰ ਨਾ ਪਲ ਦਾ ਲਾਇਆ ਵੇ।
ਖਰ ਗੱਜ ਕੇ ਬੋਲਿਆ ਸ਼ੇਰ ਵਾਂਗੋਂ, ਅੱਗ ਗੁੱਸੇ ਵਿਚ ਤਨ ਤਪਾਇਆ ਵੇ ॥੬੦॥

ਅਜ ਜੋਰ ਮੈਂ ਤੁਸਾਂ ਦਾ ਵੇਖ ਲੈਸਾਂ, ਇਸੇ ਵਾਸਤੇ ਮੈਂ ਬੁਲਾਇਆ ਵੇ।
ਘਰ ਬੈਠ ਕੇ ਰਹੇ ਅਜ ਤਕ ਖਾਂਦੇ, ਹੁਣ ਵਕਤ ਅਜਮਾਇਸ਼ ਦਾ ਆਇਆ ਵੇ ॥੬੧॥

ਰਾਮਚੰਦਰ ਤੇ ਲਛਮਨ ਨੂੰ ਮਾਰ ਕੇ ਤੇ, ਲੈ ਆਓ ਪਕੜ ਸੀਤਾ ਸਮਝਾਇਆ ਵੇ।
ਜਾਓ ਉਠੋ 'ਦਿਲਸ਼ਾਦ' ਨਾ ਦੇਰ ਕਰੋ, ਮੇਰੀ ਭੈਣ ਨੂੰ ਉਨਹਾਂ ਦੁਖਾਇਆ ਵੇ ॥੬੨॥

ਨਾਲ ਆਪਣੇ ਫੌਜ ਨੂੰ ਲੈ ਕੇ ਤੇ, ਪਈ ਸਰੂਪਨਖਾਂ ਉੱਥੋਂ ਚਲ ਭਾਈ।
ਕੈਹਿੰਦੀ ਓਹ ਬੈਠੇ ਦੇਖੋ ਰਾਮਚੰਦਰ, ਦੂਰੋਂ ਦਸਦੀ ਨਾਲ ਉਂਗਲ ਭਾਈ ॥੬੩॥

ਕਟਿਆ ਇਨਹਾਂ ਨੇ ਨਕ ਤੇ ਕਨ ਮੇਰਾ, ਰੈਹਿਆ ਖੂਨ ਹੁਣ ਤਕ ਨਿਕਲ ਭਾਈ।
ਬਦਲਾ ਇਨਹਾਂ ਥੀਂ ਲਓ ਸ਼ਤਾਬ ਤੁਸੀਂ, ਜਾਵੇ ਨਿਕਲ ਕਲੇਜਿਓਂ ਸਲ ਭਾਈ ॥੬੪॥

---

੧. ਜਲਦੀ।

ਰਾਮਚੰਦਰ ਮਾਹਰਾਜ ਭੀ ਵੇਖ ਦੂਰੋਂ, ਕੈਹਿੰਦੇ ਸੁਣ ਲਛਮਨ ਮੈਰੀ ਗੱਲ ਭਾਈ ।
ਲੈ ਕੇ ਸੀਤਾ ਨੂੰ ਬੈਠ ਤੂੰ ਦੂਰ ਕਿਧਰੇ, ਮਚ ਜਾਏਗਾ ਇੱਥੇ ਤਰਥਲ ਭਾਈ ॥੬੫॥

ਨਹੀਂ ਰਾਖਸ਼ਾਂ ਦਾ ਕੋਈ ਡਰ ਮੈਨੂੰ, ਇਨਹਾਂ ਨਾਲ ਮੈਂ ਲੈਸਾਂ ਸੰਭਲ ਭਾਈ ।
ਲਛਮਨ ਸੋਚਦਾ ਇਹ ਕੇ ਆਖਿਆ ਨੇ, ਗਿਆ ਸਮਝ ਫਿਰ ਨਾਲ ਅਕਲ ਭਾਈ ॥੬੬॥

ਮੌਤ ਰਾਖਸ਼ਾਂ ਦੀ ਸੀਤਾ ਵੇਖ ਕੇ ਤੇ, ਕਰਕੇ ਰੈਹਿਮ ਮਤ ਹੋਵੇ ਮੁਖਲ[੧] ਭਾਈ ।
ਇਸ ਵਾਸਤੇ ਦਿਤਾ ਇਹ ਹੁਕਮ ਮੈਨੂੰ, ਲਈ ਸਮਝ ਮੈਂ ਰਮਜ ਅਸਲ ਭਾਈ ॥੬੭॥

ਲੈ ਕੇ ਸੀਤਾ ਨੂੰ ਗਿਆ ਫਿਰ ਉਠ ਉੱਥੋਂ, ਬੈਠਾ ਦੂਰ ਜਾ ਵਿਚ ਜੰਗਲ ਭਾਈ ।
ਰਾਖਸ਼ ਆਣ ਮੁਕਾਬਲਾ ਕਰਨ ਲੱਗੇ, ਮਚਿਆ ਜੰਗਲ ਦੇ ਵਿਚ ਦੰਗਲ ਭਾਈ ॥੬੮॥

ਲੱਗੇ ਕੈਹਿਣ ਮਾਹਰਾਜ ਫਿਰ ਰਾਖਸ਼ਾਂ ਨੂੰ, ਨਿਕਲੇ ਵਿਚ ਮੈਦਾਨ ਉਛਲ ਭਾਈ ।
ਬਲਦੀ ਅੱਗ ਨੂੰ ਵਾਲੀਏ ਨਾ ਕਦੀ, ਬਲਕਿ ਧੁਖਦੀ ਤੇ ਪਾਈਏ ਜਲ ਭਾਈ ॥੬੯॥

ਚਲੇ ਜਾਓ ਬਚਾ ਕੇ ਜਾਨ ਇਥੋਂ, ਨਹੀਂ ਵਿਚ ਲੜਾਈ ਦੇ ਫਲ ਭਾਈ।
ਮੇਰੇ ਤੀਰ ਸਰੀਰ ਨੂੰ ਚੀਰ ਜਾਸਨ, ਵਿਚ ਖਾਕ ਜਾਸੋਂ ਤੁਸੀਂ ਰਲ ਭਾਈ ॥੭੦॥

ਖੜੀ ਮੌਤ ਤੁਸਾਡੇ ਸਿਰ ਉੱਤੇ, ਪਈ ਉੜੀਕਦੀ ਏ ਘੜੀ ਪਲ ਭਾਈ ।
ਨਹੀਂ ਸੱਜਨ 'ਦਿਲਸ਼ਾਦ' ਉਹ ਹੈ ਦੁਸ਼ਮਨ, ਦਿੱਤਾ ਤੁਸਾਂ ਨੂੰ ਜਿਸ ਇੱਥੇ ਘਲ ਭਾਈ ॥੭੧॥

ਮੌਤ ਆਣ ਜਦ ਕਿਸੇ ਨੂੰ ਘੇਰ ਦੀ ਏ, ਸੁਧ ਬੁਧ ਤੇ ਅਕਲ ਨੂੰ ਫੇਰ ਦੀ ਏ ।
ਦਿਸਦੀ ਗਿੱਦੜ ਵਾਂਗੋਂ ਸੂਰਤ ਸ਼ੇਰ ਦੀ ਏ, ਰੈਹਿੰਦੀ ਖਬਰ ਨਾ ਨਫੇ ਨੁਕਸਾਨ ਦੀ ਏ।
ਚਲੇ ਰਾਹ ਨੂੰ ਛੋਡ ਕੁਰਾਹ ਓਹੀ, ਨਹੀਂ ਆਉਂਦੀ ਉਸ ਨੂੰ ਸਮਝ ਕੋਈ ।
ਚੰਗਾ ਸਮਝਦਾ ਬੁਰੇ ਨੂੰ ਹੈ ਸੋਈ, ਮਾਰੀ ਜਾਉਂਦਾ ਅਕਲ ਇਨਸਾਨ ਦੀ ਏ ॥੭੨॥

ਇਨਹਾਂ ਰਾਖਸ਼ਾਂ ਦਾ ਇਹੋ ਹਾਲ ਹੈ ਜੀ, ਆਉਂਦੀ ਕੁਛ ਨਾ ਵਿਚ ਖਿਆਲ ਹੈ ਜੀ ।
ਗਿਆ ਸਾਰਿਆਂ ਦਾ ਆ ਕਾਲ ਹੈ ਜੀ, ਵਾਹ ਵਾਹ ਮਾਇਆ ਅਜੀਵ ਭਗਵਾਨ ਦੀ ਏ ।
ਪੌਂਦੇ ਰਾਹ ਅਪੁਠੜੇ ਵਿਚ ਧਾ ਕੇ, ਜਾਨ ਬੁਝ ਵਿਚ ਖੂਹ ਦੇ ਡਿਗਨ ਜਾ ਕੇ ।
ਮਰਨ ਆਪ 'ਦਿਲਸ਼ਾਦ' ਫਿਰ ਓਹੀ ਆ ਕੇ, ਮੌਤ ਪਕੜ ਕੇ ਜਿਨਹਾਂ ਨੂੰ ਆਨਦੀਏ ॥੭੩॥

---

੧. ਮਜਬੂਰ ।

ਨਹੀਂ ਰਾਖਸ਼ਾਂ ਨੇ ਮੰਨੀਂ ਗੱਲ ਕੋਈ, ਇੱਕਠੇ ਹੋ ਸਾਰੇ ਘੇਰਾ ਪਾਉਂਦੇ ਨੀਂ ।
ਰਾਮਚੰਦਰ ਮਾਹਰਾਜ ਭੀ ਧਨਸ਼ ਫੜ ਕੇ, ਲਗਾਤਾਰ ਪਏ ਤੀਰ ਚਲਾਉਂਦੇ ਨੀਂ ॥੭੪॥

ਜਾਂਦਾ ਜੋਰ ਕੋਈ ਪੇਸ਼ ਨਹੀਂ ਰਾਖਸ਼ਾਂ ਦਾ, ਪਏ ਦਿਲ ਦੇ ਵਿਚ ਘਬਰਾਉਂਦੇ ਨੀਂ ।
ਕਈ ਰੁਖ ਉਖਾੜ ਕੇ ਪਏ ਮਾਰਨ, ਕਈ ਚੁਕ ਕੇ ਪੱਥਰ ਵਗਾਉਂਦੇ ਨੀਂ ॥੭੫॥

ਕਈ ਦੌੜਦੇ ਵਰਛੀਆਂ ਲੈ ਕੇ ਤੇ, ਕਈ ਪਕੜ ਤਲਵਾਰ ਪਏ ਆਉਂਦੇ ਨੀਂ ।
ਪੇਸ਼ ਕਿਸੇ ਦੀ ਜਾਉਂਦੀ ਨਹੀਂ ਕੋਈ, ਜੋਰ ਆਪਣਾ ਸਭ ਪਏ ਲਾਉਂਦੇ ਨੀਂ ॥੭੬॥

ਇਕ ਇਕ ਤੀਰ ਦੇ ਨਾਲ ਹਜਾਰ ਰਾਖਸ਼, ਰਾਮਚੰਦਰ ਜੀ ਮਾਰ ਮੁਕਾਉਂਦੇ ਨੀਂ ।
ਰਾਖਸ਼ ਬਚ 'ਦਿਲਸ਼ਾਦ' ਨਹੀਂ ਕੋਈ ਸੱਕਿਆ, ਸਾਰੇ ਆਪਣੀ ਜਾਨ ਗਵਾਉਂਦੇ ਨੀਂ ॥੭੭॥

ਹਾਲ ਫੌਜ ਦਾ ਵੇਖ ਸਰੂਪਨਖਾਂ, ਗਮਗੀਨ ਹੋ ਕੇ ਪਸ਼ੇਮਾਨ ਹੋਈ ।
ਗਈਆਂ ਭੁਲ ਚਲਾਕੀਆਂ ਸਾਰੀਆਂ ਸੂ, ਵਾਪਿਸ ਮੁੜ ਕੇ ਫਿਰ ਰਵਾਨ ਹੋਈ ॥੭੮॥

ਰਾਮਚੰਦਰ ਮਾਹਰਾਜ ਦੀ ਵੇਖ ਤਾਕਤ, ਵਿਚ ਦਿਲ ਦੇ ਸਖਤ ਹੈਰਾਨ ਹੋਈ ।
ਰੋਂਦੀ ਪਿਟਦੀ ਚੀਕਦੀ 'ਦਿਲਸ਼ਾਦ', ਹਾਜਿਰ ਕੋਲ ਖਰ ਦੂਖਨ ਦੇ ਆਨ ਹੋਈ ॥੭੯॥

ਡਿੱਠੀ ਰੋਂਵਦੀ ਆਪਣੀ ਭੈਣ ਜਦੋਂ, ਖਰ ਦੂਖਨ ਫਿਰ ਆਨ ਕੇ ਕੋਲ ਬੈਹਿੰਦੇ ।
ਹੋਇਆ ਕੇ ਤੈਨੂੰ ਕਿਉਂ ਰੋਂਵਨੀਂ ਏ, ਦਸ ਹਾਲ ਸਾਨੂੰ ਮੂੰਹੋਂ ਬੋਲ ਕੈਹਿੰਦੇ ॥੮੦॥

ਮੂਲੀ ਰਾਮ ਲਛਮਨ ਕਿਹੜੇ ਬਾਗ ਦੀ ਏ, ਕਿਉਂ ਖਿਆਲ ਤੇਰੇ ਡਾਵਾਂ ਡੋਲ ਰੈਹਿੰਦੇ ।
ਆਉਸੀ ਮਾਰ ਕੇ ਫੌਜ 'ਦਿਲਸ਼ਾਦ' ਸਾਡੀ, ਜ਼ਬਰ[1] ਹਰਬ[2] ਖਾਲੀ ਨਹੀਂ ਢੋਲ ਸੈਹਿੰਦੇ ॥੮੧॥

**ਸਰੂਪਨਖਾ ਦਾ ਕਥਨ—**

ਹੈ ਓਹ ਫੌਜ ਕਿਹੜੀ ਜਿਹੜੀ ਮਾਰ ਆਉਸੀ, ਉਹ ਤਾਂ ਮਰ ਕੇ ਹੋਈ ਫਨਾਹ ਸਾਰੀ ।
ਇਕ ਪਲ ਦੇ ਵਿਚ ਤਪਸੀਆਂ ਨੇ, ਦਿੱਤੀ ਮਾਰ ਕੇ ਕਰ ਤਬਾਹ ਸਾਰੀ ॥੮੨॥

ਹੁਣ ਉਸ ਫੌਜ ਨੂੰ ਵੇਖਸੋਂ ਨਾ ਤੁਸੀਂ, ਚਲੀ ਗਈ ਓਹ ਮੌਤ ਦੇ ਰਾਹ ਸਾਰੀ ।
ਮੈਂ ਭੀ ਮਰਾਂਗੀ ਹੁਣ 'ਦਿਲਸ਼ਾਦ' ਇੱਥੇ, ਬੈਠੀ ਜੀਊਣੇ ਦੀ ਚਾਹ ਲਾਹ ਸਾਰੀ ॥੮੩॥

---

੧. ਸੱਟ ੨. ਲੜਾਈ।

ਸ਼ੇਖੀ ਵੇਖ ਤੁਸਾਡੀ ਲਈ ਸਾਰੀ, ਪਏ ਬੈਠ ਕੇ ਗੱਲਾਂ ਬਣਾਓ ਨਾਹੀਂ।
ਗਏ ਡਰ ਤੁਸੀਂ ਇਕ ਆਦਮੀ ਥੀਂ, ਵਿਚ ਬਹਾਦੁਰਾਂ ਨਾਮ ਧਰਾਓ ਨਾਹੀਂ ॥੮੪॥

ਬੈਠੋ ਛਪ ਕੇ ਮਤ ਕੋਈ ਮਾਰ ਸੱਟੇ, ਏਂਵੇਂ ਮੂਰਖੋ, ਜਾਨ ਗੰਵਾਓ ਨਾਹੀਂ।
ਕੋਲੋਂ ਮੇਰਿਓਂ ਉਠ 'ਦਿਲਸ਼ਾਦ' ਜਾਓ, ਮੈਨੂੰ ਆਪਣਾ ਮੂਹ ਦਿਖਲਾਓ ਨਾਹੀਂ ॥੮੫॥

ਆਹਿਆ[1] ਧਾਰ ਤਲਵਾਰ ਥੀਂ ਤੇਜ ਗੱਲਾਂ, ਗਈਆਂ ਕਰ ਕਲੇਜੜੇ ਧਾ[2] ਭਾਈ।
ਵਟਨ ਪਏ ਕਚੀਚੀਆਂ ਵਿਚ ਦਿਲ ਦੇ, ਲੱਗੇ ਮੁੱਛਾਂ ਨੂੰ ਦੇਣ ਫਿਰ ਤਾ ਭਾਈ ॥੮੬॥

ਕੈਹਿੰਦੇ ਕਿਆ ਇਨਸਾਨ ਹੈ ਅਸਾਂ ਅੱਗੇ, ਦੇਈਏ ਅਸੀਂ ਪਹਾੜ ਹਿਲਾ ਭਾਈ।
ਪੂਰਬ ਪੱਛਮ ਤਾਂਈ ਕੋਈ ਵਲ ਸਾਡੇ, ਨਹੀਂ ਸਕਦਾ ਹੱਥ ਉਠਾ ਭਾਈ ॥੮੭॥

ਸਾਡੇ ਜੋਰ ਦਾ ਸ਼ੋਰ ਜਹਾਨ ਅੰਦਰ, ਸਾਥੋਂ ਛਪਨ ਸਾਰੇ ਡਰ ਖਾ ਭਾਈ।
ਇਕ ਪਲ ਦੇ ਵਿੱਚ ਇਹ ਰਾਮ ਲਛਮਣ, ਅਸੀਂ ਮਾਰ ਕੇ ਦਈਏ ਮੁਕਾ ਭਾਈ ॥੮੮॥

ਭਾਂਵੇਂ ਚੜ ਓਹ ਜਾਨ ਅਸਮਾਨ ਉੱਤੇ, ਭਾਵੇਂ ਛਪਣ ਜਮੀਨ ਵਿੱਚ ਜਾ ਭਾਈ।
ਫਿਰ ਵੀ ਬਚ ਨਹੀਂ ਸਕਦੇ ਅਸਾਂ ਕੋਲੋਂ, ਲੈਸਨ ਪਾ ਜ਼ਰੂਰ ਸਜਾ ਭਾਈ ॥੮੯॥

ਸਕ ਸਨ ਝੱਲ ਨਾ ਕਦੀ ਓਹ ਝਾਲ ਸਾਡੀ, ਗਈ ਮੌਤ ਉਨਹਾਂਦੜੀ ਆ ਭਾਈ।
'ਦਿਲਸ਼ਾਦ' ਸ਼ਰਾਬ ਦੇ ਜਾਮ ਪੀਕੇ, ਤਿੱਤਰ ਭੁੰਨੇ[3] ਉਹ ਰਹੇ ਉੜਾ[4] ਭਾਈ ॥੯੦॥

ਲਈ ਜਮਾ ਕਰ ਫੌਜ ਜੋ ਰਹੀ ਆਹੀ, ਹੋ ਕੇ ਖੁਸ਼ ਫਿਰ ਵਗਲਾਂ ਵਜਾਣ ਲੱਗੇ।
ਲੈ ਕੇ ਸ਼ੁਤਰ ਘੋੜੇ ਖਚੱਰ ਖਰ ਹਾਥੀ, ਕਰਕੇ ਸਾਜ ਸੰਗਾਰ ਸਜਾਨ ਲੱਗੇ ॥੯੧॥

ਲਏ ਤੀਰ ਤਲਵਾਰ ਤਫੰਗ ਨੇਜੇ, ਗਜ ਬਜ ਕੇ ਕਦਮ ਉਠਾਨ ਲੱਗੇ।
ਹੋ ਕੇ ਆਪ ਤੈਇਆਰ 'ਦਿਲਸ਼ਾਦ' ਹੁਣ ਤਾਂ, ਕਾਰਣ ਕਰਨ ਲੜਾਈ ਦੇ ਜਾਨ ਲੱਗੇ ॥੯੨॥

ਪੰਜਵਟੀ ਦੇ ਵਿਚ ਗਏ ਪੌਹੁੰਚ ਜਦੋਂ, ਨਾਰੇ ਮਾਰਦੇ ਬਾਹਾਂ ਉਲਾਰਦੇ ਨੀਂ।
ਜਾਸੇਂ ਛਪ ਕੇ ਹੁਣ ਤੂੰ ਦੱਸ ਕਿੱਥੇ, ਨਿਕਲ ਵਿੱਚ ਮੈਦਾਨ ਲਲਕਾਰਦੇ ਨੀਂ ॥੯੩॥

ਨਹੀਂ ਸੋਚਣੇ ਦਾ ਹੁਣ ਵਕਤ ਕੋਈ, ਹੋ ਜਾ ਸਾਮਣੇ ਪਏ ਵੰਗਾਰਦੇ ਨੀਂ।
ਨਹੀਂ ਖਬਰ 'ਦਿਲਸ਼ਾਦ' ਬੇਖਬਰਾਂ ਨੂੰ, ਕੂਕਾਂ[5] ਆਪਣੀ ਮੌਤ ਨੂੰ ਮਾਰਦੇ ਨੀਂ ॥੯੪॥

---

੧. ਸਨ ੨. ਜਖਮ ੩. ਅੱਗ ਵਿੱਚ ਭੁੰਨੇ ਹੋਏ ੪. ਖਾਂਦੇ ੫. ਆਵਾਜ਼ਾਂ।

ਰਾਮਚੰਦਰ ਮਾਹਰਾਜ ਫਿਰ ਕੈਹਿਣ ਲੱਗੇ, ਦੱਸੋ ਕਿਆ ਤੁਸੀਂ ਇੱਥੇ ਕਰਨ ਆਏ ।
ਭਲਾ ਚਾਹੋ ਤਾਂ ਪਰਤ ਕੇ ਜਾਓ ਪਿੱਛੇ, ਇੱਥੇ ਆਪਣੇ ਆਪ ਕਿਉਂ ਮਰਨ ਆਏ ॥੯੫॥

ਕਿਉਂ ਜਿੰਦਗੀ ਥੀਂ ਅਵਾਜ਼ਾਰ ਹੋ ਕੇ, ਮੈਰੇ ਤੀਰ ਦੀ ਪੀੜ ਨੂੰ ਜ਼ਰਨ ਆਏ ।
ਦੇਵਾਂ ਬਖਸ਼ 'ਦਿਲਸ਼ਾਦ' ਕਸੂਰ ਸਾਰੇ, ਜੇ ਕਰ ਕਹੋ ਤੁਸੀਂ ਤੇਰੀ ਸ਼ਰਨ ਆਏ ॥੯੬॥

ਖਰ ਬੋਲਿਆ ਗੱਜ ਕੇ ਸ਼ੇਰ ਵਾਂਗੋਂ, ਦੱਸ ਕਿਸ ਨੂੰ ਤੂੰ ਡਰਾ ਰਿਹੋਂ ।
ਆਕੇ ਕਰ ਮੁਕਾਬਲਾ ਨਾਲ ਸਾਡੇ, ਐਵੇਂ ਵਕਤ ਕਿਉਂ ਮੁਫਤ ਗੰਵਾ ਰਿਹੋਂ ॥੯੭॥

ਅਸਾਂ ਜੀਉਂਦਾ ਛੋੜਨਾ ਨਹੀਂ ਤੈਨੂੰ, ਸਮਝ ਮੌਤ ਦੇ ਮੂੰਹ ਵਿੱਚ ਆ ਰਿਹੋਂ ।
ਕੋਈ ਦਮ 'ਦਿਲਸ਼ਾਦ' ਮੈਹਿਮਾਨ ਹੈ ਤੂੰ, ਜੋ ਕੁਛ ਖਾਉਣਾ ਸੀ ਓਹ ਤੂੰ ਖਾ ਰਿਹੋਂ ॥੯੮॥

ਦਿਤਾ ਕਰ ਹੱਲਾ ਖਰ ਨੇ ਫੌਜ ਲੈ ਕੇ, ਪਏ ਚਾਰ ਚੌਫੇਰਿਉਂ ਧਾ ਕੇ ਜੀ ।
ਮਾਰਨ ਤੀਰ ਤਫੰਗ ਬੇਦੀਨ[੧] ਰਾਖਸ਼, ਗੱਜਦੇ ਵਿੱਚ ਮੈਦਾਨ ਦੇ ਆ ਕੇ ਜੀ ॥੯੯॥

ਕੋਈ ਪਕੜ ਬੁਗਦਾ[੨] ਪਿਆ ਦੌੜਦਾ ਈ, ਕੋਈ ਆਉਂਦਾ ਪੱਥਰ ਉਠਾ ਕੇ ਜੀ ।
ਲਗਦਾ ਨਹੀਂ 'ਦਿਲਸ਼ਾਦ' ਹਥਿਆਰ ਕੋਈ, ਲੈਂਦੇ ਵਾਰ ਮਾਹਰਾਜ ਬਚਾ ਕੇ ਜੀ ॥੧੦੦॥

ਰਾਮਚੰਦਰ ਮਾਹਰਾਜ ਭੀ ਨਾਲ ਗੁੱਸੇ, ਗਜ਼ਬਨਾਕ ਹੋ ਕੇ ਲਾਲੋਲਾਲ ਹੋਏ ।
ਖਿਚ ਜੋਰ ਦਾ ਤੀਰ ਇਕ ਮਾਰਿਉਂ ਨੇ, ਰਾਖਸ਼ ਕਈ ਹਜਾਰ ਹਲਾਲ ਹੋਏ ॥੧੦੧॥

ਤੀਰ ਦੂਸਰੇ ਦੇ ਨਾਲ ਖਰ ਦੂਖਨ, ਉੱਤੇ ਧਰਤੀ ਦੇ ਡਿਗ ਬੇਹਾਲ ਹੋਏ ।
ਹੋਏ ਵਾਸਲ[੩] ਜਹਨਮ ਸ਼ੈਤਾਨ ਦੋਵੇਂ, ਡਰ ਦੇ ਨਾਲ ਬਾਕੀ ਸਭ ਨਿਢਾਲ ਹੋਏ ॥੧੦੨॥

ਹੋਂਦਾ ਡਰਦਾ ਸਾਮਣੇ ਨਹੀਂ ਕੋਈ, ਦਿਲ ਵਿਚ ਹੋਰ ਦੇ ਹੋਰ ਖਿਆਲ ਹੋਏ ।
ਕੈਹਿਣ ਵਚਨ ਅਸਾਡਾ ਹੈ ਮੁਸ਼ਿਕਲ, ਇਸੇ ਗਮ ਦੇ ਵਿੱਚ ਪਾਯਮਾਲ[੪] ਹੋਏ ॥੧੦੩॥

ਕਈ ਮੋਏ ਤੇ ਕਈ ਨੱਸ ਗਏ ਉੱਥੋਂ, ਬੁਰੇ ਹਾਲ ਸਾਰੇ ਵਦਖਸਾਲ[੫] ਹੋਏ ।
ਹੋਇਆ ਖਾਲੀ ਮੈਦਾਨ 'ਦਿਲਸ਼ਾਦ' ਜਦੋਂ, ਖੁਸ਼ ਰਾਮਚੰਦਰ ਖੁਸ਼ੀ ਨਾਲ ਹੋਏ ॥੧੦੪॥

**ਰਾਵਣ ਨੂੰ ਸੂਚਨਾ—**

ਸਣੇਂ ਫੌਜਾਂ ਮਰ ਗਏ ਜਦ ਖਰ ਦੂਖਣ, ਤਾਂ ਇਕ ਰਾਖਸ਼ ਜ਼ਾਨ ਬਚਾ ਕੇ ਜੀ ।
ਛਪਦਾ ਨਸੱਦਾ ਦੌੜਿਆ ਤਰਫ ਰਾਵਣ, ਪੌਹੁੰਤਾ ਵਿੱਚ ਲੰਕਾ ਦੇ ਜਾ ਕੇ ਜੀ ॥੧੦੫॥

---

੧. ਧਰਮ ਹੀਨ ੨. ਲੰਬੀ ਛੁਰੀ ੩. ਪ੍ਰਾਪਤ ੪. ਨਸ਼ਟ ੫. ਬੁਰੇ ਭਾਵ ਵਾਲੇ ।

ਬੈਠਾ ਸ਼ਾਹ ਰਾਵਣ ਅਹਾ ਤਖਤ ਉੱਤੇ, ਸ਼ਾਹੀ ਤਾਜ ਸਿਰ ਉੱਤੇ ਲਗਾ ਕੇ ਜੀ।
ਆਹੇ ਵਜੀਰ ਮਸ਼ੀਰ ਦੀਵਾਨ ਹਾਜਿਰ, ਬੈਠਾ ਅਹਾ ਦਰਬਾਰ ਸਜਾ ਕੇ ਜੀ ॥੧੦੬॥

ਰਿਸ਼ਤੇਦਾਰ ਜੋ ਆਹੇ ਨਜਦੀਕ ਦੂਰੋਂ, ਓਹ ਭੀ ਕੋਲ ਬੈਠੇ ਆਹੇ ਆ ਕੇ ਜੀ।
ਜੋ ਕੁਝ ਵਰਤਿਆ ਵਿਚ ਜੰਗ ਦੇ, ਰਾਖਸ਼ ਦੇਂਵਦਾ ਸਭ ਸੁਣਾ ਕੇ ਜੀ ॥੧੦੭॥

ਕੈਹਿੰਦਾ ਖਰ ਦੂਖਨ ਗਏ ਮਰ ਲੜ ਕੇ, ਮੋਈ ਫੌਜ ਭੀ ਜਾਨ ਗੰਵਾ ਕੇ ਜੀ।
ਆਏ ਦੋ ਤਪਸੀ ਵਿਚ ਵਣ ਸ਼ਾਹਾ, ਬੈਠੇ ਕੁਟੀਆ ਓਹ ਬਣਾ ਕੇ ਜੀ ॥੧੦੮॥

ਸਰੂਪਨਖਾਂ ਵੀ ਉਨਹਾਂ ਤਪਸੀਆਂ ਥੀਂ, ਆਈ ਨਕ ਤੇ ਕਨ ਕਟਵਾ ਕੇ ਜੀ।
ਭਾਈ ਆਪ ਦੇ ਵੀ ਉਨਹਾਂ ਮਾਰ ਸੁੱਟੇ, ਦਿਤੀ ਫੌਜ ਭੀ ਮਾਰ ਮੁਕਾ ਕੇ ਜੀ ॥੧੦੯॥

ਜ਼ੋਰ ਉਨਹਾਂਦੜੇ ਦੀ ਨਹੀਂ ਹਦ ਕੋਈ, ਦੇਵਨ ਚੁਕ ਪਹਾੜ ਉੜਾ ਕੇ ਜੀ।
ਉਨਹਾਂ ਨਾਲ ਮੁਕਾਬਲਾ ਨਹੀਂ ਹੋਂਦਾ, ਪਏ ਛਪਨ ਰਾਖਸ਼ ਡਰ ਖਾ ਕੇ ਜੀ ॥੧੧੦॥

ਲੀਰੋ ਲੀਰ ਸਰੀਰ ਇਕ ਤੀਰ ਕਰਦਾ, ਨਸਦੇ ਸ਼ੇਰ ਦਿਲੇਰ ਘਬਰਾ ਕੇ ਜੀ।
ਸਮਝੋ ਸੱਚ ਮਾਹਰਾਜ ਇਹ ਅਰਜ ਮੈਰੀ, ਮੈਂ ਭੀ ਆਇਆ ਹਾਂ ਜਾਨ ਛਪਾ ਕੇ ਜੀ ॥੧੧੧॥

ਬੁਰੇ ਹਾਲ ਦੇ ਨਾਲ ਮੈਂ ਆਨ ਪੌਹੁਤਾ, ਦਿਤੀ ਆਪਨੂੰ ਖਬਰ ਪੌਹੁੰਚਾ ਕੇ ਜੀ।
ਕੀਤੀ ਗਲ ਅਜੇ ਨਹੀਂ ਕੋਈ ਸ਼ਾਹ ਰਾਵਣ, ਸਰੂਪਨਖਾਂ ਭੀ ਭਾਈ ਮਰਵਾ ਕੇ ਜੀ ॥੧੧੨॥

ਢਾਈਂ ਮਾਰਦੀ ਰੋਂਵਦੀ ਆਨ ਪੌਹੁਤੀ, ਆਈ ਖਾਕ ਵਿਚ ਸਿਰ ਦੇ ਪਾ ਕੇ ਜੀ।
ਹੱਥ ਮੱਥੇ ਤੇ ਮਾਰ ਕੇ ਪਈ ਪਿੱਟੇ, ਕੱਟਿਆ ਨਕ ਤੇ ਕਨ ਦਿਖਲਾ ਕੇ ਜੀ ॥੧੧੩॥

ਦੇਖੋ ਭਾਈ ਜੀ ਹੋਇਆ ਜੋ ਹਾਲ ਮੇਰਾ, ਸਕਾਂ ਆਖ ਨਾ ਕੁਝ ਸ਼ਰਮਾ ਕੇ ਜੀ।
ਖਾਤਿਰ ਆਪ ਦੀ ਵਣਜ 'ਦਿਲਸ਼ਾਦ' ਕੀਤਾ, ਵੇਖੋ ਆਈ ਮੈਂ ਨਫਾ ਕਮਾ ਕੇ ਜੀ ॥੧੧੪॥

ਸੁੰਦਰ ਦੋ ਲੜਕੇ ਫਿਰਨ ਵਿਚ ਵਣ ਦੇ, ਮੈਥੋਂ ਉਨਹਾਂ ਦਾ ਤੁਸੀਂ ਹੁਣ ਹਾਲ ਸੁਣੋ।
ਵੇਸ਼ ਸਾਧੂਆਂ ਦੇ ਵਿਚ ਹੀਨ ਦੋਵੇਂ, ਛੋਟੀ ਉਮਰ ਬਾਲਕ ਖੁਰਦਸਾਲ[੧] ਸੁਣੋ ॥੧੧੫॥

ਔਰਤ ਇਕ ਹੁਸੀਨ ਹੈ ਨਾਲ ਉਨਹਾਂ, ਵਾਹ ਵਾਹ ਉਸਦਾ ਹੁਸਨ ਜਮਾਲ ਸੁਣੋ।
ਪਰੀਆਂ ਵੇਖ ਸ਼ਰਮਾਨ 'ਦਿਲਸ਼ਾਦ' ਉਸਨੂੰ, ਸਰੂ ਕਦ ਸੋਹਣਾ ਖਤਖਾਲ[੨] ਸੁਣੋ ॥੧੧੬॥

ਉਸ ਦੇ ਹੁਸਨ ਦੀ ਨਹੀਂ ਤਾਰੀਫ ਹੋਂਦੀ, ਦਿਓ ਛੋੜ ਭਾਈ ਤੁਸੀਂ ਹੋਰ ਗੱਲਾਂ।
ਲਾਇਕ ਆਪ ਦੇ ਹੈ ਓਹ ਦਿਲ ਮੋਹਨੀ, ਇਹ ਭੀ ਸੋਚਿਆ ਤੁਸਾਂ ਨੂੰ ਸਦ ਘੱਲਾਂ ॥੧੧੭॥

---

੧. ਥੋੜੇ ਸਾਲਾਂ ਵਾਲੀ  ੨. ਬਨਾਵਟ।

ਗਈ ਬੈਠ ਮੈਂ ਉਸ ਦੇ ਕੋਲ ਜਾ ਕੇ, ਖੁਸ਼ਾਮਦ ਕਰ ਉਸਦੇ ਪਈ ਪੈਰ ਮੱਲਾਂ ।
ਮਰਜੀ ਦਿਲ ਦੀ ਆਹੀ 'ਦਿਲਸ਼ਾਦ' ਇਹੋ, ਨਾਲ ਆਪਣੇ ਉਸਨੂੰ ਲੈ ਚੱਲਾਂ ॥੧੧੮॥
ਲਛਮਨ ਵੇਖਿਆ ਬੈਠਿਆਂ ਕੋਲ ਜਦੋਂ, ਗੁੱਤੋਂ ਪਕੜ ਮੈਨੂੰ ਪਰਾਂ ਸੁੱਟਿਆ ਵੇ ।
ਕੀਤਾ ਤੁਸਾਂ ਦਾ ਖੌਫ ਨਾ ਕੋਈ ਭਾਈ, ਨਕ ਕੰਨ ਮੇਰਾ ਚਾ ਕਟਿਆ ਵੇ ॥੧੧੯॥
ਗੁੱਝੀ ਮਾਰ ਕੀਤੀ ਉੱਤੋਂ ਸਖਤ ਐਸੀ, ਸਾਰਾ ਜਿਸਮ ਮੇਰਾ ਅੰਦਰੋਂ ਫਟਿੱਆ ਵੇ ।
ਖਾਤਿਰ ਆਪ ਦੀ ਕਾਰ 'ਦਿਲਸ਼ਾਦ' ਕੀਤੀ, ਦੱਸੋ ਮੈਂ ਨਫਾ ਕਿਹੜਾ ਖਟਿੱਆ ਵੇ ॥੧੨੦॥
ਮੇਰੇ ਹਾਲ ਨੂੰ ਵੇਖ ਕੇ ਖਰ ਦੂਖਨ, ਉਨਹਾਂ ਨਾਲ ਲੜਾਈ ਮਚਾਈ ਜਾ ਕੇ ।
ਲੈ ਕੇ ਫੌਜ ਆਪਣੀ ਗਏ ਨਾਲ ਸਾਰੀ, ਹਿੰਮਤ ਵਿਚ ਮੈਦਾਨ ਦਿਖਲਾਈ ਜਾ ਕੇ ॥੧੨੧॥
ਲਓ ਸਮਝ ਲੜ ਕੇ ਗਏ ਮਰ ਸਾਰੇ, ਖਰ ਦੂਖਨ ਭੀ ਜਾਨ ਗੰਵਾਈ ਜਾ ਕੇ ।
ਕੀਤਾ ਖੌਫ 'ਦਿਲਸ਼ਾਦ' ਨਹੀਂ ਕੋਈ ਤੇਰਾ, ਤੇਰੀ ਲੱਖ ਦੁਹਾਈ ਮੈਂ ਪਾਈ ਜਾ ਕੇ ॥੧੨੨॥
ਇਹ ਤਾਂ ਨਕ ਮੇਰਾ ਉਨਹਾਂ ਨਹੀਂ ਕੱਟਿਆ, ਕੱਟਿਆ ਨਕ ਸਾਰੇ ਖਾਨਦਾਨ ਦਾ ਈ ।
ਤੇਰੇ ਜਿਹਾ ਰਾਜਾ ਨਹੀਂ ਹੋਰ ਕੋਈ, ਨਾ ਕੋਈ ਵਿਚ ਦੁਨੀਆਂ ਤੇਰੀ ਸ਼ਾਨ ਦਾ ਈ ॥੧੨੩॥
ਮੈਂ ਹਾਂ ਭੈਣ ਤੇ ਤੂੰ ਭਰਾ ਮੇਰਾ, ਇਹ ਤਾਂ ਜਗਤ ਸਾਰਾ ਪਿਆ ਜਾਨਦਾ ਏ ।
ਮਿਲੀ ਇੱਜਤ 'ਦਿਲਸ਼ਾਦ' ਵਿਚ ਖਾਕ ਤੇਰੀ, ਰਿਹਾ ਵਕਤ ਨਾ ਦੇਰ ਲਗਾਨ ਦਾ ਈ
॥੧੨੪॥

**ਰਾਵਣ ਦਾ ਕ੍ਰੋਧ ਕਰਨਾ—**

ਲਿਆ ਸੁਣ ਰਾਵਣ ਜਦੋਂ ਹਾਲ ਸਾਰਾ, ਵਿਚ ਦਿਲ ਦੇ ਹੋਣ ਹੈਰਾਨ ਲੱਗਾ ।
ਸੁਣੀਂ ਭਾਈਆਂ ਦੀ ਮੌਤ ਭੀ ਨਾਲ ਜਦੋਂ, ਹੋ ਗਮਗੀਨ[1] ਫਿਰ ਹੰਜੂ ਬਹਾਨ ਲੱਗਾ ॥੧੨੫॥
ਸੁੱਖਨ ਭੈਣ ਦੇ ਲਗ ਗਏ ਤੀਰ ਵਾਗੋਂ, ਹੋਣ ਵਿਚ ਗੁੱਸੇ ਕੈਹਿਰਵਾਨ ਲੱਗਾ ।
ਮੇਰੇ ਭਾਈਆਂ ਨੂੰ ਮਾਰਿਆ ਹੈ ਜਿਸਨੇ, ਜਮਿਆ ਕੌਣ ਐਸਾ ਫਰਮਾਨ ਲੱਗਾ ॥੧੨੬॥
ਮੇਰੀ ਭੈਣ ਦਾ ਵੀ ਕੱਟਿਆ ਨਕ ਉਸਨੇ, ਓਹ ਹੁਣ ਦੁਨੀਆਂ ਥੀਂ ਸਮਝੋ ਜਾਨ ਲੱਗਾ ।
ਮੇਰੇ ਜੋਰ ਨੂੰ ਸ਼ਾਇਦ ਓਹ ਜਾਣਦਾ ਨਹੀਂ, ਤਾਂਹੀਂ ਨਾਲ ਮੇਰੇ ਹੱਥ ਪਾਨ ਲੱਗਾ ॥੧੨੭॥
ਓਹ ਤਾਂ ਨਹੀਂ ਵਚਾਇਆਂ ਬੱਚ ਸਕਦਾ, ਜਿਹੜਾ ਮੌਤ ਦੇ ਮੂੰਹ ਵਿੱਚ ਆਨ ਲੱਗਾ ।
ਮੇਰੇ ਅੱਗੇ ਇਨਸਾਨ ਹੈ ਚੀਜ਼ ਕਿਹੜੀ, ਗੱਜ ਕੇ ਸ਼ੇਰ ਦੇ ਵਾਂਗ ਸੁਣਾਨ ਲੱਗਾ ॥੧੨੮॥

---

੧. ਦੁਖੀ ।

ਆਇਆ ਅਹਾ ਰਾਖਸ਼ ਜਿਹੜਾ ਖਬਰ ਲੈ ਕੇ, ਉਹੀ ਉਠ ਕੇ ਫਿਰ ਸਮਝਾਨ ਲੱਗਾ ।
ਸੁਣ ਕੇ ਸੁਖਨ ਸ਼ਾਹ ਰਾਵਣ ਦੇ 'ਦਿਲਸ਼ਾਦਾ', ਰਾਖਸ਼ ਆਪਣੀ ਖੋਲਣ ਜ਼ਬਾਨ ਲੱਗਾ ॥੧੨੯॥

**ਰਾਖਸ਼ ਦਾ ਰਾਵਣ ਨਾਲ ਵਚਨ—**

ਦੇਵਾਂ ਬਾਤ ਸੁਣਾ ਮਾਹਰਾਜ ਸੱਚੀ, ਤੁਸਾਂ ਹੋਵਨਾਂ ਨਹੀਂ ਖਫਾ ਚਾਹੀਏ ।
ਨਹੀਂ ਬਰਾਬਰੀ ਆਪ ਦੀ ਨਾਲ ਉਸ ਦੇ, ਮੈਰੀ ਮੁਆਫ ਕਰ ਦੇਣੀ ਖਤਾ ਚਾਹੀਏ ॥੧੩੦॥

ਇਹ ਖਾਸ ਖਿਆਲ ਮਾਹਰਾਜ ਸਾਰੇ, ਤੁਸਾਂ ਦਿਲ ਥੀਂ ਦੇਣੇ ਹਟਾ ਚਾਹੀਏ ।
ਜਿਸਨੂੰ ਸਮਝ ਕੇ ਤੁਸੀਂ ਇਨਸਾਨ ਬੈਠੇ, ਉਸਨੂੰ ਸਮਝਨਾ ਸਖਤ ਬਲਾ ਚਾਹੀਏ ॥੧੩੧॥

ਜਦ ਓਹ ਤੀਰ ਚਲਾਉਂਦਾ ਨਾਲ ਗੁੱਸੇ, ਲੈਣਾ ਸਮਝ ਇਹ ਸੱਚ ਸਫਾ ਚਾਹੀਏ ।
ਨਿਕਲਣ ਤੀਰ ਹਜਾਰ ਇਕ ਤੀਰ ਵਿੱਚੋਂ, ਉਸ ਵਕਤ ਬਚਾਣਾ ਖੁਦਾ ਚਾਹੀਏ ॥੧੩੨॥

ਖਾਲੀ ਉਸ ਦਾ ਤੀਰ ਨਾ ਕੋਈ ਜਾਵੇ, ਓਹ ਤਾਂ ਸਮਝਨਾ ਤੀਰ ਕਜ਼ਾ[੧] ਚਾਹੀਏ ।
ਐਸਾ ਸ਼ੇਰ ਦਿਲੇਰ ਨਹੀਂ ਹੋਰ ਕੋਈ, ਲੈਣਾ ਵੇਖ ਬੇਸ਼ਕ ਅਜਮਾ ਚਾਹੀਏ ॥੧੩੩॥

ਰਖਣੀ ਨੀਯਤ ਲੜਾਈ ਦੀ ਨਹੀਂ ਤੁਸਾਂ, ਲੜੇ ਓਹ ਤਾਂ ਜਾਣਾ ਵਲਾ[੨] ਚਾਹੀਏ ।
ਕਦੀ ਵਿਚ ਲੜਾਈ ਨਾ ਹਾਰਸੀ ਓਹ, ਕਰਨੀ ਸੋਚ ਮਾਹਰਾਜ ਜਰਾ ਚਾਹੀਏ ॥੧੩੪॥

ਮਾਰੀ ਫੌਜ ਅਕਲਿਆਂ ਉਸ ਸਾਡੀ, ਅਨਦਾਜਾ ਆਪ ਤੁਸਾਂ ਲੈਣਾ ਲਾ ਚਾਹੀਏ ।
ਕਰਨਾ ਸੋਚ ਕੇ ਕੰਮ 'ਦਿਲਸ਼ਾਦ' ਪੈਹਿਲੇ, ਲਗਨਾ ਜਿਸਦਾ ਨਾ ਪਿੱਛੋਤਾ ਚਾਹੀਏ ॥੧੩੫॥

**ਕਵੀ ਦਾ ਵਚਨ—**

ਇਸ ਹੋਣੀ ਦੀਆਂ ਹੀਨ ਪੰਜ ਉਂਗਲਾਂ, ਜਿਸ ਵਕਤ ਇਹ ਵਰਤਦੀ ਆ ਭਾਈ ।
ਦੋ ਰਖ ਦੇਂਦੀ ਦੂਹਾਂ ਅਖੀਆਂ ਤੇ, ਤੁਰਤ ਦੇਂਦੀ ਅੰਨ੍ਹਾਂ ਬਣਾ ਭਾਈ ॥੧੩੬॥

ਪਾ ਕੇ ਦੋ ਵਿਚ ਕੰਨਾਂ ਦੇ ਕਰੇ ਡੋਰਾ[੩], ਗੱਲ ਸੁਣਨ ਨਹੀਂ ਦੇਂਦੀ ਕਾ ਭਾਈ ।
ਇਕ ਰਖ ਜਬਾਨ ਤੇ 'ਦਿਲਸ਼ਾਦਾ', ਆਖੇ ਚੁਪ ਕਰ ਡੰਡ ਨਾ ਪਾ ਭਾਈ ॥੧੩੭॥

ਵਰਤੀ ਓਹੀ ਹੋਣੀ ਆਕੇ ਨਾਲ ਰਾਵਣ, ਨੂਰ[੪] ਭਰੇ ਦੀਦੇ[੫] ਕੀਤੇ ਕੋਰ[੬] ਉਸ ਦੇ ।
ਸਮਝ ਝੂਠ ਬੈਠਾ ਵੇਖੋ ਸੱਚ ਤਾਂਈਂ, ਹੋ ਗਏ ਗਲਤ ਖਿਆਲ ਤੇ ਤੌਰ[੭] ਉਸ ਦੇ ॥੧੩੮॥

---

੧. ਮੌਤ ੨. ਟਾਲਨਾਂ ੩. ਵੋਲਾ ੪. ਪ੍ਰਕਾਸ਼ ਵਾਨ ੫. ਅੱਖਾਂ ੬. ਪ੍ਰਕਾਸ਼ ਤੋਂ ਰਹਿਤ ੭. ਤਰੀਕੇ ।

ਲਗਾ ਬੈਠ ਕੇ ਕਰਨ ਲਾਫਜ਼ਨੀ[1], ਖੁਸ਼ਾਮਦ ਕਰਨ ਲਗੇ ਮੁਫਤਖੋਰ ਉਸ ਦੇ ।
ਨਹੀਂ ਖਬਰ 'ਦਿਲਸ਼ਾਦ' ਬੇਖਬਰ ਹੈ ਓਹ, ਲਟਕ ਪੈਰ ਰਹੇ ਵਿਚ ਗੋਰ[2] ਉਸਦੇ ॥੧੩੯॥

**ਰਾਵਣ ਦਾ ਵਚਨ—**

ਪਈ ਭੜਕ ਫਿਰ ਗੁੱਸੇ ਦੀ ਅਗ ਯਾਰਾ, ਮੁੜ ਕੇ ਭੈਣ ਵਲੋ ਜਦੋਂ ਤੱਕਿਆ ਵੇ ।
ਡਿੱਠੀ ਰੋਂਵਦੀ ਖੋਂਵਦੀ ਬਾਲ ਸਿਰ ਦੇ, ਦੁਖ ਵੇਖ ਕੇ ਸੈਹ ਨਾ ਸੱਕਿਆ ਵੇ ॥੧੪੦॥
ਦੇਵਾਂ ਕਹੇ ਸਜਾ ਜਰੂਰ ਉਸ ਨੂੰ, ਮੈਰੇ ਖੌਫ ਥੀਂ ਜੋ ਨਾ ਝੁੱਕਿਆ ਵੇ ।
ਆਈ ਮੌਤ 'ਦਿਲਸ਼ਾਦ' ਬੇਸ਼ਕ ਉਸ ਦੀ, ਸਮਝੋ ਜਿਊਨੇ ਥੀਂ ਓਹ ਤਾਂ ਅੱਕਿਆ ਵੇ ॥੧੪੧॥
ਲਗਾ ਗੱਜਨ ਦਰਬਾਰ ਦੇ ਵਿਚ ਬੈਹ ਕੇ, ਕੈਹਿੰਦਾ ਸੁਣੋ ਮੈਂ ਸੱਚ ਸੁਣਾ ਦੇਵਾਂ ।
ਮੈਰੇ ਜ਼ੋਰ ਦੀ ਖਬਰ ਨਹੀਂ ਕੋਈ ਉਸਨੂੰ, ਸ਼ੇਖੀ ਉਸ ਦੀ ਸਭ ਹਟਾ ਦੇਵਾਂ ॥੧੪੨॥
ਕੋਈ ਝਲ ਨਹੀਂ ਸਕਦਾ ਝਾਲ[3] ਮੈਰੀ, ਬ੍ਰਹਮੰਡ ਨੂੰ ਮੈਂ ਹਿਲਾ ਦੇਵਾਂ ।
ਮੈਰੀ ਭੈਣ ਦਾ ਕੱਟਿਆ ਨਕ ਜਿਸ ਨੇ, ਉਸ ਨੂੰ ਮੈਂ ਜਰੂਰ ਸਜਾ ਦੇਵਾਂ ॥੧੪੩॥
ਕਿਆ ਚੀਜ਼ ਤਪਸੀ ਇਹ ਹੈ ਹੁਣ ਯਾਰੋ, ਇਕ ਫੂਕ ਦੇ ਨਾਲ ਉੜਾ ਦੇਵਾਂ ।
ਕੀਤੀ ਇਹ ਅਨੀਤੀ ਹੈ ਉਨਹਾਂ ਜਿਹੜੀ, ਮਜ਼ਾ ਇਸਦਾ ਮੈਂ ਚਖਾ ਦੇਵਾਂ ॥੧੪੪॥
ਕਦੀ ਜੀਊਂਦਾ ਛੋੜਸਾਂ ਨਾ ਉਸਨੂੰ, ਜਾ ਕੇ ਖਾਕ ਦੇ ਵਿਚ ਮਿਲਾ ਦੇਵਾਂ ।
'ਦਿਲਸ਼ਾਦ' ਚਪੇੜ ਇਕ ਮਾਰ ਕੇ ਤੇ, ਦੁੱਧ ਮਾਂ ਦਾ ਯਾਦ ਕਰਾ ਦੇਵ੍ਹਾਂ ॥੧੪੫॥

**ਮਹਾਂ ਸੈਨਿਕਾਂ ਦਾ ਵਚਨ—**

ਉਠੇ ਬੋਲ ਸਿਪਹਾਸਾਲਾਰ ਅੱਗੋਂ, ਕਿਸ ਬਾਗ ਦੀ ਦਸੋ ਓਹ ਹੀਨ ਮੂਲੀ ।
ਕੀਤਾ ਕੰਮ ਮਾਹਰਾਜ ਜੋ ਹੈ ਉਨਹਾਂ, ਦਿੱਤਾ ਆਪਣਾ ਆਪ ਚੜ੍ਹਾ ਸੂਲੀ ॥੧੪੬॥
ਦਿਓ ਹੁਕਮ ਚਲ ਮਾਰੀਏ ਉਨਹਾਂ ਤਾਂਈਂ, ਬੋਟੀ ਮਾਸ ਦੀ ਹੋਈ ਨਸੀਬ ਕੂਲੀ ।
ਵਚਣ ਕਦੀ 'ਦਿਲਸ਼ਾਦ' ਨਾ ਅਸਾਂ ਕੋਲੋਂ, ਸਿਰ ਆਨ ਉਨਹਾਂਦੜੇ ਮੌਤ ਝੂਲੀ ॥੧੪੭॥

**ਰਾਵਣ ਦਾ ਉੱਤਰ—**

ਰਾਵਣ ਕਹੇ ਹੈ ਸ਼ਰਮ ਦੀ ਗਲ ਯਾਰੋ, ਲੈ ਕੇ ਤੁਸਾਂ ਨੂੰ ਜੇ ਮੈਂ ਨਾਲ ਜਾਵਾਂ ।
ਦਿਓ ਛੋੜ ਝੇੜਾ[4] ਹੈ ਕੰਮ ਕਿਹੜਾ, ਕਿਉਂ ਮੈਂ ਆਪਣੇ ਆਪਨੂੰ ਦਾਗ ਲਾਵਾਂ ॥੧੪੮॥

---

੧. ਸ਼ੇਖੀ ੨. ਕਬਰ ੩. ਮਾਰ ੪. ਝਗੜਾ ।

ਮੈਰੀ ਕੁੱਵਤ[1] ਵਾਜੂ ਹਰ ਕੋਈ ਜਾਣਦਾ ਏ, ਇਕ ਉਂਗਲੀ ਨਾਲ ਪਹਾੜ ਚਾਵਾਂ[2] ।
ਲੋੜ ਕਿਸੇ ਦੀ ਨਹੀਂ 'ਦਿਲਸ਼ਾਦ' ਮੈਨੂੰ, ਜਾ ਕੇ ਆਪ ਅਕਲੜਾ ਮਾਰ ਆਵਾਂ ॥੧੪੯॥

ਰਾਵਣ ਦਾ ਜਾਣਾ—

ਲਿਆ ਰਥ ਮੰਗਵਾ ਫਿਰ ਤੁਰਤ ਉੱਥੇ, ਉੱਤੇ ਰਥ ਦੇ ਹੋ ਸਵਾਰ ਗਿਆ ।
ਰਥ ਨਾਲ ਹਵਾ ਦੇ ਕਰੇ ਗੱਲਾਂ, ਗੋਇਆ ਉੜਦਾ ਤੇਜ਼ ਰਫਤਾਰ ਗਿਆ ॥੧੫੦॥
ਕੀਤੀ ਸੋਚ ਵਿਚਾਰ ਨਾ ਕੋਈ ਰਾਵਣ, ਲੈ ਕੇ ਤੀਰ ਤਫੰਗ ਤਲਵਾਰ ਗਿਆ ।
ਡਰੇਂ ਕਿਉਂ 'ਦਿਲਸ਼ਾਦ' ਕੈਹ ਸਾਫ ਦੇ ਤੂੰ, ਮੌਤ ਆਪਣੀ ਕਰਨ ਤੈਇਆਰ ਗਿਆ ॥੧੫੧॥

ਮਾਰੀਚ ਦੇ ਨਾਲ ਭੇਂਟ

ਲਿਆ ਰੱਥ ਉੜਾ ਹਵਾ ਵਾਂਗੋਂ, ਪੌਹੁੰਤਾ ਵਿਚ ਜੰਗਲ ਇਕ ਜਾ ਪਿਆਰੇ ।
ਕਰਦਾ ਜਿੱਥੇ ਸੀ ਤਪ ਮਾਰੀਚ ਬੈਹ ਕੇ, ਉਸੇ ਜਾ ਤੇ ਪੌਹੁੰਚਿਆ ਆ ਪਿਆਰੇ ॥੧੫੨॥
ਅੱਗੋਂ ਉਠ ਮਰੀਚ ਤਾਜੀਮ[3] ਕੀਤੀ, ਲਾਇਆ ਅਦਲ ਅਦਾਬ ਬਜਾ ਪਿਆਰੇ ।
ਰਾਵਣ ਆਖਿਆ ਦੱਸੋ ਮਰੀਚ ਭਾਈ, ਰਹੇ ਦਿਨ ਕਿਸ ਤੌਰ ਲੰਘਾ ਪਿਆਰੇ ॥੧੫੩॥
ਇਕ ਕੰਮ ਤੁਸਾਡੇ ਨਾਲ ਮੈਰਾ, ਕਰੋ ਓਹ ਤੁਸੀਂ ਹੁਣ ਚਾ ਪਿਆਰੇ ।
ਰਾਮਚੰਦਰ ਲਛਮਨ ਆਏ ਵਿਚ ਵਣ ਦੇ, ਬੈਠੇ ਕੁਟੀਆ ਓਹ ਬਣਾ ਪਿਆਰੇ ॥੧੫੪॥
ਮੈਰੀ ਭੈਣ ਦਾ ਕੱਟਿਆ ਨਕ ਉਨ੍ਹਾਂ, ਦਿੱਤੇ ਮਾਰ ਮੈਰੇ ਦੋ ਭਰਾ ਪਿਆਰੇ ।
ਕਰੇਂ ਮਦਦ ਜੇ ਤੂੰ ਹੁਣ ਚਾ ਮੈਰੀ, ਸੀਤਾ ਲੈ ਆਵਾਂ ਮੈਂ ਉਠਾ ਪਿਆਰੇ ॥੧੫੫॥
ਲਵਾਂ ਲੈ ਬਦਲਾ ਮੈਂ ਉਨ੍ਹਾਂ ਕੋਲੋਂ, ਇਹੀ ਦਿਲ ਦੀ ਹੈ ਮੁਦਿਆ[4] ਪਿਆਰੇ ।
ਸੁਣ ਕੇ ਬੋਲ ਸ਼ਾਹ ਰਾਵਣ ਦੇ ਹੌਲ ਪਿਆ, ਗਿਆ ਦਿਲੋਂ ਮਰੀਚ ਘਬਰਾ ਪਿਆਰੇ ॥੧੫੬॥
ਕੰਬਨ ਵਦਨ ਲਗਾ ਥਰ ਥਰ ਉਸ ਦਾ ਸੀ, ਹੋਏ ਹੋਸ਼ ਹਵਾਸ ਖਤਾ ਪਿਆਰੇ ।
ਕੈਹਿੰਦਾ ਸੁਣੋਂ ਮਾਹਰਾਜ ਜੀ ਗੱਲ ਮੈਰੀ, ਦੇਵਾਂ ਆਪ ਨੂੰ ਸੱਚ ਸੁਣਾ ਪਿਆਰੇ ॥੧੫੭॥
ਉਨਹਾਂ ਨਾਲ ਸਾਡੀ ਪੂਰੀ ਨਹੀਂ ਪੌਂਦੀ, ਸਮਝ ਲਓ ਹੈ ਗੱਲ ਸਫਾ ਪਿਆਰੇ ।
ਖਬਰਦਾਰ ਕਰਨਾ ਨਹੀਂ ਕੰਮ ਐਸਾ, ਨਹੀਂ ਤਾਂ ਬੈਠਸੋਂ ਜਾਨ ਗੰਵਾ ਪਿਆਰੇ ॥੧੫੮॥
ਕਰਾਂ ਹਾਲ ਬਿਆਨ ਇਕ ਰੋਜ ਦਾ ਮੈਂ, ਜਰਾ ਸੁਣੋਂ ਖਾਂ ਦਿਲ ਨੂੰ ਲਾ ਪਿਆਰੇ ।
ਰੈਹਿੰਦੇ ਆਹੇ ਤਪਸੀ ਜੋ ਵਿੱਚ ਵਣ ਦੇ, ਹੈਸਨ ਅਸਾਂ ਦੀ ਓਹ ਗਿਜ਼ਾ[5] ਪਿਆਰੇ ॥੧੫੯॥

੧. ਤਾਕਤ ੨. ਚੁਕ ਲਵਾਂ ੩. ਸਤਿਕਾਰ ੪. ਮਤਲਬ ੫. ਭੋਜਨ ।

ਜਾਈਏ ਨਿਤ ਸਤਾਈਏ ਉਨਹਾਂ ਤਾਂਈਂ, ਇਕ ਦਿਨ ਰਿਸ਼ੀ ਗਏ ਗੁੱਸਾ ਖਾ ਪਿਆਰੇ ।
ਰਾਜੇ ਦਸਰਥ ਦੇ ਕੋਲ ਫਿਰ ਜਾ ਕੇ ਤੇ, ਦੇਂਦੇ ਆਪਣਾ ਹਾਲ ਬਤਲਾ ਪਿਆਰੇ ॥੧੬੦॥

ਦਿੱਤਾ ਰਾਖਸ਼ਾਂ ਨੇ ਕੈਹਿੰਦੇ ਦੁਖ ਸਾਨੂੰ, ਹਰ ਵਕਤ ਓਹ ਰਹੇ ਸਤਾ ਪਿਆਰੇ ।
ਮੰਗਨ ਦਾਦ ਫਰਿਯਾਦ ਨੂੰ ਕਰ ਕੇ ਓਹ, ਕੈਹਿਨ ਦੁਖ ਇਹ ਦਿਓ ਹਟਾ ਪਿਆਰੇ ॥੧੬੧॥

ਰਾਮਚੰਦਰ ਤੇ ਲਛਮਨ ਨੂੰ ਫਿਰ ਰਾਜੇ, ਲਿਆ ਆਪਣੇ ਕੋਲ ਬੁਲਾ ਪਿਆਰੇ ।
ਕੈਹਿੰਦਾ ਰਿਸ਼ੀਆਂ ਦੇ ਦੁਖ ਨੂੰ ਦੂਰ ਕਰੋ, ਰਾਖਸ਼ ਮਾਰ ਕੇ ਦਿਓ ਮੁਕਾ ਪਿਆਰੇ ॥੧੬੨॥

ਹੁਕਮ ਬਾਪ ਦਾ ਸੁਣ ਪਏ ਟੁਰ ਦੋਵੇਂ, ਲੈਂਦੇ ਤੀਰ ਕਮਾਨ ਉਠਾ ਪਿਆਰੇ ।
ਕੈਹਿਵਾਂ ਕਿਆ ਜੋ ਉਨਹਾਂ ਨੇ ਹਾਲ ਕੀਤਾ, ਰਾਖਸ਼ ਨੱਸਦੇ ਜਾਨ ਛਪਾ ਪਿਆਰੇ ॥੧੬੩॥

ਕਈ ਮੋਏ ਲੜਕੇ ਕਈ ਹੋਏ ਜ਼ਖਮੀ, ਗਈ ਕਿਸੇ ਦੀ ਪੇਸ਼ ਨਾ ਕਾ ਪਿਆਰੇ ।
ਹਾਥੀ ਇਕ ਹਜਾਰ ਦਾ ਜ਼ੋਰ ਮੈਨੂੰ, ਮੈਰੀ ਹੋਸ਼ ਭੀ ਦਿੱਤੀ ਭੁਲਾ ਪਿਆਰੇ ॥੧੬੪॥

ਜੁਰਤ ਫੁਰਤ[1] ਮੈਰੀ ਹੋਈ ਦੂਰ ਸਾਰੀ, ਨਾ ਕੋਈ ਚਲ ਸੱਕਿਆ ਮੇਰਾ ਦਾ ਪਿਆਰੇ ।
ਸੁੱਟਿਆ ਚੁਕ ਸਮੁੰਦਰੋਂ ਪਾਰ ਮੈਨੂੰ, ਐਸਾ ਤੀਰ ਇਕ ਦਿੱਤਾ ਚਲਾ ਪਿਆਰੇ ॥੧੬੫॥

ਉਸ ਵਕਤ ਉਮਰ ਹੈ ਸੀ ਸਾਲ ਪੰਦ੍ਹਾਂ, ਹੁਣ ਤਾਂ ਹੋਣਗੇ ਦੂਨ ਸਵਾ ਪਿਆਰੇ ।
ਛੇੜੋ ਨਾਲ ਉਨਹਾਂਦੜੇ ਨਾ ਤੁਸੀਂ, ਮੰਨੋਂ ਵਾਸਤਾ ਇਕ ਖੁਦਾ ਪਿਆਰੇ ॥੧੬੬॥

ਜੇ ਕਰ ਚਾਹੋ ਭਲਾ ਮੁੜ ਜਾਓ ਪਿੱਛੇ, ਦੇਵਾਂ ਆਪ ਨੂੰ ਮੈਂ ਸਮਝਾ ਪਿਆਰੇ ।
ਸਕਸੋਂ ਝਲ 'ਦਿਲਸ਼ਾਦ' ਨਾ ਝਾਲ ਕਦੀ, ਕਰ ਸੋਂ ਬੈਠ ਕੇ ਫਿਰ ਪਿੱਛੋਤਾ ਪਿਆਰੇ ॥੧੬੭॥

**ਰਾਵਣ ਦਾ ਗੁੱਸਾ—**

ਰਾਵਣ ਕਹੇ ਖਾਮੋਸ਼ ਹੋ ਬਕ ਨਾਹੀਂ, ਜੈਸਾ ਬੀਜਿਆਈ ਵੈਸਾ ਚਾਵਸੇਂ[2] ਤੂੰ ।
ਕੀਤੀ ਤੂੰ ਵੇਅਦਬੀ ਹੈ ਬੌਹੁਤ ਮੇਰੀ, ਸਜਾ ਸਮਝ ਲੈ ਇਸ ਦੀ ਪਾਵਸੇਂ ਤੂੰ ॥੧੬੮॥
ਹੋਣਾ ਮੁਆਫ ਕਸੂਰ ਇਹ ਨਹੀਂ ਤੇਰਾ, ਭਾਵੇਂ ਪਿਆ ਲਖ ਵਾਰ ਬਖਸ਼ਾਵਸੇਂ ਤੂੰ ।
'ਦਿਲਸ਼ਾਦ' ਮੈਹਿਮਾਨ ਕੋਈ ਪਲ ਦਾ ਹੈ, ਇਕ ਦਮ ਵਿਚ ਦਮ ਗੰਵਾਵਸੇਂ ਤੂੰ ॥੧੬੯॥

ਲਈ ਖਿਚ ਤਲਵਾਰ ਮਿਆਨ ਵਿਚੋਂ, ਲੈ ਇਹ ਵੇਖ ਤਲਵਾਰ ਦਿਖਲਾ ਕੈਹਿੰਦਾ ।
ਕੀਤੀ ਤੂੰ ਤਾਰੀਫ ਹਰੀਫ[3] ਦੀ ਜੋ, ਮਜ਼ਾ ਉਸ ਦਾ ਵਾ ਲੈ ਪਾ ਕੈਹਿੰਦਾ ॥੧੭੦॥

---

੧. ਹੌਂਸਲਾ ੨. ਉਠਾਵੇਂਗਾ ੩, ਦੁਸ਼ਮਣ ।

ਹੱਥੀਂ ਰਾਮਚਦਰ ਹੈ ਮਨਜ਼ੂਰ ਮਰਨਾ, ਦੇਵਾਂ ਸਿਰ ਯਾ ਮੈਂ ਉੜਾ ਕੈਹਿੰਦਾ।
ਚਾਹੇ ਦਿਲ 'ਦਿਲਸ਼ਾਦ' ਹੁਣ ਕਿਆ ਤੇਰਾ, ਜਲਦੀ ਦਸ ਫਿਰ ਦੇਰ ਨਾ ਲਾ ਕੈਹਿੰਦਾ ॥੧੭੧॥

**ਮਾਰੀਚ ਦਾ ਵਚਨ—**

ਗਿਆ ਹੋ ਯਕੀਨ ਮਰੀਚ ਕੈਹਿੰਦਾ, ਦੁਸ਼ਮਨ ਲੋਕ ਸਾਰੇ ਯਾਰੋ ਸੱਚ ਦੇ ਨੇਂ।
ਝੂਠ ਗੁੜ ਤੇ ਸੱਚ ਬੇਸ਼ਕ ਮਿਰਚਾਂ, ਸੱਚ ਬੋਲਿਆਂ ਭਾਂਬੜ ਮਚਦੇ ਨੇਂ ॥੧੭੨॥
ਟੱਕਰ ਨਾਲ ਪੱਥਰ ਜਦੋਂ ਲਗ ਜਾਵੇ, ਜਾਂਦੇ ਤਰੁਟ ਭਾਂਡੇ ਫਿਰ ਕਚ ਦੇ ਨੇਂ।
ਮੂੰਹ ਮੌਤ ਵਿਚ ਆਏ 'ਦਿਲਸ਼ਾਦ' ਜਿਹੜੇ, ਓਹ ਬਚਾਇਆਂ ਕਦੇ ਨਾ ਬਚਦੇ ਨੇਂ ॥੧੭੩॥
ਨਹੀਂ ਜ਼ੋਰ ਮਾਹਰਾਜ ਕੋਈ ਨਾਲ ਤੁਸਾਂ, ਜੋ ਕੁਝ ਆਖਸੋਂ ਸੋਈ ਮਨਜ਼ੂਰ ਕਰਸਾਂ।
ਕੂਕੇ ਮੌਤ ਤੁਸਾਡੇ ਸਿਰ ਉੱਤੇ, ਸੱਚ ਬੋਲਨੇਂ ਥੀਂ ਫਿਰ ਭੀ ਨਾ ਡਰਸਾਂ ॥੧੭੪॥
ਹੱਥੀਂ ਆਪ ਦੇ ਮੌਤ ਮਨਜ਼ੂਰ ਨਾਹੀਂ, ਰਾਮਚੰਦਰ ਦੇ ਹੱਥ ਥੀਂ ਜਾ ਮਰਸਾਂ।
ਝਲਸਾਂ ਵਾਰ 'ਦਿਲਸ਼ਾਦ' ਤਲਵਾਰ ਦਾ ਨਾ, ਪੀੜ ਤੀਰ ਦੀ ਵਿਚ ਸਰੀਰ ਜਰਸਾਂ ॥੧੭੫॥

**ਰਾਵਣ ਦੀ ਖੁਸ਼ੀ--**

ਲਈ ਸੁਣ ਮਰੀਚ ਦੀ ਗੱਲ ਜਦੋਂ, ਵਿਚ ਦਿਲ ਦੇ ਆਨੰਦ ਖੁਰਸੰਦ ਹੋਇਆ।
ਕੈਹਿੰਦਾ ਰਾਸ ਹੋ ਗਏ ਸਭ ਕੰਮ ਮੇਰੇ, ਚੇਹਰਾ ਨਾਲ ਖੁਸ਼ੀ ਦੋ ਚੰਦ ਹੋਇਆ ॥੧੭੬॥
ਗਿਆ ਆ ਇਹ ਦਾ ਦੇ ਵਿਚ ਮੇਰੇ, ਇਹ ਡਰਾਉਣਾ ਭੀ ਸੂਦ ਮੰਦ ਹੋਇਆ।
ਗਿਆ ਡਰ ਮਰੀਚ 'ਦਿਲਸ਼ਾਦ' ਮੈਥੋਂ, ਦਿਲੋਂ ਇਸ ਦੇ ਦੂਰ ਘਮੰਡ ਹੋਇਆ ॥੧੭੭॥

**ਰਾਵਣ ਦਾ ਵਚਨ—**

ਹੋ ਕੇ ਖੁਸ਼ ਮਰੀਚ ਨੂੰ ਨਾਲ ਆਪਣੇ, ਉਤੇ ਰਥ ਦੇ ਚਾ ਬਿਠਲਾਇਆ ਵੇ।
ਜਿਸ ਜਾ ਉੱਤੇ ਆਹੇ ਰਾਮਚੰਦਰ, ਉਸੇ ਬਣ ਵਿਚ ਜਾ ਪੌਹੁੰਚਾਇਆ ਵੇ ॥੧੭੮॥
ਕਰੋ ਦੇਰ ਮਰੀਚ ਨਾ ਹੁਣ ਤੁਸੀਂ, ਧਾਰੋ ਹਰਨ ਦਾ ਰੂਪ ਸੁਣਾਇਆ ਵੇ।
ਕੋਲ ਕੁਟੀਆ ਦੇ 'ਦਿਲਸ਼ਾਦ' ਜਾ ਕੇ, ਚਲੋ ਚਾਲ ਅਜੀਬ ਫਰਮਾਇਆ ਵੇ ॥੧੭੯॥

**ਮਰੀਚ ਹਿਰਨ ਦੇ ਰੂਪ ਵਿਚ—**

ਬਣ ਕੇ ਹਰਨ ਸੋਹਣਾ ਲਗਾ ਭਰਨ[1] ਚੁਗੀਆਂ[2], ਸੋਨੇ ਵਾਂਗ ਜਿਸਮ ਸਾਰਾ ਚਮਕ ਰਿਹਾ।
ਥਮਕ-ਥਮਕ[3] ਚਲੇ ਪੈਰ ਥਮ ਕੇ ਤੇ, ਵਲੇ ਮੌਤ ਦੇ ਖੌਫ ਥੀਂ ਧਮਕ ਰਿਹਾ ॥੧੮੦॥

---

੧,੨. ਉਛਲਣ ਲਗਾ ੩. ਠੈਹਰ ਠੈਹਰ ਕੇ।

ਚਾਹ ਜਿਊਨੇ ਦੀ ਬੈਠਾ ਲਾਹ ਦਿਲੋਂ, ਹੁਣ ਤੇ ਅਜਲ ਦੇ ਚਾਹ ਵਿਚ ਲਮਕ ਰਿਹਾ।
ਗਈ ਪੇਸ਼ 'ਦਿਲਸ਼ਾਦ' ਨਾ ਕੋਈ ਉਸ ਦੀ, ਗੁੱਸੇ ਨਾਲ ਅੰਦਰੋਂ ਅੰਦਰ ਤਮਕ[1] ਰਿਹਾ ॥੧੮੧॥

**ਸੀਤਾ ਦਾ ਵਚਨ—**

ਵੇਖ ਹਰਨ ਸੁਨੈਹਰੀ ਦਾ ਰੰਗ ਸੋਹਣਾ, ਦਿਲ ਸੀਤਾ ਦਾ ਆਣ ਲਲਚਾਇਆ ਵੇ।
ਅਜ ਤਕ ਐਸਾ ਮਿਰਗ ਖ਼ੂਬਸੂਰਤ, ਕਦੀ ਨਜ਼ਰ ਮਾਹਰਾਜ ਨਾ ਆਇਆ ਵੇ ॥੧੮੨॥
ਜਿਊਂਦਾ ਦਿਓ ਮੈਨੂੰ ਇਹ ਪਕੜ ਤੁਸੀਂ, ਮੇਰੇ ਦਿਲ ਨੂੰ ਇਸ ਲੁਭਾਇਆ ਵੇ।
ਉਠੋ ਜਾਓ 'ਦਿਲਸ਼ਾਦ' ਨਾ ਦੇਰ ਕਰੋ, ਸੀਤਾ ਕਰ ਇਸਰਾਰ[2] ਸੁਣਾਇਆ ਵੇ ॥੧੮੩॥
ਕਿਆ ਮਿਰਗ ਮਾਹਰਾਜ ਹੈ ਖ਼ੂਬ ਸੋਹਣਾ, ਇਹ ਤਾਂ ਅਪਨੇ ਕੋਲ ਹੈ ਰੱਖਣ ਜੋਗਾ।
ਦੇਸੋ ਪਕੜ ਤਾਂ ਰੱਖਾਂਗੀਂ ਜਕੜ ਇਸਨੂੰ, ਰੈਹਸੀ ਫਿਰ ਨਾ ਕਿਧਰੇ ਨੱਸਣ ਜੋਗਾ ॥੧੮੪॥
ਚੌਦਾਂ ਬਰਸ ਬਨਵਾਸ ਗੁਜ਼ਾਰ ਕੇ ਤੇ, ਅਜੁਧਿਆ ਵਾਸੀਆਂ ਨੂੰ ਹੈ ਇਹ ਦੱਸਣ ਜੋਗਾ।
ਰੱਖਸਾਂ ਮੈਹਿਲਾਂ ਦੇ ਵਿਚ 'ਦਿਲਸ਼ਾਦ' ਜਾ ਕੇ, ਇਹ ਤਾਂ ਵਿਚ ਜੰਗਲਾਂ ਨਹੀਂ ਵੱਸਣ ਜੋਗਾ ॥੧੮੫॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਨੇ ਸੁਣ ਕੇ ਤੇ, ਕਿਹਾ ਤਕ ਜਰਾ ਇਸਦੇ ਵਲ ਸੀਤਾ।
ਨਹੀਂ ਵੇਖਿਆ ਅਜ ਤਕ ਮਿਰਗ ਐਸਾ, ਇਹ ਤਾਂ ਜਾਪਦਾ ਹੈ ਕੋਈ ਛਲ ਸੀਤਾ ॥੧੮੬॥
ਹੋਂਦੀ ਚਾਲ ਚਰਿੰਦੇ[3] ਦੀ ਨਹੀਂ ਐਸੀ, ਇਹ ਚਾਲ ਜੈਸੀ ਰਿਹਾ ਚਲ ਸੀਤਾ।
ਦੇ ਛੋੜ ਖਿਆਲ 'ਦਿਲਸ਼ਾਦ' ਇਸਦਾ, ਲੈ ਮੰਨ ਮੇਰੀ ਇਹ ਤੂੰ ਗਲ ਸੀਤਾ ॥੧੮੭॥

**ਸੀਤਾ ਦਾ ਵਚਨ—**

ਰਹੇ ਕਿਆ ਮਾਹਰਾਜ ਫਰਮਾ ਤੁਸੀਂ, ਲੀਲਾ ਭਗਵਤ ਅਪਨ-ਅਪਾਰ ਹੈ ਜੀ।
ਉਸ ਬੇਅੰਤ ਦਾ ਅੰਤ ਨਾ ਲਿਆ ਕਿਸੇ, ਨਾਂਹੀਂ ਕੁਦਰਤ ਦਾ ਕੋਈ ਸ਼ੁਮਾਰ ਹੈ ਜੀ ॥੧੮੮॥
ਦੇਵੇ ਓਹੀ ਬਣਾ ਜੋ ਦਿਲ ਚਾਹੇ, ਮਾਲਿਕ ਓਹੀ ਖਾਲਿਕ ਕਰਨ ਹਾਰ ਹੈ ਜੀ।
ਵੇਖ ਰੰਗ ਉਸ ਦੇ ਅਕਲ ਦੰਗ ਹੋਵੇ, ਇਹ 'ਦਿਲਸ਼ਾਦ' ਬੇਸੂਦ[4] ਵਿਚਾਰ ਹੈ ਜੀ ॥੧੮੯॥

---

੧. ਤਪ ੨. ਜ਼ਿੱਦ ੩ ਘਾ ਚਰਨ ਵਾਲਾ ਪਸ਼ੂ ੪. ਫਜ਼ੂਲ।

**ਰਾਮਚੰਦਰ ਦਾ ਵਚਨ—**

ਮਗਰ ਹਰਨ ਦੇ ਲੱਗਾ ਮੈਂ ਜਾਣ ਲਛਮਣ, ਰੈਹਿਣਾ ਪਿੱਛੋਂ ਤੁਸਾਂ ਖਬਰਦਾਰ ਚਾਹੀਏ ।
ਜ਼ਿੱਦ ਰਾਖਸ਼ਾਂ ਦੀ ਹੈ ਨਾਲ ਸਾਡੇ, ਕਰਨੀ ਗਫਲਤ ਨਾ ਰੈਹਿਣਾ ਹੋਸ਼ਿਆਰ ਚਾਹੀਏ ॥੧੯੦॥
ਹੋਂਦੇ ਸਖਤ ਸ਼ਰੀਰ ਬੇਪੀਰ ਰਾਖਸ਼, ਰੱਖਣਾ ਆਪਣਾ ਆਪ ਤੈਇਆਰ ਚਾਹੀਏ ।
ਲਛਮਨ ਕਹੇ 'ਦਿਲਸ਼ਾਦ' ਨਹੀਂ ਫਿਕਰ ਕੋਈ, ਹੋਣਾ ਸਾਂਈਂ ਸੱਚਾ ਮਦਦਗਾਰ ਚਾਹੀਏ ॥੧੯੧॥

**ਰਾਮਚੰਦਰ ਦਾ ਹਿਰਨ ਦੇ ਪਿੱਛੇ ਜਾਣਾ—**

ਰਾਮਚੰਦਰ ਮਾਹਰਾਜ ਉਠ ਮਗਰ ਲਗੇ, ਉਛਲ ਉਛਲ ਛਾਲਾਂ ਹਰਨ ਮਾਰ ਰਿਹਾ ।
ਘੜੀ ਘੜੀ ਪਿੱਛੋਂ ਪਰਤ ਤੱਕੇ, ਦਰਸ਼ਨ ਕਰ ਕਰ ਜਨਮ ਸੰਵਾਰ ਰਿਹਾ ॥੧੯੨॥
ਰਹੀ ਕੋਈ ਉਮੀਦ ਨਹੀਂ ਜਿਊਣੇ ਦੀ, ਮੌਤ ਆਪਣੀ ਦਿਲ ਵਿਚ ਧਾਰ ਰਿਹਾ ।
ਕਿੱਥੋਂ ਬਚੇ 'ਦਿਲਸ਼ਾਦ' ਓਹ ਦੱਸ ਮੈਨੂੰ, ਹੱਥ ਅਜਲ ਜੋ ਆ ਸ਼ਿਕਾਰ ਰਿਹਾ ॥੧੯੩॥
ਲਗਾ ਤੀਰ ਫੜਕ ਕੇ ਡਿਗ ਪਿਆ, ਸੁਧ ਬੁਧ ਤੇ ਹੋਸ਼ ਭੁਲਾਈ ਪਿਆਰੇ ।
"ਆ ਹੁਣ ਪੌਹੁੰਚ ਲਛਮਨ ਜਲਦੀ ਦੌੜ ਕੇ ਤੂੰ, ਇਤਨੀ ਕਾਸਨੂੰ ਦੇਰ ਲਗਾਈ ਪਿਆਰੇ ॥੧੯੪॥
ਮੈਂ ਤਾਂ ਆਇਆ ਸਾਂ ਹਰਨ ਦੇ ਮਾਰਨੇ ਨੂੰ, ਉਲਟੀ ਆਪਣੀ ਜਾਨ ਗੰਵਾਈ ਪਿਆਰੇ ।
ਕਰ ਇਮਦਾਦ[੧] 'ਦਿਲਸ਼ਾਦ' ਸ਼ਤਾਬ[੨] ਆ ਕੇ, ਮੈਰੀ ਸੁਣ ਦੁਹਾਈ ਤੂੰ ਭਾਈ" ਪਿਆਰੇ ॥੧੯੫॥
ਸੀਤਾ ਸੁਣ ਕੇ ਹੋ ਹੈਰਾਨ ਗਈ ਏ, ਕੈਹਿੰਦੀ ਕਿਆ ਆਵਾਜ਼ ਇਹ ਆ ਰਹੀ ਏ ।
ਪਿੱਛੇ ਹਰਨ ਦੇ ਕਿਉਂ ਮੈਂ ਭੇਜ ਬੈਠੀ, ਗੁਜ਼ਰ ਵਕਤ ਗਿਆ ਪਿੱਛੋਂ ਤਾ ਰਹੀ ਏ ॥੧੯੬॥
ਨਹੀਂ ਖਬਰ ਕੇ ਵਰਤਸੀ ਨਾਲ ਮੈਰੇ, ਮੈਨੂੰ ਕਿਆ ਤਕਦੀਰ ਦਿਖਲਾ ਰਹੀ ਏ ।
ਉਠ ਲਛਮਣਾ ਖਬਰ ਲਿਆ ਜਾ ਕੇ, ਮੈਰੀ ਜਾਨ 'ਦਿਲਸ਼ਾਦ' ਘਬਰਾ ਰਹੀ ਏ ॥੧੯੭॥

**ਲਛਮਨ ਦਾ ਵਚਨ—**

ਹੱਥ ਜੋੜ ਕੇ ਲਛਮਣ ਨੇ ਅਰਜ਼ ਕੀਤੀ, ਛੋੜ ਫਿਕਰ ਨਾ ਹੋ ਉਦਾਸ ਮਾਤਾ ।
ਸਕਦਾ ਹੱਥ ਨਹੀਂ ਉਨਹਾਂ ਨੂੰ ਪਾ ਕੋਈ, ਭਾਵੇਂ ਚੜ ਕੇ ਆਵੇ ਅਗਾਸ[੩] ਮਾਤਾ ॥੧੯੮॥

---

੧. ਮਦਦ ੨. ਜਲਦੀ ੩. ਆਕਾਸ਼ ।

ਚਾਹ ਜਿਊਨੇ ਦੀ ਬੈਠਾ ਲਾਹ ਦਿਲੋਂ, ਹੁਣ ਤੇ ਅਜਲ ਦੇ ਚਾਹ ਵਿਚ ਲਮਕ ਰਿਹਾ ।
ਗਈ ਪੇਸ਼ 'ਦਿਲਸ਼ਾਦ' ਨਾ ਕੋਈ ਉਸ ਦੀ, ਗੁੱਸੇ ਨਾਲ ਅੰਦਰੋਂ ਅੰਦਰ ਤਮਕ[੧] ਰਿਹਾ ॥੧੮੧॥

**ਸੀਤਾ ਦਾ ਵਚਨ—**

ਵੇਖ ਹਰਨ ਸੁਨੈਹਰੀ ਦਾ ਰੰਗ ਸੋਹਣਾ, ਦਿਲ ਸੀਤਾ ਦਾ ਆਣ ਲਲਚਾਇਆ ਵੇ ।
ਅਜ ਤਕ ਐਸਾ ਮਿਰਗ ਖੂਬਸੂਰਤ, ਕਦੀ ਨਜ਼ਰ ਮਾਹਰਾਜ ਨਾ ਆਇਆ ਵੇ ॥੧੮੨॥
ਜਿਊਂਦਾ ਦਿਓ ਮੈਨੂੰ ਇਹ ਪਕੜ ਤੁਸੀਂ, ਮੈਰੇ ਦਿਲ ਨੂੰ ਇਸ ਲੁਭਾਇਆ ਵੇ ।
ਉਠੋ ਜਾਓ 'ਦਿਲਸ਼ਾਦ' ਨਾ ਦੇਰ ਕਰੋ, ਸੀਤਾ ਕਰ ਇਸਰਾਰ[੨] ਸੁਣਾਇਆ ਵੇ ॥੧੮੩॥
ਕਿਆ ਮਿਰਗ ਮਾਹਰਾਜ ਹੈ ਖੂਬ ਸੋਹਣਾ, ਇਹ ਤਾਂ ਅਪਨੇ ਕੋਲ ਹੈ ਰੱਖਣ ਜੋਗਾ ।
ਦੇਸੋ ਪਕੜ ਤਾਂ ਰੱਖਾਂਗੀਂ ਜਕੜ ਇਸਨੂੰ, ਰੈਹਸੀ ਫਿਰ ਨਾ ਕਿਧਰੇ ਨੱਸਣ ਜੋਗਾ ॥੧੮੪॥
ਚੌਦਾਂ ਬਰਸ ਬਨਵਾਸ ਗੁਜਾਰ ਕੇ ਤੇ, ਅਜੁਧਿਆ ਵਾਸੀਆਂ ਨੂੰ ਹੈ ਇਹ ਦੱਸਣ ਜੋਗਾ ।
ਰੱਖਸਾਂ ਮੈਹਿਲਾਂ ਦੇ ਵਿਚ 'ਦਿਲਸ਼ਾਦ' ਜਾ ਕੇ, ਇਹ ਤਾਂ ਵਿਚ ਜੰਗਲਾਂ ਨਹੀਂ ਵੱਸਣ ਜੋਗਾ ॥੧੮੫॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਨੇ ਸੁਣ ਕੇ ਤੇ, ਕਿਹਾ ਤਕ ਜਰਾ ਇਸਦੇ ਵਲ ਸੀਤਾ ।
ਨਹੀਂ ਵੇਖਿਆ ਅਜ ਤਕ ਮਿਰਗ ਐਸਾ, ਇਹ ਤਾਂ ਜਾਪਦਾ ਹੈ ਕੋਈ ਛਲ ਸੀਤਾ ॥੧੮੬॥
ਹੋਂਦੀ ਚਾਲ ਚਰਿੰਦੇ[੩] ਦੀ ਨਹੀਂ ਐਸੀ, ਇਹ ਚਾਲ ਜੈਸੀ ਰਿਹਾ ਚਲ ਸੀਤਾ ।
ਦੇ ਛੋੜ ਖਿਆਲ 'ਦਿਲਸ਼ਾਦ' ਇਸਦਾ, ਲੈ ਮੰਨ ਮੇਰੀ ਇਹ ਤੂੰ ਗਲ ਸੀਤਾ ॥੧੮੭॥

**ਸੀਤਾ ਦਾ ਵਚਨ—**

ਰਹੇ ਕਿਆ ਮਾਹਰਾਜ ਫਰਮਾ ਤੁਸੀਂ, ਲੀਲਾ ਭਗਵਤ ਅਪਨ-ਅਪਾਰ ਹੈ ਜੀ ।
ਉਸ ਬੇਅੰਤ ਦਾ ਅੰਤ ਨਾ ਲਿਆ ਕਿਸੇ, ਨਾਂਹੀਂ ਕੁਦਰਤ ਦਾ ਕੋਈ ਸ਼ੁਮਾਰ ਹੈ ਜੀ ॥੧੮੮॥
ਦੇਵੇ ਓਹੀ ਬਣਾ ਜੋ ਦਿਲ ਚਾਹੇ, ਮਾਲਿਕ ਓਹੀ ਖਾਲਿਕ ਕਰਨ ਹਾਰ ਹੈ ਜੀ ।
ਵੇਖ ਰੰਗ ਉਸ ਦੇ ਅਕਲ ਦੰਗ ਹੋਵੇ, ਇਹ 'ਦਿਲਸ਼ਾਦ' ਬੇਸੂਦ[੪] ਵਿਚਾਰ ਹੈ ਜੀ ॥੧੮੯॥

---

੧. ਤਪ ੨. ਜ਼ਿੱਦ ੩ ਘਾ ਚਰਨ ਵਾਲਾ ਪਸ਼ੂ ੪. ਫਜ਼ੂਲ ।

**ਰਾਮਚੰਦਰ ਦਾ ਵਚਨ—**

ਮਗਰ ਹਰਨ ਦੇ ਲੱਗਾ ਮੈਂ ਜਾਣ ਲਛਮਣ, ਰੈਹਿਣਾ ਪਿੱਛੋਂ ਤੁਸਾਂ ਖਬਰਦਾਰ ਚਾਹੀਏ ।
ਜਿੱਦ ਰਾਖਸ਼ਾਂ ਦੀ ਹੈ ਨਾਲ ਸਾਡੇ, ਕਰਨੀ ਗਫਲਤ ਨਾ ਰੈਹਿਣਾ ਹੋਸ਼ਿਆਰ ਚਾਹੀਏ ॥੧੯੦॥
ਹੋਂਦੇ ਸਖਤ ਸ਼ਰੀਰ ਬੇਪੀਰ ਰਾਖਸ਼, ਰੱਖਣਾ ਆਪਣਾ ਆਪ ਤੇਇਆਰ ਚਾਹੀਏ ।
ਲਛਮਨ ਕਹੇ 'ਦਿਲਸ਼ਾਦ' ਨਹੀਂ ਫਿਕਰ ਕੋਈ, ਹੋਣਾ ਸਾਂਈਂ ਸੱਚਾ ਮਦਦਗਾਰ ਚਾਹੀਏ ॥੧੯੧॥

**ਰਾਮਚੰਦਰ ਦਾ ਹਿਰਨ ਦੇ ਪਿੱਛੇ ਜਾਣਾ—**

ਰਾਮਚੰਦਰ ਮਾਹਰਾਜ ਉਠ ਮਗਰ ਲਗੇ, ਉਛਲ ਉਛਲ ਛਾਲਾਂ ਹਰਨ ਮਾਰ ਰਿਹਾ ।
ਘੜੀ ਘੜੀ ਪਿੱਛੋਂ ਪਰਤ ਤੱਕੇ, ਦਰਸ਼ਨ ਕਰ ਕਰ ਜਨਮ ਸੰਵਾਰ ਰਿਹਾ ॥੧੯੨॥
ਰਹੀ ਕੋਈ ਉਮੀਦ ਨਹੀਂ ਜਿਊਣੇ ਦੀ, ਮੌਤ ਆਪਣੀ ਦਿਲ ਵਿਚ ਧਾਰ ਰਿਹਾ ।
ਕਿੱਥੋਂ ਬਚੇ 'ਦਿਲਸ਼ਾਦ' ਓਹ ਦੱਸ ਮੈਨੂੰ, ਹੱਥ ਅਜਲ ਜੋ ਆ ਸ਼ਿਕਾਰ ਰਿਹਾ ॥੧੯੩॥
ਲਗਾ ਤੀਰ ਫੜਕ ਕੇ ਡਿਗ ਪਿਆ, ਸੁਧ ਬੁਧ ਤੇ ਹੋਸ਼ ਭੁਲਾਈ ਪਿਆਰੇ ।
"ਆ ਹੁਣ ਪੌਹੁੰਚ ਲਛਮਨ ਜਲਦੀ ਦੌੜ ਕੇ ਤੂੰ, ਇਤਨੀ ਕਾਸਨੂੰ ਦੇਰ ਲਗਾਈ ਪਿਆਰੇ ॥੧੯੪॥

ਮੈਂ ਤਾਂ ਆਇਆ ਸਾਂ ਹਰਨ ਦੇ ਮਾਰਨੇ ਨੂੰ, ਉਲਟੀ ਆਪਣੀ ਜਾਨ ਗੰਵਾਈ ਪਿਆਰੇ ।
ਕਰ ਇਮਦਾਦ[1] 'ਦਿਲਸ਼ਾਦ' ਸ਼ਤਾਬ[2] ਆ ਕੇ, ਮੈਰੀ ਸੁਣ ਦੁਹਾਈ ਤੂੰ ਭਾਈ" ਪਿਆਰੇ ॥੧੯੫॥

ਸੀਤਾ ਸੁਣ ਕੇ ਹੋ ਹੈਰਾਨ ਗਈ ਏ, ਕੈਹਿੰਦੀ ਕਿਆ ਆਵਾਜ਼ ਇਹ ਆ ਰਹੀ ਏ ।
ਪਿੱਛੇ ਹਰਨ ਦੇ ਕਿਉਂ ਮੈਂ ਭੇਜ ਬੈਠੀ, ਗੁਜ਼ਰ ਵਕਤ ਗਿਆ ਪਿੱਛੋਂ ਤਾ ਰਹੀ ਏ ॥੧੯੬॥
ਨਹੀਂ ਖਬਰ ਕੇ ਵਰਤਸੀ ਨਾਲ ਮੈਰੇ, ਮੈਨੂੰ ਕਿਆ ਤਕਦੀਰ ਦਿਖਲਾ ਰਹੀ ਏ ।
ਉਠ ਲਛਮਣਾ ਖਬਰ ਲਿਆ ਜਾ ਕੇ, ਮੈਰੀ ਜਾਨ 'ਦਿਲਸ਼ਾਦ' ਘਬਰਾ ਰਹੀ ਏ ॥੧੯੭॥

**ਲਛਮਨ ਦਾ ਵਚਨ—**

ਹੱਥ ਜੋੜ ਕੇ ਲਛਮਣ ਨੇ ਅਰਜ਼ ਕੀਤੀ, ਛੋੜ ਫਿਕਰ ਨਾ ਹੋ ਉਦਾਸ ਮਾਤਾ ।
ਸਕਦਾ ਹੱਥ ਨਹੀਂ ਉਨਹਾਂ ਨੂੰ ਪਾ ਕੋਈ, ਭਾਵੇਂ ਚੜ ਕੇ ਆਵੇ ਅਗਾਸ[3] ਮਾਤਾ ॥੧੯੮॥

---

੧. ਮਦਦ ੨. ਜਲਦੀ ੩. ਆਕਾਸ਼ ।

ਹੋਸਣ ਆਉਂਦੇ ਮਾਰ ਕੇ ਹਰਨ ਤਾਂਈਂ, ਜਾਸਨ ਪੌਹੁੰਚ ਓਹ ਤਾਂ ਤੇਰੇ ਪਾਸ ਮਾਤਾ।
ਨਹੀਂ ਡਰ ਖਤਰਾ 'ਦਿਲਸ਼ਾਦ' ਕੋਈ, ਬੈਠਾ ਕੋਲ ਤੇਰੇ ਤੇਰਾ ਦਾਸ ਮਾਤਾ ॥੧੯੯॥

**ਸੀਤਾ ਦਾ ਵਚਨ—**

ਜਾ ਕੇ ਕੋਲ ਭਿਰਾ ਦੇ ਪੌਹੁੰਚ ਜਲਦੀ, ਇੱਥੇ ਬੈਠ ਕੇ ਗੱਲਾਂ ਬਣਾ ਨਾਂਹੀਂ।
ਹੋਈ ਗੱਲ ਜ਼ਰੂਰ ਕੋਈ ਹੈ ਉੱਥੇ, ਵਿਚ ਇਸ ਦੇ ਝੂਠ ਜਰਾ ਨਾਹੀਂ ॥੨੦੦॥
ਔਖੇ ਵਕਤ ਕਰ ਜਾ ਕੇ ਮਦਦ ਭੈਇਆ, ਹੋ ਕੇ ਬੁਜਦਿਲ ਦਿਲ ਚੁਰਾ ਨਾਹੀਂ।
ਜਾ ਉਠ 'ਦਿਲਸ਼ਾਦ' ਨਾ ਬੈਠ ਇੱਥੇ, ਗੱਲਾਂ ਝੂਠੀਆਂ ਪਿਆ ਸੁਣਾ ਨਾਹੀਂ ॥੨੦੧॥

**ਲਛਮਣ ਦਾ ਵਚਨ—**

ਮਨ ਤਨ ਕੁਰਬਾਨ ਹੈ ਉਨਹਾਂ ਉੱਤੋਂ, ਦੇਵਾਂ ਜਾਨ ਭੀ ਆਪਣੀ ਘੋਲ ਮਾਤਾ।
ਪਲਕ-ਝਲਕ ਵਿਚ ਜਾਂਨਗੇ ਪੌਹੁੰਚ ਇੱਥੇ, ਜਰਾ ਸਬਰ ਕਰ ਦਿਲੋਂ ਨਾ ਡੋਲ ਮਾਤਾ ॥੨੦੨॥
ਜਾਵਾਂ ਕਿਵੇਂ ਅਕਲਿਆਂ ਛੋੜ ਤੈਨੂੰ, ਗਏ ਛਡ ਜਦ ਕੇ ਤੇਰੇ ਕੋਲ ਮਾਤਾ।
ਖਤਰਨਾਕ 'ਦਿਲਸ਼ਾਦ' ਇਹ ਜੰਗਲ ਭਾਰਾ, ਪਏ ਫਿਰਨ ਰਾਖਸ਼ ਮੂੰਹ ਖੋਲ ਮਾਤਾ ॥੨੦੩॥

**ਸੀਤਾ ਦਾ ਵਚਨ—**

ਲਗੀ ਕੈਹਿਣ ਸੀਤਾ ਫਿਰ ਗੁੱਸੇ ਹੋ ਕੇ, ਬੈਠੀ ਸਮਝ ਮੈਂ ਤਾਂ ਹਾਂ ਨੀਤ ਤੇਰੀ।
ਇਸੇ ਵਾਸਤੇ ਆਇਆ ਤੂੰ ਨਾਲ ਸਾਡੇ, ਵੇਖ ਲਈ ਝੂਠੀ ਇਹ ਪਰੀਤ ਤੇਰੀ ॥੨੦੪॥
ਹੋਏ ਹੋਰ ਖਿਆਲ ਵਿਚ ਦਿਲ ਤੇਰੇ, ਗਈ ਆ ਨਜ਼ਰ ਉਲਟੀ ਰੀਤ ਤੇਰੀ।
ਖਾਸੇਂ ਸਖਤ ਸ਼ਿਕਸਤ[1] 'ਦਿਲਸ਼ਾਦ' ਭਾਰੀ, ਹੋਸੀ ਕਦੀ ਨਾ ਇਸ ਵਿਚ ਜੀਤ ਤੇਰੀ ॥੨੦੫॥

**ਲਛਮਣ ਦਾ ਵਚਨ—**

ਸੁਖਨ ਸੀਤਾ ਦੇ ਸੁਣ ਕੇ ਡਰ ਗਿਆ, ਕਹੇ ਕਿਆ ਇਹ ਮੈਨੂੰ ਸੁਣਾਇਆ ਤੂੰ।
ਐਸੇ ਬੋਲ ਅਬਲੜੇ ਬੋਲ ਕੇ ਤੇ, ਮੈਰੇ ਤਨ ਨੂੰ ਚਾ ਤਪਾਇਆ ਤੂੰ ॥੨੦੬॥
ਕਰਾਂ ਜਾਨ ਕੁਰਬਾਨ ਮੈਂ ਭਾਈ ਉੱਤੋਂ, ਇਹ ਕਿਆ ਮਾਤਾ ਫਰਮਾਇਆ ਤੂੰ।
'ਦਿਲਸ਼ਾਦ' ਮੈਂ ਤਾਂ ਨੌਕਰ ਹਾਂ ਹਰਦਮ, ਐਸਾਂ ਕਿਉਂ ਖਿਆਲ ਦੌੜਾਇਆ ਤੂੰ ॥੨੦੭॥
ਲੈ ਆਵਾਂ ਖਬਰ ਮਾਹਰਾਜ ਦੀ ਜਾ ਕੇ ਤੇ, ਲਿਆ ਮੰਨ ਮੈਂ ਤੇਰਾ ਫਰਮਾਨ ਮਾਤਾ।
ਦੇਵਾਂ ਖਿਚ ਲਕੀਰ ਚੌਫੇਰ ਕੁਟੀਆ ਕੈਹਿੰਦਾ, ਸੁਣ ਮੈਂ ਲਗਾ ਈਂ ਸੁਣਾਨ ਮਾਤਾ ॥੨੦੮॥

---

੧. ਹਾਰ।

ਜਾਣਾ ਬਾਹਿਰ ਲਕੀਰ ਥੀਂ ਨਹੀਂ ਤੁਸਾਂ, ਇਸ ਗੱਲ ਦਾ ਰਖਣਾ ਧਿਆਨ ਮਾਤਾ।
ਜਾਸੀ ਅੰਦਰ ਲਕੀਰ 'ਦਿਲਸ਼ਾਦ' ਜਿਹੜਾ, ਹੋ ਓਹ ਭਸਮ ਜਾਸੀ ਸੱਚ ਜਾਨ ਮਾਤਾ ॥੨੦੯॥

**ਰਾਵਣ ਦਾ ਆਉਣਾ—**

ਪਿਆ ਟੁਰ ਲਛਮਨ ਧਨੁਸ਼ਬਾਨ ਲੈ ਕੇ, ਫਿਰ ਦੇਰ ਨਾ ਉਸ ਜਰਾ ਕੀਤੀ।
ਹੈਸੀ ਖਬਰ ਗਰੀਬ ਨੂੰ ਨਾ ਕੋਈ, ਜਿਹੜੀ ਚਾਲ ਹੋਣੀ ਇੱਥੇ ਚਾ ਕੀਤੀ ॥੨੧੦॥
ਰਾਵਣ ਤਕਦਾ ਦਾਓ ਸੀ ਬੈਠ ਓਹਲੇ, ਪੂਰੀ ਰੱਬ ਉਸ ਦੀ ਮੁੱਦਿਆ ਕੀਤੀ।
'ਦਿਲਸ਼ਾਦ' ਫਕੀਰ ਨੂੰ ਦੇ ਭਿੱਛਿਆ, ਕੋਲ ਕੁਟੀਆ ਦੇ ਆਣ ਸਦਾ[1] ਕੀਤੀ ॥੨੧੧॥
ਸੁਣੀ ਆਵਾਜ਼ ਫਕੀਰ ਦੀ ਜਦ ਸੀਤਾ, ਫਲ ਫੁਲ ਝੋਲੀ ਵਿਚ ਪਾ ਕੇ ਤੇ।
ਸਾਧੂ ਵੇਖ ਮਹਾਤਮਾ ਖੁਸ਼ ਹੋਈ, ਲਗੀ ਕੈਹਿਨ ਫਿਰ ਸੀਸ ਨਿਵਾ ਕੇ ਤੇ ॥੨੧੨॥
ਹੈ ਮੌਜੂਦ ਇੱਥੇ ਜੋ ਕੁਝ ਕੋਲ ਮੇਰੇ, ਲੈ ਜਾਓ ਤੁਸੀਂ ਅੰਦਰ ਆ ਕੇ ਤੇ।
ਬਾਹਿਰ ਨਿਕਲਨੇ ਦਾ ਨਹੀਂ ਹੁਕਮ ਮੈਨੂੰ, ਦੇਵੇ ਸਾਫ 'ਦਿਲਸ਼ਾਦ' ਸੁਣਾ ਕੇ ਤੇ ॥੨੧੩॥

**ਰਾਵਣ ਦਾ ਵਚਨ—**

ਕੀਤਾ ਵੇਸ਼ ਸਨਿਆਸ ਦਾ ਅਹਾ ਰਾਵਨ, ਸੀਤਾ ਨਾਲ ਪਿਆ ਗੁਫਤਗੂ[2] ਕਰਦਾ।
ਮਨਾਹ ਹੈ ਫਕੀਰ ਨੂੰ ਅੰਦਰ ਜਾਣਾ, ਵਿਚ ਗਿਆਨ ਚਰਚਾ ਰੂਬਰੂ[3] ਕਰਦਾ ॥੨੧੪॥
ਹੋਂਦੀ ਖਬਰ ਫਕੀਰ ਦੀ ਨਹੀਂ ਜਿਸਨੂੰ, ਐਸੇ ਕੰਮ ਰਾਣੀ ਸਮਝ ਓਹ ਕਰਦਾ।
ਕਰੇ ਅਰਥ 'ਦਿਲਸ਼ਾਦ' ਸ਼ਲੋਕ ਪੜ੍ਹ ਕੇ, ਮਕਰ ਭਰੇ ਓਹ ਸੁਖਨ ਖਲੋ ਕਰਦਾ ॥੨੧੫॥
ਕੰਮ ਫਕੀਰ ਦਾ ਮੰਗ ਕੇ ਖਾਣ ਦਾ ਈ, ਉੱਤੇ ਦਰ ਅਲੱਖ ਜਗਾਨ ਦਾ ਈ।
ਅੰਦਰ ਹੁਕਮ ਨਾ ਉਸ ਨੂੰ ਜਾਣ ਦਾ ਈ, ਅੰਦਰ ਕਿਵੇਂ ਰਾਣੀ ਦੱਸ ਮੈਂ ਆਂਵਾ।
ਬਾਹਿਰ ਆ ਕੇ ਭਿੱਛਿਆ ਪਾ ਦੇ ਤੂੰ, ਲਗੀ ਭੁਖ ਦੀ ਅੱਗ ਬੁਝਾ ਦੇ ਤੂੰ।
ਨਹੀਂ ਤਾਂ ਸਾਫ ਜਵਾਬ ਸੁਣਾ ਦੇ ਤੂੰ, ਖਾਲੀ ਦਰ ਤੇਰੇ ਤੋਂ ਚਲਾ ਜਾਵਾਂ ॥੨੧੬॥
ਲਗੀ ਜਿਨਹਾਂ ਭਗਵਾਨ ਦੀ ਲਗਨ ਰਾਣੀ, ਰੈਹਿੰਦੇ ਭਜਨ ਦੇ ਵਿਚ ਓਹ ਮਗਨ ਰਾਣੀ।
ਮਗਰ ਦੁਨੀਆਂ ਕਦੀ ਨਾ ਲੱਗਨ ਰਾਣੀ, ਚਾਦਰ ਫਕਰ ਨੂੰ ਕਾਸ ਨੂੰ ਦਾਗ ਲਾਵਾਂ।
ਫਕਰ ਫਿਕਰ ਕੋਲੋਂ ਰੈਹਿੰਦੇ ਦੂਰ ਸਦਾ, ਹਰ ਹਾਲ 'ਦਿਲਸ਼ਾਦ' ਮਸਰੂਰ[4] ਸਦਾ।
ਰਹੇ ਘਰ ਇਹ ਤੇਰਾ ਭਰਪੂਰ ਸਦਾ, ਕਿਸੇ ਹੋਰ ਦਾਤੇ ਕੋਲੋਂ ਮੰਗ ਖਾਵਾਂ ॥੨੧੭॥

---

੧. ਆਵਾਜ਼ ੨. ਗਲ ਬਾਤ ੩. ਇਕ ਦੂਸਰੇ ਦੇ ਸਾਹਮਣੇ ੪. ਖੁਸ਼।

ਬਾਹਿਰ ਆ ਕੇ ਭਿੱਛਿਆ ਦੇ ਮੈਨੂੰ, ਕਰਨਾ ਦਾਨ ਜੋ ਹਈ ਮਨਜ਼ੂਰ ਰਾਣੀ ।
ਅੰਦਰ ਆਉਣੇ ਦੀ ਨਹੀਂ ਲੋੜ ਕੋਈ, ਫਕਰ ਫਿਕਰ ਕੋਲੋਂ ਰੈਹਿੰਦੇ ਦੂਰ ਰਾਣੀ ।।੨੧੮।।
ਗਿਆ ਮਿਲ ਤਾਂ ਸੰਤ ਨੇ ਖਾ ਲਿਆ, ਨਹੀਂ ਤਾਂ ਵਿਚ ਫਾਕੇ ਮਸਰੂਰ ਰਾਣੀ ।
'ਦਿਲਸ਼ਾਦ' ਖਾਲੀ ਚਲਾ ਜਾਉਸਾਂ ਮੈਂ, ਰੈਹਿਵੇ ਘਰ ਤੇਰਾ ਭਰਪੂਰ ਰਾਣੀ ।।੨੧੯।।

**ਰਾਵਣ ਦੁਆਰਾ ਸੀਤਾ ਦਾ ਅਪਹਰਣ—**

ਮਿਟਦੀ ਨਹੀਂ ਲਕੀਰ ਤਕਦੀਰ ਕਦੀ, ਭਾਵੇਂ ਗਿਆ ਲਛਮਣ ਲੀਕ ਪਾ ਭਾਈ ।
ਦਾਨੇ ਹੋਣ ਦੀਵਾਨੇ ਤਕਦੀਰ ਅੱਗੇ, ਦੇਵੇ ਅਕਲ ਤਕਦੀਰ ਭੁਲਾ ਭਾਈ ।।੨੨੦।।
ਲਗੀ ਸੋਚਨੇ ਦਿਲ ਦੇ ਵਿਚ ਸੀਤਾ, ਗਿਆ ਅਜ ਸਾਧੂ ਇੱਥੇ ਆ ਭਾਈ ।
ਦੇਣੀ ਭਿੱਛਿਆ ਹੈ ਜਰੂਰ ਉਸਨੂੰ, ਖਾਲੀ ਟੋਰਨਾ ਨਹੀਂ ਰਵਾ ਭਾਈ ।।੨੨੧।।
ਨਿਕਲ ਬਾਹਿਰ ਸੀਤਾ ਲਗੀ ਦੇਨ ਭਿੱਛਿਆ, ਲਗਾ ਲੈਣ ਰਾਵਣ ਹੱਥ ਫੈਲਾ ਭਾਈ ।
ਕਪੜੇ ਭਗਵੇਂ ਲਾਹ ਕੇ ਸੁਟ ਦਿੱਤੇ, ਰੂਪ ਅਸਲੀ ਲਿਆ ਬਨਾ ਭਾਈ ।।੨੨੨।।
ਬਾਹੋਂ ਪਕੜ ਲੈਂਦਾ ਚੁਕ ਮੋਢਿਆਂ ਤੇ, ਦੇਵੇ ਰਥ ਤੇ ਆਨ ਬਹਾ ਭਾਈ ।
ਲਾਇਆ ਜ਼ੋਰ ਪਰ ਪੇਸ਼ ਨਾ ਗਈ ਕੋਈ, ਸੀਤਾ ਰੋਂਵਦੀ ਘੱਤ ਖਾ ਭਾਈ ।।੨੨੩।।
ਰਾਮਚੰਦਰ ਮਾਹਰਾਜ ਦੀ ਯਾਦ ਅੰਦਰ, ਰਹੀ ਕੂੰਜ ਦੇ ਵਾਂਗ ਕੁਰਲਾ ਭਾਈ ।
ਜ਼ਾਰ ਜ਼ਾਰ ਰੋਵੇ ਪਈ ਵਿਚ ਰਥ ਦੇ, ਰਾਵਨ ਦੇਂਵਦਾ ਰਥ ਚਲਾ ਭਾਈ ।।੨੨੪।।
ਲਗੀ ਜ਼ੇਵਰ ਉਤਾਰ ਕੇ ਸੁਟਣ ਸੀਤਾ, ਜਾਵੇ ਪੇਸ਼ ਨਾ ਉਸ ਦੀ ਕਾ ਭਾਈ ।
ਸੁਣੇ ਕੌਣ ਫਰਿਆਦ 'ਦਿਲਸ਼ਾਦ' ਉਸ ਦੀ, ਰੋ ਰੋ ਕੇ ਗਈ ਘਬਰਾ ਭਾਈ ।।੨੨੫।।

**ਜਟਾਯੂ ਦੁਆਰਾ ਰੁਕਾਵਟ ਪਾਉਣਾ—**

ਬੈਠਾ ਅਹਾ ਜਟਾਊ ਵਿਚ ਰਾਹ ਅੱਗੇ, ਸੁਣਿਆ ਰੋਵਣੇ ਦਾ ਜਦ ਆਵਾਜ਼ ਉਸਨੇ ।
ਉੜ ਕੇ ਰਾਵਣ ਦੇ ਸਿਰ ਤੇ ਆਣ ਖੱਲਾ, ਦਿੱਤੇ ਤਰੋੜ ਸਾਰੇ ਸਾਜ਼-ਬਾਜ਼[1] ਉਸਨੇ ।।੨੨੬।।
ਮਾਰ ਠੋਕਰਾਂ ਸਖਤ ਕਰ ਤੰਗ ਦਿੱਤਾ, ਦਿੱਤੇ ਭੁਲਾ ਸਾਰੇ ਨਖਰੇ ਨਾਜ਼[2] ਉਸਨੇ ।
ਭਲਾ ਚਾਹੇਂ 'ਦਿਲਸ਼ਾਦ' ਜੇ ਆਪਣਾ ਤੂੰ, ਕਿਹਾ ਰਾਵਣਾ ਆ ਜਾ ਬਾਝ ਉਸਨੇ ।।੨੨੭।।
ਦੇ ਛੋੜ ਸੀਤਾ ਮੰਨ ਲੈ ਗੱਲ ਮੈਰੀ, ਨਹੀਂ ਤਾਂ ਆਪਣੀ ਜਾਨ ਗੰਵਾਵਸੇਂ ਤੂੰ ।
ਗਿਆ ਵਕਤ ਨਾ ਆਉਸੀ ਹੱਥ ਮੁੜ ਕੇ, ਉਸ ਵੇਲੜੇ ਨੂੰ ਪਿੱਛੋਤਾਵਸੇਂ ਤੂੰ ।।੨੨੮।।
ਰਾਮਚੰਦਰ ਮਾਹਰਾਜ ਦੇ ਨਾਲ ਲੜ ਕੇ, ਸਮਝ ਕੁਲ ਦਾ ਨਾਸ ਕਰਵਾਵਸੇਂ ਤੂੰ ।
ਰਖੀਂ ਸੁਖਨ 'ਦਿਲਸ਼ਾਦ' ਇਹ ਯਾਦ ਮੈਰਾ, ਜਿਹਾ ਬੀਜਿਆ ਈ ਵੈਸਾ ਚਾਵਸੇਂ ਤੂੰ ।।੨੨੯।।

---

੧. ਘੋੜਿਆਂ ਦੇ ਸਾਧਨ ੨. ਚੋਂਚਲੇ ।

ਰਾਵਣ ਦਾ ਹਮਲਾ—

ਗੁੱਸੇ ਨਾਲ ਰਾਵਣ ਉਠ ਖੜਾ ਹੋਇਆ, ਲਈ ਪਕੜ ਤਲਵਾਰ ਦਰਦਸਤ[1] ਜ਼ਾਲਿਮ ।
ਲਗਾ ਲੜਨ ਜਟਾਊ ਦੇ ਨਾਲ ਆ ਕੇ, ਕਰੇ ਵਾਰ ਤਲਵਾਰ ਕਮਬਖਤ ਜ਼ਾਲਿਮ ।।੨੩੦।।
ਕਟ ਪਰ ਗਿਰਾਇਆ ਜ਼ਮੀਨ ਉੱਤੇ, ਦੇ ਸ਼ਿਕਸਤ ਉਸਨੂੰ ਹੋਇਆ ਮਸਤ ਜ਼ਾਲਿਮ ।
'ਦਿਲਸ਼ਾਦ' ਬੁਨਿਯਾਦ ਦੇ ਗਾਲਨੇ ਦਾ, ਚਲਿਆ ਖ਼ੂਬ ਕਰਕੇ ਬੰਦੋਬਸਤ ਜ਼ਾਲਿਮ ।।੨੩੧।।

ਸੀਤਾ ਦਾ ਸੋਗ ਕਰਨਾ—

ਜ਼ਖ਼ਮ ਖਾ ਜ਼ਮੀਨ ਤੇ ਡਿਗ ਪਿਆ, ਸੀਤਾ ਵੇਖ ਰੋਵਨ ਜ਼ਾਰ ਜ਼ਾਰ ਲੱਗੀ ।
ਮੇਰੇ ਵਾਸਤੇ ਹੋਇਆ ਇਹ ਹਾਲ ਇਸਦਾ, ਹੋਣ ਵਿਚ ਦਿਲ ਦੇ ਸ਼ਰਮਸਾਰ ਲੱਗੀ ।।੨੩੨।।
ਇਸ ਜਿਊਨੇ ਥੀਂ ਮਰ ਜਾਣ ਚੰਗਾ, ਮੈਰੀ ਜਿੰਦਗੀ ਹੋਣ ਖੱਵਾਰ ਲੱਗੀ ।
ਆਵੇ ਮੌਤ 'ਦਿਲਸ਼ਾਦ' ਸ਼ਤਾਬ ਮੈਰੀ, ਅਗੇ ਰਬ ਦੇ ਕਰਨ ਪੁਕਾਰ ਲੱਗੀ ।।੨੩੩।।

ਰਾਵਣ ਦਾ ਲੰਕਾ ਵਿੱਚ ਪਹੁੰਚਣਾ—

ਜ਼ਖਮੀ ਕਰ ਜਟਾਯੂ ਨੂੰ ਸ਼ਾਹ ਰਾਵਣ, ਪੌਹੁੰਤਾ ਵਿਚ ਲੰਕਾ ਦੇ ਆਨ ਯਾਰਾ ।
ਕੈਹਿੰਦਾ ਪੂਰੀ ਮੁਰਾਦ ਹੋ ਗਈ ਮੈਰੀ, ਗਿਆ ਦਿਲ ਦਾ ਨਿਕਲ ਅਰਮਾਨ ਯਾਰਾ ।।੨੩੪।।
ਇਕ ਮਹਲ ਅਜੀਬ ਸੀ ਖ਼ੂਬ ਸੋਹਣਾ, ਲਗਾ ਸੀਤਾ ਨੂੰ ਓਹੀ ਦਿਖਲਾਣ ਯਾਰਾ ।
ਹੈਸੀ ਹੀਰਿਆਂ ਦੇ ਨਾਲ ਜੜਤ ਸਾਰਾ, ਚਮਕ ਲਾਲ ਰਹੇ ਬਦਖਸ਼ਾਨ[2] ਯਾਰਾ ।।੨੩੫।।
ਸੋਨੇ ਚਾਂਦੀ ਦੇ ਦਰ ਦੀਵਾਰ ਸਾਰੇ, ਹੈਸੀ ਵਾਂਗ ਬਹਿਸ਼ਤ ਮਕਾਨ ਯਾਰਾ ।
ਨੈਹਿਰਾਂ ਮਾਰ ਲੈਹਿਰਾਂ ਵਿਚ ਚਲਨ ਪੈਈਆਂ, ਵਿਚੇ ਬਾਗ ਸੋਹਣੇ ਦਿਲ ਲੋਭਾਨ ਯਾਰਾ ।।੨੩੬।।
ਫਲ ਫੂਲ ਹਰ ਕਿਸਮ ਦੇ ਆਹੇ ਲਗੇ, ਪੰਛੀ ਬੋਲਦੇ ਖੁਸ਼ ਅਲਹਾਨ[3] ਯਾਰਾ ।
ਉਸ ਮੈਹਿਲ ਦੇ ਵਿਚ 'ਦਿਲਸ਼ਾਦ' ਆਕੇ, ਰਾਵਣ ਸੀਤਾ ਨੂੰ ਲਗਾ ਸੁਣਾਨ ਯਾਰਾ ।।੨੩੭।।

ਰਾਵਣ ਦਾ ਵਚਨ—

ਰਾਵਣ ਆਖਦਾ ਸੀਤਾ ਨੂੰ ਖੁਸ਼ ਹੋ ਜਾ, ਕਿਸ ਵਾਸਤੇ ਫਿਕਰ ਤੂੰ ਕਰ ਰਹੀ ਏਂ ।
ਕਿਉਂ ਗਮ ਦੇ ਵਿਚ ਗਲਤਾਨ ਹੋ ਕੇ, ਹੰਜੂ ਨਾਲ ਕਪੜੇ ਕਰ ਤਰ ਰਹੀ ਏਂ ।।੨੩੮।।
ਹੀਨ ਰਾਮ ਲਛਮਨ ਦੱਸ ਚੀਜ਼ ਕਿਹੜੀ, ਕਿਉਂ ਵਾਸਤੇ ਉਨਹਾਂ ਦੇ ਮਰ ਰਹੀ ਏਂ ।
ਮੈਰੇ ਸ਼ਾਨ ਦਾ ਨਹੀਂ ਕੋਈ ਵਿਚ ਦੁਨੀਆਂ, ਦੇਖ-ਭਾਲ ਤੂੰ ਕਰ ਨਜਰ ਰਹੀ ਏਂ ।।੨੩੯।।
ਪਾਤਸ਼ਾਹਾਂ ਦਾ ਮੈਂ ਹਾਂ ਸ਼ਾਹ ਰਾਣੀ, ਹੈ ਇਹ ਸੱਚ ਤੂੰ ਬੇਖਬਰ ਰਹੀ ਏਂ ।
ਸ਼ਾਦੀ ਨਾਲ ਮੈਰੇ ਮਨਜ਼ੂਰ ਕਰ ਲੈ, ਕਿਹੜੀ ਗੱਲ ਕੋਲੋਂ ਹੈ ਡਰ ਰਹੀ ਏਂ ।।੨੪੦।।

---

੧. ਹੱਥ ਵਿਚ ੨. ਚਮਕੀਲੇ ੩. ਮਿਠੇ ਗਲੇ ਵਾਲੇ ੪. ਮਗਨ ।

ਦਿਲ ਜਾਨ ਥੀਂ ਮੈਂ ਕੁਰਬਾਨ ਤੈਥੋਂ, ਠੰਡੇ ਸਾਂਸ ਕਾਹਨੂੰ ਬੈਹ ਕੇ ਭਰ ਰਹੀ ਏਂ।
ਕਰ ਗੁਜ਼ਰਾਨ 'ਦਿਲਸ਼ਾਦ' ਸ਼ਾਦਾਨ ਹੋ ਕੇ, ਉੱਤੇ ਗੋਡਿਆਂ ਸਿਰ ਕਿਉਂ ਧਰ ਰਹੀ ਏਂ ॥੨੪੧॥

ਬੱਤਰੀ[1] ਕਰੋੜ ਜਵਾਨ ਹੈ ਕੋਲ ਮੇਰੇ, ਤੇ ਬਲਵਾਨ ਸਾਰੇ ਸ਼ਾਹਜੋਰ ਰਾਣੀ।
ਦਸ ਦਸ ਦਿਲੇਰ ਫਿਰ ਸ਼ੇਰ ਵਾਂਗੋਂ, ਇਕ ਇਕ ਦੇ ਕੋਲ ਨੇ ਹੋਰ ਰਾਣੀ ॥੨੪੨॥

ਮੇਰੇ ਨਾਲ ਬਰਾਬਰੀ ਕੌਣ ਕਰੇ, ਮੇਰੇ ਜ਼ੋਰ ਦਾ ਜਗਤ ਵਿੱਚ ਸ਼ੋਰ ਰਾਣੀ।
ਹੋਕੇ ਖੁਸ਼ 'ਦਿਲਸ਼ਾਦ' ਰੌਹ ਕੋਲ ਮੇਰੇ, ਕੀਤਾ ਈ ਦਿਲ ਨੂੰ ਕਿਉਂ ਕਠੋਰ ਰਾਣੀ ॥੨੪੩॥

**ਸੀਤਾ ਦਾ ਵਚਨ —**

ਪਾਦਸ਼ਾਹ ਦਾ ਜੇ ਪਾਦਸ਼ਾਹ ਆਹੇਂ, ਵੇਸ ਸਾਧੂਆਂ ਦਾ ਫਿਰ ਬਨਾਇਆ ਕਿਉਂ।
ਹੈਸੀ ਜ਼ੋਰ ਤਾਂ ਸਾਮਨੇ ਲੈ ਆਉਂਦੋ, ਵਾਂਗ ਚੋਰ ਚੁਰਾ ਲੈ ਆਇਆ ਕਿਉਂ ॥੨੪੪॥

ਨਹੀਂ ਗਧਿਆ ਸ਼ਰਮ ਹਯਾ ਤੈਨੂੰ, ਨਕ ਭੈਣ ਦੇ ਨੂੰ ਕਟਵਾਇਆ ਕਿਉਂ।
ਆਹੇਂ ਮਰਦ ਤਾਂ ਰੈਹਿੰਦੋਂ ਖੜਾ ਉੱਥੇ, ਇੱਥੇ ਆਨ 'ਦਿਲਸ਼ਾਦ' ਛਪਾਇਆ ਕਿਉਂ ॥੨੪੫॥

ਰਾਮਚੰਦਰ ਮਾਹਰਾਜ ਦੀ ਮੈਂ ਰਾਣੀ, ਮੈਨੂੰ ਸਮਝ ਤੂੰ ਕੋਈ ਕਨੀਜ਼[2] ਨਾਹੀਂ।
ਮੇਰਾ ਦਮ ਉਨਹਾਂਦੜੇ ਨਾਲ ਦਮ ਦੇ, ਉਨਹਾਂ ਬਾਝ ਕੋਈ ਹੋਰ ਅਜੀਜ਼ ਨਾਹੀਂ ॥੨੪੬॥

ਕਰੇਂ ਕਿਉਂ ਪਿਆ ਐਡੀ ਲਾਫਜਨੀ, ਤੈਨੂੰ ਐਹਿਮਕਾ ਕੋਈ ਤਮੀਜ਼ ਨਾਹੀਂ।
ਫੌਜ ਬੱਤਰੀ ਕਰੋੜ 'ਦਿਲਸ਼ਾਦ' ਤੇਰੀ, ਅਗੇ ਰਾਮਚੰਦਰ ਕੋਈ ਚੀਜ਼ ਨਾਹੀਂ ॥੨੪੭॥

**ਰਾਵਣ ਦਾ ਵਚਨ—**

ਮੇਰੀ ਭੈਣ ਦਾ ਕੱਟਿਆ ਨਕ ਉਨਹਾਂ, ਮੈਂ ਹੁਣ ਸਿਰ ਉਨਹਾਂਦੜਾ ਕੱਟਨਾ ਏਂ।
ਕਰਸਨ ਕਿਆ ਮੁਕਾਬਲਾ ਨਾਲ ਮੇਰੇ, ਗਿੱਦੜਾਂ ਸ਼ੇਰ ਕੋਲੋਂ ਕਿਆ ਖੱਟਨਾ ਏਂ ॥੨੪੮॥

ਵਾਂਗ ਬਕਰੇ ਦੋਹਾਂ ਨੂੰ ਪਕੜ ਕੇ ਮੈਂ, ਸਮਝ ਸੱਚ ਹਲਾਲ ਕਰ ਸੁੱਟਨਾ ਏਂ।
ਮਾਸ ਹਿੱਲਾਂ[3] ਤੇ ਕਾਂਗ 'ਦਿਲਸ਼ਾਦ' ਖਾਸਨ, ਲਹੂ ਰਾਖਸ਼ਾਂ ਉਨਹਾਂ ਦਾ ਚੱਟਨਾ ਏਂ ॥੨੪੯॥

**ਸੀਤਾ ਦਾ ਵਚਨ —**

ਹੋ ਜਾ ਦੂਰ ਇੱਥੋਂ ਮੇਰੀਆਂ ਅਖੀਆਂ ਥੀਂ, ਐਵੇਂ ਮੂਰਖਾ ਓਏ ਪਿਆ ਬਕ ਨਾਹੀਂ।
ਗਏ ਆ ਮਾਹਰਾਜ ਜਿਸ ਵਕਤ ਇੱਥੇ, ਫਿਰ ਵਿੱਚ ਇਸਦੇ ਕੋਈ ਸ਼ਕ ਨਾਹੀਂ ॥੨੫੦॥

---

੧. ਬੱਤੀ (32) ੨. ਨੀਚ ੩. ਇੱਲਾਂ।

ਇਹ ਗਰੂਰ ਤੇਰਾ ਹੋਸੀ ਦੂਰ ਸਾਰਾ, ਨਾਲਾ ਸਕੇ ਦਰਿਆ ਨੂੰ ਡਕ ਨਾਹੀਂ ।
ਦੇਸਨ ਸਿਰ ਉਤਾਰ 'ਦਿਲਸ਼ਾਦ' ਤੇਰਾ, ਦੇਰ ਲਾਉਸਨ ਇਕ ਪਲਕ ਨਾਹੀਂ ॥੨੫੧॥

**ਰਾਵਣ ਦਾ ਵਚਨ—**

ਔਸਨ ਕਿੱਥੋਂ ਤੇਰੇ ਦੱਸ ਰਾਮ ਲਛਮਨ, ਜੇ ਕਰ ਆਏ ਤੇ ਜਾਨ ਗੰਵਾਨਗੇ ਨੀਂ ।
ਦੇਸਾਂ ਖਾਕ ਦੇ ਵਿਚ ਮਿਲਾ ਦੋਵੇਂ, ਜਦ ਆਣ ਕੇ ਸ਼ਕਲ ਦਿਖਲਾਨਗੇ ਨੀਂ ॥੨੫੨॥
ਪਿੱਛੋਂ ਸਮਝ ਲੈਸਾਂ ਫਿਰ ਨਾਲ ਤੇਰੇ, ਬਾਰਾਂ ਮਾਸ ਜਦੋਂ ਗੁਜ਼ਰ ਜਾਨਗੇ ਨੀਂ ।
'ਦਿਲਸ਼ਾਦ' ਮੈਇਆਦ ਇਕ ਸਾਲ ਦੇਵਾਂ, ਫਿਰ ਇਹ ਮਾਸ ਤੇਰਾ ਰਾਖਸ਼ ਖਾਨਗੇ ਨੀਂ ॥੨੫੩॥

**ਸੀਤਾ ਦਾ ਵਚਨ—**

ਉਨਹਾਂ ਨਾਲ ਬਰਾਬਰੀ ਕਰ ਸਕੇ, ਇਤਨਾ ਮੂਰਖਾ ਹੌਂਸਲਾ ਹੈ ਕਿਸ ਦਾ ।
ਮੈਨੂੰ ਰਾਵਣਾ ਹੋਇਆ ਯਕੀਨ ਪੂਰਾ, ਗਿਆ ਆ ਤੇਰਾ ਹੁਣ ਕਾਲ ਦਿਸਦਾ ॥੨੫੪॥
ਜਿਹੜਾ ਲੈ ਆਇਓਂ ਮੈਨੂੰ ਵਿਚ ਲੰਕਾ, ਇਹ ਤਾਂ ਪੀਤਾਈ ਪਿਆਲੜਾ ਤੂੰ ਵਿਸਦਾ ।
ਉਸ ਨੂੰ ਨਹੀਂ ਪਰਵਾਹ 'ਦਿਲਸ਼ਾਦ' ਕੋਈ, ਹੋਂਦਾ ਰਬ ਰਖਵਾਲੜਾ ਹੈ ਜਿਸਦਾ ॥੨੫੫॥

**ਰਾਵਣ ਦਾ ਫਿਕਰ –**

ਗਿਆ ਸੋਚ ਦੇ ਵਿੱਚ ਫਿਰ ਪੈ ਰਾਵਣ, ਔਰਤ ਮਾਰਨੀ ਆਖਦਾ ਨਹੀਂ ਮਰਦੀ[੧] ।
ਦਿੱਤੀਆਂ ਧਮਕੀਆਂ ਭਾਵੇਂ ਹਜ਼ਾਰ ਮੈਂ ਤਾਂ, ਕਿਸੇ ਗੱਲ ਥੀਂ ਭੀ ਇਹ ਤਾਂ ਨਹੀਂ ਡਰਦੀ ॥੨੫੬॥
ਕਰਾਂ ਗੱਲ ਜੇ ਇਕ ਮੈਂ ਨਾਲ ਇਸਦੇ, ਬਦਲੇ ਇਕ ਦੇ ਅਗੋਂ ਇਹ ਚਾਰ ਕਰਦੀ ।
ਨਰਮੀ ਨਾਲ ਭੀ ਆਖ 'ਦਿਲਸ਼ਾਦ' ਥੱਕਿਆ, ਮੈਰੀ ਗੱਲ ਉੱਤੇ ਨਹੀਂ ਇਹ ਕੰਨ ਧਰਦੀ ॥੨੫੭॥
ਰਾਵਣ ਰਾਖਸ਼ੀਆਂ ਨੂੰ ਫਿਰ ਸੱਦ ਕੇ ਤੇ, ਅਸ਼ੋਕ ਬਾਗ ਕਹੇ, ਲੈ ਜਾਓ ਇਸਨੂੰ ।
ਦਿਲ ਦੁਖਾਓ ਸਤਾਓ, ਨਾ ਤਰਸ ਖਾਓ, ਹਰ ਤਰਹਾਂ ਇਜ਼ਾ[੨] ਪਹੁੰਚਾਓ ਇਸਨੂੰ ॥੨੫੮॥
ਸ਼ਾਦੀ ਨਾਲ ਮੈਰੇ ਕਰ ਮਨਜ਼ੂਰ ਲਵੇ, ਦਿਨ ਰਾਤ ਇਹੀ ਸਮਝਾਓ ਇਸਨੂੰ ।
ਲਵੇ ਮੰਨ 'ਦਿਲਸ਼ਾਦ' ਇਹ ਗੱਲ ਜਦੋਂ, ਮੈਰੇ ਕੋਲ ਉਸ ਵਕਤ ਲੈ ਆਓ ਇਸਨੂੰ ॥੨੫੯॥

---

੧. ਬਹਾਦੁਰੀ ੨. ਦੁਖ ।

ਲਿਆ ਰਾਖਸ਼ੀਆਂ ਨੇ ਫਿਰ ਪਕੜ ਬਾਹੋਂ, ਵਿਚ ਬਾਗ ਦੇ ਜਾ ਪੌਹੁੰਚਾਇਓ ਨੇ ।
ਹਰੇ ਭਰੇ ਫਲ ਫੁੱਲਾਂ ਦੇ ਬਾਗ ਅੰਦਰ, ਹੇਠ ਦ੍ਰਖ਼ਤ ਦੇ ਆਨ ਬਿਠਲਾਇਓ ਨੇ ॥੨੬੦॥
ਭਿਯਾਨਕ ਸ਼ਕਲ ਬਣਾ ਡਰਾਨ ਲਗੀਆਂ, ਘੇਰਾ ਚਾਰ ਚੌਫੇਰਿਓਂ ਪਾਇਓ ਨੇ ।
ਡਰਦੀ ਨਹੀਂ ਡਰਾਇਆਂ 'ਦਿਲਸ਼ਾਦ' ਸੀਤਾ, ਲੱਖ ਜ਼ੋਰ ਭਾਵੇਂ ਪਿਆ ਲਾਇਓ ਨੇ ॥੨੬੧॥

**ਰਾਮਚੰਦਰ ਦਾ ਹਾਲ—**

ਰਾਮਚੰਦਰ ਜੀ ਹਿਰਨ ਨੂੰ ਮਾਰ ਕੇ ਤੇ, ਵਾਪਿਸ ਕੁਟੀਆ ਦੇ ਵਲ ਆਨ ਲਗੇ ।
ਗਿਆ ਮਿਲ ਲਛਮਨ ਵਿਚ ਰਾਹ ਆ ਕੇ, ਉਸ ਨੂੰ ਵੇਖ ਕੇ ਹੋਣ ਹੈਰਾਨ ਲਗੇ ॥੨੬੨॥
ਕਹੋ ਸੀਤਾ ਨੂੰ ਛੋੜ ਅਕਲਿਆਂ ਤੂੰ, ਆਇਓਂ ਕਿਉਂ ਇਹ ਦੱਸ ਫਰਮਾਨ ਲਗੇ ।
ਹੈਸੀ ਜਗਹਾ ਇਹ ਤਾਂ ਭਾਰੇ ਖੌਫ ਵਾਲੀ, ਵਿਚ ਦਿਲ ਦੇ ਸਖ਼ਤ ਘਬਰਾਨ ਲਗੇ ॥੨੬੩॥
ਵਿਚ ਕੁਟੀਆ ਨਜ਼ਰ ਨਹੀਂ ਆਈ ਸੀਤਾ, ਗਮਗੀਨ ਹੋ ਆਂਸੂ ਬਹਾਨ ਲਗੇ ।
ਬੜਨ ਅੰਦਰ ਕਦੀ, ਕਦੀ ਬਾਹਿਰ ਨਿਕਲਣ, ਤਰ੍ਹਾਂ ਤਰ੍ਹਾਂ ਦੇ ਫਿਕਰ ਦੌੜਾਨ ਲਗੇ ॥੨੬੪॥
ਕਦੀ ਬੈਠ ਜ਼ਮੀਨ ਦੇ ਵਲ ਤਕਦੇ, ਕਦੀ ਵੇਖਨੇ ਤਰਫ ਅਸਮਾਨ ਲਗੇ ।
ਭਾਰੀ ਕਰ ਗਫਲਤ 'ਦਿਲਸ਼ਾਦ' ਬੈਠੋਂ, ਤੂੰ ਇਹ ਲਛਮਨਾ ਫਿਰ ਸੁਣਾਨ ਲਗੇ ॥੨੬੫॥
ਭਰਿਆ ਜੰਗਲ ਸਾਰਾ ਨਾਲ ਰਾਖਸ਼ਾਂ ਦੇ, ਸਾਰੇ ਹੀਨ ਇਹ ਤਾਂ ਆਦਮ ਖਾਨ ਵਾਲੇ ।
ਅਕਲਿਆਂ ਸੀਤਾ ਨੂੰ ਛੋੜ ਤੂੰ ਕਿਉਂ ਗਿਓਂ, ਤੇਰੀ ਅਕਲ ਨੂੰ ਕਿੱਥੋਂ ਵਜ਼ ਗਏ ਤਾਲੇ ॥੨੬੬॥
ਬੈਠੇ ਖਾ ਸੀਤਾ ਜੇ ਕਰ ਹੀਨ ਰਾਖਸ਼, ਮੈਰੀ ਜਾਨ ਭੀ ਜਾਸੀਆ ਸਮਝ ਨਾਲੇ ।
ਚੰਗਾ ਮਰਨ 'ਦਿਲਸ਼ਾਦ' ਹੈ ਕਈ ਹਿੱਸੇ, ਜਾਂਦੇ ਦੁਖ ਜੁਦਾਈ ਦੇ ਨਹੀਂ ਜਾਲੇ[1] ॥੨੬੭॥
ਚਲਾ ਜਾ ਅਜੁਧਿਯਾ ਤੂੰ ਲਛਮਣ, ਜਾ ਕੇ ਸਾਰਿਆਂ ਨੂੰ ਦੇ ਦੱਸ ਪਿਆਰੇ ।
ਲਿਖੇ ਲੇਖ ਮੈਂ ਭੋਗਸਾਂ ਪਿਆ ਆਪੇ, ਮੇਰੇ ਨਾਲ ਨਾ ਦੁਖਾਂ ਵਿਚ ਪਿਸ ਪਿਆਰੇ ॥੨੬੮॥
ਸੀਤਾ ਬਾਝ ਨਹੀਂ ਆਉਂਦਾ ਚੈਨ ਮੈਨੂੰ, ਗਈ ਨੱਸ ਮੈਰੀ ਭੁਖ-ਤਸ[2] ਪਿਆਰੇ ।
ਕਰਾਂ ਕਿਆ 'ਦਿਲਸ਼ਾਦ' ਨਹੀਂ ਕੁਝ ਸੁਝਦਾ, ਨਹੀਂ ਦਿਲ ਮੈਰਾ ਮੈਰੇ ਬਸ ਪਿਆਰੇ ॥੨੬੯॥

**ਲਛਮਣ ਦਾ ਵਚਨ—**

ਅਗੋਂ ਰੋ ਕੇ ਲਛਮਨ ਨੇ ਅਰਜ਼ ਕੀਤੀ, ਮੈਰੀ ਨਹੀਂ ਮਾਹਰਾਜ ਤਕਸੀਰ ਕੋਈ ।
ਅਰਜ਼ਾਂ ਕਰ ਬਤੇਰੀਆਂ ਮੈਂ ਥੱਕਿਆ, ਮਨੀਂ ਮਾਤਾ ਨਹੀਂ ਗੱਲ ਅਖੀਰ ਕੋਈ ॥੨੭੦॥

---

੧. ਸਹੇ ਜਾਂਦੇ ੨. ਭੁਖ ਪਿਆਸ ।

ਅਕਲਿਆਂ ਛੋੜਨਾ ਮੈਂ ਭੀ ਨਾਹਸ ਚਾਹੁੰਦਾ, ਮੈਂ ਨਾਦਾਨ ਨਹੀਂ ਸਾਂ ਮੈਰੇ ਵੀਰ ਕੋਈ ।
ਮੈਰੇ ਨਾਲ 'ਦਿਲਸ਼ਾਦ' ਗਈ ਵਰਤ ਹੋਣੀਂ, ਮੈਰੀ ਪੇਸ਼ ਨਹੀਂ ਗਈ ਤਦਬੀਰ ਕੋਈ ॥੨੭੧॥

ਜੋ ਕੁਝ ਵਰਤਿਆ ਲਛਮਨ ਦੇ ਨਾਲ ਹੈਸੀ, ਸੱਚੋ ਸੱਚ ਓਹ ਦਿੱਤਾ ਸੁਣਾ ਸਾਰਾ ।
ਦੱਸੇ ਖੋਲ ਸੀਤਾ ਦੇ ਬੋਲ ਸਾਰੇ, ਅਖੀਉਂ ਚਲਦੀ ਸੂ ਪਈ ਨੀਰ ਧਾਰਾ ॥੨੭੨॥

ਜਿਗਰ ਚੀਰਿਆ ਤਾਨਿਆਂ ਤੀਰ ਵਾਂਗੋਂ, ਪੌਂਹੁਤਾ ਸਦਮਾ ਦਿਲ ਨੂੰ ਸਖਤ ਭਾਰਾ ।
ਜਲਦਾ ਬਲਦਾ 'ਦਿਲਸ਼ਾਦ' ਮੈਂ ਉਠ ਆਇਆ, ਚਲਿਆ ਨਹੀਂ ਮਾਹਰਾਜ ਜੀ ਕੋਈ ਚਾਰਾ ॥੨੭੩॥

ਹੁਣ ਤਾਂ ਕੀਤਾ ਕਸੂਰ ਮੈਂ ਲਖ ਵਾਰੀ, ਕਰੋ ਰੱਬ ਦੇ ਵਾਸਤੇ ਮੁਆਫ ਮੈਨੂੰ ।
ਤੁਸਾਂ ਬਾਝ ਮਾਹਰਾਜ ਹੈ ਕੌਣ ਮੇਰਾ, ਲਗੇ ਦੇਣ ਜਵਾਬ ਕਿਉਂ ਸਾਫ ਮੈਨੂੰ ॥੨੭੪॥

ਰਖੋ ਕਦਮਾਂ ਦੇ ਵਿਚ ਗੁਲਾਮ ਤਾਂਈਂ, ਪਏ ਕਿਉਂ ਦੱਸੋ ਲਾਮ-ਕਾਫ[1] ਮੈਨੂੰ ।
ਸੁਣ ਕੇ ਸੁਖਨ 'ਦਿਲਸ਼ਾਦ' ਤੁਸਾਡੇ ਇਹ, ਹੋਇਆ ਜਿਗਰ ਦੇ ਵਿਚ ਸ਼ਗਾਫ[2] ਮੈਨੂੰ ॥੨੭੫॥

ਤੁਸਾਂ ਬਾਝ ਅਜੁਧਿਯਾ ਦੇ ਵਿਚ ਜਾ ਕੇ, ਮੈਨੂੰ ਦੱਸੋ ਮਾਹਰਾਜ ਕਿਆ ਕਰਾਂਗਾ ਮੈਂ ।
ਮੈਰਾ ਦਮ ਤੁਸਾਡੇ ਨਾਲ ਦਮ ਦੇ, ਕਦੀ ਦੁਖ ਜੁਦਾਈ ਨਾ ਜਰਾਂਗਾ ਮੈਂ ॥੨੭੬॥

ਦੁਖ ਸੁਖ ਮੈਰਾ ਤੁਸਾਂ ਨਾਲ ਹੈ ਜੀ, ਸਮਝੋ ਮਰਨ ਥੀਂ ਭੀ ਨਹੀਂ ਡਰਾਂਗਾ ਮੈਂ ।
ਮੈਨੂੰ ਛੋੜ 'ਦਿਲਸ਼ਾਦ' ਜੇ ਗਏ ਤੁਸੀਂ, ਤੜਫ-ਤੜਫ ਪਿੱਛੋਂ ਇੱਥੇ ਮਰਾਂਗਾ ਮੈਂ ॥੨੭੭॥

**ਰਾਮਚੰਦਰ ਦਾ ਵਚਨ—**

ਲਿਆ ਸੁਣ ਮੈਂ ਗੌਰ ਦੇ ਨਾਲ ਸਾਰਾ, ਕੀਤਾ ਹਾਲ ਬਿਆਨ ਜੋ ਤੂੰ ਭਾਈ ।
ਪਸੋ-ਪੇਸ਼[3] ਨਾ ਔਰਤਾਂ ਤੱਕਨ ਕਦੀ, ਹੋਂਦੀ ਔਰਤਾਂ ਦੀ ਇਹੋ ਥੋ[4] ਭਾਈ ॥੨੭੮॥

ਕਹੇ ਔਰਤਾਂ ਤੇ ਚਲੇ ਨਾ ਜਿਹੜਾ, ਅਕਲ ਮੰਦ ਹੋਂਦਾ ਮਰਦ ਸੋ ਭਾਈ ।
ਤੇਰੀ ਨਹੀਂ ਤਕਸੀਰ ਕੋਈ ਵੀਰ ਮੈਰੇ, ਲਈ ਅਕਲ ਤੇਰੀ ਹੋਣੀ ਖੋ ਭਾਈ ॥੨੭੯॥

ਗਰਦਸ਼ ਗਰਦਨ ਤੇ ਹੈ ਸਵਾਰ ਮੈਰੇ, ਇਹ ਫਿਰ ਆਵਸੀ ਕੋਹ-ਬਕੋ[5] ਭਾਈ ।
ਲਿਖਿਆ ਕਲਮ ਤਕਦੀਰ ਦਾ ਜੋ ਹੋਵੇ, ਨਹੀਂ ਮਿਟ ਸਕਦਾ ਕਦੀ ਓਹ ਭਾਈ ॥੨੮੦॥

ਜਿਸ ਗੱਲ ਕੋਲੋਂ ਰਿਹਾ ਮੈਂ ਡਰਦਾ, ਅਜ ਗੱਲ ਓਹੀ ਗਈ ਹੋ ਭਾਈ ।
ਉਠ ਢੂੰਡੀਏ ਚਲ 'ਦਿਲਸ਼ਾਦ' ਸੀਤਾ, ਬੈਹ ਕੇ ਬੌਹੁਤ ਇੱਥੇ ਲਿਆ ਰੋ ਭਾਈ ॥੨੮੧॥

---

੧. ਟਾਲ ਮਟੋਲ ੨. ਸੁਰਾਖ ੩. ਅੱਗੇ ਪਿੱਛੇ ੪. ਸੁਭਾਵ ੫. ਸਬ ਥਾਂ ।

**ਸੀਤਾ ਦੀ ਭਾਲ —**

ਛੋੜ ਕੁਟੀਆ ਨੂੰ ਪਏ ਟੁਰ ਦੋਵੇਂ, ਲਗੇ ਫਿਰਨ ਦੀਵਾਨਿਆਂ ਵਾਂਗ ਸੱਜਨਾ ।
ਕਰਨ ਵੈਣ ਮਾਹਰਾਜ ਬੇਚੈਨ ਹੋ ਕੇ, ਲਗੀ ਹਿਜ਼ਰ[੧] ਦੀ ਜਿਗਰ ਵਿਚ ਸਾਂਗ[੨] ਸੱਜਨਾ ॥੨੮੨॥

ਲਛਮਨ ਭਾਈ ਮੇਰੇ ਪਕੜ ਹੱਥ ਮੇਰਾ, ਚੜ੍ਹੀ ਆਣ ਕੇ ਗਮਾਂ ਦੀ ਕਾਂਗ[੩] ਸੱਜਨਾ ।
ਚਲ ਉਠ 'ਦਿਲਸ਼ਾਦ' ਮਿਲਾ ਮੈਨੂੰ, ਦੇਂਦੀ ਬੈਹਨ ਨਹੀਂ ਸੀਤਾ ਦੀ ਤਾਂਗ ਸੱਜਨਾ ॥੨੮੩॥

**ਉਨਮਾਦ ਦੀ ਦਸ਼ਾ—**

ਪੁੱਛਨ ਰੁੱਖਾਂ ਨੂੰ ਦੱਸੋ ਚਾ ਤੁਸੀਂ, ਕਿਧਰ ਗਈ ਸੀਤਾ, ਕਿਧਰ ਗਈ ਸੀਤਾ ।
ਭਲਾ ਪੰਛੀਓ ਦਿਓ ਬਤਲਾ ਤੁਸੀਂ, ਕਿਧਰ ਗਈ ਸੀਤਾ, ਕਿਧਰ ਗਈ ਸੀਤਾ ॥੨੮੪॥
ਹੈ ਖਬਰ ਜੋ ਦਿਓ ਸੁਣਾ ਤੁਸੀਂ, ਕਿਧਰ ਗਈ ਸੀਤਾ, ਕਿਧਰ ਗਈ ਸੀਤਾ ।
ਪਤਾ ਦਿਓ 'ਦਿਲਸ਼ਾਦ' ਕੋਈ ਲਾ ਤੁਸੀਂ, ਕਿਧਰ ਗਈ ਸੀਤਾ, ਕਿਧਰ ਗਈ ਸੀਤਾ ॥੨੮੫॥

**ਵਿਲਾਪ—**

ਮਿਲਿਆ ਕੋਈ ਜਵਾਬ ਨਾ ਜਦ ਅੱਗੋਂ, ਜ਼ਾਰ ਜ਼ਾਰ ਬੈਹ ਕੇ ਫਿਰ ਰੋਣ ਲਗੇ ।
ਹਾਏ ਪਿਆਰੀ ਸੀਤਾ ਮੇਰੀ ਗਈ ਕਿੱਥੇ, ਚੀਕਾਂ ਮਾਰ ਬੇਹਾਲ ਫਿਰ ਹੋਣ ਲਗੇ ॥੨੮੬॥
ਪਤਾ ਲਗਦਾ ਕਿਧਰੇ ਨਹੀਂ ਕੋਈ, ਬੈਹਰ ਫਿਕਰ ਵਿਚ ਜਾਨ ਡੁਬੋਣ ਲਗੇ ।
ਪਾਣੀ ਹੰਜੂ ਦੇ ਨਾਲ 'ਦਿਲਸ਼ਾਦ' ਬੈਹ ਕੇ, ਮਲ ਮਲ ਦਾਗ ਜੁਦਾਈ ਦੇ ਧੋਣ ਲਗੇ ॥੨੮੭॥

**ਲਛਮਨ ਦਾ ਨਿਵੇਦਨ—**

ਹੱਥ ਜੋੜ ਖੜਾ ਲਛਮਣ ਕੋਲ ਹੈਸੀ, ਕੇਹਿੰਦਾ ਕਿਆ ਮਾਹਰਾਜ ਫਰਮਾ ਰਹੇ ਓ ।
ਇੱਥੇ ਬਾਝ ਰੱਬ ਦੇ ਦੱਸੋ ਹੈ ਕਿਹੜਾ, ਇਹ ਕਿਸ ਨੂੰ ਤੁਸੀਂ ਸੁਣਾ ਰਹੇ ਓ ॥੨੮੮॥
ਚਲੋ ਸੀਤਾ ਨੂੰ ਚਲ ਕੇ ਢੂੰਡੀਏ ਜੀ, ਇੱਥੇ ਬੈਠ ਕੇ ਕਿਆ ਬਣਾ ਰਹੇ ਓ ।
ਜਾਸੀ ਢੂੰਡਿਆਂ ਮਿਲ 'ਦਿਲਸ਼ਾਦ' ਸੀਤਾ, ਰਖੋ ਹੌਂਸਲਾ ਕਿਉਂ ਘਬਰਾ ਰਹੇ ਓ ॥੨੮੯॥

**ਰਾਮਚੰਦਰ ਦਾ ਵਚਨ —**

ਨਹੀਂ ਸੁਝਦਾ ਲਛਮਨਾ ਕੁਝ ਮੈਨੂੰ, ਐਵੇਂ ਪਿਆ ਨਸੀਅਤਾਂ ਦੱਸ ਨਾਹੀਂ ।
ਸੀਤਾ ਬਾਝ ਨਹੀਂ ਆਉਂਦਾ ਚੈਨ ਮੈਨੂੰ, ਸੁੰਨਾ ਦਿਲ ਮੇਰਾ ਮੇਰੇ ਵਸ ਨਾਹੀਂ ॥੨੯੦॥

---

੧. ਵਿਯੋਗ ੨. ਬਾਣ ੩. ਹੜ੍ਹ ।

ਦਿੱਸੇ ਚਾਰ ਚੁਫੇਰ ਅੰਧੇਰ ਭਾਈ, ਮੈਰੇ ਹਾਲ ਨੂੰ ਵੇਖ ਕੇ ਹਸ ਨਾਹੀਂ ।
ਦਰਦ ਹਿਜ਼ਰ ਦੀ ਕਰਦ ਵਿਚ ਜਿਗਰ ਲਗੀ, ਰਹੀ ਕੋਈ 'ਦਿਲਸ਼ਾਦ' ਭੁਖ-ਤਸ
ਨਾਹੀਂ ॥੨੯੧॥

**ਲਛਮਨ ਦਾ ਵਚਨ—**

ਕਦਮਾਂ ਵਿਚ ਤੁਸਾਡੇ ਮੈਂ ਹਾਜਿਰ, ਜ਼ਰਾ ਦਿਲ ਨੂੰ ਦਿਓ ਹੁਣ ਧੀਰ ਤੁਸੀਂ ।
ਤਲਾਸ਼ ਕੀਤਿਆਂ ਜਾਏਗੀ ਮਿਲ ਸੀਤਾ, ਹੋਏ ਕਿਉਂ ਮਾਹਰਾਜ ਦਿਲਗੀਰ ਤੁਸੀਂ ॥੨੯੨॥
ਇੱਥੇ ਬੈਠ ਕੇ ਕਰਾਂਗੇ ਕਿਆ ਅੱਸੀਂ, ਕਰੋ ਸੋਚ ਜ਼ਰਾ ਮੈਰੇ ਵੀਰ ਤੁਸੀਂ ।
ਢਾਇਆਂ ਦਿਲ 'ਦਿਲਸ਼ਾਦ' ਨਹੀਂ ਕੁਝ ਬਣਦਾ, ਕਰੋ ਉਠ ਕੇ ਕੋਈ ਤਦਬੀਰ ਤੁਸੀਂ
॥੨੯੩॥

**ਜਟਾਯੂ ਨਾਲ ਭੇਂਟ—**

ਵਿਚ ਜੰਗਲ ਤਲਾਸ਼ ਫਿਰ ਕਰਨ ਲਗੇ, ਪਏ ਉਠ ਕੇ ਟੁਰ ਭਿਰਾ ਦੋਵੇਂ ।
ਡਿੱਗਾ ਪਿਆ ਜਟਾਯੂ ਸੀ ਜਿਸ ਜਾ ਤੇ, ਉਸ ਜਾ ਤੇ ਪੌਹੁੰਚਦੇ ਆ ਦੋਵੇਂ ॥੨੯੪॥
ਹੋ ਕੇ ਜਖਮੀ ਜਟਾਊ ਸੀ ਤੜਫ ਰਿਹਾ, ਕੋਲ ਉਸ ਦੇ ਪੁਛਦੇ ਜਾ ਦੋਵੇਂ ।
ਕਿਸਨੇ ਮਾਰਿਆ ਦੱਸ 'ਦਿਲਸ਼ਾਦ' ਤੈਨੂੰ, ਕੈਹਿੰਦੇ ਆਪਣਾ ਹਾਲ ਸੁਣਾ ਦੋਵੇਂ ॥੨੯੫॥

**ਜਟਾਯੂ ਦਾ ਵਚਨ—**

ਜਟਾਊ ਆਖਿਆ ਕਿਆ ਮਾਹਰਾਜ ਦੱਸਾਂ, ਮੈਂ ਤਾਂ ਬੈਠਾ ਹਾਂ ਜਾਨ ਗੰਵਾ ਕੇ ਜੀ ।
ਸਿਰਫ ਦਰਸ਼ਨ ਤੁਸਾਡਾ ਕਰਨ ਕਾਰਨ, ਰਖੇ ਸਾਂਸ ਮੈਂ ਹੀਨ ਅਟਕਾ ਕੇ ਜੀ ॥੨੯੬॥
ਸਕਿਆ ਪੇਸ਼ ਨਹੀਂ ਚਲ ਕੋਈ ਜ਼ੋਰ ਮੈਰਾ, ਰਾਵਣ ਸੀਤਾ ਲੈ ਗਿਆ ਚੁਰਾ ਕੇ ਜੀ ।
ਕਰਨੀ ਮੇਹਰਬਾਨੀ 'ਦਿਲਸ਼ਾਦ' ਇਤਨੀ, ਮੈਰੀ ਲਾਸ਼ ਨੂੰ ਜਾਣਾ ਜਲਾ ਕੇ ਜੀ ॥੨੯੭॥
ਮੈਂ ਸਾਂ ਜੰਗਲ ਦੇ ਵਿਚ ਮਾਹਰਾਜ ਬੈਠਾ, ਉੱਥੇ ਇਹ ਆਵਾਜ਼ ਸੁਣ ਪਾਇਆ ਮੈਂ ।
ਸੀਤਾ ਰੋਂਵਦੀ ਆਪ ਨੂੰ ਯਾਦ ਕਰਕੇ, ਰੋਣਾ ਉਸ ਸੁਣ ਘਬਰਾਇਆ ਮੈਂ ॥੨੯੮॥
ਉੜ ਕੇ ਰਾਵਣ ਦੇ ਸਿਰ ਤੇ ਜਾ ਪੌਹੁੰਤਾ, ਚਲਦੇ ਰਥ ਨੂੰ ਚਾ ਅਟਕਾਇਆ ਮੈਂ ।
ਕੀਤੀ ਸਖ਼ਤ ਲੜਾਈ 'ਦਿਲਸ਼ਾਦ' ਜਾ ਕੇ, ਸਮਝੋ ਉਸਦਾ ਅਕਲ ਭੁਲਾਇਆ ਮੈਂ ॥੨੯੯॥
ਗੁੱਸੇ ਨਾਲ ਰਾਵਣ ਉਠ ਖੜਾ ਹੋਇਆ, ਮੈਨੂੰ ਮਾਰ ਤਲਵਾਰ ਚਾ ਫੱਟਿਆ[੧] ਜੀ ।
ਜੁਰਤ ਫੁਰਤ ਮੈਰੀ ਸਾਰੀ ਦੂਰ ਕਰਕੇ, ਪਰ ਕਟ ਜਮੀਨ ਤੇ ਸੱਟਿਆ ਜੀ ॥੩੦੦॥

---

੧. ਜਖਮੀ ।

ਰਹੀ ਹਿੰਮਤ ਵਿਚ ਜਿਸਮ ਦੇ ਨਾਂ ਜਦੋਂ, ਤਦੋਂ ਪਿੱਛੇ ਮਾਹਰਾਜ ਮੈਂ ਹੱਟਿਆ ਜੀ।
ਰਾਵਣ ਨਾਲ ਲੜਾਈ 'ਦਿਲਸ਼ਾਦ' ਕਰਕੇ, ਵੇਖੋ ਮੈਂ ਨਫਾ ਜਿਹੜਾ ਖੱਟਿਆ ਜੀ ॥੩੦੧॥

**ਰਾਮਚੰਦਰ ਦਾ ਅਫਸੋਸ—**

ਲਿਆ ਸੁਣ ਜਟਾਊ ਥੀਂ ਹਾਲ ਜਦੋਂ, ਫਿਰ ਬੈਠ ਕੇ ਕਰਨ ਵਿਰਲਾਪ ਲਗੇ।
ਲੈਂਦੇ ਰਖ ਜਟਾਊ ਨੂੰ ਵਿਚ ਝੋਲੀ, ਪੂੰਜਨ ਖੂਨ ਉਸਦਾ ਹੱਥੀਂ ਆਪ ਲਗੇ ॥੩੦੨॥
ਜਿਸਨੇ ਇਸਨੂੰ ਮਾਰਿਆ ਭਾਈ ਲਛਮਨ, ਕਿਉਂ ਨਾ ਉਸਨੂੰ ਇਸਦਾ ਸਰਾਪ ਲਗੇ।
ਨਹੀਂ ਖਬਰ 'ਦਿਲਸ਼ਾਦ' ਹੈ ਕੌਣ ਰਾਵਣ, ਪਤਾ ਕਿਵੇਂ ਸਾਨੂੰ ਚੁਪ ਚਾਪ ਲਗੇ ॥੩੦੩॥

**ਜਟਾਯੂ ਦਾ ਵਚਨ—**

ਰਾਵਣ ਹੈ ਰੱਤਾ ਬੜੇ ਬਲ ਵਾਲਾ, ਕਹੇ ਜਟਾਊ ਭਾਰਾ ਜ਼ਬਰਦਸਤ ਹੈ ਜੀ।
ਹੱਥ ਉਸਨੂੰ ਨਾਂਹ ਕੋਈ ਪਾ ਸਕਦਾ, ਹਰ ਇਕ ਨੂੰ ਕੀਤਾ ਉਸ ਪਸਤ[1] ਹੈ ਜੀ ॥੩੦੪॥
ਲੰਕਾ ਵਿਚ ਉਸਦੀ ਹੈ ਰਾਜਧਾਨੀ, ਜੋਰ ਆਪਣੇ ਵਿਚ ਓਹ ਮਸਤ ਹੈ ਜੀ।
ਲੈ ਕੇ ਸੀਤਾ ਨੂੰ ਗਿਆ 'ਦਿਲਸ਼ਾਦ' ਓਹੀ, ਆਕੇ ਵਿਚ ਬਣ ਦੇ ਕਮਬਖਤ ਹੈ ਜੀ ॥੩੦੫॥

**ਜਟਾਯੂ ਦੀ ਮੌਤ—**

ਦਿੱਤੀ ਜਾਨ ਜਟਾਊ ਨੇ ਵਿਚ ਝੋਲੀ, ਕੀਤੀ ਫਿਰ ਨਾ ਉਸ ਕੋਈ ਗਲ ਯਾਰਾ।
ਸਮੇਂ ਅੰਤ ਦਰਸ਼ਨ ਕਰ ਮੁਕਤ ਹੋਇਆ, ਮਿਲਿਆ ਵੇਖ ਉਸਨੂੰ ਕੈਸਾ ਫਲ ਯਾਰਾ ॥੩੦੬॥
ਚਿਖਾ[2] ਜੋੜ ਜਲਾਉਂਦੇ ਲਾਸ਼ ਉਸਦੀ, ਕਰਨ ਦੇਰ ਨਾ ਫਿਰ ਇਕ ਪਲ ਯਾਰਾ।
ਹੱਥੀਂ ਆਪ ਸੰਸਕਾਰ 'ਦਿਲਸ਼ਾਦ' ਕਰਕੇ, ਉਠ ਅਗਾਂ ਨੂੰ ਪਏ ਫਿਰ ਚਲ ਯਾਰਾ ॥੩੦੭॥

**ਕਵੀ ਦਾ ਵਚਨ—**

ਦੋਵੇਂ ਪਏ ਫਿਰਦੇ ਵਿਚ ਜੰਗਲਾਂ ਦੇ, ਬਿਨਾਂ ਰੱਬ ਦੇ ਨਹੀਂ ਮਦਦਗਾਰ ਕੋਈ।
ਪਤਾ ਸੀਤਾ ਦਾ ਲਗਦਾ ਨਹੀਂ ਕਿਧਰੇ, ਨਜ਼ਰ ਆਉਂਦਾ ਨਹੀਂ ਆਸਾਰ ਕੋਈ ॥੩੦੮॥
ਕਦੀ ਰੋਂਵਦੇ ਤੇ ਕਦੀ ਹਸਦੇ ਨੀਂ, ਸੁਣਦਾ ਉਨਹਾਂ ਦੀ ਨਹੀਂ ਪੁਕਾਰ ਕੋਈ।
ਵਿਚ ਸੁਖ 'ਦਿਲਸ਼ਾਦ' ਹਜਾਰ ਸਾਥੀ, ਵਕਤ ਦੁਖ ਨਹੀਂ ਬਣਦਾ ਯਾਰ ਕੋਈ ॥੩੦੯॥
ਜੰਗਲ ਫਿਰਦਿਆਂ ਨੂੰ ਹੋਏ ਦਿਨ ਬੌਹੁਤੇ, ਰੱਬ ਆਣ ਸਵਬ ਬਣਾਨ ਲਗਾ।
ਖਤਰਨਾਕ ਐਸੇ ਭਾਰੇ ਵਿਚ ਬਣ ਦੇ, ਗਮਖਵਾਰ[3] ਰਫੀਕ[4] ਮਿਲਾਨ ਲਗਾ ॥੩੧੦॥
ਦਿਨ ਦੁਖਾਂ ਦੇ ਭੀ ਪੂਰੇ ਹੋਣ ਲਗੇ, ਸਮਾਂ ਖੁਸ਼ੀਆਂ ਦਾ ਹੁਣ ਆਨ ਲਗਾ।
ਉਸ ਨੂੰ ਦੱਸ ਪਰਵਾਹ 'ਦਿਲਸ਼ਾਦ' ਕਿਸ ਦੀ, ਜਿਹੜਾ ਦਿਲ ਥੀਂ ਸ਼ਰਣ ਭਗਵਾਨ ਲਗਾ ॥੩੧੧॥

**ਅਰਣਯ ਕਾਂਡ ਸਮਾਪਤ ਹੋਇਆ**

---

੧. ਹਰਾਉਣ ੨. ਚਿੱਤਾ ੩. ਹਮਦਰਦੀ ਰਖਣ ਵਾਲੇ ੪. ਸਾਥੀ।

# ਕਿਸ਼ਕਿੰਧਾ ਕਾਂਡ

**ਸੁਗ੍ਰੀਵ ਦੀ ਹਾਲਤ—**

ਬੈਠਾ ਅਹਾ ਸੁਗ੍ਰੀਵ ਪਹਾੜ ਉੱਤੇ, ਡਰ ਕੇ ਬਾਲੀ ਥੀਂ ਜਾਨ ਬਚਾ ਆਪਨੀ ।
ਪੰਜ-ਸਤ ਵਜ਼ੀਰ ਭੀ ਕੋਲ ਹੈਸਨ, ਬੈਠੇ ਮਿਲ ਕੇ ਸਭਾ ਲਗਾ ਆਪਨੀ ॥੧॥
ਖੌਫ ਬਾਲੀ ਦੇ ਥੀਂ ਨੱਸ ਆਏ ਸਾਰੇ, ਲਈ ਗਾਰ[੧] ਵਿਚ ਜਗਹਾ ਬਣਾ ਆਪਨੀ ।
ਰਾਮਚੰਦਰ ਲਛਮਣ ਨੂੰ ਵੇਖ ਦੂਰੋਂ, ਦਿੱਤੀ ਸਾਰਿਆਂ ਹੋਸ਼ ਭੁਲਾ ਆਪਨੀ ॥੨॥
ਲਗਾ ਕੈਹਿਣ ਸੁਗ੍ਰੀਵ ਨਹੀਂ ਝੂਠ ਭਾਈ, ਦੇਵਾਂ ਸੱਚ ਮੈਂ ਬਾਤ ਸੁਣਾ ਆਪਨੀ ।
ਇਹ ਤਾਂ ਬਾਲੀ ਦੇ ਹੀਨ ਜਾਸੂਸ ਯਾਰੋ, ਸਾਨੂੰ ਢੂੰਡਦੇ ਸ਼ਕਲ ਵਟਾ ਆਪਨੀ ॥੩॥
ਦੱਸੋ ਨੱਸ ਕੇ ਜਾਵੀਏ ਕਿਸ ਪਾਸੇ, ਕਿੱਥੇ ਬੈਠੀਏ ਜਿੰਦ ਛਪਾ ਆਪਨੀ ।
ਸੋਚਣ ਬੈਠ ਕੇ ਪਏ ਤਜਵੀਜ਼ ਸਾਰੇ, ਰਹੇ ਅਕਲ 'ਦਿਲਸ਼ਾਦ' ਦੌੜਾ ਆਪਨੀ ॥੪॥

**ਹਨੁਮਾਨ ਦਾ ਵਚਨ—**

ਹਨੁਮਾਨ ਇਹ ਸੁਣ ਕੈਹਿਣ ਲਗਾ, ਤੁਸੀਂ ਕਿਆ ਇਹ ਸਬ ਸੁਣਾ ਰਹੇ ਓ ।
ਹੋਂਦੇ ਨਹੀਂ ਮਾਲੂਮ ਜਾਸੂਸ ਇਹ ਤਾਂ, ਦਿਲ ਆਪਣਾ ਕਾਸਨੂੰ ਢਾ ਰਹੇ ਓ ॥੫॥
ਆਵਾਂ ਪੁਛ ਮੈਂ ਇਹਨਾਂ ਥੀਂ ਹਾਲ ਸਾਰਾ, ਰਖੋ ਹੌਂਸਲਾ ਕਿਉਂ ਘਬਰਾ ਰਹੇ ਓ ।
ਜੇ ਜਾਸੂਸ ਭੀ ਹੀਨ ਤੇ ਕਿਆ ਹੋਇਆ, ਐਡਾ ਡਰ 'ਦਿਲਸ਼ਾਦ' ਕਿਉਂ ਖਾ ਰਹੇ ਓ ॥੬॥

**ਸੁਗ੍ਰੀਵ ਦਾ ਵਚਨ—**

ਜਾਓ, ਉਠੋ, ਫਿਰ ਢਿਲ ਨਾ ਕਰੋ ਇੱਥੇ, ਕਰੋ ਤੁਸੀਂ ਪੈਹਿਲੇ ਇਹੋ ਕਾਮ ਜਾ ਕੇ ।
ਕਿੱਥੋਂ ਆਏ ਤੇ ਜਾਉਣਾ ਹੈ ਕਿੱਥੇ, ਸਮਝ ਸੋਚ ਕੇ ਕਰਨੀ ਕਲਾਮ ਜਾ ਕੇ ॥੭॥
ਕਿਸ ਵਾਸਤੇ ਫਿਰਨ ਇਹ ਵਿਚ ਜੰਗਲਾਂ, ਪੁਛੋ ਇਹਨਾਂ ਥੀਂ ਹਾਲ ਤਮਾਮ ਜਾ ਕੇ ।
ਹਿਕਮਤ[੨] ਨਾਲ 'ਦਿਲਸ਼ਾਦ' ਲੈ ਭੇਤ ਲੈਣਾ, ਕਰਨਾ ਕੰਮ ਨਹੀਂ ਤੁਸਾਂ ਖਾਮ[੩] ਜਾ ਕੇ ॥੮॥

**ਹਨੁਮਾਨ ਦਾ ਪ੍ਰਸ਼ਨ—**

ਬ੍ਰਾਹਮਣ ਭੇਸ਼ ਬਣਾ ਕੇ ਵਿਚ ਰਾਹ ਦੇ, ਮਿਲਿਆ ਆਨ ਅੱਗੋਂ ਹਨੁਮਾਨ ਭਾਈ ।
ਆਏ ਕਿੱਥੋਂ ਮਾਹਰਾਜ ਹੈ ਕਿੱਥੇ ਜਾਣਾ, ਲਗਾ ਪੁਛਣ ਵਿਚ ਸ਼ੀਰੀ[੪] ਜ਼ਬਾਨ ਭਾਈ ॥੯॥

---

੧. ਗੁਫਾ ੨. ਤਰੀਕਾ ੩. ਕੱਚਾ ੪. ਮਿਠੀ ।

ਫਿਰੋਂ ਵਿੱਚ ਜੰਗਲਾਂ ਪਏ ਕਿਉਂ ਤੁਸੀਂ, ਕਰੋ ਆਪਣਾ ਹਾਲ ਬਿਆਨ ਭਾਈ ।
ਹੋ ਸਕੇ ਤਾਂ ਕਰਾਂਗਾ ਮਦਦ ਮੈਂ ਭੀ, ਲਗਾ ਇਹ 'ਦਿਲਸ਼ਾਦ' ਸੁਣਾਨ ਭਾਈ ॥੧੦॥

**ਰਾਮਚੰਦਰ ਦਾ ਵਚਨ—**

ਕੈਹਿੰਦੇ ਕਿਆ ਦਸੀਏ ਅਸੀਂ ਹਾਲ ਤੈਨੂੰ, ਕੌਣ ਸੁਣਦਾ ਈ ਦੁਖ ਦੁਖਾਰਿਆਂ ਦੇ ।
ਔਖੇ ਵਕਤ ਨਹੀਂ ਹੋਂਵਦਾ ਕੋਈ ਸਾਥੀ, ਪੁਛ ਹਾਲ ਨਾਂ ਤੂੰ ਔਗੁਣਹਾਰਿਆਂ ਦੇ ॥੧੧॥

ਅਸੀਂ ਆਪਣੇ ਹਾਲ ਵਿਚ ਮਸਤ ਫਿਰਦੇ, ਵਿਛੜ ਗਏ ਸੱਜਨ ਸਾਥੋਂ ਵਾਰਿਆਂ ਦੇ ।
ਕਰੀਏ ਪਏ ਤਲਾਸ਼ 'ਦਿਲਸ਼ਾਦ' ਉਸ ਦੀ, ਖੋਜ ਸ਼ਾਇਦ ਮਿਲ ਜਾਣ ਪਿਆਰਿਆਂ ਦੇ ॥੧੨॥

ਰਾਵਣ ਹੈ ਰਾਜਾ ਕੋਈ ਵਿਚ ਲੰਕਾ, ਲੈ ਸੀਤਾ ਨੂੰ ਗਿਆ ਚੁਰਾ ਕੇ ਓਹ ।
ਅਸੀਂ ਢੂੰਡਦੇ ਉਸੇ ਨੂੰ ਹਾਂ ਫਿਰਦੇ, ਨਹੀਂ ਖਬਰ ਬੈਠਾ ਕਿੱਥੇ ਜਾ ਕੇ ਓਹ ॥੧੩॥

ਆਹੇ ਕਰਦੇ ਗੁਜ਼ਰਾਨ ਵਿਚ ਵਣ ਅਸੀਂ, ਗਿਆ ਦੁਖ ਸਾਨੂੰ ਇਹ ਪਾ ਕੇ ਓਹ ।
ਨੀਂਦਰ ਭੁੱਖ 'ਦਿਲਸ਼ਾਦ' ਆਰਾਮ ਨਾਹੀਂ, ਗਿਆ ਤੀਰ ਕਲੇਜੜੇ ਲਾ ਕੇ ਓਹ ॥੧੪॥

**ਹਨੂਮਾਨ ਦਾ ਵਚਨ—**

ਲਿਆ ਸੁਣ ਮਾਹਰਾਜ ਮੈਂ ਹਾਲ ਸਾਰਾ, ਕਰਸਾਂ ਮਦਦ ਮੈਂ ਭੀ ਜਿੱਥੋਂ ਤੀਕ ਹੋਸੀ ।
ਚਲੋ ਕੋਲ ਸੁਗ੍ਰੀਵ ਦੇ ਹੁਣ ਤੁਸੀਂ, ਸਾਰਾ ਕੰਮ ਤੁਸਾਡਾ ਠੀਕ ਹੋਸੀ ॥੧੫॥

ਤੁਸਾਂ ਵਾਂਗ ਓਹ ਭੀ ਸਮਝੋ ਹੈ ਦੁਖੀਆ, ਵਿਚ ਦੁਖ ਦੇ ਓਹ ਭੀ ਸ਼ਰੀਕ ਹੋਸੀ ।
ਉਸੇ ਭੇਜਿਆ ਹੈ 'ਦਿਲਸ਼ਾਦ' ਮੈਨੂੰ, ਬੈਠਾ ਮੈਰੀ ਓਹ ਵਿਚ ਉਡੀਕ ਹੋਸੀ ॥੧੬॥

ਇਸ ਵਣ ਦਾ ਹੈ ਸੁਗ੍ਰੀਵ ਰਾਜਾ, ਇੱਥੇ ਉਸੇ ਦਾ ਤਖਤ ਤੇ ਤਾਜ ਹੈ ਜੀ ।
ਬਾਲੀ ਭਾਈ ਉਸਦਾ ਵਡੇ ਬਲ ਵਾਲਾ, ਲਿਆ ਖੋਹ ਉਸਨੇ ਉਸ ਦਾ ਰਾਜ ਹੈ ਜੀ ॥੧੭॥

ਔਰਤ ਉਸ ਦੀ ਭੀ ਬੈਠਾ ਕਰ ਕਾਬੂ, ਉਸ ਬੇਸ਼ਰਮ ਨੂੰ ਆਈ ਨਾ ਲਾਜ ਹੈ ਜੀ ।
ਧੱਕੇ ਮਾਰ 'ਦਿਲਸ਼ਾਦ' ਨਿਕਾਲ ਦਿੱਤਾ, ਅਜ ਓਹੀ ਸੁਗ੍ਰੀਵ ਮੋਹਤਾਜ ਹੈ ਜੀ ॥੧੮॥

**ਰਾਮਚੰਦਰ ਦਾ ਵਚਨ—**

ਜੋ ਕੈਹਿਨ ਓਹੀ ਮਨਜ਼ੂਰ ਸਾਨੂੰ, ਲਈ ਮੰਨ ਤੇਰੀ ਅਸਾਂ ਗੱਲ ਭਾਈ ।
ਜਿਸ ਜਾ ਤੇ ਹੈ ਸੁਗ੍ਰੀਵ ਬੈਠਾ, ਸਾਨੂੰ ਕੋਲ ਉਸ ਦੇ ਲੈ ਚਲ ਭਾਈ ॥੧੯॥

ਸੁਣ ਕੇ ਦੁਖ ਉਸ ਦਾ ਕਹੀਏ ਦੁਖ ਆਪਣਾ, ਬਹੀਏ ਦੁਖੀਏ ਦੇ ਨਾਲ ਰਲ ਭਾਈ ।
ਨਹੀਂ ਆਸਰਾ ਕੋਈ 'ਦਿਲਸ਼ਾਦ' ਸਾਡਾ, ਅਸੀਂ ਆਏ ਹਾਂ ਘਰੋਂ ਨਿਕਲ ਭਾਈ ॥੨੦॥

**ਸੁਗ੍ਰੀਵ ਨਾਲ ਭੇਂਟ—**

ਹੋਇਆ ਖੁਸ਼ ਮਹਾਂਵੀਰ ਇਹ ਸੁਣ ਕੇ ਤੇ, ਕੈਹਿੰਦਾ ਰਬ ਸਵਬ ਬਣਾ ਦਿੱਤਾ ।
ਬੈਠਾ ਅਹਾ ਸੁਗ੍ਰੀਵ ਉਦਾਸ ਜਿੱਥੇ, ਉਸੇ ਜਾ ਤੇ ਚੁਕ ਪੌਹੁੰਚਾ ਦਿੱਤਾ ॥੨੧॥
ਅਗੋਂ ਉਠ ਸੁਗ੍ਰੀਵ ਤਾਜ਼ੀਮ ਕੀਤੀ, ਉੱਤੇ ਕਦਮਾਂ ਤੇ ਸੀਸ ਨਿਵਾ ਦਿੱਤਾ ।
ਹੱਥ ਤੁਸਾਂ ਦੇ ਲਾਜ 'ਦਿਲਸ਼ਾਦ' ਮੈਰੀ, ਹਾਲ ਆਪਣਾ ਸਾਰਾ ਸੁਣਾ ਦਿੱਤਾ ॥੨੨॥

**ਆਪਸ ਵਿੱਚ ਮੇਲ—**

ਰਾਮਚੰਦਰ ਮਾਹਰਾਜ ਨੇ ਪਕੜ ਬਾਹੋਂ, ਲਿਆ ਸੁਣ, ਕੈਹਿੰਦੇ ਤੇਰਾ ਹਾਲ ਪਿਆਰੇ ।
ਬਾਹਾਂ ਪਕੜਨੇ ਦੀ ਹੈ ਲਾਜ ਤੁਸਾਂ, ਰਖਣਾ ਕਹੇ ਸੁਗ੍ਰੀਵ ਖਿਆਲ ਪਿਆਰੇ ॥੨੩॥
ਹਨੁਮਾਨ ਨੇ ਮੌਕਿਆ ਵੇਖ ਕੇ ਤੇ, ਦਿੱਤੀ ਤੁਰਤ ਅੱਗ ਉੱਥੇ ਬਾਲ ਪਿਆਰੇ ।
ਆਪਸ ਵਿਚ ਕਸਮ ਕਰ ਲਓ ਕੈਹਿੰਦੇ, ਸੁਖਨ ਆਪਣੇ ਨੂੰ ਦੇਣਾ ਪਾਲ ਪਿਆਰੇ ॥੨੪॥
ਪੈਹਿਲੇ ਉਠ ਸੁਗ੍ਰੀਵ ਸੁਗੰਧ ਕੀਤੀ, ਮੈਰਾ ਦਮ ਹੈ ਤੁਸਾਂ ਦੇ ਨਾਲ ਪਿਆਰੇ ।
ਦੁਖ ਸੁਖ ਮੈਰਾ ਆਪ ਨਾਲ ਹੋਸੀ, ਹਟਾਂ ਪਿੱਛੇ ਮੈਂ, ਕਿਆ ਮਜਾਲ ਪਿਆਰੇ ॥੨੫॥
ਪਰਮ ਬ੍ਰਹਮ ਪ੍ਰਮਾਤਮਾ ਹੈ ਸਾਖੀ, ਕਰਸਾਂ ਸਦਕੇ[1] ਜਾਨ ਤੇ ਮਾਲ ਪਿਆਰੇ ।
ਹੁਕਮ ਆਪ ਦਾ ਮਨੱਸਾਂ ਸਿਰ ਉੱਤੇ, ਹੋਸੀ ਕਦੀ ਨਾ ਟਾਲ ਮਟਾਲ ਪਿਆਰੇ ॥੨੬॥
ਰਾਮਚੰਦਰ ਮਾਹਰਾਜ ਫਿਰ ਕੈਹਿਣ ਲਗੇ, ਸਮਝ ਮੈਰੀ ਭੀ ਇਹੋ ਮਸਾਲ ਪਿਆਰੇ ।
ਰਖੀਂ ਯਾਦ 'ਦਿਲਸ਼ਾਦ' ਇਹ ਬਾਤ ਮੈਰੀ, ਕਰਸਾਂ ਦੂਰ ਸਭ ਤੇਰੇ ਮਲਾਲ ਪਿਆਰੇ ॥੨੭॥

**ਸੁਗ੍ਰੀਵ ਦਾ ਵਚਨ—**

ਜਿੱਥੇ ਨੀਤ ਪਰੀਤ ਦੀ ਹੋ ਜਾਵੇ, ਨੇਕ ਬਦ ਦੀ ਕਰਨੀ ਟਟੋਲ ਚਾਹੀਏ ।
ਜਿਸ ਨੂੰ ਮਿਤਰ ਬੁਲਾਵੀਏ ਚਾ ਮੂੰਹੋਂ, ਜਿੰਦ ਜਾਨ ਦੇਣੀ ਉਸ ਤੋਂ ਘੋਲ ਚਾਹੀਏ ॥੨੮॥
ਰਖੀਏ ਸ਼ਕ ਮਾਹਰਾਜ ਨਾ ਵਿਚ ਦਿਲ ਦੇ, ਗੱਲ ਸ਼ੱਕ ਵਾਲੀ ਦੇਣੀ ਖੋਲ ਚਾਹੀਏ ।
ਹਟਨ ਮਰਦ ਨਾ ਕਦੀ 'ਦਿਲਸ਼ਾਦ' ਪਿੱਛੇ, ਤੋੜ[2] ਆਪਣਾ ਚਾੜ੍ਹਨਾ ਬੋਲ ਚਾਹੀਏ ॥੨੯॥

---

੧. ਨਿਓਛਾਵਰ ੨. ਸਿਰੇ ਤਕ ।

ਰਾਜ ਭਾਗ ਮੈਰਾ ਸਾਰਾ ਖਸ[1] ਕੇ ਤੇ, ਦਿੱਤਾ ਕਢ ਬਾਲੀ ਮੈਨੂੰ ਘਰ ਵਿਚੋਂ ।
ਮੈਰੀ ਪ੍ਰਾਣਪਿਆਰੀ ਰਾਣੀ ਆਹੀ ਜਿਹੜੀ, ਲਈ ਕਢ ਓਹ ਭੀ ਮੈਰੇ ਬਰ[2] ਵਿਚੋਂ ॥੩੦॥
ਹਰਦਮ ਅਗ ਫਰਾਕ ਦੀ ਜਾਨ ਸਾੜੇ, ਰਹੇ ਨਿਕਲਦੀ ਆਹ ਜਿਗਰ ਵਿਚੋਂ ।
ਨਹੀਂ ਜਾ ਮੈਨੂੰ ਕੋਈ ਰੈਹਿਣ ਜੋਗੀ, ਖੂਨ ਟਪਕਦਾ ਪਿਆ ਬਸਰ[3] ਵਿਚੋਂ ॥੩੧॥
ਮੈਨੂੰ ਜੀਉਂਦਾ ਸਮਝੋ ਨਾ ਤੁਸੀਂ, ਰਿਹਾ ਮੈਂ ਮਾਹਰਾਜ ਹਾਂ ਮਰ ਵਿਚੋਂ ।
ਨਜਰ ਮੇਹਰ ਦੀ ਨਾਲ 'ਦਿਲਸ਼ਾਦ' ਤੁਸਾਂ ਦੇਣਾ, ਕਢ ਮੈਨੂੰ ਇਸ ਡਰ ਵਿਚੋਂ ॥੩੨॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਫਿਰ ਕੈਹਿਣ ਲਗੇ, ਖੌਫ ਬਾਲੀ ਦੇ ਥੀਂ ਤੂੰ ਡਰ ਨਾਹੀਂ ।
ਦੇਸਾਂ ਮਾਰ ਜਰੂਰ ਮੈਂ ਉਸ ਤਾਂਈਂ, ਜਰਾ ਵਿਚ ਦਿਲ ਰੱਖ ਖਤਰ[4] ਨਾਹੀਂ ॥੩੩॥
ਕਿਆ ਚੀਜ਼ ਬਾਲੀ ਹੈ ਭਿਰਾ ਤੇਰਾ, ਇਕ ਤੀਰ ਮੈਰਾ ਸਕੇ ਜਰ ਨਾਹੀਂ ।
ਆਪਣਾ ਕਰ ਤੂੰ ਰਾਜ 'ਦਿਲਸ਼ਾਦ' ਬੈਹ ਕੇ, ਐਵੇਂ ਡਰ ਡਰ ਕੇ ਪਿਆ ਮਰ ਨਾਹੀਂ ॥੩੪॥

**ਸੁਗ੍ਰੀਵ ਦੁਆਰਾ ਜ਼ੇਵਰ ਪ੍ਰਸਤੁਤ ਕਰਨਾ—**

ਹੋਇਆ ਖੁਸ਼ ਸੁਗ੍ਰੀਵ ਇਹ ਸੁਣ ਕੇ ਤੇ, ਉੱਤੇ ਕਦਮਾਂ ਦੇ ਸੀਸ ਨਿਵਾਨ ਲਗਾ ।
ਜੇਵਰ ਆਹੇ ਪੰਜ ਸਤ ਜੋ ਕੋਲ ਉਸ ਦੇ, ਅਗੇ ਰਖ ਕੇ ਓਹੀ ਦਿਖਲਾਨ ਲਗਾ ॥੩੫॥
ਆਂਦੇ ਚੁਕ ਇਹ ਬਾਨਰਾਂ ਵਣ ਵਿਚੋਂ, ਤੁਸੀਂ ਕਰੋ ਪੈਹਿਚਾਨ ਸੁਣਾਨ ਲਗਾ ।
ਔਰਤ ਇਕ ਮਾਹਰਾਜ ਲੈ ਗਿਆ ਰਾਵਣ, ਪਤੇ ਠੀਕ 'ਦਿਲਸ਼ਾਦ' ਓਹ ਲਾਨ ਲਗਾ ।
॥੩੬॥

**ਕਵੀ ਦਾ ਵਚਨ—**

ਰੱਖੇ ਸਾਮੁਣੇ ਜਦ ਸੁਗ੍ਰੀਵ ਜੇਵਰ, ਲਗੀ ਵੇਖ ਕੇ ਦਿਲ ਨੂੰ ਚੋਟ ਹੈ ਜੀ ।
ਲਾਏ ਪਤੇ ਸੁਗ੍ਰੀਵ ਨੇ ਠੀਕ ਸਾਰੇ, ਕੀਤੀ ਵਿਚ ਨਾ ਕੋਈ ਮਿਲੋਟ[5] ਹੈ ਜੀ ॥੩੭॥
ਰਾਵਣ ਸੀਤਾ ਨੂੰ ਲੈ ਜਰੂਰ ਗਿਆ, ਰੱਬਾ ਹੁਣ ਮੈਨੂੰ ਤੇਰੀ ਓਟ ਹੈ ਜੀ ।
ਲਗੇ ਰੋਣ 'ਦਿਲਸ਼ਾਦ' ਬੇਤਾਵ ਹੋ ਕੇ, ਗਿਰਿਆ ਦਿਲ ਥੀਂ ਸਬਰ ਦਾ ਕੋਟ ਹੈ ਜੀ ॥੩੮॥

**ਰਾਮਚੰਦਰ ਦਾ ਲਛਮਨ ਨਾਲ ਵਚਨ—**

ਲਛਮਨ ਵੀਰ ਮੈਰੇ ਤੂੰ ਪੈਹਿਚਾਨ ਜੇਵਰ, ਮੈਨੂੰ ਵੇਖ ਕੇ ਹੋਸ਼ ਨਾ ਕੋਈ ਰਹੀ ਏ ।
ਕਿਆ ਜਾਣਾ ਕੇ ਹੋਵਸੀ ਨਾਲ ਮੈਰੇ, ਬਿਜਲੀ ਦੁਖਾਂ ਦੀ ਤਰੁਟ ਕੇ ਆਨ ਪਈ ਏ ॥੩੯॥

---

੧. ਖੋਹ ਕੇ ੨. ਜੱਫੀ ੩. ਅੱਖਾਂ ੪. ਡਰ ੫. ਮਿਲਾਵਟ ।

ਅਕਲ, ਫਿਕਰ, ਸਬਰ ਹੋਏ ਦੂਰ ਮੈਥੋਂ, ਸੁਧ ਬੁਧ ਮੈਨੂੰ ਸਾਰੀ ਭੁਲ ਗਈ ਏ ।
ਰਾਵਣ ਬਾਝ ਨਹੀਂ ਕੋਈ ਲੈ ਗਿਆ ਸੀਤਾ, ਬਾਤ ਸਚ 'ਦਿਲਸ਼ਾਦ' ਸੁਗ੍ਰੀਵ ਕਹੀ ਏ ॥੪੦॥

**ਲਛਮਣ ਦਾ ਵਚਨ—**

ਇਹ ਤਾਂ ਮੂੰਹ ਤੇ ਗਲ ਦੇ ਹੀਨ ਜੇਵਰ, ਸਕਦਾ ਇਨਹਾਂ ਨੂੰ ਨਹੀਂ ਪੈਹਿਚਾਨ ਮੈਂ ਤਾਂ ।
ਕਦਮ ਮਾਤਾ ਦੇ ਨਿਤ ਉਠ ਵੇਖਦਾ ਸਾਂ, ਕੀਤਾ ਹੋਰ ਨਾ ਕਿਧਰੇ ਧਿਆਨ ਮੈਂ ਤਾਂ ॥੪੧॥
ਹੋਂਦੇ ਪੈਰਾਂ ਦੇ ਤਾਂ ਅਰਜ ਕਰ ਦੇਂਦਾ, ਹੋਇਆ ਵੇਖ ਕੇ ਇਹ ਹੈਰਾਨ ਮੈਂ ਤਾਂ ।
ਕਦਮਾਂ ਬਾਝ 'ਦਿਲਸ਼ਾਦ' ਨਹੀਂ ਖਬਰ ਕੋਈ, ਕਰਸਾਂ ਝੂਠ ਨਾ ਕਦੀ ਬਿਆਨ ਮੈਂ ਤਾਂ ॥੪੨॥

ਕਸਮ ਧਰਮ ਦੀ ਹੈ ਮਾਹਰਾਜ ਮੈਨੂੰ, ਜੇਵਰ ਇਹ ਪੈਹਿਚਾਨ ਮੈਂ ਸੱਕਿਆ ਨਹੀਂ ।
ਸੁਬਹਾ ਉਠ ਨਿਤ ਵੇਖਦਾ ਕਦਮ ਹੈ ਸਾਂ, ਮੂੰਹ ਮਾਤਾ ਵਲੋਂ ਕਦੀ ਤੱਕਿਆ ਨਹੀਂ ॥੪੩॥
ਚਲੋ ਕਰੀਏ ਮੁਕਾਬਲਾ ਨਾਲ ਰਾਵਣ, ਹੈ ਓਹ ਕੌਣ ਸਾਥੋਂ ਜਿਹੜਾ ਝੁਕਿਆ ਨਹੀਂ ।
ਆਈ ਮੌਤ 'ਦਿਲਸ਼ਾਦ' ਬੇਸ਼ਕ ਉਸਦੀ, ਨਾਲੇ ਕਦੀ ਦਰਿਆ ਨੂੰ ਡੱਕਿਆ ਨਹੀਂ ॥੪੪॥

**ਰਾਮਚੰਦਰ ਦਾ ਵਚਨ—**

ਕਰਾਂ ਕਿਆ ਤਦਬੀਰ ਨਹੀਂ ਕੋਈ ਸੁਝਦੀ, ਨਾਹੀਂ ਦਿਲ ਨੂੰ ਆਵੇ ਸਬਰ ਭਾਈ ।
ਨਹੀਂ ਮਾਲੂਮ ਲੰਕਾਂ ਹੈ ਕਿਸ ਪਾਸੇ, ਨਹੀਂ ਰਾਹ ਦੀ ਕੋਈ ਖਬਰ ਭਾਈ ॥੪੫॥
ਸੀਨਾ ਚਾਕ[੧] ਫਰਾਕ ਦੇ ਵਿਚ ਹੋਇਆ, ਚੜਿਆ ਦੁਖਾਂ ਦਾ ਸਿਰ ਤੇ ਅਬਰ[੨] ਭਾਈ ।
ਦੁਸ਼ਮਨ ਸਾਮੁਣੇ ਨਹੀਂ 'ਦਿਲਸ਼ਾਦ' ਕੋਈ, ਕਰਾਂ ਕਿਸ ਨੂੰ ਜ਼ੋਰੋ ਜ਼ਬਰ ਭਾਈ ॥੪੬॥

**ਸੁਗ੍ਰੀਵ ਦਾ ਵਚਨ—**

ਓਠ ਕੇ ਅਰਜ਼ ਸੁਗ੍ਰੀਵ ਹੱਥ ਜੋੜ ਕੀਤੀ, ਧਰੋ ਧੀਰ ਨਾ ਦਿਲ ਨੂੰ ਢਾਓ ਤੁਸੀਂ ।
ਮੈਨੂੰ ਰਾਵਣ ਦਾ ਹਾਲ ਹੈ ਖਬਰ ਸਾਰਾ, ਰਖੋ ਹੌਂਸਲਾ ਨਾ ਘਬਰਾਓ ਤੁਸੀਂ ॥੪੭॥
ਚਲਸਾਂ ਨਾਲ ਮੈਂ ਆਪਦੇ ਫੌਜ ਲੈ ਕੇ, ਜ਼ਰਾ ਫਿਕਰ ਨਾ ਦਿਲ ਤੇ ਲਾਓ ਤੁਸੀਂ ।
ਮੈਰੇ ਦੁਖਾਂ ਨੂੰ ਦੂਰ 'ਦਿਲਸ਼ਾਦ' ਕਰ ਕੇ, ਮੈਰੀ ਜਾਨ ਨੂੰ ਚਾ ਬਚਾਓ ਤੁਸੀਂ ॥੪੮॥

**ਰਾਮਚੰਦਰ ਦਾ ਵਚਨ—**

ਲਗੇ ਜਿਸ ਨੂੰ ਜਾਣਦਾ ਹੈ ਸੋਈ, ਲਈ ਸੁਣ ਜਿਹੜੀ ਤੇਰੇ ਨਾਲ ਹੋਈ ।
ਕਰ ਫਿਕਰ ਸੁਗ੍ਰੀਵ ਨਾ ਹੁਣ ਕੋਈ, ਰੱਖ ਹੌਂਸਲਾ ਦਿਲੋਂ ਨਾ ਹਾਰ ਮਿੱਤਰਾ ।

---

੧. ਟੂਕੜੇ ਟਕੜੇ ੨. ਬੱਦਲ ।

ਕਰਾਂ ਸੁਖਨ ਹੁਣ ਇਹ ਜਵਾਨ ਥੀਂ ਮੈਂ, ਕਰਸਾਂ ਮਦਦ ਤੇਰੀ ਦਿਲ ਜਾਨ ਥੀਂ ਮੈਂ।
ਬਾਲੀ ਵਿਦਾ ਕਰ ਦੇਸਾਂ ਜਹਾਨ ਥੀਂ ਮੈਂ, ਕਰਾਂ ਨਾਲ ਇਹ ਤੇਰੇ ਕਰਾਰ ਮਿੱਤਰਾ ॥੪੯॥

ਤੈਨੂੰ ਦੁਖ ਹੁਣ ਕੋਈ ਨਾ ਸੈਹਿਨ ਦੇਸਾਂ, ਬਾਲੀ ਜਿਊਂਦਾ ਕਦੀ ਨਾ ਰੈਹਿਨ ਦੇਸਾਂ।
ਉਸਨੂੰ ਡੋਬ ਵਿਚ ਮੌਤ ਦੇ ਬੈਹਿਨ ਦੇਸਾਂ, ਸਮਝ ਸੱਚ ਇਹ ਮੈਰੀ ਗੁਫਤਾਰ[1] ਮਿੱਤਰਾ।

ਹੋਸੀ ਓਹੀ 'ਦਿਲਸ਼ਾਦ' ਜੋ ਰੱਬ ਭਾਸੀ[2], ਤੇਰਾ ਰਾਜ ਤੈਨੂੰ ਫਿਰ ਮਿਲ ਜਾਸੀ।
ਕੀਤੇ ਜੁਲਮ ਦੀ ਜਾਲਿਮ ਸਜਾ ਪਾਸੀ, ਦੇ ਤੂੰ ਪਿਛਲੇ ਦੁਖ ਵਿਸਾਰ ਮਿਤੱਰਾ ॥੫੦॥

ਸਮਝੋ ਸੱਚ ਸੁਗ੍ਰੀਵ ਜੀ ਗੱਲ ਮੈਰੀ, ਕੀਤਾ ਨਾਲ ਕਿਸੇ ਮੈਂ ਨਹੀਂ ਛਲ ਕਦੀ।
ਸੱਚ ਬੋਲਣਾ ਸਦਾ ਹੈ ਧਰਮ ਮੈਰਾ, ਕੀਤੀ ਮੈਂ ਝੂਠੀ ਨਹੀਂ ਗਲ ਕਦੀ ॥੫੧॥

ਜਿੰਦਾ ਬਾਲੀ ਨੂੰ ਰੈਹਿਣ ਨਾ ਮੈਂ ਦੇਸਾਂ, ਭਾਵੇਂ ਇੰਦਰ ਬ੍ਰਹਮਾ ਆਵੇ ਚਲ ਕਦੀ।
ਜਾਵੇ ਚੜ 'ਦਿਲਸ਼ਾਦ' ਅਸਮਾਨ ਭਾਵੇਂ, ਯਾ ਓਹ ਜਾ ਛੱਪੇ ਵਿਚ ਜਲ ਕਦੀ ॥੫੨॥

**ਸੁਗ੍ਰੀਵ ਦਾ ਵਚਨ—**

ਕਿਸ ਤੌਰ ਦੇਸੋ ਤੁਸੀਂ ਮਾਰ ਬਾਲੀ, ਓਹ ਤਾਂ ਹੈ ਵੱਡਾ ਬਲਵਾਨ ਪਿਆਰੇ।
ਸੁਣੋ ਗੌਰ ਦੇ ਨਾਲ ਖਿਆਲ ਕਰਕੇ, ਉਸ ਦੇ ਜ਼ੋਰ ਦਾ ਕਰਾਂ ਬਿਆਨ ਪਿਆਰੇ ॥੫੩॥

ਦੂੰਦਭੀ ਰਾਖਸ਼ ਇਕ ਅਹਾ ਭਾਰਾ, ਦਿੱਤਾ ਬ੍ਰਹਮਾ ਉਸਨੂੰ ਵਰਦਾਨ ਪਿਆਰੇ।
ਹਾਥੀ ਦਸ ਹਜ਼ਾਰ ਦਾ ਜੋਰ ਉਸਨੂੰ, ਜਰਾ ਸੁਣਨਾ ਕਰ ਧਿਆਨ ਪਿਆਰੇ ॥੫੪॥

ਸੁੱਟੇ ਰੁੱਖ ਉਖਾੜ ਕੇ ਘਾਸ ਵਾਂਗੋਂ, ਲਗਾ ਪਰਬਤਾਂ ਨੂੰ ਉਹ ਹਿਲਾਨ ਪਿਆਰੇ।
ਸਾਨੀ[3] ਦਿੱਸੇ ਨਾ ਉਸ ਨੂੰ ਕੋਈ ਆਪਣਾ, ਹਰ ਇਕ ਨੂੰ ਲਗਾ ਸਤਾਨ ਪਿਆਰੇ ॥੫੫॥

ਇਕ ਦਿਨ ਸ਼ਾਹ ਬਾਲੀ ਦੇ ਕੋਲ ਜਾਕੇ, ਲਗਾ ਉਸ ਨੂੰ ਇਹ ਸੁਣਾਨ ਪਿਆਰੇ।
ਅੱਗੇ ਉਸ ਦੇ ਠੈਹਿਰਦਾ ਨਾ ਕੋਈ, ਹੈਸੀ ਸਖਤ ਬਲਾ ਤੂਫਾਨ ਪਿਆਰੇ ॥੫੬॥

ਮੈਨੂੰ ਜੋੜ ਆਪਣਾ ਨਹੀਂ ਕੋਈ ਮਿਲਦਾ, ਥਕਾ ਢੂੰਡ ਮੈਂ ਵਿਚ ਜਹਾਨ ਪਿਆਰੇ।
ਇਹੀ ਸੁਣਿਆ ਹੈ ਮੈਂ ਬੌਹਤੇਰਿਆਂ ਥੀਂ, ਹੈ ਤੂੰ ਹੀ ਭਾਰਾ ਪੈਹਿਲਵਾਨ ਪਿਆਰੇ ॥੫੭॥

ਸਮਝੇਂ ਆਪਣੇ ਤੁਲ ਨਾ ਹੋਰ ਕੋਈ, ਰਖੇਂ ਜ਼ੋਰ ਦਾ ਤੂੰ ਅਭਿਮਾਨ ਪਿਆਰੇ।
ਕਰ ਨਾਲ ਮੈਰੇ ਦੋ ਹੱਥ[4] ਆ ਕੇ, ਨਿਕਲ ਆ ਜਲਦੀ ਵਿਚ ਮੈਦਾਨ ਪਿਆਰੇ ॥੫੮॥

---

੧. ਵਚਨ ੨. ਚਾਹੇਗਾ ੩. ਬਰਾਬਰ ਦਾ ੪. ਮੁਕਾਵਲਾ।

ਆਇਆ ਲੜਨ ਕਾਰਨ ਮੈਂ ਹਾਂ ਇੱਥੇ, ਲਿਆ ਲਭ ਮੈਂ ਆਪਣਾ ਹਾਨ[੧] ਪਿਆਰੇ ।
ਹਟਦੇ ਮਰਦ ਵੰਗਾਰਿਆਂ ਨਹੀਂ ਪਿੱਛੇ, ਨਾ ਓਹ ਔਰਤਾਂ ਵਾਂਗ ਸ਼ਰਮਾਨ ਪਿਆਰੇ ।।੫੯।।
ਮੈਰੇ ਜ਼ੋਰ ਨੂੰ ਭੀ ਲੈ ਵੇਖ ਜ਼ਰਾ, ਜੇ ਤੂੰ ਹੈਂ ਸ਼ਾਹਜ਼ੋਰ ਜਵਾਨ ਪਿਆਰੇ ।
ਗੱਲ ਰਾਖਸ਼ ਦੀ ਸੁਣ ਕੇ ਸ਼ਾਹ ਬਾਲੀ, ਖੜਾ ਸਾਮੁਣੇ ਉਸਦੇ ਆਨ ਪਿਆਰੇ ।।੬੦।।
ਰਾਖਸ਼ ਵੇਖ ਕੇ ਗੱਜਿਆ ਸ਼ੇਰ ਵਾਂਗੋਂ, ਲੱਗਾ ਕੂਦ ਕੇ ਸ਼ੋਰ ਮਚਾਨ ਪਿਆਰੇ ।
ਵਾਂਗ ਚਿੜੀ ਦੇ ਰਾਖ਼ਸ਼ ਨੂੰ ਪਕੜ ਬਾਲੀ, ਲੱਗਾ ਗੇਂਦ ਦੇ ਵਾਂਗ ਰੁਲਾਨ ਪਿਆਰੇ ।।੬੧।।
ਕਦੀ ਤਰਫ ਅਸਮਾਨ ਦੇ ਚੁਕ ਸੁੱਟੇ, ਲੱਗਾ ਜਮੀਨ ਤੇ ਕਦੀ ਪਟਕਾਨ ਪਿਆਰੇ ।
ਕਦੀ ਸੱਟ ਕੇ ਝਪਦਾ[੨] ਹੱਥ ਉੱਤੇ, ਪਿਆ ਖੇਡਦਾ ਵਾਂਗ ਤਿਫਲਾਨ[੩] ਪਿਆਰੇ ।।੬੨।।
ਰਾਖਸ਼ ਦਮ ਨੂੰ ਤਰੋੜ ਬੇਦਮ ਹੋਇਆ, ਨਿਕਲ ਉਸਦੇ ਗਏ ਪ੍ਰਾਨ ਪਿਆਰੇ ।
ਉਥੋਂ ਚੁਕ ਵਗਾਇਆ ਇਸ ਜਾ ਉੱਤੇ, ਵੇਖੋ ਇਹ ਉਸਦੇ ਉਸਤਖਵਾਨ[੫] ਪਿਆਰੇ ।।੬੩।।
ਕਰਦਾ ਇਕ ਰਿਸ਼ੀ ਇੱਥੇ ਤਪ ਹੈ ਸੀ, ਅਹਾ ਮਗਨ ਵਿਚ ਭਜਨ ਭਗਵਾਨ ਪਿਆਰੇ ।
ਰਿਸ਼ੀ ਰਾਖਸ਼ ਦੀ ਲਾਸ਼ ਨੂੰ ਵੇਖ ਕੇ ਤੇ, ਹੋਇਆ ਨਾਲ ਗੁੱਸੇ ਕੈਹਿਰਵਾਨ ਪਿਆਰੇ ।।੬੪।।
ਗੁੱਸੇ ਵਿਚ ਸਰਾਪ ਇਹ ਚਾ ਦੇਂਦਾ, ਲਓ ਸੁਣ ਮੈਰੇ ਮੇਹਰਬਾਨ ਪਿਆਰੇ ।
ਸੁੱਟਿਆ ਜਿਸ ਇਸ ਲਾਸ਼ ਨੂੰ ਚੁਕ ਇੱਥੇ, ਕੀਤਾ ਦਿਲ ਮੈਰਾ ਪਰੇਸ਼ਾਨ ਪਿਆਰੇ ।।੬੫।।
ਇੱਥੇ ਆਉਸੀ ਤਾਂ ਮਰ ਜਾਉਸੀ ਓਹ, ਹੋਸੀ ਸੱਚ ਇਹ ਮੈਰੀ ਜ਼ਬਾਨ ਪਿਆਰੇ ।
ਬਾਲੀ ਸੁਣ ਕੇ ਹਾਲ ਸਰਾਪ ਸੰਦਾ, ਕਰ ਅਰਮਾਨ ਹੋਇਆ ਪਸ਼ੇਮਾਨ ਪਿਆਰੇ ।।੬੬।।
ਇੱਥੇ ਆ ਨਹੀਂ ਸਕਦਾ ਓਹ ਕਦੀ, ਹੈ ਇਹ ਮਹਫੂਜ[੫] ਮਕਾਨ ਪਿਆਰੇ ।
ਇਸ ਵਾਸਤੇ ਮੈਂ ਭੀ ਬੈਠ ਇੱਥੇ, ਲੱਗਾ ਆਪਣੀ ਜਾਨ ਬਚਾਨ ਪਿਆਰੇ ।।੬੭।।
ਜ਼ੋਰ ਉਸ ਦੇ ਦੀ ਨਹੀਂ ਹਦ ਕੋਈ, ਦੇਵੇ ਤਬਕ[੭] ਹਿਲਾ ਅਸਮਾਨ ਪਿਆਰੇ ।
ਦੇਸੋ ਮਾਰ 'ਦਿਲਸ਼ਾਦ' ਕਿਸ ਤੌਰ ਤੁਸੀਂ, ਇਸੇ ਫਿਕਰ ਵਿਚ ਮੈਂ ਹੈਰਾਨ ਪਿਆਰੇ ।।੬੮।।
ਇਹ ਹੱਡੀਆਂ ਹੀਨ ਮਾਹਰਾਜ ਓਹੀ, ਤੁਸੀਂ ਉਠ ਕੇ ਤੇ ਕੋਲ ਆ ਵੇਖੋ ।
ਜਾਸੀ ਹੋ ਮਾਲੂਮ ਫਿਰ ਤੁਸਾਂ ਤਾਂਈਂ, ਆ ਕੇ ਕੋਲ ਮੈਰੇ ਇਹ ਉਠਾ ਵੇਖੋ ।।੬੯।।
ਮੈਰੀ ਗੱਲ ਦਾ ਭੀ ਹੋ ਯਕੀਨ ਜਾਸੀ, ਜਰਾ ਇਕ ਨੂੰ ਤੁਸੀਂ ਹਿਲਾ ਵੇਖੋ ।
ਸੁੱਟੀ ਬਾਲੀ 'ਦਿਲਸ਼ਾਦ' ਸੀ ਲਾਸ਼ ਇਹੋ, ਕਰੋ ਵਜ਼ਨ ਇਸ ਦਾ ਹੱਥ ਲਾ ਵੇਖੋ ।।੭੦।।

---

੧. ਸਮਾਨ ਬਲ ਅਤੇ ਉਮਰ ਵਾਲਾ ੨. ਪਕੜਨਾ ੩. ਬੱਚਿਆਂ ਵਾਂਗ ੪. ਸੁੱਟਿਆ
੫. ਹੱਡੀਆਂ ੬. ਇਫਾਜਤ ਵਾਲਾ ੭. ਪਹਾੜ ।

**ਰਾਮਚੰਦਰ ਦਾ ਵਚਨ—**

ਠੋਕਰ ਪੈਰ ਦੀ ਮਾਰ ਕੇ ਰਾਮਚੰਦਰ, ਵਾਂਗ ਕੱਖ ਦੇ ਹੱਡੀ ਉੜਾ ਦੇਂਦੇ ।
ਗਈ ਹੱਡੀ ਸੁਗ੍ਰੀਵ ਹੈ ਦੱਸ ਕਿੱਥੇ, ਅੱਗੋਂ ਹਸ ਕੇ ਇਹ ਸੁਣਾ ਦੇਂਦੇ ॥੭੧॥
ਗਏ ਸਮਝ ਅਜਮਾਇਸ਼ ਇਹ ਕਰ ਰਿਹਾ, ਸ਼ਕ ਉਸ ਦੇ ਸਾਰੇ ਹਟਾ ਦੇਂਦੇ ।
ਦੱਸ ਹੋਰ 'ਦਿਲਸ਼ਾਦ' ਕੇ ਵੇਖਨਾ ਈ, ਜਲਦੀ ਬੋਲ ਕੇ ਕਹੋ ਫਰਮਾ ਦੇਂਦੇ ॥੭੨॥

**ਸੁਗ੍ਰੀਵ ਦਾ ਵਚਨ—**

ਇਸ ਹੱਡੀ ਦੇ ਵਿਚ ਨਹੀਂ ਕੁਝ ਰਿਹਾ, ਇਹ ਤਾਂ ਮੁੱਦਤਾਂ ਦੀ ਇੱਥੇ ਪਈ ਹੋਈਏ ।
ਤਾਂਹੀਂ ਕੱਖ ਦੇ ਵਾਂਗ ਉਠਾਈ ਤੁਸਾਂ, ਪਈ ਪਈ ਇੱਥੇ ਸੁਕ ਗਈ ਹੋਈਏ ॥੭੩॥
ਸੁੱਕਿਆਂ ਵਜ਼ਨ ਮਾਹਰਾਜ ਨਹੀਂ ਕੋਈ ਰੈਹਿੰਦਾ, ਵਿਚੋਂ ਖੋਖਲੀ ਇਹ ਹੋ ਰਹੀ ਹੋਈਏ ।
ਅਜੇ ਨਹੀਂ ਯਕੀਨ 'ਦਿਲਸ਼ਾਦ' ਆਉਂਦਾ, ਜਿਹੜੀ ਗੱਲ ਤੁਸਾਂ ਮੈਨੂੰ ਕਹੀ ਹੋਈਏ ॥੭੪॥
ਐਸਾ ਤੀਰ ਮਾਹਰਾਜ ਚਲਾਓ ਤੁਸੀਂ, ਦ੍ਰਖਤਾਂ ਸੱਤਾਂ ਥੀਂ ਨਿਕਲ ਜੋ ਪਾਰ ਜਾਵੇ ।
ਦੇਵੇ ਤੀਰ ਜਦ ਚੀਰ ਦ੍ਰਖਤ ਸੱਤੇ, ਸਮਝੋ ਤਦ ਮੈਨੂੰ ਇਤਬਾਰ ਆਵੇ ॥੭੫॥
ਅੱਖੀਂ ਆਪਣੀ ਲਵਾਂ ਇਹ ਵੇਖ ਜਦੋਂ, ਬੇਕਰਾਰ ਫਿਰ ਦਿਲ ਕਰਾਰ ਪਾਵੇ ।
ਜਾਵੇ ਹੋ ਯਕੀਨ 'ਦਿਲਸ਼ਾਦ' ਮੈਨੂੰ, ਸਜ਼ਾ ਜੁਰਮ ਦੀ ਫਿਰ ਸਜ਼ਾ ਵਾਰ ਪਾਵੇ ॥੭੬॥

**ਰਾਮਚੰਦਰ ਦਾ ਵਚਨ—**

ਜੋ ਕਿਹਾ ਸੋ ਅੱਸਾਂ ਨੇ ਸੱਚ ਕਿਹਾ, ਸਾਡੀ ਝੂਠ ਨਾ ਸਮਝ ਜਬਾਨ ਭਾਈ ।
ਤੀਰ ਧਨੁਸ਼ ਦੇ ਵਿਚ ਫਿਰ ਜੋੜ ਕੇ ਤੇ, ਸੁਗ੍ਰੀਵ ਨੂੰ ਲਗੇ ਦਿਖਲਾਨ ਭਾਈ ॥੭੭॥
ਲਗਾ ਈ ਹੋਣ ਹਵਾ ਹੁਣ ਤੀਰ ਮੇਰਾ, ਰੱਖੀਂ ਇਸ ਦੇ ਵਲ ਧਿਆਨ ਭਾਈ ।
ਇਤਨਾ ਆਖ ਕੇ ਤੀਰ ਚਲਾ ਦਿੱਤਾ, ਗਿਆ ਗੂੰਜ ਜਮੀਨ ਅਸਮਾਨ ਭਾਈ ॥੭੮॥
ਤੀਰ ਚੀਰ ਦ੍ਰਖਤ ਕਈ ਨਿਕਲ ਗਿਆ, ਉੱਥੇ ਸੱਤਾਂ ਦਾ ਕਿਆ ਬਿਆਨ ਭਾਈ ।
ਦਿੱਤਾ ਤੀਰ ਪਹਾੜ ਹਿਲਾ ਸਾਰਾ, ਹੋਇਆ ਵੇਖ ਸੁਗ੍ਰੀਵ ਹੈਰਾਨ ਭਾਈ ॥੭੯॥
ਕੈਹਿੰਦਾ ਨਹੀਂ ਡਿੱਠਾ ਅਜ ਤਕ ਕਿਧਰੇ, ਐਸੇ ਜੋਰ ਵਾਲਾ ਇਨਸਾਨ ਭਾਈ ।
ਦੇਸਨ ਮਾਰ ਜਰੂਰ ਬੇਸ਼ਕ ਬਾਲੀ, ਗਿਆ ਹੋ ਮੈਨੂੰ ਇਤਮੀਨਾਨ[1] ਭਾਈ ॥੮੦॥
ਅੱਗੇ ਇਨਹਾਂ ਦੇ ਕਿਆ ਹੈ ਚੀਜ ਬਾਲੀ, ਦੇਸਨ ਕੱਢ ਇਹ ਇਸਦੇ ਪ੍ਰਾਣ ਭਾਈ ।
ਗਏ ਬਦਲ ਖਿਆਲ ਫਿਰ ਵੇਖ ਉਸਦੇ, ਲੱਗ ਪਿਆ ਆਪੂੰ ਡਰ ਖਾਨ ਭਾਈ ॥੮੧॥

---

੧. ਯਕੀਨ ।

ਕਿਧਰੇ ਮਾਰ ਮੁਕਾ ਨਾ ਦੇਣ ਮੈਨੂੰ, ਲਗਾ ਦਿਲ ਦੇ ਵਿਚ ਘਬਰਾਨ ਭਾਈ।
ਨਾਲ ਖੌਫ ਦੇ ਕੰਬਨ 'ਦਿਲਸ਼ਾਦ' ਲਗਾ, ਡਿੱਗਾ ਉੱਤੇ ਕਦਮਾਂ ਦੇ ਆਨ ਭਾਈ ॥੮੨॥

**ਸੁਗ੍ਰੀਵ ਦਾ ਵਚਨ—**

ਲੱਗਾ ਕੈਹਿਣ ਕਦਮਾਂ ਉੱਤੇ ਡਿਗ ਕੇ ਤੇ, ਮੈਨੂੰ ਆਸਰਾ ਆਪ ਦੀ ਜ਼ਾਤ[੧] ਦਾ ਵੇ।
ਦੇਸੋ ਮਾਰ ਬੇਸ਼ਕ ਜ਼ਰੂਰ ਬਾਲੀ, ਹੁਣ ਯਕੀਨ ਮੈਨੂੰ ਇਸ ਬਾਤ ਦਾ ਵੇ ॥੮੩॥
ਹੋਏ ਫਿਕਰ ਮਾਹਰਾਜ ਸਬ ਦੂਰ ਮੇਰੇ, ਤੇ ਮੈਹਿਮਾਨ ਬਾਲੀ ਦਿਨ ਯਾ ਰਾਤ ਦਾ ਵੇ।
ਸਕਸੀ ਬਚ 'ਦਿਲਸ਼ਾਦ' ਨਾ ਤੁਸਾਂ ਕੋਲੋਂ, ਭਾਵੇਂ ਟੁਕੜਾ ਓਹ ਅਫਾਤ[੨] ਦਾ ਵੇ ॥੮੪॥
ਆਓ ਬੈਠ ਮਾਹਰਾਜ ਸਲਾਹ ਕਰੀਏ, ਕਰਨਾ ਕਿਹੜਾ ਚਾਹੀਏ ਸਾਨੂੰ ਕੰਮ ਪੈਹਿਲੇ।
ਸੁਣ ਕੇ ਕੈਹਿਣ ਲੱਗੇ ਫਿਰ ਰਾਮਚੰਦਰ, ਹੋਣਾ ਦੂਰ ਚਾਹੀਏ ਤੇਰਾ ਗਮ ਪੈਹਿਲੇ ॥੮੫॥
ਉਠ ਬਾਲੀ ਨੂੰ ਤੂੰ ਲਲਕਾਰ ਜਾ ਕੇ, ਮਾਰ[੩] ਵਿਚ ਮੈਦਾਨ ਦੇ ਖਮ[੪] ਪੈਹਿਲੇ।
ਹੋਸਨ ਕੰਮ ਅਸਾਡੇ ਪਏ ਪਿੱਛੋਂ, ਕੀਤੀ ਨਾਲ ਤੇਰੇ ਹੈ ਕਸਮ ਪੈਹਿਲੇ ॥੮੬॥
ਬੋਲ ਆਪਣਾ ਚਾੜੀਏ ਤੋੜ ਅੱਸੀਂ, ਤੈਨੂੰ ਮੇਲੀਏ ਤੇਰਾ ਸਨਮ[੫] ਪੈਹਿਲੇ।
ਇਹੀ ਦਿਲ ਦੀ ਹੈ 'ਦਿਲਸ਼ਾਦ' ਮਰਜ਼ੀ, ਕਰੀਏ ਬਾਲੀ ਦਾ ਕੰਮ ਖਤਮ ਪੈਹਿਲੇ ॥੮੭॥

**ਸੁਗ੍ਰੀਵ ਦਾ ਬਾਲੀ ਨਾਲ ਯੁੱਧ—**

ਹੋ ਕੇ ਖੁਸ਼ ਫਿਰ ਦੌੜ ਸੁਗ੍ਰੀਵ ਪਿਆ, ਜਾ ਕੇ ਬਾਲੀ ਨੂੰ ਚਾ ਲਲਕਾਰਿਆ ਸੂ।
ਆਇਆ ਨਿਕਲ ਮੈਦਾਨ ਦੇ ਵਿਚ ਬਾਲੀ, ਮੁੱਕਾ ਵਿਚ ਛਾਤੀ ਆ ਕੇ ਮਾਰਿਆ ਸੁ ॥੮੮॥
ਗਰਦਨ ਪਕੜ ਗਿਰਾਇਆ ਜ਼ਮੀਨ ਉੱਤੇ, ਮਾਰ ਮਾਰ ਕੇ ਖੂਬ ਸੰਵਾਰਿਆ ਸੂ।
ਖਾ ਕੇ ਮਾਰ ਸੁਗ੍ਰੀਵ ਫਿਰ ਨੱਸ ਆਇਆ, ਤੋਬਾ ਤੋਬ 'ਦਿਲਸ਼ਾਦ' ਪੁਕਾਰਿਆ ਸੂ ॥੮੯॥

**ਸੁਗ੍ਰੀਵ ਦਾ ਰਾਮਚੰਦਰ ਨਾਲ ਵਚਨ—**

ਇਸ ਗੱਲ ਦੀ ਖਬਰ ਨਾ ਆਹੀ ਮੈਨੂੰ, ਕਰ ਮਖੌਲ ਮੇਰੇ ਨਾਲ ਹਸਨਾ ਸੀ।
ਡਰ ਬਾਲੀ ਦਾ ਅਹਾ ਜੇ ਵਿਚ ਦਿਲ ਦੇ, ਮੈਨੂੰ ਪੈਹਿਲੇ ਮਾਹਰਾਜ ਚਾ ਦਸਨਾ ਸੀ ॥੯੦॥
ਕਰ ਕੇ ਸਬਰ ਰੈਹਿੰਦਾ ਇੱਥੇ ਮੈਂ ਬੈਠਾ, ਕਿਸ ਵਾਸਤੇ ਕਮਰ ਨੂੰ ਕਸਨਾ ਸੀ।
ਜੋਰ ਆਪਣੇ ਦੀ ਹੈ ਸੀ ਖਬਰ ਮੈਨੂੰ, ਖਾ ਕੇ ਮਾਰ 'ਦਿਲਸ਼ਾਦ' ਕਿਉਂ ਨਸਨਾ ਸੀ ॥੯੧॥

---

੧. ਸੱਤਾ ੨. ਭੂਤ ਪ੍ਰੇਤ ੩. ਦਿਖਲਾ ੪. ਹੌਂਸਲਾ ੫. ਪਿਆਰਾ।

ਲਓ ਵੇਖ ਮਾਹਰਾਜ ਜੀ ਹਾਲ ਮੇਰਾ, ਮੇਰਾ ਬਦਨ ਹਿਲਾਇਆਂ ਨਹੀਂ ਹਿਲਦਾ।
ਹੋਇਆ ਜ਼ਖਮੀ ਸ਼ਰੀਰ ਤਮਾਮ ਮੇਰਾ, ਚਲੇ ਖ਼ੂਨ ਪਿਆ ਜਰਾ ਨਾ ਠਿਲਦਾ[1] ॥੯੨॥
ਜ਼ਬਰਦਸਤ ਬਾਲੀ ਮੈਥੋਂ ਹੈ ਭਾਰਾ, ਮੇਰਾ ਜੋਰ ਉਸਦੇ ਨਾਲ ਨਹੀਂ ਚਲਦਾ।
ਕਹੇ ਤੁਸਾਡੇ ਤੇ ਗਿਆ ਆਹਸ[2] ਮੈਂ ਤਾਂ, ਰਿਹਾ ਕਿਆ ਇਤਵਾਰ ਦਿਲਸ਼ਾਦ ਗੱਲ ਦਾ ॥੯੩॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਸੁਣ ਹਾਲ ਸਾਰਾ, ਕੈਹਿੰਦੇ ਨਹੀਂ ਮੇਰਾ ਕੋਈ ਕਸੂਰ ਭਾਈ।
ਇਕੋ ਜਿਹੀ ਤੁਸਾਡੀ ਸ਼ਕਲ ਹੈਗੀ, ਮੈਂ ਤਾਂ ਵੇਖਦਾ ਸਾਂ ਬੈਹ ਕੇ ਦੂਰ ਭਾਈ ॥੯੪॥
ਇਸ ਵਾਸਤੇ ਤੀਰ ਨਹੀਂ ਮਾਰਿਆ ਮੈਂ, ਮਤ ਕੇ ਤੂੰ ਹੀ ਹੋਂਦਾ ਚਕਨਾਚੂਰ ਭਾਈ।
ਰਖ ਨਿਸ਼ਾਨ 'ਦਿਲਸ਼ਾਦ' ਜਾ ਫਿਰ ਹੁਣ ਤੂੰ, ਦੇਸਾਂ ਮਾਰ ਇਸ ਵਾਰ ਜ਼ਰੂਰ ਭਾਈ ॥੯੫॥

**ਸੁਗ੍ਰੀਵ ਦਾ ਫਿਰ ਲੜਨ ਜਾਣਾ—**

ਗਿਆ ਲੜਨ ਸੁਗ੍ਰੀਵ ਫਿਰ ਵਾਰ ਦੂਜੀ, ਹਾਰ ਫੁੱਲਾਂ ਦੇ ਗੱਲ ਵਿਚ ਪਾ ਕੇ ਜੀ।
ਵਾਂਗ ਸ਼ੇਰ ਦੇ ਦਿਲ ਦਿਲੇਰ ਕਰ ਕੇ, ਗੱਜਿਆ ਵਿਚ ਮੈਦਾਨ ਦੇ ਜਾ ਕੇ ਜੀ ॥੯੬॥
ਸੁਣੀਂ ਆਵਾਜ਼ ਸੁਗ੍ਰੀਵ ਦੀ ਜਦ ਬਾਲੀ, ਨਿਕਲ ਬਾਹਿਰ ਆਇਆ ਗੁੱਸਾ ਖਾ ਕੇ ਜੀ।
ਆਇਓਂ ਫਿਰ ਬੇਸ਼ਰਮਾ ਕਿਉਂ ਇੱਥੇ, ਪੈਹਿਲੇ ਨਸਿਓਂ ਜਾਨ ਬਚਾ ਕੇ ਜੀ ॥੯੭॥
ਅੱਜ ਜਿਉਂਦਾ ਛੋੜਸਾਂ ਨਾ ਤੈਨੂੰ, ਦੇਸਾਂ ਖਾਕ ਦੇ ਵਿਚ ਮਿਲਾ ਕੇ ਜੀ।
ਲਿਆ ਪਕੜ ਸੁਗ੍ਰੀਵ ਨੂੰ ਫਿਰ ਬਾਲੀ, ਮਾਰੇ ਉੱਤੇ ਜਮੀਨ ਪਟਕਾ ਕੇ ਜੀ ॥੯੮॥
ਗਿਆ ਬੈਠ ਛਾਤੀ ਉੱਤੇ ਚੜ ਕੇ ਤੇ, ਲਿਆ ਹੇਠ ਸੁਗ੍ਰੀਵ ਦਬਾ ਕੇ ਜੀ।
ਰਾਮਚੰਦਰ ਮਾਹਰਾਜ ਭੀ ਆਹੇ ਬੈਠੇ, ਹੇਠ ਦ੍ਰਖਤ ਦੇ ਸ਼ਿਸਤ ਲਗਾ ਕੇ ਜੀ ॥੯੯॥
ਦਿੱਤਾ ਤੀਰ ਕਜ਼ਾ ਚਲਾ ਉੱਥੋਂ, ਛਾਤੀ ਵਿਚ ਨਿਸ਼ਾਨਾ ਜਮਾ ਕੇ ਜੀ।
ਬੈਠਾ ਪਕੜ ਸੀਨਾ ਤੀਰ ਪੁਰ ਕੀਨਾ, ਸੁੱਟਿਆ ਬਾਲੀ ਨੂੰ ਉਸ ਗਿਰਾ ਕੇ ਜੀ ॥੧੦੦॥
ਆਇਆ ਜ਼ਖਮ ਕਾਰੀ ਗਈ ਹੋਸ਼ ਮਾਰੀ, ਲੱਗਾ ਕਰਨ ਝਾਰੀ[3] ਘਬਰਾ ਕੇ ਜੀ।
ਹੇਠੋਂ ਰੁੱਖ ਦੇ ਉਠ ਕੇ ਰਾਮਚੰਦਰ, ਖੜੇ ਕੋਲ ਫਿਰ ਉਸ ਦੇ ਆ ਕੇ ਜੀ ॥੧੦੧॥
ਰਾਮਚੰਦਰ ਮਾਹਰਾਜ ਨੂੰ ਵੇਖ ਕੇ ਤੇ, ਲੱਗਾ ਕੈਹਿਣ ਬਾਲੀ ਇਹ ਸੁਣਾ ਕੇ ਜੀ।
ਬੇਗੁਨਾਹ ਹੈ ਮਾਰਿਆ ਕਿਉਂ ਤੁਸਾਂ, ਮੇਰੀ ਦਿਓ ਤਕਸੀਰ ਬਤਾ ਕੇ ਜੀ ॥੧੦੨॥
ਮੇਰੇ ਨਾਲ ਆਹੀ ਤੁਸਾਂ ਜਿਦ ਕਿਹੜੀ, ਦਿਓ ਦੱਸ ਜ਼ਰਾ ਫਰਮਾ ਕੇ ਜੀ।
ਛਪ ਕੇ ਮਾਰਿਆ ਕਿਉਂ 'ਦਿਲਸ਼ਾਦ' ਮੈਨੂੰ, ਆਇਆ ਹੱਥ ਕੇ ਪਾਪ ਕਮਾ ਕੇ ਜੀ।

---

੧. ਰੁਕਦਾ ੨. ਸੀ ੩. ਵਿਲਾਪ।

**ਬਾਲੀ ਦਾ ਵਚਨ—**

ਜਿਹੜਾ ਛਪ ਕੇ ਮਾਰਿਆ ਤੀਰ ਮੈਨੂੰ, ਸਮਝੋ ਤੁਸਾਂ ਇਹ ਬੜਾ ਅਧਰਮ ਕੀਤਾ ।
ਸੂਰਜ ਬੰਸ ਦੀ ਕੁਲ ਵਿਚ ਜਨਮ ਲੈਕੇ, ਖੋਟਾ ਇਹ ਮਾਹਰਾਜ ਹੈ ਕਰਮ ਕੀਤਾ ।੧੦੪।।
ਹੋ ਕੇ ਸਾਮੁਣੇ ਮਾਰਨਾ ਅਹਾ ਮੈਨੂੰ, ਕਿਹੜੀ ਗੱਲ ਦਾ ਦੱਸੋ ਖਾਂ ਭਰਮ ਕੀਤਾ ।
ਕਰਨ ਛਪ ਕੇ ਵਾਰ 'ਦਿਲਸ਼ਾਦ' ਗੀਦੀ[੧], ਤੁਸਾਂ ਜਰਾ ਭੀ ਨਹੀਂ ਹੈ ਸ਼ਰਮ ਕੀਤਾ ।।੧੦੫।।

ਖਬਰ ਹੈ ਸਾਰੀ ਮਾਹਰਾਜ ਮੈਨੂੰ, ਹੈ ਤੁਸਾਂ ਦੇ ਦਿਲ ਵਿਚ ਗਮ ਕਿਹੜਾ ।
ਕਿਸ ਤਰਹਾਂ ਲੜਸੀ ਜਾ ਕੇ ਨਾਲ ਰਾਵਣ, ਹੈ ਗਰੀਬ ਸੁਗ੍ਰੀਵ ਵਿਚ ਦਮ ਕਿਹੜਾ ।।੧੦੬।।
ਵੇਖ ਰਾਵਣ ਨੂੰ ਨਿਕਲਸੀ ਜਾਨ ਇਸ ਦੀ, ਉਸ ਦੇ ਸਾਮੁਣੇ ਮਾਰਸੀ ਖਮ ਕਿਹੜਾ ।
ਯਾਰੀ ਮਰਦ ਦੇ ਨਾਲ ਲਗਾਉਣੀ ਸੀ, ਕਰਸੀ ਦੱਸ 'ਦਿਲਸ਼ਾਦ' ਇਹ ਕੰਮ ਕਿਹੜਾ ।।੧੦੭।।

ਕਰਦੇ ਹੁਕਮ ਮਾਹਰਾਜ ਜੇ ਚਾ ਮੈਨੂੰ, ਰਾਵਣ ਪਕੜ ਕੇ ਮੈਂ ਮੰਗਵਾ ਦੇਂਦਾ ।
ਮੇਰੇ ਸਾਮੁਣੇ ਕਿਆ ਸੀ ਚੀਜ ਰਾਵਣ, ਤੁਰਤ ਕਦਮਾਂ ਦੇ ਵਿਚ ਪੌਹੁੰਚਾ ਦੇਂਦਾ ।।੧੦੮।।
ਦੇਂਦਾ ਹੋਣ ਤਕਲੀਫ ਨਾ ਕੋਈ ਤੁਸਾਂ, ਇੱਥੇ ਬੈਠ ਕੇ ਸੀਤਾ ਮਿਲਾ ਦੇਂਦਾ ।
ਮੰਨਦਾ ਕਿਹਾ 'ਦਿਲਸ਼ਾਦ' ਜੇ ਨਾ ਰਾਵਣ, ਲੰਕਾ ਸਣੇ ਸਮੁੰਦਰ ਡੁਬਾ ਦੇਂਦਾ ।।੧੦੯।।
ਯਾਰੀ ਨਾਲ ਸੁਗ੍ਰੀਵ ਦੇ ਲਾਈ ਤੁਸਾਂ, ਨਫਾ ਤੁਸਾਂ ਨੂੰ ਕਿਆ ਪੌਹੁੰਚਾਏਗਾ ਓਹ ।
ਨਾਲ ਡਰ ਦੇ ਨਿਕਲਸੀ ਜਾਨ ਉਸ ਦੀ, ਹੱਥ ਰਾਵਣ ਨੂੰ ਕਿਆ ਜਾ ਪਾਏਗਾ ਓਹ ।।੧੧੦।।
ਉਸ ਦੀ ਝਲ ਨਾ ਸਕੇਗਾ ਝਾਲ ਕਦੀ, ਕਿਧਰੇ ਬੈਠ ਕੇ ਜਾਨ ਛਪਾਏਗਾ ਓਹ ।
ਦਿੱਤਾ ਮਾਰ 'ਦਿਲਸ਼ਾਦ' ਜਿਸ ਵਾਸਤੇ ਮੈਂ, ਕਦੀ ਕੰਮ ਨਾ ਤੁਸਾਂ ਦੇ ਆਏਗਾ ਓਹ ।।੧੧੧।।

**ਰਾਮਚੰਦਰ ਦਾ ਬਾਲੀ ਦੇ ਨਾਲ ਵਚਨ—**

ਰਾਮਚੰਦਰ ਮਾਹਰਾਜ ਨੇ ਸੁਣ ਕੇ ਤੇ, ਕਿਹਾ ਸੁਣ ਬਾਲੀ ਕਰ ਧਿਆਨ ਪਿਆਰੇ ।
ਨਹੀਂ ਧਰਮ ਅਧਰਮ ਦੀ ਖਬਰ ਤੈਨੂੰ, ਲੱਗਾ ਕਿਆ ਇਹ ਮੈਨੂੰ ਸੁਣਾਨ ਪਿਆਰੇ ।।੧੧੨।।
ਗੁਰੂ ਬਾਝ ਨਹੀਂ ਹੋਂਵਦੀ ਗੱਤ[੨] ਕਦੀ, ਪੱਤ[੩] ਸ਼ਾਹ ਦੇ ਬਾਝ ਨਾ ਜਾਨ ਪਿਆਰੇ ।
ਤੇਰਾ ਰਾਜ ਮਾਤੈਹਿਤ ਅਜੁਧਿਆ ਦੇ, ਉੱਤੇ ਅੱਸੀਂ ਤੇਰੇ ਹੁਕਮਰਾਨ ਪਿਆਰੇ ।।੧੧੩।।

---

੧. ਡਰਪੋਕ ੨. ਗਤੀ ੩. ਮਾਨ ।

ਸਜ਼ਾ ਉਨਹਾਂ ਨੂੰ ਮਿਲਣੀ ਜਰੂਰ ਚਾਹੀਏ, ਬੇਗੁਨਾਹਾਂ ਨੂੰ ਜੋ ਸਤਾਨ ਪਿਆਰੇ।
ਜ਼ਾਲਿਮ ਪਾਪੀ ਬਦਕਾਰ ਨੂੰ ਮਾਰ ਦੇਣਾ, ਧਰਮਸ਼ਾਸਤਰ ਦਾ ਫਰਮਾਨ ਪਿਆਰੇ ॥੧੧੪॥
ਛੋਟੇ ਭਾਈ ਦੀ ਇਸਤਰੀ ਨਾਲ ਜੋ ਤੂੰ, ਰੰਗ ਰਲੀਆਂ ਲਗਾ ਮਣਾਨ ਪਿਆਰੇ।
ਓਹ ਭਰਜਾਈ ਛੋਟੀ ਬੇਟੀ ਆਹੀ ਤੇਰੀ, ਲਈ ਪਾਪ ਉਸੇ ਤੇਰੀ ਜਾਨ ਪਿਆਰੇ ॥੧੧੫॥
ਛੋਟਾ ਭਾਈ ਫਰਜੰਦ ਦੇ ਵਾਂਗ ਹੋਂਦਾ, ਵਡਾ ਭਾਈ ਹੈ ਬਾਪ ਸਮਿਆਨ ਪਿਆਰੇ।
ਮੈਨੂੰ ਤੇਰੀ ਇਮਦਾਦ ਦੀ ਲੋੜ ਕਿਹੜੀ, ਰਖਸੀ ਲਾਜ ਮੈਰੀ ਭਗਵਾਨ ਪਿਆਰੇ ॥੧੧੬॥
ਹੈ ਸੁਗ੍ਰੀਵ ਕਮਜੋਰ ਤਾਂ ਕਿਆ ਹੋਇਆ, ਹੈ ਮੌਜੂਦ ਮੇਰਾ ਧਨੁਸ਼ਵਾਨ ਪਿਆਰੇ।
ਮਰਨ ਆਪਣੇ ਦਾ ਕਰ ਗਮ ਨਾਹੀਂ, ਨਾਹੀਂ ਰਖ ਵਿਚ ਦਿਲ ਅਰਮਾਨ ਪਿਆਰੇ ॥੧੧੭॥
ਸਮਝ ਪਾਪ ਤੇਰੇ ਹੋਏ ਦੂਰ ਸਾਰੇ, ਮਨੂ ਰਿਸ਼ੀ ਦਾ ਹੈ ਦਰਿਸ਼ਟਾਨ ਪਿਆਰੇ।
ਮਰੇ ਰਾਜਿਆਂ ਦੇ ਹੱਥੀਂ ਆ ਜਿਹੜਾ, ਜਾਵੇ ਸਿੱਧਾ ਵਿੱਚ ਸੁਰਗ ਪੈਹਿਚਾਨ ਪਿਆਰੇ ॥੧੧੮॥
ਆਹੇਂ ਜ਼ੋਰ ਦੇ ਵਿਚ ਮਗਰੂਰ ਫਿਰਦਾ, ਕੀਤਾ ਚੂਰ ਤੈਨੂੰ ਅਭਿਮਾਨ ਪਿਆਰੇ।
ਦੇਂਦਾ ਮਾਰ 'ਦਿਲਸ਼ਾਦ' ਹੰਕਾਰ ਜਲਦੀ, ਵਲੇ[1] ਸਮਝਦਾ ਨਹੀਂ ਇਨਸਾਨ ਪਿਆਰੇ ॥੧੧੯॥

**ਬਾਲੀ ਦਾ ਵਚਨ—**

ਲਈ ਗੱਲ ਜਦ ਇਤਨੀ ਸੁਣ ਬਾਲੀ, ਗਈ ਹੋਸ਼ ਉਸਨੂੰ ਫਿਰ ਆ ਪਿਆਰੇ।
ਕੈਹਿੰਦਾ ਸੱਚ ਬੇਸ਼ਕ ਇਹ ਕਿਹਾ ਤੁਸਾਂ, ਮੈਂ ਥੀਂ ਹੋਈ ਜਰੂਰ ਖਤਾ ਪਿਆਰੇ ॥੧੨੦॥
ਮੈਂ ਤਾਂ ਜੋਰ ਆਪਣੇ ਵਿਚ ਮਸਤ ਹੈ ਸਾਂ, ਨੇਕ ਬਦ ਦੀ ਖਬਰ ਨਾ ਕਾ ਪਿਆਰੇ।
ਇਸ ਵਾਰ ਜਦ ਨਿਕਲਨ ਬਾਹਿਰ ਲੱਗਾ, ਰਾਣੀ ਪਕੜ ਕੇ ਲਿਆ ਅਟਕਾ ਪਿਆਰੇ ॥੧੨੧॥
ਲੱਗੀ ਕੈਹਿਣ ਅੱਜ ਜਾਓ ਨਾ ਬਾਹਿਰ ਤੁਸੀਂ, ਦਿੱਤਾ ਸਾਫ ਇਹ ਉਸ ਸੁਣਾ ਪਿਆਰੇ।
ਰਾਮਚੰਦਰ ਮਾਹਰਾਜ ਦੇ ਨਾਲ ਸੁਣਿਆ, ਯਾਰੀ ਲਈ ਸੁਗ੍ਰੀਵ ਲਾ ਪਿਆਰੇ ॥੧੨੨॥
ਜ਼ੋਰ ਉਨਹਾਂਦੜੇ ਦੇ ਨਹੀਂ ਹੱਦ ਕੋਈ, ਬ੍ਰਹਮੰਡ ਨੂੰ ਦੇਣ ਹਿਲਾ ਪਿਆਰੇ।
ਮਦਦਗਾਰ ਸੁਗ੍ਰੀਵ ਦੇ ਹੀਨ ਓਹੀ, ਤਾਂ ਹੀ ਰਿਹਾ ਓਹ ਅੱਜ ਬੁਲਾ ਪਿਆਰੇ ॥੧੨੩॥
ਬਿਨਾਂ ਹੌਂਸਲੇ ਕਦੀ ਓਹ ਆਉਂਦਾ ਨਾ, ਗਿਆ ਕਲ ਹੈਸੀ ਮਾਰ ਖਾ ਪਿਆਰੇ।
ਚਲਸੀ ਜ਼ੋਰ ਨਾ ਉਨਹਾਂ ਦੇ ਨਾਲ ਕੋਈ, ਜਾਨ ਦਿਓਗੇ ਮੁਫਤ ਗੰਵਾ ਪਿਆਰੇ ॥੧੨੪॥
ਮੰਨੋਂ ਵਾਸਤਾ ਅੱਜ ਨਾ ਬਾਹਿਰ ਨਿਕਲੋ, ਦਿੱਤਾ ਆਖ ਰਾਣੀ ਇਹ ਸਫਾ ਪਿਆਰੇ।
ਹੈਸੀ ਜ਼ੋਰ ਦਾ ਸਖਤ ਗਰੂਰ ਮੈਨੂੰ, ਦਿੱਤੀ ਹੋਣੀ ਨੇ ਅਕਲ ਭੁਲਾ ਪਿਆਰੇ ॥੧੨੫॥

---

੧. ਪਰ।

ਮੰਨੀਂ ਗੱਲ ਨਾ ਉਸਦੀ ਮੈਂ ਕੋਈ, ਓਹ ਤਾਂ ਰਹੀ ਸੀ ਬੌਹੁਤ ਸਮਝਾ ਪਿਆਰੇ ।
ਆਇਆ ਨਿਕਲ ਮੈਦਾਨ ਦੇ ਵਿਚ ਜਲਦੀ, ਪੱਲਾ ਜ਼ੋਰ ਦੇ ਨਾਲ ਛੁੜਾ ਪਿਆਰੇ ॥੧੨੬॥

ਇੱਥੇ ਆਨ ਕੇ ਦਮ ਨਾ ਲੈਣ ਮਿਲਿਆ, ਦਿੱਤਾ ਮਾਰ ਕੇ ਤੁਸਾਂ ਮੁਕਾ ਪਿਆਰੇ ।
ਹੈ ਸੀ ਜਿੱਦ ਕਿਹੜੀ ਤੁਸਾਂ ਨਾਲ ਮੇਰੇ, ਜਰਾ ਬੋਲ ਕੇ ਦਿਓ ਫਰਮਾ ਪਿਆਰੇ ॥੧੨੭॥

ਹੋ ਕੇ ਸਾਮ੍ਹਣੇ ਜੇ ਤੁਸੀਂ ਵਾਰ ਕਰਦੇ, ਮੈਂ ਭੀ ਦੇਂਦਾ ਮਜਾ ਚਖਾ ਪਿਆਰੇ ।
ਹੱਥ ਸਕਿਆ ਮੈਂ ਨਾ ਕਰ ਕੋਈ, ਰਿਹਾ ਇਹੀ ਅਫਸੋਸ ਜਲਾ ਪਿਆਰੇ ॥੧੨੮॥

ਵਰਮ[1] ਦਿਲ ਦਾ ਦਿਲ ਦੇ ਵਿਚ ਰਿਹਾ, ਹਾਏ ਬੇਖਬਰ ਨੂੰ ਮਾਰਿਆ ਚਾ ਪਿਆਰੇ ।
ਇਕ ਦਿਨ ਮਰਨਾ ਮਾਹਰਾਜ ਜਰੂਰ ਹੈਸੀ, ਰੈਹਿਣਾ ਇੱਥੇ ਨਹੀਂ ਕਿਸੇ ਸਦਾ ਪਿਆਰੇ ॥੧੨੯॥

ਕੋਈ ਅੱਜ ਮੋਇਆ ਕੋਈ ਕਲ ਮਰਸੀ, ਨਹੀਂ ਕਿਸੇ ਦਾ ਕੋਈ ਬਕਾ[2] ਪਿਆਰੇ ।
ਲੈਂਦਾ ਕਢ 'ਦਿਲਸ਼ਾਦ' ਅਰਮਾਨ ਦਿਲ ਦਾ, ਮਰਦਾ ਨਾ ਇਹ ਖਾ ਕੇ ਤਾ ਪਿਆਰੇ ॥੧੩੦॥

ਰੈਹਿਸੀ ਗੱਲ ਜਰੂਰ ਇਹ ਵਿਚ ਦੁਨੀਆਂ, ਰਾਮਚੰਦਰ ਭੀ ਨਹੀਂ ਹੱਥ ਪਾ ਸਕੇ ।
ਛਪ ਕੇ ਉਨਹਾਂ ਭੀ ਮਾਰਿਆ ਅਹਾ ਬਾਲੀ, ਸਨਮੁਖ ਹੋ ਨਹੀਂ ਤੀਰ ਚਲਾ ਸਕੇ ॥੧੩੧॥

ਇਸ ਵਿਚ ਝੂਠ ਭੀ ਨਹੀਂ ਮਾਹਰਾਜ ਕੋਈ, ਸਾਮ੍ਹਣੇ ਨਹੀਂ ਮੇਰੇ ਤੁਸੀਂ ਆ ਸਕੇ ।
ਹੈ ਸੀ ਜੋਰ 'ਦਿਲਸ਼ਾਦ' ਜੇ ਵਿਚ ਤੁਸਾਂ, ਦੱਸੋ ਕਿਉਂ ਨਹੀਂ ਫਿਰ ਦਿਖਲਾ ਸਕੇ ॥੧੩੨॥

ਨਹੀਂ ਆਪਣੇ ਮਰਨ ਦਾ ਗਮ ਮੈਨੂੰ, ਸੁਲਗ ਜਿਸਮ ਵਿਚ ਮੋਹ ਦੀ ਅੱਗ ਰਹੀ ਏ ।
ਬੇਟੇ ਅੰਗਦ ਨੂੰ ਪਾਲਿਆ ਨਾਲ ਨਾਜਾਂ[3], ਛਿਕ[4] ਉਸੇ ਫਰਜ਼ੰਦ ਦੀ ਲਗ ਰਹੀ ਏ ॥੧੩੩॥

ਸੱਕਿਆ ਤੱਕ ਨਹੀਂ ਉਸ ਦੇ ਵਲ ਕੋਈ, ਜਦ ਤਕ ਸਿਰ ਮੇਰੇ ਤੇ ਪਗ ਰਹੀ ਏ ।
ਹੁਣ ਬੇਬਸ 'ਦਿਲਸ਼ਾਦ' ਨਹੀਂ ਵਸ ਕੋਈ, ਵੇਖੋ ਝੱਗ ਮੇਰੇ ਮੂੰਹੋਂ ਵਗ ਰਹੀ ਏ ॥੧੩੪॥

ਦਿੱਤਾ ਕਰ ਸਪੁਰਦ ਤੁਸਾਡੇ ਮੈਂ, ਮਾਹਰਾਜ ਤੁਸਾਂ ਜੁਮਾਵਾਰ ਰੈਹਿਣਾ ।
ਹੋਵੇ ਕੋਈ ਤਕਲੀਫ ਨਾ ਅੰਗਦ ਤਾਂਈਂ, ਹਰ ਵਕਤ ਉਸ ਦਾ ਮਦਦਗਾਰ ਰੈਹਿਣਾ ॥੧੩੫॥

ਖਿਦਮਤ ਆਪ ਦੀ ਕਰੇਗਾ ਓਹ ਪੂਰੀ, ਕਰਦੇ ਉਸ ਦੇ ਨਾਲ ਪਿਆਰ ਰੈਹਿਣਾ ।
'ਦਿਲਸ਼ਾਦ' ਮਰਨਾ ਇਕ ਦਿਨ ਸਾਰਿਆਂ ਨੇ, ਇੱਥੇ ਕਿਸੇ ਨਹੀਂ ਪੈਰ ਪਸਾਰ ਰੈਹਿਣਾ ॥੧੩੬॥

---

੧. ਗੁੱਸਾ ੨, ਸਦਾ ੩. ਲਾਡ ਪਿਆਰ ੫, ਫਿਕਰ ।

ਤੂੰ ਭੀ ਸੁਣ ਸੁਗ੍ਰੀਵ ਇਹ ਲੈ ਮੈਥੋਂ, ਸਦਾ ਦੁਨੀਆਂ ਤੇ ਕਿਸੇ ਨਾ ਜੀਉਣਾ ਈਂ ।
ਅਜ ਮੈਂ ਮੋਇਆ ਕਲ ਤੂੰ ਮਰਸੇਂ, ਪਿਆਲਾ ਮੌਤ ਦਾ ਸਭਨੇ ਪੀਉਣਾ ਈਂ ॥੧੩੭॥
ਲਾਏ ਸਿਰ ਅਸਮਾਨ ਦੇ ਨਾਲ ਜਿਨਹਾਂ, ਇਕ ਦਿਨ ਉਨਹਾਂ ਭੀ ਸਮਝ ਲੈ ਨੀਉਣਾ[1] ਈਂ ।
ਜਾਂਦੇ ਮਿਲ ਪਾੜੇ ਸਾਰੇ 'ਦਿਲਸ਼ਾਦ', ਪਾੜ ਮੌਤ ਦਾ ਕਿਸੇ ਨਾ ਸੀਉਣਾ ਈਂ ॥੧੩੮॥
ਬੁਗਜ[2] ਦਿਲ ਦੇ ਨੂੰ ਦਿਲੋਂ ਦੂਰ ਕਰਕੇ, ਰਖੀਂ ਅੰਗਦ ਨੂੰ ਆਪਣੇ ਕੋਲ ਭਾਈ ।
ਮੇਰੇ ਵਾਂਗ ਦਿਲਾਸੜਾ ਦੇਈਂ ਉਸਨੂੰ, ਜਾਵੇ ਨਾ ਦਿਲੋਂ ਕਦੀ ਡੋਲ ਭਾਈ ॥੧੩੯॥
ਕੀਤਾ ਈ ਕੌਲ ਜਿਹੜਾ ਨਾਲ ਰਾਮਚੰਦਰ, ਤੋੜ ਚਾਹੜ ਦੇਵੀਂ ਆਪਣਾ ਬੋਲ ਭਾਈ ।
ਹਟਸੇਂ ਪਿੱਛੇ 'ਦਿਲਸ਼ਾਦ' ਤੇ ਖਤਾ ਖਾਸੇਂ, ਦੁਨੀਆਂ ਤਰਕੜੀ ਦਾ ਹੈ ਤੋਲ ਭਾਈ ॥੧੪੦॥

**ਸੁਗ੍ਰੀਵ ਦਾ ਵਚਨ—**

ਰਖਸਾਂ ਅੰਗਦ ਨੂੰ ਪੁਤਰ ਬਣਾ ਕੇ ਮੈਂ, ਉਸਨੂੰ ਕੋਈ ਤਕਲੀਫ ਨਾ ਹੋਣ ਦੇਸਾਂ ।
ਰੈਹਿਸੀ ਹਸਦਾ ਖੇੜਦਾ ਹਰ ਵੇਲੇ, ਜਰਾ ਉਸ ਨੂੰ ਕਦੀ ਨਾ ਰੋਣ ਦੇਸਾਂ ॥੧੪੧॥
ਪੜਸੀ ਵਿਦਿਆ ਨੇਕ ਉਸਤਾਦ ਕੋਲੋਂ, ਬੁਰਿਆਂ ਕੋਲ ਨਾ ਕਦੀ ਖਲੋਣ ਦੇਸਾਂ ।
ਵਾਰਸ[3] ਤਖਤ ਦਾ ਇਹੋ 'ਦਿਲਸ਼ਾਦ' ਹੋਸੀ, ਇਸ ਦਾ ਹਕ ਨਾ ਕਿਸੇ ਨੂੰ ਖੋਹਣ ਦੇਸਾਂ ॥੧੪੨॥

**ਬਾਲੀ ਦੀ ਮੌਤ—**

ਸਕਿਆ ਹੋਰ ਨਾ ਕੋਈ ਗੱਲ ਕਰ ਅੱਗੋਂ, ਬੰਦ ਗਈ ਸੂ ਹੋ ਜਬਾਨ ਯਾਰਾ ।
ਰੰਗ ਜ਼ਰਦ[4] ਤੇ ਜਿਸਮ ਹੋ ਸਰਦ ਗਿਆ, ਗਈ ਨਿਕਲ ਸ਼ਾਹ ਬਾਲੀ ਦੀ ਜਾਨ ਯਾਰਾ ॥੧੪੩॥
ਲੱਗੇ ਰੋਵਣ ਪਿੱਟਣ ਢਾਈਂ ਮਾਰ ਸਾਰੇ, ਸਣੇ ਅੰਗਦ ਵਜ਼ੀਰ ਦੀਵਾਨ ਯਾਰਾ ।
ਮੈਹਿਲਾਂ ਵਿਚ 'ਦਿਲਸ਼ਾਦ' ਕੁਰਲਟ ਪਿਆ, ਹੋਇਆ ਸ਼ੈਹਿਰ ਸਾਰਾ ਸੁਨਸਾਨ ਯਾਰਾ ॥੧੪੪॥

**ਰਾਣੀ ਦਾ ਵਿਲਾਪ—**

ਸ਼ਾਹ ਬਾਲੀ ਦੇ ਮਰਨ ਦੀ ਖਬਰ ਸੁਣ ਕੇ, ਢਾਈਂ ਮਾਰ ਰਾਣੀ ਕੁਰਲਾਨ ਲੱਗੀ ।
ਰੋਂਦੀ ਪਿੱਟਦੀ ਨਿਕਲ ਕੇ ਬਾਹਿਰ ਆਈ, ਬੁਕ ਮਿੱਟੀ ਦੇ ਭਰ ਸਿਰ ਪਾਨ ਲੱਗੀ ॥੧੪੫॥
ਉੱਤੇ ਲਾਸ਼ ਦੇ ਆਨ ਕੇ ਡਿਗ ਪਈ ਏ, ਰੋ ਰੋ ਕੇ ਹਾਲ ਗੰਵਾਨ ਲੱਗੀ ।
ਕਰੇ ਵੈਣ 'ਦਿਲਸ਼ਾਦ' ਬੇਚੈਨ ਹੋ ਕੇ, ਹੰਜੂ ਵਾਂਗ ਬਰਸਾਤ ਬਰਸਾਨ ਲੱਗੀ ॥੧੪੬॥

---

੧. ਝੁਕਣਾ ੨. ਵੈਰ ੩. ਅਧਿਕਾਰੀ ੪. ਪੀਲਾ ।

ਮੰਨੀ ਗੱਲ ਮੇਰੀ ਨਹੀਂ ਕੋਈ ਤੁਸਾਂ, ਮੈਂ ਤਾਂ ਬੌਹੁਤ ਮਾਹਰਾਜ ਸਮਝਾ ਰਹੀ ਸਾਂ।
ਰਹੀ ਆਖ ਮੈਂ ਬਾਹਿਰ ਨਾ ਜਾਓ ਤੁਸੀਂ, ਹੱਥ ਜੋੜ ਕੇ ਵਾਸਤੇ ਪਾ ਰਹੀ ਸਾਂ ॥੧੪੭॥

ਮਦਦਗਾਰ ਸੁਗ੍ਰੀਵ ਦਾ ਹੈ ਕੋਈ, ਬਾਰਮਬਾਰ ਮੈਂ ਇਹ ਸੁਣਾਂ ਰਹੀ ਸਾਂ।
ਜਾਸੀ ਪੇਸ਼ 'ਦਿਲਸ਼ਾਦ' ਨਾ ਨਾਲ ਉਸਦੇ, ਪੱਲਾ ਪਕੜ ਕੇ ਤੇ ਅਟਕਾ ਰਹੀ ਸਾਂ ॥੧੪੮॥

ਮੂੰਹੋਂ ਬੋਲ ਕੇ ਕਰੋ ਹੁਣ ਗੱਲ ਕੋਈ, ਚੁਪ ਚਾਪ ਪੀਯਾ ! ਕਿਉਂ ਹੋ ਰਹੇ ਓ।
ਜਰਾ ਖੋਲ ਅੱਖੀਂ ਵੇਖੋ ਹਾਲ ਮੇਰਾ, ਹੋ ਕੇ ਮਸਤ ਕਿਉਂ ਨੀਂਦ ਵਿਚ ਸੋ ਰਹੇ ਓ ॥੧੪੯॥

ਖਿਆਲ ਕਿਸ ਪਾਸੇ ਅਜ ਲਾ ਬੈਠੇ, ਵਿਚ ਦਲੀਲ ਦਿਲ ਦੇ ਕਿਹੜੀ ਢੋ ਰਹੇ ਓ।
'ਦਿਲਸ਼ਾਦ' ਉਜਾੜ ਕੇ ਬਾਗ ਮੇਰਾ, ਕਿਹੜੇ ਚਮਨ ਵਿਚ ਜਾ ਕੇ ਖਲੋ ਰਹੇ ਓ ॥੧੫੦॥

ਗੱਲ ਕਿਸੇ ਦੀ ਮੰਨਦੇ ਨਾ ਸਾਓ, ਤੇ ਮਗਰੂਰ ਵਿਚ ਆਪਣੇ ਜੋਰ ਆਹੋ।
ਨਜਰ ਕਿਸੇ ਤੇ ਠੈਹਿਰ ਦੀ ਨਾ ਆਹੀ, ਆਪਣੇ ਤੁਲ ਨਾ ਸਮਝਦੇ ਹੋਰ ਆਹੋ ॥੧੫੧॥

ਦਿੱਤੀ ਜਾਨ ਅਜ ਵਿਚ ਮੈਦਾਨ ਉਸੇ, ਜਿੱਥੇ ਆਣ ਕਰੇਂਦੜੇ ਸ਼ੋਰ ਆਹੋ।
ਉਸੇ ਮਾਰ ਫਨਾ 'ਦਿਲਸ਼ਾਦ' ਕੀਤਾ, ਗਏ ਪਾਣ ਜਿਸਨੂੰ ਵਿਚ ਗੋਰ[1] ਆਹੋ ॥੧੫੨॥

**ਰਾਣੀ ਦਾ ਰਾਮਚੰਦਰ ਨਾਲ ਵਚਨ—**

ਇਸ ਕੇ ਗਵਾਇਆ ਸੀ ਤੇਰਾ, ਬੇਗੁਨਾਹ ਨੂੰ ਦੱਸ ਤੂੰ ਮਾਰਿਆ ਕਿਉਂ।
ਹੈ ਸੀ ਜਿੱਦ ਕਿਹੜੀ ਤੇਰੇ ਨਾਲ ਇਸ ਦੀ, ਕੀਤਾ ਜੁਲਮ ਇਹ ਰਾਜ ਦੁਲਾਰਿਆ ਕਿਉਂ ॥੧੫੩॥

ਤੈਨੂੰ ਮੈਂ ਧਰਮਾਤਮਾ ਜਾਣਦੀ ਸਾਂ, ਕਰ ਅਧਰਮ ਤੂੰ ਧਰਮ ਥੀਂ ਹਾਰਿਆ ਕਿਉਂ।
ਆਇਆ ਹੱਥ ਕੇ ਦੱਸ 'ਦਿਲਸ਼ਾਦ' ਤੇਰੇ, ਮੇਰੇ ਪਤੀ ਨੂੰ ਖਾਕ ਕਰ ਡਾਰਿਆ ਕਿਉਂ ॥੧੫੪॥

**ਰਾਮਚੰਦਰ ਦਾ ਵਚਨ—**

ਦੇਵਾਂ ਕਿਆ ਮੈਂ ਤੈਨੂੰ ਜਵਾਬ ਇਸ ਦਾ, ਹੋਣੀ ਕਦੀ ਨਾ ਕਿਸੇ ਥੀਂ ਟਲੀ ਰਾਣੀ।
ਚਲਦਾ ਜ਼ੋਰ ਨਹੀਂ ਕਿਸੇ ਦਾ ਇਸ ਉੱਤੇ, ਗਏ ਹਾਰ ਇਸ ਥੀਂ ਪੀਰ[2] ਵਲੀ[3] ਰਾਣੀ ॥੧੫੫॥

ਖੋਟੇ ਕਰਮ ਦਾ ਫਲ ਜਰੂਰ ਮਿਲਦਾ, ਮਾਰਨ 'ਪਾਪੀ ਦੇ ਪਾਪ ਮਹਾਂ ਬਲੀ ਰਾਣੀ।
'ਦਿਲਸ਼ਾਦ' ਮਰਨਾ ਇਕ ਦਿਨ ਸਾਰਿਆਂ ਨੇ, ਸਿਰ ਤੇ ਮੌਤ ਹਰ ਇਕ ਦੇ ਖਲੀ ਰਾਣੀ ॥੧੫੬॥

---

੧. ਕਬਰ ੨. ਮਹੰਤ ੩. ਸੰਤ।

ਪਿਆਲਾ ਸਬਰ ਦਾ ਪੀ ਕੇ ਚੁਪ ਹੋ ਜਾ, ਰਖ ਹੌਂਸਲਾ ਦਿਲ ਨਾ ਢਾਹ ਰਾਣੀ ।
ਕਈ ਹੋਏ ਤੇ ਹੋਵਸਨ ਕਈ ਅੱਗੋਂ, ਇਸ ਦੁਨੀਆਂ ਉੱਤੇ ਬਾਦਸ਼ਾਹ ਰਾਣੀ ॥੧੫੭॥
ਤੇਰੇ ਬਾਪ-ਦਾਦਾ ਦੱਸ ਗਏ ਕਿੱਥੇ, ਦੁਨੀਆਂ ਹੈ ਮਕਾਨ ਫਨਾ[1] ਰਾਣੀ ।
ਰੈਹਿਣਾ ਬੈਠ ਨਹੀਂ ਕਿਸੇ 'ਦਿਲਸ਼ਾਦ' ਇੱਥੇ, ਚਲਨਾ ਸਾਰਿਆਂ ਨੇ ਇਸੇ ਰਾਹ ਰਾਣੀ ॥੧੫੮॥

ਸਦਾ ਬੁਲਬੁਲਾਂ ਬਾਗ ਬਹਾਰ ਨਾਹੀਂ, ਰੈਹਿੰਦੇ ਨਹੀਂ ਸਦਾ ਖਿੜੇ ਫੁਲ ਰਾਣੀ ।
ਤਖਤ ਤਾਜ ਤੇ ਰਾਜ ਨਾ ਰੈਹਿਣ ਸਦਾ, ਹੈ ਜਹਾਨ ਫਾਨੀ ਸਮਝ ਕੁਲ ਰਾਣੀ ॥੧੫੯॥
ਮਰ ਕੇ ਵਿਚ ਮਿੱਟੀ ਮਿਲਣਾ ਸਾਰਿਆਂ ਨੇ, ਵੇਖ ਰੰਗ ਮਹਲ ਨਾ ਭੁਲ ਰਾਣੀ ।
ਜਾਂਦੀ ਪੇਸ਼ 'ਦਿਲਸ਼ਾਦ' ਨਹੀਂ ਕੋਈ ਕਿਸੇ, ਪੌਂਦੀ ਮੌਤ ਦੀ ਵਾਹ[2] ਜਦ ਘੁਲ ਰਾਣੀ ॥੧੬੦॥

**ਕਵੀ ਦਾ ਵਚਨ—**

ਧਰ ਕੰਨ ਸੁਣੀਆਂ ਰਾਣੀ ਸਬ ਗੱਲਾਂ, ਆ ਦਿਲ ਨੂੰ ਗਈ ਸੂ ਧੀਰ ਯਾਰਾ ।
ਰਾਜ਼ੀ ਰਬ ਦੀ ਹੋਈ ਰਜ਼ਾ ਉੱਤੇ, ਕੀਤੀ ਫਿਰ ਨਾ ਕੋਈ ਤਕਰੀਰ ਯਾਰਾ ॥੧੬੧॥
ਚੁਪ-ਚਾਪ ਹੋ ਕੇ ਗਈ ਬੈਠ ਉੱਥੇ, ਰਿਹਾ ਚਲ ਅੱਖੀਓਂ ਛਮ ਛਮ ਨੀਰ ਯਾਰਾ ।
ਤੱਕੇ ਪਈ 'ਦਿਲਸ਼ਾਦ' ਹੈਰਾਨ ਹੋ ਕੇ, ਜ਼ਿਗਰ ਫਟ ਹੋਇਆ ਅੰਦਰੋਂ ਲੀਰ ਯਾਰਾ ॥੧੬੨॥

**ਦਾਹ ਸੰਸਕਾਰ—**

ਢਾਈਂ ਮਾਰ ਕੇ ਰੋਂਵਦੇ ਪਏ ਸਾਰੇ, ਐਹਿਲਕਾਰ[3] ਦੀਵਾਨ ਵਜ਼ੀਰ ਯਾਰਾ ।
ਇਸੇ ਜਾ ਤੇ ਕਰ ਸੰਸਕਾਰ ਦਈਏ, ਇਹੋ ਸੋਚਦੇ ਪਏ ਤਦਬੀਰ ਯਾਰਾ ॥੧੬੩॥
ਤੂਲ ਦਿਉਣੇ ਦਾ ਨਹੀਂ ਵਕਤ ਇਹ ਤਾਂ, ਮੁਖਤ ਸਿਰ ਕਰ ਦੇਵਾਂ ਤਹਰੀਰ ਯਾਰਾ ।
'ਦਿਲਸ਼ਾਦ' ਚਿਖਾ ਉੱਤੇ ਜੋੜ ਕੇ ਤੇ, ਦਿੱਤਾ ਬਾਲੀ ਦਾ ਫੂਕ ਸਰੀਰ ਯਾਰਾ ॥੧੬੪॥

**ਰਾਮਚੰਦਰ ਦਾ ਸੁਗ੍ਰੀਵ ਨੂੰ ਰਾਜ ਦੇਣਾ—**

ਇਸ ਕੰਮ ਕੋਲੋਂ ਫਾਰਗ ਹੋ ਕੇ ਤੇ, ਉੱਤੇ ਤਖਤ ਸੁਗ੍ਰੀਵ ਬਹਾਇਓ ਨੇ ।
ਅਫਸਰ ਫੌਜ ਦਾ ਅੰਗਦ ਨੂੰ ਚਾ ਕੀਤਾ, ਬੋਲ ਆਪਣਾ ਤੋੜ ਚੜਾਇਓ ਨੇ ॥੧੬੫॥
ਬਾਂਹ ਅੰਗਦ ਦੀ ਹੱਥ ਸੁਗ੍ਰੀਵ ਦੇ ਕੇ, ਅੱਛੀ ਤਰ੍ਹਾਂ ਉਸ ਨੂੰ ਸਮਝਾਇਓ ਨੇ ।
ਤੂੰ ਹੁਣ ਬਾਪ ਤੇ ਇਹ ਹੈ ਪੁਤੱਰ ਤੇਰਾ, ਰਖਣਾ ਯਾਦ 'ਦਿਲਸ਼ਾਦ' ਫਰਮਾਇਓ ਨੇ ॥੧੬੬॥

---

੧. ਨਾਸ਼ਵਾਨ ੨. ਹਵਾ ੩. ਕਰਮਚਾਰੀ ।

ਲੱਗੇ ਕੈਹਿਣ ਸੁਗ੍ਰੀਵ ਨੂੰ ਰਾਮਚੰਦਰ, ਗਿਆ ਮੌਸਮ ਬਰਸਾਤ ਦਾ ਆ ਭਾਈ ।
ਬੱਦਲ ਗੱਜਦੇ ਪਏ ਅਸਮਾਨ ਉੱਤੇ, ਰਹੀ ਝੂਲ ਅਜੀਬ ਹਵਾ ਭਾਈ ॥੧੬੭॥
ਲਗਾਤਾਰ ਬਾਰਿਸ਼ ਸ਼ੁਰੂ ਆਣ ਹੋਈ, ਨਾਲੇ ਨਦੀਆਂ ਰਹੇ ਲੈਹਿਰਾ ਭਾਈ ।
ਆਉਣ ਜਾਣ ਵਾਲੇ ਰਾਹ ਬੰਦ ਹੋਏ, ਹੋਇਆ ਵਿਚ ਤਲਾਸ਼ ਅਟਕਾ ਭਾਈ ॥੧੬੮॥
ਇਸ ਵਕਤ ਤਲਾਸ਼ ਚਾ ਬੰਦ ਕਰੀਏ, ਲਈਏ ਦਿਨ ਬਰਸਾਤ ਲੰਘਾ ਭਾਈ ।
ਕਿਧਰੇ ਜਾਉਣੇ ਦਾ ਨਹੀਂ ਮੌਕਿਆ ਇਹ, ਪੈਰ ਰਖਣੇ ਦੀ ਨਹੀਂ ਜਾ ਭਾਈ ॥੧੬੯॥
ਨਹੀਂ ਹੁਕਮ ਸਾਨੂੰ ਰੈਹਿਣਾ ਵਿਚ ਮੈਹਿਲਾਂ, ਇਹ ਭੀ ਦੇਵੀਏ ਤੈਨੂੰ ਸੁਣਾ ਭਾਈ ।
ਰੈਹਿਣਾ ਬਰਸ ਚੌਦਾਂ ਵਿਚ ਬਣ ਅੱਸਾਂ, ਸਾਡਾ ਰੈਹਿਣ ਨਹੀਂ ਇੱਥੇ ਰਵਾ ਭਾਈ ॥੧੭੦॥
ਪੱਕਾ ਖੋਜ ਸੀਤਾ ਦਾ ਕੱਢ ਕੇ ਤੇ, ਦੇਵੀਂ ਅਸਾਂ ਨੂੰ ਖਬਰ ਪੌਹੁੰਚਾ ਭਾਈ ।
ਬੋਲ ਆਪਣਾ ਚਾੜਿਆ ਤੋੜ ਅੱਸਾਂ, ਦਿੱਤਾ ਬਾਲੀ ਨੂੰ ਮਾਰ ਮੁਕਾ ਭਾਈ ॥੧੭੧॥
ਤੂੰ ਭੀ ਆਪਣੇ ਕੌਲ ਨੂੰ ਕਰੀਂ ਪੂਰਾ, ਖਬਰਦਾਰ ਮਤ ਦੇਵੀਂ ਭੁਲਾ ਭਾਈ ।
ਕਰੋ ਕਾਮ ਤਮਾਮ ਅੰਜਾਮ ਤੁਸੀਂ, ਇੱਥੇ ਬੈਠ ਕੇ ਦਿਲ ਲਗਾ ਭਾਈ ॥੧੭੨॥
ਰੱਖੀਂ ਯਾਦਗੀਰੀ ਸਾਡੀ ਵਿਚ ਦਿਲ ਦੇ, ਲਗੇ ਹੋਣ ਹਾਂ ਅੱਸੀਂ ਜੁਦਾ ਭਾਈ ।
ਉੱਤੇ ਇਕ ਪਹਾੜ 'ਦਿਲਸ਼ਾਦ' ਜਾ ਕੇ, ਲੈਂਦੇ ਆਪਣਾ ਡੇਰਾ ਜਮਾ ਭਾਈ ॥੧੭੩॥

**ਰਾਮਚੰਦਰ ਦਾ ਲਛਮਣ ਨਾਲ ਵਚਨ—**

ਗਿਆ ਗੁਜ਼ਰ ਚੌਮਾਸਾ ਬਰਸਾਤ ਵਾਲਾ, ਹੁਣ ਤਾਂ ਸੁੰਦਰ ਮੌਸਮ ਖੁਸ਼ਗੁਆਰ ਆਇਆ ।
ਕਿਆ ਜਾਣਾ ਕੇ ਹੋਇਆ ਸੁਗ੍ਰੀਵ ਤਾਂਈਂ, ਸ਼ਾਇਦ ਯਾਦ ਨਹੀਂ ਉਸਨੂੰ ਕਰਾਰ ਆਇਆ ॥੧੭੪॥

ਕਿਹੜੀ ਗੱਲ ਦਾ ਹੋਇਆ ਗਰੂਰ ਉਸਨੂੰ, ਕਦੀ ਮਿਲਨ ਭੀ ਨਹੀਂ ਇਕ ਵਾਰ ਆਇਆ ।
ਬੈਠਾ ਕਿਉਂ ਵਿਸਾਰ 'ਦਿਲਸ਼ਾਦ' ਸਾਨੂੰ, ਕਿਉਂ ਨਹੀਂ ਲੈਣ ਅਸਾਡੀ ਸਾਰ ਆਇਆ ॥੧੭੫॥

ਮੇਰੇ ਭਾਈ ਲਛਮਣ ਜਾ ਕੇ ਪੁਛ ਖਾਂ ਤੂੰ, ਕਿਹੜੀ ਗੱਲ ਦਾ ਉਸਨੂੰ ਗਰੂਰ ਹੈ ਜੀ ।
ਬੈਠਾ ਕਿਉਂ ਵਿਸਾਰ ਕਰਾਰ ਆਪਣਾ, ਕਿਸ ਨਸ਼ੇ ਦੇ ਵਿਚ ਮਖਮੂਰ[1] ਹੈ ਜੀ ॥੧੭੬॥
ਮੈਂ ਤਾਂ ਬੋਲ ਆਪਣਾ ਕਰ ਦਿੱਤਾ ਪੂਰਾ, ਬਾਲੀ ਮਾਰਿਆ ਬੇਸ਼ਊਰ[2] ਹੈ ਜੀ ।
ਲੈਸਾਂ ਸਮਝ 'ਦਿਲਸ਼ਾਦ' ਮੈਂ ਫਿਰ ਪਿੱਛੋਂ, ਪੈਹਿਲੇ ਉਸਨੂੰ ਪੁਛਣਾ ਜ਼ਰੂਰ ਹੈ ਜੀ ॥੧੭੭॥

---

੧. ਮਸਤ ੨. ਮੂਰਖ ।

**ਲਛਮਨ ਦੀ ਸੁਗ੍ਰੀਵ ਨਾਲ ਭੇਂਟ—**

ਸੁਣ ਕੇ ਹੁਕਮ ਪਿਆ ਫਿਰ ਉਠ ਲਛਮਣ, ਪੌਹੁੰਤਾ ਕੋਲ ਸੁਗ੍ਰੀਵ ਦੇ ਆਨ ਸੱਜਨਾਂ ।
ਗੁੱਸੇ ਨਾਲ ਚੇਹਰਾ ਹੋਇਆ ਲਾਲ ਉਸਦਾ, ਲੱਗਾ ਵਿਚ ਦਿਲ ਦੇ ਵੱਟ ਖਾਨ ਸੱਜਨਾਂ ॥੧੭੮॥

ਕੈਹਿੰਦਾ ਅਕਲ ਸੁਗ੍ਰੀਵ ਦੀ ਗਈ ਮਾਰੀ, ਕੀਤੀ ਉਸ ਨਾ ਕੋਈ ਪੈਹਿਚਾਨ ਸੱਜਨਾਂ ।
ਲੈ ਕੇ ਰਾਜ 'ਦਿਲਸ਼ਾਦ' ਹੋ ਮਸਤ ਬੈਠਾ, ਦੇਵਾਂ ਉਸ ਦਾ ਤੋੜ ਅਭਿਮਾਨ ਸੱਜਨਾਂ ॥੧੭੯॥

**ਸੁਗ੍ਰੀਵ ਦਾ ਵਚਨ—**

ਵਿਚ ਗੁੱਸੇ ਦੇ ਲਛਮਣ ਨੂੰ ਵੇਖ ਕੇ ਤੇ, ਡਰ ਖਾ ਸੁਗ੍ਰੀਵ ਘਬਰਾਨ ਲੱਗਾ ।
ਹੋਏ ਬਾਖਤਾ[੧] ਹੋਸ਼ ਹਵਾਸ ਉਸ ਦੇ, ਹੱਥ ਜੋੜ ਦੋਵੇਂ ਸ਼ਰਣੀ ਆਨ ਲੱਗਾ ॥੧੮੦॥
ਕੀਤੀ ਮੈਂ ਗਫਲਤ ਬੇਸ਼ਕ ਭਾਰੀ, ਹੋਣ ਵਿਚ ਦਿਲ ਦੇ ਪਸ਼ੇਮਾਨ ਲੱਗਾ ।
ਹਾਂ ਗੁਲਾਮ 'ਦਿਲਸ਼ਾਦ' ਤੁਸਾਡਾ ਮੈਂ, ਕਰੋ ਮੁਆਫ ਕਸੂਰ ਸੁਣਾਨ ਲੱਗਾ ॥੧੮੧॥

**ਲਛਮਨ ਦਾ ਵਚਨ—**

ਦਿੱਤੀ ਇਤਨੀ ਮੁਦੱਤ ਗੁਜਾਰ ਤੁਸਾਂ, ਮਿਲੀ ਖਬਰ ਨਾ ਕੋਈ ਮਫਕੂਦ[੨] ਹੈ ਜੀ ।
ਕਰ ਕਰਾਰ ਜੋ ਦੇਵੇ ਵਿਸਾਰ ਪਿੱਛੋਂ, ਨਹੀਂ ਓਹ ਮਰਦ ਮਰਦੂਦ[੩] ਹੈ ਜੀ ॥੧੮੨॥
ਲਿਆ ਵੇਖ ਅੱਖੀਂ ਚਲਦਾ ਤੀਰ ਤੁਸਾਂ, ਕੀਤਾ ਬਾਲੀ ਨੂੰ ਜਿਸ ਨਾਬੂਦ[੪] ਹੈ ਜੀ ।
ਖਬਰਦਾਰ 'ਦਿਲਸ਼ਾਦ' ਹੋਸ਼ਿਆਰ ਹੋ ਜਾ, ਓਹੀ ਤੀਰ ਤੇ ਧਨੁਸ਼ ਮੌਜੂਦ ਹੈ ਜੀ ॥੧੮੩॥
ਦਿਲ ਦੁਖੀਆਂ ਦਾ ਨਹੀਂ ਦੁਖਾਨ ਚੰਗਾ, ਮਿੱਤਰ ਉਨਹਾਂ ਨੂੰ ਦੇਣ ਦਿਲਾਸੜਾ ਈ ।
ਜਿਨਹਾਂ ਠਗੀਆਂ ਕੀਤੀਆਂ ਨਾਲ ਮਿੱਤਰਾਂ, ਕੁੰਭੀ ਨਰਕ ਉਨਹਾਂਦੜਾ ਵਾਸੜਾ ਈ ॥੧੮੪॥
ਕਿਹੜੀ ਗੱਲ ਦਾ ਕਰੇ ਗਰੂਰ ਬੰਦਾ, ਹਰ ਇਕ ਪਾਣੀ ਦੇ ਵਿਚ ਪਤਾਸੜਾ ਈ ।
ਉਨਹਾਂ ਨਹੀਂ ਪਰਵਾਹ 'ਦਿਲਸ਼ਾਦ' ਕੋਈ, ਰੱਖਿਆ ਰਬ ਦਾ ਜਿਨਹਾਂ ਅਢਾਸੜਾ[੫] ਈ ॥੧੮੫॥

**ਸੁਗ੍ਰੀਵ ਦਾ ਵਚਨ—**

ਹੱਥ ਜੋੜ ਸੁਗ੍ਰੀਵ ਖਲੋ ਰਿਹਾ, ਕੈਹਿੰਦਾ ਹਾਂ ਗੁਲਾਮ ਤੁਸਾਡਾ ਮੈਂ ।
ਬਿਨਾਂ ਆਪ ਦੇ ਆਸਰਾ ਨਹੀਂ ਕੋਈ, ਲੈ ਲੈ ਜੀਊਂਸਾ ਨਾਮ ਤੁਸਾਡਾ ਮੈਂ ॥੧੮੬॥
ਮਾਲ ਜਾਨ ਕੁਰਬਾਨ ਹੈ ਤੁਸਾਂ ਉੱਤੋਂ, ਸਾਰਾ ਕਰਾਂਗਾ ਕਾਮ ਤੁਸਾਡਾ ਮੈਂ ।
ਕਿਆ ਮਜ਼ਾਲ 'ਦਿਲਸ਼ਾਦ' ਇਨਕਾਰ ਕਰਾਂ, ਨੌਕਰ ਹਾਂ ਬਿਨ ਦਾਮ ਤੁਸਾਡਾ ਮੈਂ ॥੧੮੭॥

---

੧. ਉੱਡਣ ੨. ਖੋਈ ਹੋਈ (ਸੀਤਾ ਜੀ) ੩. ਮਰਿਆਂ ਸਮਾਨ ੪. ਨਸ਼ਟ ੫. ਸਹਾਰਾ ।

ਰਾਮਚੰਦਰ ਮਾਹਰਾਜ ਦਾ ਹਾਂ ਨੌਕਰ, ਹੋਂਦੀ ਉਨਹਾਂ ਦੀ ਨਹੀਂ ਤਾਰੀਫ ਹੈ ਜੀ।
ਰੈਹਿਮਦਿਲ ਆਦਿਲ ਦਇਆਵਾਨ ਪੂਰੇ, ਉਨਹਾਂ ਜਿਹਾ ਨਾ ਕੋਈ ਸ਼ਰੀਫ ਹੈ ਜੀ ॥੧੮੮॥
ਜ਼ੋਰ ਉਨਹਾਂਦੜੇ ਦੀ ਨਹੀਂ ਹੱਦ ਕੋਈ, ਕਿਆ ਚੀਜ ਫਿਰ ਰਾਵਣ ਹਰੀਫ[੧] ਹੈ ਜੀ।
ਆਉਂਦਾ ਆਪ 'ਦਿਲਸ਼ਾਦ' ਮੈਂ ਵਿਚ ਕਦਮਾਂ, ਕੀਤੀ ਕਿਉਂ ਇਹ ਤੁਸਾਂ ਤਕਲੀਫ ਹੈ ਜੀ ॥੧੮੯॥

**ਲਛਮਣ ਦਾ ਵਚਨ—**

ਅਰਜ਼ ਸੁਣ ਸੁਗ੍ਰੀਵ ਦੀ ਖੁਸ਼ ਹੋਇਆ, ਗੁੱਸਾ ਦਿਲ ਦਾ ਦਿਲੋਂ ਹਟਾਇਆ ਸੂ।
ਨਰਮੀ ਵੇਖ ਹੋਈ ਗਰਮੀ ਦੂਰ ਸਾਰੀ, ਵੇਖ ਮਿੰਨਤਜਾਰੀ ਸ਼ਰਮ ਆਇਆ ਸੂ ॥੧੯੦॥
ਸੱਕਿਆ ਹੋਰ ਕੋਈ ਗੱਲ ਨਾ ਕਰ ਲਛਮਣ, ਬਲਦੀ ਅੱਗ ਨੂੰ ਚਾ ਬੁਝਾਇਆ ਸੂ।
ਰਾਮਚੰਦਰ ਮਾਹਰਾਜ ਦੇ ਕੋਲ ਚਲੋ, ਮੈਰੇ ਨਾਲ 'ਦਿਲਸ਼ਾਦ' ਸੁਣਾਇਆ ਸੂ ॥੧੯੧॥

**ਸੁਗ੍ਰੀਵ ਦਾ ਹਨੂਮਾਨ ਨੂੰ ਨਿਰਦੇਸ਼--**

ਹਨੂਮਾਨ ਨੂੰ ਕਿਹਾ ਸੁਗ੍ਰੀਵ ਰਾਜੇ, ਖਬਰ ਭੇਜ ਕੇ ਫੌਜ ਬੁਲਵਾਓ ਜਲਦੀ।
ਉੱਤਰ ਦਖਿਣ ਅਤੇ ਪੂਰਬ ਪੱਛਿਮ ਵਿਚੋਂ, ਹਰ ਇਕ ਨੂੰ ਇੱਥੇ ਸਦਵਾਓ ਜਲਦੀ ॥੧੯੨॥
ਰੈਹਿਵੇ ਕੋਈ ਜਵਾਨ ਨਾ ਵਿਚ ਘਰ ਦੇ, ਡੌਂਡੀ ਤੁਸੀਂ ਇਹ ਚਾ ਕਰਵਾਓ ਜਲਦੀ।
ਕਰਕੇ ਜਮਾਂ 'ਦਿਲਸ਼ਾਦ' ਫਿਰ ਫੌਜ ਸਾਰੀ, ਰਾਮਚੰਦਰ ਦੇ ਕੋਲ ਲੈ ਆਓ ਜਲਦੀ ॥੧੯੩॥

**ਸੁਗ੍ਰੀਵ ਦਾ ਰਾਮਚੰਦਰ ਦੇ ਕੋਲ ਜਾਣਾ—**

ਸੁਗ੍ਰੀਵ ਰੱਥ ਤੇ ਹੋ ਸਵਾਰ ਗਿਆ, ਲਛਮਣ ਆਪਣੇ ਨਾਲ ਬਿਠਲਾਇਆ ਸੂ।
ਰਾਮਚੰਦਰ ਮਾਹਰਾਜ ਦੇ ਕੋਲ ਜਾ ਕੇ, ਉੱਤੇ ਕਦਮਾਂ ਤੇ ਸਿਰ ਝੁਕਾਇਆ ਸੂ ॥੧੯੪॥
ਨਾਲ ਆਜਜ਼ੀ ਬੇਨਤੀ ਕਰਨ ਲੱਗਾ, ਕਰਕੇ ਮਿੰਨਤਜਾਰੀ ਇਹ ਸੁਣਾਇਆ ਸੂ।
ਕਰੋ ਮੁਆਫ ਕਸੂਰ 'ਦਿਲਸ਼ਾਦ' ਮੈਰੇ, ਹੱਥ ਜੋੜ ਕੇ ਵਾਸਤਾ ਪਾਇਆ ਸੂ ॥੧੯੫॥

**ਰਾਮਚੰਦਰ ਦਾ ਵਚਨ—**

ਉੱਤੇ ਪਿਠ ਦੇ ਹੱਥ ਫਿਰ ਫੇਰ ਕੇ ਤੇ, ਕੈਹਿੰਦੇ ਸੁਣ ਸੁਗ੍ਰੀਵ ਘਬਰਾ ਨਾਹੀਂ।
ਬੁਰੇ ਦਿਨ ਅਜੇ ਬਾਕੀ ਹੀਨ ਮੈਰੇ, ਤੇਰੀ ਪਿਆਰਿਆ ਕੋਈ ਖਤਾ ਨਾਹੀਂ ॥੧੯੬॥
ਲਈ ਸਾਰ ਅਸਾਡੀ ਨਾ ਕਦੀ, ਵਿਚ ਦੋਸਤੀ ਇਹ ਰਵਾ ਨਾਹੀਂ।
ਕੌਲ ਆਪਣੇ ਨੂੰ ਦੇ ਕਰ ਪੂਰਾ, ਮੂੰਹੋ ਬੋਲਿਆ ਬੋਲ ਭੁਲਾ ਨਾਹੀਂ ॥੧੯੭॥

---

੧. ਦੁਸ਼ਮਨ।

ਖਬਰ ਸੀਤਾ ਦੀ ਆਣ ਕੇ ਦੇ ਮੈਨੂੰ, ਪਿਆ ਹੋਰ ਦੀ ਹੋਰ ਸੁਣਾ ਨਾਹੀਂ ।
ਸੀਤਾ ਬਾਝ ਨਹੀਂ ਆਉਂਦਾ ਚੈਨ ਦਿਲ ਨੂੰ, ਨੀਂਦ ਭੁਖ ਅਰਾਮ ਜਰਾ ਨਾਹੀਂ ॥੧੯੮॥

ਮਸਤੀ ਵਿਚ ਹਸਤੀ[1] ਨਹੀਂ ਕਰਨ ਚੰਗੀ, ਤਾਜ ਤਖ਼ਤ ਤੇ ਰਾਜ ਸਦਾ ਨਾਹੀਂ ।
ਕਰਨ ਦਗੇ 'ਦਿਲਸ਼ਾਦ' ਜੋ ਨਾਲ ਮਿੱਤਰਾਂ, ਹੋਂਦਾ ਉਨਹਾਂ ਦਾ ਕਦੀ ਭਲਾ ਨਾਹੀਂ ॥੧੯੯॥

ਵੇਖੋ ਹੁਣ ਤਾਂ ਸਾਫ ਅਸਮਾਨ ਹੋਇਆ, ਹੋਏ ਦੂਰ ਤਮਾਮ ਅਬਰ[2] ਮਿੱਤਰਾ ।
ਗਏ ਖੁਲ ਰਸਤੇ ਆਮਦ-ਰਫਤ ਵਾਲੇ, ਗਿਆ ਮੌਸਮ ਬਰਸਾਤ ਗੁਜ਼ਰ ਮਿੱਤਰਾ ॥੨੦੦॥

ਕਰਾਂ ਵੈਣ ਦਿਨ-ਰੈਨ ਬੇਚੈਨ ਹੋ ਕੇ, ਆਉਂਦਾ ਦਿਲ ਨੂੰ ਨਹੀਂ ਸਬਰ ਮਿੱਤਰਾ ।
'ਦਿਲਸ਼ਾਦ' ਥਕੀਆਂ ਰਾਹ ਤਕ ਅੱਖੀਆਂ, ਲਈ ਤੁਸਾਂ ਨਹੀਂ ਆਨ ਖਬਰ ਮਿੱਤਰਾ ॥੨੦੧॥

**ਸੁਗ੍ਰੀਵ ਦਾ ਵਚਨ—**

ਸਕਿਆ ਮੂੰਹ ਥੀਂ ਗੱਲ ਨਾ ਕਰ ਕੋਈ, ਹੋ ਹੈਰਾਨ ਹੋਇਆ ਚੁਪਚਾਪ ਸੱਜਨਾਂ ।
ਦੂਜੀ ਵਾਰ ਫਿਰ ਕਦਮਾਂ ਤੇ ਡਿਗ ਕੇ ਤੇ, ਲਗਾ ਕਰਨ ਸੁਗ੍ਰੀਵ ਵਿਰਲਾਪ ਸੱਜਨਾਂ ॥੨੦੨॥

ਗਲ ਵਿਚ ਪਾ ਪੱਲਾ ਹੱਥ ਜੋੜ ਖੱਲਾ, ਬਖਸ਼ਨਹਾਰ ਕਸੂਰ ਹੋ ਆਪ ਸੱਜਨਾਂ ।
ਕਿਸੇ ਜਨਮ ਦੇ ਭਾਗ 'ਦਿਲਸ਼ਾਦ' ਜਾਗੇ, ਹੋਇਆ ਆਪ ਦੇ ਨਾਲ ਜੋ ਮਿਲਾਪ ਸੱਜਨਾਂ ॥੨੦੩॥

ਨੌਕਰ ਹਰਦਮ ਮੈਂ ਤੁਸਾਡਾ ਹਾਂ, ਸੁਖ ਦੁਖ ਮੇਰਾ ਤੁਸਾਂ ਨਾਲ ਹੈ ਜੀ ।
ਦੇਸਾਂ ਜਾਨ ਕੁਰਬਾਨ ਕਰ ਆਪਣੀ ਮੈਂ, ਵਿਚ ਦਿਲ ਮੇਰੇ ਇਹ ਖਿਆਲ ਹੈ ਜੀ ॥੨੦੪॥

ਰਾਵਣ ਮਿਲੇਗਾ ਬਾਲੀ ਦੇ ਨਾਲ ਜਾ ਕੇ, ਖੜਾ ਸਿਰ ਉਸ ਦੇ ਉੱਤੇ ਕਾਲ ਹੈ ਜੀ ।
ਮੈਂ ਤਾਂ ਹੋ ਤੈਇਆਰ 'ਦਿਲਸ਼ਾਦ' ਆਇਆਂ, ਕਰਾਂ ਉਜਰ ਮੈਂ ਕਿਆ ਮਜ਼ਾਲ ਹੈ ਜੀ ॥੨੦੫॥

**ਕਵੀ ਦਾ ਬਚਨ—**

ਗੱਲ ਸੁਣ ਸੁਗ੍ਰੀਵ ਦੀ ਖੁਸ਼ ਹੋਏ, ਗੁੱਸਾ ਦਿਲ ਥੀਂ ਚਾ ਹਟਾਇਓ ਨੇ ।
ਝਟ ਪਟ ਦਿੱਤੇ ਵੱਟ ਸਿਟ ਸਾਰੇ, ਬਾਂਹੋਂ ਪਕੜ ਛਾਤੀ ਨਾਲ ਲਾਇਓ ਨੇ ॥੨੦੬॥
ਮਦਦ ਨਾਲ ਤੇਰੀ ਹੋਸਨ ਕੰਮ ਮੇਰੇ, ਗਿਆ ਆ ਯਕੀਨ ਫਰਮਾਇਓ ਨੇ ।
ਮੇਹਰਬਾਨ ਦਿਯਾਲ 'ਦਿਲਸ਼ਾਦ' ਹੋ ਕੇ, ਕੋਲ ਆਪਣੇ ਫਿਰ ਬਿਠਲਾਇਓ ਨੇ ॥੨੦੭॥

---

੧. ਜ਼ਿੰਦਗੀ ਬਿਤਾਉਂਣੀ ੧. ਬੱਦਲ ।

**ਸੁਗ੍ਰੀਵ ਦਾ ਵਚਨ—**

ਬੰਦੋਬਸਤ ਮੈਂ ਤਾਂ ਕਰ ਆਇਆਂ, ਹੋਏ ਕਿਉਂ ਮਾਹਰਾਜ ਦਿਲਗੀਰ ਤੁਸੀਂ ।
ਰੱਖੋ ਹੌਂਸਲਾ ਨਾ ਘਬਰਾਓ ਇਤਨਾ, ਜਰਾ ਦਿਲ ਨੂੰ ਦਿਓ ਹੁਣਧੀਰ ਤੁਸੀਂ ।।੨੦੮।।

ਰਾਵਣ ਨਾਲ ਮੁਕਾਬਲਾ ਹੈ ਸਾਡਾ, ਲਓ ਸੁਣ ਇਹ ਬਾਤ ਅਖੀਰ ਤੁਸੀਂ ।
ਲੰਕਾ ਵਿਚ 'ਦਿਲਸ਼ਾਦ' ਕਿਸ ਤੌਰ ਜਾਈਏ, ਸੋਚੋ ਬੈਠ ਕੇ ਕੋਈ ਤਦਬੀਰ ਤੁਸੀਂ ।।੨੦੯।।

**ਹਨੂਮਾਨ ਦਾ ਫੌਜ ਨਾਲ ਆਉਣਾ—**

ਹਨੂਮਾਨ ਜੀ ਫੌਜ ਨੂੰ ਲੈ ਕੇ ਤੇ, ਹੋ ਕੇ ਕੋਲ ਸੁਗ੍ਰੀਵ ਤੇਇਆਰ ਆਏ ।
ਗਈ ਪੌਂਹੁਚ ਪਿਆਰਿਆ ਫੌਜ ਸਾਰੀ, ਨਾਲ ਕਈ ਹਜਾਰ ਸਰਦਾਰ ਆਏ ।।੨੧੦।।

ਆਹੇ ਸ਼ੇਰ ਦੇ ਵਾਂਗ ਦਿਲੇਰ ਸਾਰੇ, ਪਿਛੇ ਛੋੜ ਤਮਾਮ ਘਰ ਬਾਰ ਆਏ ।
ਹੈਸੀ ਅਨੰਤ 'ਦਿਲਸ਼ਾਦ' ਨਾ ਫੌਜ ਸੰਦਾ, ਕਈ ਕਰੋੜ ਪੈਦਲ ਤੇ ਸਵਾਰ ਆਏ ।।੨੧੧।।

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਜੀ ਵੇਖ ਕੇ ਤੇ, ਹੋ ਕੇ ਖੁਸ਼ ਫਿਰ ਇਹ ਫਰਮਾਨ ਲੱਗੇ ।
ਹੈ ਸੁਗ੍ਰੀਵ ਬੇਸ਼ਕ ਇਹ ਫੌਜ ਭਾਰੀ, ਕਮੀ ਰਹੀ ਨਾ ਕੋਈ ਸੁਣਾਨ ਲੱਗੇ ।।੨੧੨।।

ਲੈ ਆਵੇ ਖਬਰ ਕੋਈ ਜਾ ਕੇ ਵਿਚ ਲੰਕਾ, ਕਰੀਏ ਫਿਰ ਚੜ੍ਹਾਈ ਸਮਝਾਨ ਲੱਗੇ ।
ਐਸਾ ਕੰਮ ਨਹੀਂ ਕਦੀ 'ਦਿਲਸ਼ਾਦ' ਕਰਨਾ, ਜਿਸ ਦੇ ਕੀਤਿਆਂ ਪਿੱਛੋਂ ਅਰਮਾਨ ਲੱਗੇ
।।੨੧੩।।

ਹੋਈ ਨਾ ਸੀਤਾ ਜੇ ਕਰ ਵਿਚ ਲੰਕਾ, ਉੱਥੇ ਜਾ ਕੇ ਦੱਸ ਕੇ ਕਰਾਂਗਾ ਮੈਂ ।
ਸਾੜੇ ਅੱਗ ਜੁਦਾਈ ਦੀ ਜਾਨ ਮੇਰੀ, ਇਸੇ ਜਾ ਤੇ ਸਮਝ ਲੈ ਮਰਾਂਗਾ ਮੈਂ ।।੨੧੪।।
ਕਰ ਮਾਲੂਮ ਪੈਹਿਲੇ ਸੀਤਾ ਹੈ ਕਿੱਥੇ, ਤੇਰੀ ਦੋਸਤੀ ਦਾ ਦਮ ਭਰਾਂਗਾ ਮੈਂ ।
ਪੁਖਤਾਂ[1] ਖਬਰ 'ਦਿਲਸ਼ਾਦ' ਗਈ ਮਿਲ ਜਦੋਂ, ਲੜਨ ਮਰਨ ਥੀਂ ਫਿਰ ਨਾ ਡਰਾਂਗਾ
ਮੈਂ ।।੨੧੫।।

ਸੁਗ੍ਰੀਵ ਸੋਚਿਆ ਹੈ ਇਹ ਗੱਲ ਸੱਚੀ, ਜੋ ਕੁਛ ਮਾਹਰਾਜ ਫਰਮਾਇਆ ਵੇ ।
ਖਬਰ ਸੀਤਾ ਦੀ ਕਰੀਏ ਮਾਲੂਮ ਪੈਹਿਲੇ, ਰਾਵਣ ਜਗਹਾ ਕਿਸ ਜਾ ਬਿਠਲਾਇਆ ਵੇ
।।੨੧੬।।

ਦਈਏ ਭੇਜ ਜਾਸੂਸ ਕੋਈ ਵਿਚ ਲੰਕਾ, ਉਠ ਕੇ ਫੌਜ ਦੇ ਵਿਚ ਫਿਰ ਆਇਆ ਵੇ ।
ਇੱਕਠੀ ਕਰਕੇ ਫੌਜ 'ਦਿਲਸ਼ਾਦ' ਸਾਰੀ, ਮੂੰਹੋਂ ਬੋਲ ਸੁਗ੍ਰੀਵ ਸੁਣਾਇਆ ਵੇ ।।੨੧੭।।

---

੧. ਠੀਕ ।

**ਸੁਗ੍ਰੀਵ ਦਾ ਨਿਰਦੇਸ਼—**

ਤੁਸਾਂ ਵਿਚ ਜਵਾਨ ਬਲਵਾਨ ਕਿਹੜਾ, ਜਿਹੜਾ ਵਿਚ ਲੰਕਾ ਇਸੇ ਦਮ ਜਾਵੇ ।
ਕਰੇ ਸੀਤਾ ਦੀ ਜਾ ਤਲਾਸ਼ ਉੱਥੇ, ਲੈ ਕੇ ਖਬਰ ਅਸਾਡੇ ਕੋਲ ਆਵੇ ॥੨੧੮॥

ਜਾਵੇ ਦਿਲ ਦਿਲੇਰ ਕਰ ਸ਼ੇਰ ਵਾਂਗੋਂ, ਖੌਫ ਮੌਤ ਦੇ ਨੂੰ ਦਿਲ ਤੇ ਨਾ ਲਾਵੇ ।
ਕਰੇ ਕੰਮ 'ਦਿਲਸ਼ਾਦ' ਜੋ ਇਹ ਸਾਡਾ, ਮੂੰਹੋਂ ਮੰਗੇ ਇਨਾਮ ਨੂੰ ਓਹ ਪਾਵੇ ॥੨੧੯॥

ਸੱਕਿਆ ਦੇ ਜਵਾਬ ਨਾ ਕੋਈ ਅੱਗੋਂ, ਬੰਦ ਸਾਰਿਆਂ ਦੀ ਹੁਣ ਜ਼ਬਾਨ ਹੋਈ ।
ਨਾਹੀਂ ਹਿੰਮਤ ਸਮੁੰਦਰ ਦੇ ਟੱਪਣੇ ਦੀ, ਮੁਸ਼ਕਿਲ ਕੈਹਿਣ ਭਾਰੀ ਇਹ ਆਨ ਹੋਈ ॥੨੨੦॥

ਇਕ ਦੂਸਰੇ ਦੇ ਵਲ ਪਏ ਤੱਕਨ, ਇਹ ਪੰਡ ਨਹੀਂ ਕਿਸੇ ਥੀਂ ਚਾਨ[1] ਹੋਈ ।
ਚੁਪ ਚਾਪ 'ਦਿਲਸ਼ਾਦ' ਹੋ ਗਏ ਸਾਰੇ, ਸੁਣ ਕੇ ਹੁਕਮ ਇਹ ਫੌਜ ਹੈਰਾਨ ਹੋਈ ॥੨੨੧॥

ਨੀਲ ਆਖਦਾ ਕੰਮ ਹੈ ਬੜਾ ਔਖਾ, ਹੱਥ ਇਸ ਨੂੰ ਪਾ ਨਹੀਂ ਸਕਦਾ ਮੈਂ ।
ਕੋਈ ਕਹੇ ਸੌ ਜੋਜਨ[2] ਹੈ ਦਮ ਮੈਰਾ, ਪਰੇ ਇਸ ਥੀਂ ਜਾ ਨਹੀਂ ਸਕਦਾ ਮੈਂ ॥੨੨੨॥

ਅੰਗਦ ਬੋਲਿਆ ਪਾਰ ਤਾਂ ਲੰਘ ਜਾਸਾਂ, ਵਾਪਿਸ ਪਰਤ ਕੇ ਆ ਨਹੀਂ ਸਕਦਾ ਮੈਂ ।
ਮੁਸ਼ਕਿਲ ਪੇਸ਼ 'ਦਿਲਸ਼ਾਦ' ਇਹ ਆਈ ਭਾਰੀ, ਬੀੜਾ ਇਸ ਦਾ ਚਾ ਨਹੀਂ ਸਕਦਾ ਮੈਂ ॥੨੨੩॥

**ਜਾਮਵੰਤ ਦਾ ਵਚਨ—**

ਜਾਮਵੰਤ ਇਹ ਆਨ ਸੁਣਾਨ ਲੱਗਾ, ਤੁਸਾਂ ਫਿਕਰ ਮਾਹਰਾਜ ਕਿਉਂ ਲਾਇਆ ਵੇ ।
ਹਨੂਮਾਨ ਜਵਾਨ ਬਲਵਾਨ ਭਾਰਾ, ਕਰਸੀ ਕੰਮ ਜੋ ਤੁਸਾਂ ਫਰਮਾਇਆ ਵੇ ॥੨੨੪॥

ਉਸ ਦੇ ਬਾਝ ਨਹੀਂ ਹੋਰ ਕੋਈ ਕਰ ਸਕਦਾ, ਨਾਂਹ ਝੂਠ ਮੈਂ ਸੱਚ ਸੁਣਾਇਆ ਵੇ ।
ਪਵਨ-ਪੁਤਰ 'ਦਿਲਸ਼ਾਦ' ਹੋ ਪਵਨ ਜਾਸੀ, ਅੰਜਨੀ ਮਾਤਾ ਅਪਛਰਾਂ ਦਾ ਜਾਇਆ ਵੇ ॥੨੨੫॥

**ਸੁਗ੍ਰੀਵ ਦਾ ਹਨੂਮਾਨ ਨਾਲ ਵਚਨ—**

ਗਿਆ ਆ ਪਸੰਦ ਸੁਗ੍ਰੀਵ ਤਾਂਈਂ, ਜਾਮਵੰਤ ਨੇ ਜੋ ਬਿਆਨ ਕੀਤਾ ।
ਹਨੂਮਾਨ ਨੂੰ ਸੱਦ ਕੇ ਕੋਲ ਆਪਣੇ, ਹੋ ਕੇ ਖੁਸ਼ ਸੁਗ੍ਰੀਵ ਫਰਮਾਨ ਕੀਤਾ ॥੨੨੬॥

ਰਾਮਚੰਦਰ ਮਾਹਰਾਜ ਦੇ ਨਾਲ ਮੈਂ ਤਾਂ, ਤੇਰੇ ਰੂਬਰੂ ਏਹਿਦ-ਪੈਮਾਨ[3] ਕੀਤਾ ।
ਹੋ ਸ਼ਰੀਕ ਦੁਖ ਦਾ ਰੈਹਿਸਾਂ ਨਾਲ ਹਰਦਮ, ਹਟਸਾਂ ਪਿੱਛੇ ਨਾ ਕੌਲ ਜ਼ਬਾਨ ਕੀਤਾ ॥੨੨੭॥

---

੧. ਉਠਾਨ ਦੇ ਲਾਇਕ ੨. ਚਾਰ ਕੋਹ ੩. ਪ੍ਰਣ ।

ਬੋਲ ਆਪਣਾ ਚਾਹੜਿਆ ਤੋੜ ਉਨਹਾਂ, ਬਾਲੀ ਮੁਲਕੇ-ਅਦਮ[1] ਰਵਾਨ ਕੀਤਾ।
ਉੱਤੇ ਤਖਤ ਬਿਠਾ ਕੇ ਮੈਂ ਤਾਂਈਂ, ਮੈਨੂੰ ਚਾ ਮਮਨੂੰ ਇਹਸਾਨ ਕੀਤਾ ॥੨੨੮॥

ਹੁਣ ਵਾਰ ਮੇਰੀ ਸਿਰ ਵਾਰਨੇ ਦੀ, ਇਸੇ ਫਿਕਰ ਨੇ ਆ ਹੈਰਾਨ ਕੀਤਾ।
ਤੇਰੇ ਸਾਮੁਣੇ ਫੌਜ ਦੇ ਵਿਚ ਆ ਕੇ, ਲਿਆ ਈ ਸੁਣ ਜੋ ਮੈਂ ਐਲਾਨ ਕੀਤਾ ॥੨੨੯॥

ਜਾ ਕੇ ਵਿਚ ਲੰਕਾ ਲਾਵੇ ਖਬਰ ਕਿਹੜਾ, ਹਰ ਇਕ ਦੇ ਵਲ ਧਿਆਨ ਕੀਤਾ।
ਬੈਠੇ ਕਰ ਇਨਕਾਰ ਦਿਲ ਹਾਰ ਸਾਰੇ, ਕਿਸੇ ਹੌਂਸਲਾ ਨਹੀਂ ਜਵਾਨ ਕੀਤਾ ॥੨੩੦॥

ਹੋਇਆ ਮੈਂ ਬੇਤਾਬ ਜਵਾਬ ਸੁਣ ਕੇ, ਰਹੀ ਤਾਬ[2] ਨਹੀਂ ਦਿਲ ਪਰੇਸ਼ਾਨ ਕੀਤਾ।
ਤੇਰੇ ਹੱਥ 'ਦਿਲਸ਼ਾਦ' ਹੈ ਲਾਜ ਮੇਰੀ, ਤੈਥੋਂ ਜਾਨ ਤੇ ਮਾਲ ਕੁਰਬਾਨ ਕ਼ੀਤਾ ॥੨੩੧॥

ਗਰਦਨ ਖਮ[3] ਕੀਤੀ ਸੁਣ ਕੇ ਸਾਰਿਆਂ ਨੇ, ਖੜਾ ਨਹੀਂ ਮੈਦਾਨ ਵਿਚ ਜਮ ਕੋਈ।
ਲੈ ਆਵੇ ਖ਼ਬਰ ਸੀਤਾ ਜਾ ਕੇ ਵਿਚ ਲੰਕਾ, ਨਹੀਂ ਕਰ ਸਕਦਾ ਇਤਨਾ ਕੰਮ ਕੋਈ ॥੨੩੨॥

ਗਏ ਡਰ ਸਮੁੰਦਰ ਨੂੰ ਵੇਖ ਸਾਰੇ, ਨਹੀਂ ਟੱਪਣੇ ਦਾ ਰਖਦਾ ਦਮ ਕੋਈ।
ਇਤਨੀ ਫੌਜ ਦੇ ਵਿਚ ਲੈ ਸੁਣ ਮੈਥੋਂ, ਸਕਿਆ ਮਾਰ 'ਦਿਲਸ਼ਾਦ' ਨਹੀਂ ਖਮ ਕੋਈ ॥੨੩੩॥

ਤੇਰੇ ਬਾਝ ਨਹੀਂ ਸਕਦਾ ਕਰ ਕੋਈ, ਗਿਆ ਹੋ ਇਹ ਮੈਨੂੰ ਯਕੀਨ ਹੈ ਜੀ।
ਰਹੀ ਕੋਈ ਉਮੀਦ ਨਾ ਫੌਜ ਉੱਤੇ, ਕੀਤੀ ਬੌਹੁਤ ਮੈਂ ਤਾਂ ਛਾਨ ਬੀਨ ਹੈ ਜੀ ॥੨੩੪॥

ਰਿਹਾ ਸ਼ਰਮ ਦੇ ਵਿਚ ਹਾਂ ਮਰ ਮੈਂ ਤਾਂ, ਹੋਇਆ ਦਿਲ ਦਿਲਗੀਰ ਗਮਗੀਨ ਹੈ ਜੀ।
ਮਿਲੇ ਖਬਰ 'ਦਿਲਸ਼ਾਦ' ਨਾ ਜਦ ਤੋੜੀ, ਬੈਠਾ ਛੋੜ ਮੈਂ ਖਾਨ ਤੇ ਪੀਨ ਹੈ ਜੀ ॥੨੩੫॥

ਹਨੂਮਾਨ ਦਾ ਵਚਨ—

ਦਿਓ ਫਿਕਰ ਮਾਹਰਾਜ ਕਰ ਦੂਰ ਸਾਰੇ, ਇਸੇ ਵਕਤ ਲੰਕਾ ਵਿਚ ਜਾਵਸਾਂ ਮੈਂ।
ਸੀਤਾ ਮਾਤਾ ਦੀ ਲੈ ਕੇ ਖਬਰ ਸਾਰੀ, ਪਰਤ ਕੋਲ ਤੁਸਾਡੇ ਆਵਸਾਂ ਮੈਂ ॥੨੩੬॥

ਇਹ ਕੰਮ ਕਿਹੜਾ ਐਡਾ ਹੈ ਮੁਸ਼ਕਿਲ, ਬੀੜਾ ਇਸ ਦਾ ਸਮਝ ਲਓ ਚਾਵਸਾਂ ਮੈਂ।
ਡਰਸਾਂ ਮਰਣ ਥੀਂ ਨਾ 'ਦਿਲਸ਼ਾਦ' ਕਦੀ, ਜ਼ਰਾ ਖੌਫ ਨਾ ਦਿਲ ਤੇ ਲਾਵਸਾਂ ਮੈਂ ॥੨੩੭॥

ਲਈ ਗੱਲ ਮਹਾਂਬੀਰ ਦੀ ਸੁਣ ਜਦੋਂ, ਹੋਏ ਉਸਦੇ ਦੂਰ ਫਿਕਰ ਭਾਈ।
ਰਾਮਚੰਦਰ ਮਾਹਰਾਜ ਦੇ ਕੋਲ ਆਕੇ, ਲੱਗਾ ਬੈਠ ਕੇ ਕਰਨ ਜ਼ਿਕਰ ਭਾਈ ॥੨੩੮॥

---

੧. ਯਮ ਲੋਕ ੨. ਹੌਂਸਲਾ ੩. ਨੀਵੀਂ

ਹਨੂਮਾਨ ਨੇ ਰੱਖਿਆ ਈ ਮਾਨ ਮੇਰਾ, ਆਂਦਾ ਤੈਇਆਰ ਮੈਂ ਉਸ ਨੂੰ ਕਰ ਭਾਈ।
'ਦਿਲਸ਼ਾਦ' ਓਹੀ ਲੰਕਾ ਵਿਚ ਜਾ ਕੇ, ਦੇਸੀ ਸੀਤਾ ਦੀ ਆਨ ਖਬਰ ਭਾਈ ॥੨੩੯॥

**ਰਾਮ ਦਾ ਹਨੂਮਾਨ ਨੂੰ ਨਿਰਦੇਸ਼—**

ਗੱਲ ਸੁਣ ਸੁਗ੍ਰੀਵ ਦੀ ਖੁਸ਼ ਹੋਏ, ਹਨੂਮਾਨ ਨੂੰ ਕੋਲ ਬੁਲਾਇਓ ਨੇ।
ਤੂੰ ਹੀ ਆਹੇ ਮਿਲਿਆ ਸਾਨੂੰ ਆਨ ਪੈਹਿਲੇ, ਕਰਸੇਂ ਕੰਮ ਇਹ ਤੂੰ ਹੀ ਫਰਮਾਇਓ ਨੇ ॥੨੪੦॥

ਇਹ ਲੈ ਮੁੰਦਰੀ ਰਖ ਤੂੰ ਕੋਲ ਮੇਰੀ, ਇਹ ਹੀ ਹੈ ਨਿਸ਼ਾਨੀ _ਣਾਇਓ ਨੇ।
ਚਲੇ ਜਾਓ 'ਦਿਲਸ਼ਾਦ' ਬੇਖੌਫ ਹੋ ਕੇ, ਉੱਤੇ ਪਿੱਠ ਦੇ ਥਾਪਣਾ ਲਾਇਓ ਨੇ ॥੨੪੧॥
ਉੱਤੇ ਪਿੱਠ ਦੇ ਹੱਥ ਜਦ ਫੇਰਿਓ ਨੇ, ਖੁਸ਼ ਵਿਚ ਦਿਲ ਦੇ ਹਨੂਮਾਨ ਹੋਇਆ।
ਰਿਹਾ ਡਰ ਤੇ ਖੌਫ ਨਾ ਕੋਈ ਉਸ ਨੂੰ, ਵਿਚ ਦਿਲ ਦੇ ਹੌਂਸਲਾ ਆਨ ਹੋਇਆ ॥੨੪੨॥
ਲਗਾ ਕੈਹਿਣ ਕੁਰਬਾਨ ਕਰ ਜਾਨ ਦੇਵਾਂ, ਦੇਖੋ ਆਨ ਕੇ ਤੁਰਤ ਗਿਆਨ ਹੋਇਆ।
ਪਿਆ ਉਠ 'ਦਿਲਸ਼ਾਦ' ਫਿਰ ਹੁਕਮ ਲੈ ਕੇ, ਸਿੱਧਾ ਲੰਕਾ ਦੇ ਤਰਫ ਰਵਾਨ ਹੋਇਆ ॥੨੪੩॥
ਲੈ ਕੇ ਮੁੰਦਰੀ ਰਖ ਲਈ ਕੋਲ ਆਪਣੇ, ਹੱਥ ਜੋੜ ਕੇ ਅਰਜ਼ ਫਿਰ ਕਰਨ ਲੱਗਾ।
ਮੈਨੂੰ ਆਸਰਾ ਤੁਸਾਂ ਦੇ ਨਾਮ ਦਾ ਹੈ, ਮੈਂ ਤਾਂ ਆਪ ਦੀ ਆਣ ਸ਼ਰਨ ਲੱਗਾ ॥੨੪੪॥
ਲੈ ਆਵਾਂ ਖਬਰ ਮਾਤਾ ਜਾ ਕੇ ਵਿਚ ਲੰਕਾ, ਇਤਨਾ ਆਖ ਸਿਰ ਕਦਮਾਂ ਤੇ ਧਰਨ ਲੱਗਾ।
ਰਖਨਾ ਯਾਦ ਵਿਚ ਦਿਲ 'ਦਿਲਸ਼ਾਦ' ਮੈਨੂੰ, ਮੈਂ ਹੁਣ ਦਮ ਗੁਲਾਮੀ ਦਾ ਭਰਨ ਲੱਗਾ ॥੨੪੫॥

**ਹਨੂਮਾਨ ਦਾ ਪਾਰ ਪਹੁੰਚਣਾ—**

ਲਾ ਕੇ ਹੱਥ ਕਦਮਾਂ ਉੱਤੇ ਟੁਰ ਪਿਆ, ਲਿਆ ਨਾਮ ਰੱਬ ਦਾ ਦਿਲ ਵਿਚ ਧਾਰ ਬੇਲੀ।
ਗਿਆ ਉੱਤੇ ਸਮੁੰਦਰ ਦੇ ਪੌਹੁੰਚ ਜਦੋਂ, ਲੱਗਾ ਬੈਠ ਕੇ ਕਰਨ ਵਿਚਾਰ ਬੇਲੀ ॥੨੪੬॥
ਲਿਆ ਵੇਖ ਸਮੁੰਦਰ ਨੂੰ ਗੌਰ ਕਰ ਕੇ, ਆਵੇ ਨਜ਼ਰ ਨਾ ਕੋਈ ਕਨਾਰ ਬੇਲੀ।
ਮੇਰੀ ਸ਼ਰਮ ਪਰਮਾਤਮਾ ਹੈ ਤੈਨੂੰ, ਤੂੰ ਹੀ ਮੇਰਾ ਮਦਦਗਾਰ ਬੇਲੀ ॥੨੪੭॥
ਤੇਰਾ ਨਾਮ ਲੈ ਕੇ ਕਰਨ ਕੰਮ ਆਇਆ, ਗਏ ਬੈਠ ਜਦੋਂ ਸਾਰੇ ਹਾਰ ਬੇਲੀ।
ਦੇ ਹੁਣ ਪਾਰ ਉਤਾਰ ਦਿਯਾਲ ਹੋ ਕੇ, ਅੱਗੇ ਰੱਬ ਦੇ ਕਰੇ ਪੁਕਾਰ ਬੇਲੀ ॥੨੪੮॥

ਗਿਆ ਚੜ ਫਿਰ ਇਕ ਪਹਾੜ ਉੱਤੇ, ਰਿਹਾ ਸ਼ੇਰ ਦੇ ਵਾਂਗ ਲਲਕਾਰ ਬੇਲੀ ।
ਮਾਰ ਛਾਲ 'ਦਿਲਸ਼ਾਦ' ਹਵਾ ਹੋਇਆ, ਗਿਆ ਟੱਪ ਸਮੁੰਦਰੋਂ ਪਾਰ ਬੇਲੀ ॥੨੪੯॥

**ਹਨੂਮਾਨ ਰਾਖਸ਼ੀ ਦੀ ਪਕੜ ਵਿੱਚ—**

ਪੈਹਿਰਾ ਰਾਖਸ਼ੀ ਦਾ ਹੈ ਸੀ ਤਰਫ ਦੂਜੇ, ਸਾਇਆ ਪਕੜ ਕੀਤਾ ਗਿਰਫਤਾਰ ਉਸਨੇ ।
ਲਿਆ ਕਰ ਅਸੀਰ[1] ਮਹਾਂਬੀਰ ਤਾਂਈਂ, ਦਿੱਤਾ ਸਾਮ੍ਹਣੇ ਆਣ ਖਿਲਾਰ ਉਸਨੇ ॥੨੫੦॥
ਕੈਹਿੰਦੀ ਪੇਟ ਮੇਰੇ ਵਿਚ ਆ ਜਾ ਤੂੰ, ਇਤਨਾ ਆਖ ਮੂੰਹ ਲਿਆ ਪਸਾਰ ਉਸਨੇ ।
ਹੁਕਮ ਰਾਵਣ ਦਾ ਹੈ 'ਦਿਲਸ਼ਾਦ' ਇਹੋ, ਰਖਿਆ ਕਰ ਮੈਨੂੰ ਜਿਮਾਵਾਰ ਉਸਨੇ ॥੨੫੧॥
ਲੱਗਾ ਸੋਚਨੇ ਦਿਲ ਦੇ ਵਿਚ ਫਿਰ ਇਹ, ਕਰਾਂ ਕਿਆ ਮੈਂ ਹੁਣ ਤਦਵੀਰ ਇੱਥੇ ।
ਰਾਹ ਜਾਵਨੇ ਦੇ ਨੂੰ ਲਿਆ ਰੋਕ ਇਸਨੇ, ਰਖਿਆ ਕਰ ਮੈਨੂੰ ਇਸ ਅਸੀਰ ਇੱਥੇ ॥੨੫੨॥
ਫੁਰਸਤ ਨਹੀਂ ਮੈਨੂੰ ਜਰਾ ਬੈਠਨੇ ਦੀ, ਦਿਤਾ ਕਿਉਂ ਅਟਕਾ ਬੇਪੀਰ ਇੱਥੇ ।
ਹੋ ਹੈਰਾਨ 'ਦਿਲਸ਼ਾਦ' ਖਲੋ ਰਿਹਾ, ਪਿਆ ਸੋਚ ਦੇ ਵਿਚ ਮਹਾਂਬੀਰ ਇੱਥੇ ॥੨੫੩॥
ਕੈਹਿੰਦਾ ਕੰਮ ਜਰੂਰੀ ਇਕ ਹੈ ਮੈਨੂੰ, ਜਾਣ ਦੇ ਹੁਣ ਤੂੰ ਅਟਕਾ ਨਾਹੀਂ ।
ਆਉਸਾਂ ਪਰਤ ਕੇ ਫਿਰ ਮੈਂ ਕੋਲ ਤੇਰੇ, ਹੋ ਸੀ ਇਸ ਦੇ ਵਿਚ ਖਤਾ ਨਾਹੀਂ ॥੨੫੪॥
ਜੋ ਕਹੇਂਗੀ ਕਰਾਂਗਾ ਫਿਰ ਓਹੀ, ਸਮਝ ਸੱਚ ਇਹ ਝੂਠ ਜਰਾ ਨਾਹੀਂ ।
ਰਖਣਾ ਰੋਕ ਮੁਸਾਫਰਾਂ ਜਾਂਦਿਆਂ ਨੂੰ, ਤੈਨੂੰ ਇਹ 'ਦਿਲਸ਼ਾਦ' ਰਵਾ ਨਾਹੀਂ ॥੨੫੫॥
ਕੈਹਿੰਦੀ ਮਕਰ ਫਰੇਬ ਨੂੰ ਛੋੜ ਦੇ ਤੂੰ, ਮੈਂ ਨਹੀਂ ਸੁਣਦੀ ਕੇ ਸੁਣਾ ਰਿਹੋਂ ।
ਆ ਜਾ ਪੇਟ ਮੇਰੇ ਦੇ ਵਿਚ ਜਲਦੀ, ਕਿਉਂ ਇਹ ਹੀਲੇ ਬਹਾਨੇ ਬਣਾ ਰਿਹੋਂ ॥੨੫੬॥
ਗਏ ਹੋ ਝਗੜੇ ਝਿਹੜੇ ਸਾਫ ਤੇਰੇ, ਹੁਣ ਤਾਂ ਮੌਤ ਦੇ ਮੂੰਹ ਵਿਚ ਆ ਰਿਹੋਂ ।
ਦੇਸਾਂ ਕਦੀ 'ਦਿਲਸ਼ਾਦ' ਨਾ ਜਾਣ ਅੱਗੇ, ਐਵੇਂ ਸ਼ੋਰ ਇਤਨਾ ਕਾਹਨੂੰ ਪਾ ਰਿਹੋਂ ॥੨੫੭॥

**ਹਨੂਮਾਨ ਦਾ ਵਿਚਾਰ—**

ਔਰਤ ਨਾਲ ਮੁਕਾਵਲਾ ਨਹੀਂ ਚੰਗਾ, ਕੈਹਿੰਦਾ ਮਰਦ ਦੇ ਵਾਸਤੇ ਸ਼ਰਮ ਹੈ ਜੀ ।
ਕਰਾਂ ਮਿੰਨਤ ਮੈਂ ਪਿਆ ਹਜਾਰ ਭਾਵੇਂ, ਇਸ ਤਾਂ ਹੋਵਨਾ ਨਹੀਂ ਕਦੀ ਨਰਮ ਹੈ ਜੀ ॥੨੫੮॥
ਨੇਕ-ਬਦ ਨੂੰ ਸਮਝਦੇ ਨਹੀਂ ਰਾਖਸ਼, ਖੋਟਾ ਇਨਹਾਂ ਦਾ ਹੋਂਵਦਾ ਕਰਮ ਹੈ ਜੀ ।
ਵਾਰ ਔਰਤ ਤੇ ਕਰਾਂ 'ਦਿਲਸ਼ਾਦ' ਕਿਵੇਂ, ਵਿਚ ਦਿਲ ਦੇ ਇਹੋ ਭਰਮ ਹੈ ਜੀ ॥੨੫੯॥

---

੧. ਬੰਦੀ (ਕੈਦੀ)

ਮਨਣੀ ਇਸ ਮੇਰੀ ਨਹੀਂ ਗੱਲ ਕੋਈ, ਭਾਵੇਂ ਇਸ ਨੂੰ ਲਖ ਸੁਣਾਵਿਏ ਜੀ।
ਆਇਆ ਮੈਂ ਇੱਥੇ ਕਰਨ ਕੰਮ ਕਿਹੜਾ, ਐਵੇਂ ਵਕਤ ਕਿਉਂ ਮੁਫਤ ਗੰਵਾਵਿਏ ਜੀ ॥੨੬੦॥
ਸਿਰੋਂ ਮਾਰਨਾ ਇਸ ਨੂੰ ਨਹੀਂ ਚਾਹੀਏ, ਜਰਾ ਆਪਣਾ ਜੋਰ ਦਿਖਲਾਵਿਏ ਜੀ।
'ਦਿਲਸ਼ਾਦ' ਫਿਰ ਸੀਤਾ ਦੀ ਖਬਰ ਲੈ ਕੇ, ਵਾਪਿਸ ਕੋਲ ਮਾਹਰਾਜ ਦੇ ਜਾਵਿਏ ਜੀ ॥੨੬੧॥

**ਹਨੂਮਾਨ ਦਾ ਵਚਨ—**

ਗਰਦਨ ਪਕੜ ਕੇ ਹੇਠ ਦਬਾ ਲੈਂਦਾ, ਕੈਹਿੰਦਾ ਦੱਸ ਤੂੰ ਕੇ ਸੁਣਾ ਰਹੀ ਏਂ।
ਦੇਵਾਂ ਕਢ ਇੱਥੇ ਮੈਂ ਜਾਨ ਤੇਰੀ, ਇਹ ਕਿਸ ਨੂੰ ਤੂੰ ਡਰਾ ਰਹੀ ਏਂ ॥੨੬੨॥
ਕਿਹੜੇ ਜ਼ੋਰ ਤੇ ਆਹੇ ਮਗਰੂਰ ਬੈਠੀ, ਕੈਹਿ ਬੋਲ ਕੇ ਕਿਉਂ ਸ਼ਰਮਾ ਰਹੀ ਏਂ।
ਗਈ ਮੌਤ 'ਦਿਲਸ਼ਾਦ' ਹੁਣ ਆ ਤੇਰੀ, ਜੋ ਕੁਝ ਖਾਵਨਾ ਸੀ ਓਹ ਤੂੰ ਖਾ ਰਹੀ ਏਂ ॥੨੬੩॥
ਵੇਖ ਰਾਖਸ਼ੀ ਜੋਰ ਮਹਾਂਬੀਰ ਦੇ ਨੂੰ, ਹੋ ਹੈਰਾਨ ਵਿਚ ਦਿਲ ਦੇ ਡਰਨ ਲੱਗੀ।
ਕੈਹਿੰਦੀ ਵਖਸ਼ ਗੁਨਾਹ ਮੈਂ ਭੁਲ ਗਈ ਆਂ, ਪਾਵੇ ਵਾਸਤੇ, ਮਿੰਨਤਾ ਕਰਨ ਲੱਗੀ ॥੨੬੪॥
ਤੇਰੇ ਨਾਲ ਬਰਾਬਰੀ ਨਹੀਂ ਮੇਰੀ, ਹੱਥ ਜੋੜ ਸਿਰ ਕਦਮਾਂ ਤੇ ਧਰਨ ਲੱਗੀ।
ਗਈ ਪੇਸ਼ 'ਦਿਲਸ਼ਾਦ' ਜਦ ਨਹੀਂ ਕੋਈ, ਤਾਂ ਫਿਰ ਦਮ ਗੁਲਾਮੀ ਦਾ ਭਰਨ ਲੱਗੀ ॥੨੬੫॥

**ਰਾਖਸ਼ੀ ਦਾ ਵਚਨ —**

ਕੈਹਿੰਦੀ ਰੋਕ ਦੀ ਨਹੀਂ ਹੁਣ ਮੈਂ ਤੈਨੂੰ, ਜਾ ਹੁਣ ਕਰ ਤੂੰ ਆਪਣਾ ਕੰਮ ਭੈਇਆ।
ਕਰਸੀ ਕੰਮ ਤੇਰੇ ਰਬ ਰਾਸ ਸਾਰੇ, ਜਰਾ ਦਿਲ ਤੇ ਲਾਈਂ ਨਾ ਗਮ ਭੈਇਆ ॥੨੬੬॥
ਡਰੀਂ ਰਾਖਸ਼ਾਂ ਨੂੰ ਨਾ ਵੇਖ ਕੇ ਤੂੰ, ਗੱਜ ਬੱਜ ਕੇ ਮਾਰਨੇ ਖੰਭ ਭੈਇਆ।
ਰੋਸ਼ਨ ਰਹੇਗਾ ਨਾਮ 'ਦਿਲਸ਼ਾਦ' ਤੇਰਾ, ਖਲਕਤ ਪੂਜਸੀ ਤੇਰੇ ਕਦਮ ਭੈਇਆ ॥੨੬੭॥

**ਹਨੂਮਾਨ ਦਾ ਅੱਗੇ ਜਾਣਾ—**

ਪਿਆ ਟੁਰ ਅੱਗੇ ਦਿਲੋਂ ਖੁਸ਼ ਹੋ ਕੇ, ਨਾਮ ਰੱਬ ਦੇ ਨੂੰ ਯਾਦ ਕਰ ਯਾਰਾ।
ਰਿਹਾ ਕੋਈ ਬਿਸਵਾਸ[1] ਨਾ ਵਿਚ ਦਿਲਦੇ, ਹੋਏ ਦੂਰ ਸਬ ਖੌਫ ਖਤਰ ਯਾਰਾ ॥੨੬੮॥
ਗਿਆ ਚੜ ਫਿਰ ਇਕ ਪਹਾੜ ਉੱਤੇ, ਤਰਫ ਲੰਕਾ ਦੇ ਕਰੇ ਨਜ਼ਰ ਯਾਰਾ।
ਲੰਕਾ ਵਿਚ 'ਦਿਲਸ਼ਾਦ' ਕਿਸ ਤੌਰ ਜਾਵਾਂ, ਲੱਗਾ ਬੈਠ ਕੇ ਕਰਨ ਫਿਕਰ ਯਾਰਾ ॥੨੬੯॥
ਐਸੇ ਤੌਰ ਜੇ ਕਰ ਮੈਂ ਚਲਾ ਜਾਵਾਂ, ਰਾਖਸ਼ ਵੇਖ ਕੇ ਹੋਸਨ ਮਖਲ[2] ਸੱਜਨਾਂ।
ਰਖਸਨ ਰੋਕ ਖਿਲਾਰ ਵਿਚ ਰਾਹ ਮੈਨੂੰ, ਪਏ ਆਨ ਅੱਗੋਂ ਜਿਹੜੇ ਮਿਲ ਸੱਜਨਾਂ ॥੨੭੦॥

---

੧. ਸੰਦੇਹ ੨. ਬਾਧਿਕ।

ਪੌਸੀ ਕਰਨ ਲੜਾਈ ਫਿਰ ਨਾਲ ਉਨਹਾਂ, ਲਗ ਜਾਏਗੀ ਮੁਫਤ ਦੀ ਢਿੱਲ ਸੱਜਣਾਂ।
ਕਰਾਂ ਕੋਈ ਤਜਵੀਜ਼ 'ਦਿਲਸ਼ਾਦ' ਇੱਥੇ, ਕਰਨ ਸੋਚ ਲਗਾ ਵਿਚ ਦਿਲ ਸੱਜਣਾਂ ॥੨੭੧॥
ਆਇਆ ਉੱਤਰ ਫਿਰ ਉਸ ਪਹਾੜ ਉੱਤੋਂ, ਸਿੱਧਾ ਲੰਕਾ ਦੇ ਵਲ ਰਵਾਨ ਹੋਇਆ।
ਰਖ ਔਟ ਰਬ ਦੀ ਲਈ ਵਿਚ ਦਿਲ ਦੇ, ਹੋਰ ਤਰਫ ਨਾ ਕਿਸੇ ਧਿਆਨ ਹੋਇਆ ॥੧੭੨॥
ਪਿਆ ਨਜ਼ਰ ਸੁੰਦਰ ਸੋਹਣਾ ਸ਼ੈਹਿਰ ਬਾਂਕਾ, ਰੰਗ ਢੰਗ ਨੂੰ ਵੇਖ ਹੈਰਾਨ ਹੋਇਆ।
ਖੜੀ ਲੰਕਨੀ ਆਹੀ 'ਦਿਲਸ਼ਾਦ' ਅੱਗੇ, ਉਸਦੇ ਨਾਲ ਮੁਕਾਵਲਾ ਆਨ ਹੋਇਆ ॥੨੭੩॥

**ਲੰਕਨੀ ਰਾਖਸ਼ੀ ਦਾ ਵਚਨ—**

ਕੈਹਿੰਦੀ ਕੌਣ ਹੈਂ ਤੂੰ, ਕਿੱਥੋਂ ਆਇਆ ਹੈਂ ਤੂੰ, ਦੱਸ ਹੈ ਇੱਥੇ ਕਿਹੜਾ ਕੰਮ ਤੇਰਾ।
ਭਲਾ ਚਾਹੇਂ ਤਾਂ ਪਰਤ ਕੇ ਜਾ ਪਿੱਛੇ ਦੇਜਾਂ ਜਾਨ ਨਾ ਅੱਗੇ ਕਦਮ ਤੇਰਾ ॥੨੭੪॥
ਆਇਓਂ ਮੌਤ ਦੇ ਮੂੰਹ ਵਿਚ ਕਿਉਂ ਆਪੇ, ਦੇਵਾਂ ਮਾਰ ਕੇ ਕੱਢ ਮੈਂ ਦਮ ਤੇਰਾ।
ਮੈਰੇ ਪੇਟ ਦੇ ਵਿਚ 'ਦਿਲਸ਼ਾਦ' ਜਾ ਕੇ, ਹੋਸੀ ਇਹ ਸ਼ਰੀਰ ਭਸਮ ਤੇਰਾ ॥੨੭੫॥

**ਹਨੂਮਾਨ ਦਾ ਵਚਨ—**

ਕੈਹਿੰਦਾ ਕਿਆ ਦੱਸਾਂ ਤੈਨੂੰ ਹਾਲ ਆਪਣਾ, ਮੈਰੇ ਸਿਰ ਉੱਤੇ ਪੰਡ ਭਾਰੀਏ ਨੀਂ।
ਮੰਨ ਵਾਸਤਾ ਰਾਸਤਾ ਛੋੜ ਮੈਰਾ, ਨਾ ਤੂੰ ਰੋਕ ਮੈਨੂੰ ਰਬ ਦੀ ਮਾਰੀਏ ਨੀਂ ॥੨੭੬॥
ਔਰਤ ਵੇਖ ਤੈਨੂੰ ਆਵੇ ਸ਼ਰਮ ਮੈਨੂੰ, ਤਾਂਹੀਂ ਸਮਝ ਦਲੀਲ ਹਾਰੀਏ ਨੀਂ।
ਵਰਨਾ ਚੀਜ਼ 'ਦਿਲਸ਼ਾਦ' ਤੂੰ ਹੈ ਕਿਹੜੀ, ਚਲ ਹਟ ਪਿੱਛੇ ਰੰਨੇਂ ਡਾਰੀਏ ਨੀਂ ॥੨੭੭॥
ਲਈ ਲੰਕਨੀ ਸੁਣ ਇਹ ਗੱਲ ਜਦੋਂ, ਗੁੱਸਾ ਖਾ ਖਖਾਕੇ[1] ਪੈ ਗਈ ਏ।
ਗਿਆ ਲੱਗ ਮੁੱਕਾ ਇਕ ਆਉਂਦੀ ਨੂੰ, ਅਪੁੱਠੀ ਹੋ ਜਮੀਨ ਤੇ ਜਾ ਪਈ ਏ ॥੨੭੮॥
ਨਕ ਮੂੰਹ ਵਿਚੋਂ ਲਹੂ ਵਗਨ ਲੱਗਾ, ਹੋਸ਼ ਕੋਈ ਸ਼ਰੀਰ ਦੀ ਨਾ ਰਹੀ ਏ।
ਰਹੀ ਹਿੰਮਤ 'ਦਿਲਸ਼ਾਦ' ਨਾ ਉਠਨੇ ਦੀ, ਕੀਤੇ ਆਪਣੇ ਦੀ ਸਜ਼ਾ ਪਾ ਲਈ ਏ ॥੨੭੯॥

**ਲੰਕਨੀ ਦਾ ਵਚਨ—**

ਤੈਨੂੰ ਰੋਕ ਨਹੀਂ ਸਕਦੀ ਮੈਂ ਕਦੀ, ਚਲਾ ਜਾ ਜਿੱਥੇ ਤੂੰ ਜਾਵਨਾ ਹੈ।
ਰਾਮਚੰਦਰ ਮਾਹਰਾਜ ਦਾ ਕਰਾਂ ਦਰਸ਼ਨ, ਮੈਰੇ ਦਿਲ ਦੀ ਸਮਝ ਇਹ ਭਾਵਨਾ ਹੈ ॥੨੮੦॥

---

੧. ਖਾ ਖਾ ਦਾ ਸ਼ਬਦ ਕਰਕੇ।

ਕੀਤਾ ਬੁਰਾ ਰਾਵਣ ਬੇਸ਼ਕ ਭਾਰਾ, ਫਲ ਉਸ ਦਾ ਉਸਨੇ ਪਾਵਨਾ ਹੈ।
ਬੀਜ਼ ਜੌਂ 'ਦਿਲਸ਼ਾਦ' ਕਿਸ ਕਨਕ ਚਾਈ, ਜੋ ਜਿਸ ਬੀਜ਼ਿਆ ਓਹੀ ਉਸ ਚਾਵਨਾ ਹੈ ॥੨੮੧॥

**ਹਨੂਮਾਨ ਦਾ ਵਿਚਾਰ—**

ਦੋ ਜਗਹਾ ਥੀਂ ਬਚੀ ਜਾਨ ਮੈਰੀ, ਨਹੀਂ ਖ਼ਬਰ ਮੈਨੂੰ ਅੱਗੋਂ ਕੌਣ ਮਿਲਸੀ।
ਇਸੇ ਤੌਰ ਸਿੱਧਾ ਜੇ ਮੈਂ ਚਲਾ ਜਾਵਾਂ, ਕਿਧਰੇ ਨਾ ਮੈਨੂੰ ਭੌਨ-ਝੌਨ[੧] ਮਿਲਸੀ ॥੨੮੨॥
ਖਾਨ ਪੀਨ ਅੰਦਰ ਦਿਕੱਤ ਪੇਸ਼ ਆਉਸੀ, ਨਾ ਆਰਾਮ ਕਿਧਰੇ ਨਾ ਫਿਰ ਸੌਣ ਮਿਲਸੀ।
ਭਾਵੇਂ ਮਾਰ ਮੁਕਾ 'ਦਿਲਸ਼ਾਦ' ਦੇਸਾਂ, ਵਿਚ ਰਾਹ ਮੈਰੇ ਆਕੇ ਜੌਨ ਮਿਲਸੀ।

**ਕਿਸ਼ਕਿੰਧਾ ਕਾਂਡ ਸਮਾਪਤ ਹੋਇਆ**

---

੧. ਘੁਮਣਾ ਫਿਰਨਾ।

# ਸੁੰਦਰ ਕਾਂਡ

**ਹਨੂਮਾਨ ਦਾ ਲੰਕਾ ਵਿਚ ਆਉਣਾ—**

ਸੁੱਝੀ ਹੋਰ ਤਦਬੀਰ ਨਾ ਕੋਈ ਜਦੋਂ, ਰੂਪ ਆਪਣਾ ਚਾ ਬਦਲਾਂਵਦਾ ਈ।
ਹੋ-ਬੇ-ਖ਼ੌਫ ਦਾਖਿਲ ਹੋਇਆ ਵਿਚ ਲੰਕਾ, ਜਰਾ ਖੌਫ ਨਾ ਦਿਲ ਤੇ ਲਾਂਵਦਾ ਈ ॥੧॥

ਚਾਂਦੀ ਸੋਨੇ ਦੀ ਆਹੀ ਤਾਮੀਰ ਸਾਰੀ, ਵਾਹ ਵਾਹ ਸ਼ੈਹਿਰ ਸੋਹਣਾ ਦਿਲ ਨੂੰ ਭਾਂਵਦਾ ਈ।
ਹੀਰੇ ਲਾਲ ਜਵਾਹਿਰ ਯਾਕੂਤ ਲੱਗੇ, ਸੂਰਜ ਵੇਖ ਕੇ ਚਮਕ ਸ਼ਰਮਾਉਂਦਾ ਈ ॥੨॥

ਗਲੀ ਕੂਚਿਆਂ ਦੇ ਵਿਚ ਫਰਸ਼ ਜ਼ਰਰੀ, ਥਮ ਥਮ ਕੇ ਪੈਰ ਉਠਾਉਂਦਾ ਈ।
ਵਿਸ਼ਵਕਰਮਾ ਨੇ ਆਹੀ ਬਨਾਈ ਲੰਕਾ, ਕੋਈ ਅੰਤ ਹਿਸਾਬ ਨਾ ਆਉਂਦਾ ਈ ॥੩॥

ਪਿਆ ਕਰੇ ਤਲਾਸ਼ ਹਰ ਤਰਫ ਫਿਰਦਾ, ਕੋਈ ਭੇਤ ਨਾ ਉਸ ਦਾ ਪਾਉਂਦਾ ਈ।
ਲਗਦਾ ਪਤਾ 'ਦਿਲਸ਼ਾਦ' ਨਾ ਕੋਈ ਕਿਧਰੇ, ਫਿਕਰਮੰਦ ਹੋ ਅਕਲ ਦੌੜਾਂਵਦਾ ਈ ॥੪॥

ਲਗਾ ਢੂੰਡਨੇ ਘਰਾਂ ਦੇ ਵਿਚ ਜਾਕੇ, ਰਖਿਆ ਵਿਚ ਤਲਾਸ਼ ਨਹੀਂ ਫਰਕ ਤਿਲਦਾ।
ਆਹੀ ਖਬਰ ਨਾ ਕੋਈ ਮਾਲੂਮ ਉਸਨੂੰ, ਬਿਨਾ ਆਸਰੇ ਪਿਆ[1] ਦਰਿਆ ਠਿਲਦਾ ॥੫॥

ਰਿਹਾ ਫਿਰ ਦੀਵਾਨਿਆਂ ਵਾਂਗ ਯਾਰਾ, ਪਤਾ ਨਹੀਂ ਉਸਨੂੰ ਕਿਧਰੇ ਕੋਈ ਮਿਲਦਾ।
ਕਰੇ ਸੋਚ 'ਦਿਲਸ਼ਾਦ' ਫਿਰ ਖੜਾ ਹੋ ਕੇ, ਕਰਾਂ ਕਿਆ ਮੈਂ ਜਾਹਿਰ ਖਿਆਲ ਦਿਲਦਾ ॥੬॥

ਗਿਆ ਗੁਜਰ ਤਲਾਸ਼ ਵਿਚ ਦਿਨ ਸਾਰਾ, ਪਈ ਰਾਤ ਕਾਲੀ ਉੱਤੋਂ ਆਨ ਸਾਂਈਂ।
ਗਲੀ ਕੂਚਿਆਂ ਘਰਾਂ ਵਿਚ ਢੂੰਡ ਥੱਕਿਆ, ਮਿਲਿਆ ਨਹੀਂ ਕਿਧਰੇ ਕੋਈ ਨਿਸ਼ਾਨ ਸਾਂਈਂ ॥੭॥

ਰਖੀ ਘਰ ਹੋਵੇ ਸ਼ਾਇਦ ਸ਼ਾਹ ਲੰਕਾ, ਹੋਇਆ ਦਿਲ ਦੇ ਵਿਚ ਗੁਮਾਨ[2] ਸਾਂਈਂ।
ਪਾਦਸ਼ਾਹੀ ਮੈਹਿਲਾਂ ਵਿਚ ਢੂੰਡਨੇ ਨੂੰ, ਪਿਆ ਉਠ ਕੇ ਹੋ ਰਵਾਨ ਸਾਂਈਂ ॥੮॥

ਮੈਹਿਲ ਸ਼ਾਹੀ ਦਰਵਾਜ਼ੇ ਤੇ ਨਜਰ ਆਏ, ਖੜੇ ਕਈ ਹਜਾਰ ਜਵਾਨ ਸਾਂਈਂ।
ਰੰਗਾ ਰੰਗ ਦੀ ਬਰਦੀਆਂ ਪਾ ਕੇ ਤੇ, ਪਏ ਦੇਨ ਪੈਹਿਰਾ ਦਰਵਾਨ ਸਾਂਈਂ ॥੯॥

---

੧. ਤੈਰਨ ਲਗ ਪਿਆ ਸੀ ੨. ਅਨੁਮਾਨ।

ਕਿਸੇ ਡਾਂਗ ਰਖੀ ਚੁਕ ਮੋਂਡਿਆਂ ਤੇ, ਕਈ ਪਏ ਤਲਵਾਰ ਲਿਸ਼ਕਾਨ ਸਾਂਈਂ ।
ਕਿਸੇ ਹੱਥ ਖੁਗਦਰ ਕਿਸੇ ਕੋਲ ਨੇਜ਼ਾ, ਕਿਸੇ ਪਕੜਿਆ ਤੀਰ ਕਮਾਨ ਸਾਂਈਂ ।।੧੦।।

ਉੱਚਾ ਕੱਦ ਹੈ ਸੀ ਉਨਹਾਂ ਸਾਰਿਆਂ ਦਾ, ਜਬਰਦਸਤ ਸਾਰੇ ਪੈਹਿਲਵਾਨ ਸਾਂਈਂ ।
ਜ਼ਰਕ-ਬਰਕ[੧] ਨੂੰ ਵੇਖ ਕੇ ਗਰਕ ਹੋਇਆ, ਵਿਚ ਬੈਹਿਰ ਫਿਕਰਾਂ ਹਨੂਮਾਨ ਸਾਂਈਂ ।।੧੧।।

ਕੈਹਿੰਦਾ ਕਿਆ ਜਵਾਨ ਅਜੀਬ ਸੋਹਣੇ, ਇਕੋ ਜਿਹੇ ਸਾਰੇ ਬਲਵਾਨ ਸਾਂਈਂ ।
ਨਹੀਂ ਫਰਕ ਇਨਹਾਂਦੜੇ ਵਿਚ ਕੋਈ, ਡੀਲ-ਡੌਲ ਅੰਦਰ ਯਕਸਾਨ[੨] ਸਾਂਈਂ ।।੧੨।।

ਮੈਂ ਤਾਂ ਇਕ ਤੇ ਕਈ ਹਜਾਰ ਇਹ ਤਾਂ, ਲਗਾ ਦਿਲ ਦੇ ਵਿਚ ਘਬਰਾਨ ਸਾਂਈਂ ।
ਇਨਹਾਂ ਨਾਲ ਬਰਾਬਰੀ ਕਿਵੇਂ ਕਰਸਾਂ, ਰਖਸੀ ਲਾਜ ਮੈਰੀ ਭਗਵਾਨ ਸਾਂਈਂ ।।੧੩।।

ਚਲਾ ਗਿਆ ਅੰਦਰ ਹਿਕਮਤ ਨਾਲ ਉੱਥੋਂ, ਕੀਤਾ ਕਿਸੇ ਨਾ ਕੋਈ ਧਿਆਨ ਸਾਂਈਂ ।
ਜੋ ਕੁਛ ਰੰਗ ਮੈਹਿਲ ਦੇ ਵਿਚ ਡਿੱਠਾ, ਕਰਾਂ ਉਸ ਦਾ ਹੁਣ ਬਿਆਨ ਸਾਂਈਂ ।।੧੪।।

ਸੈਹਿਨ[੩] ਮੈਹਿਲ ਦੇ ਵਿਚ ਇਕ ਬਾਗ ਸੋਹਣਾ, ਫਲ ਫੂਲ ਲੱਗਾ ਉਥੋਂ ਖਾਨ ਸਾਂਈਂ ।
ਰੰਗਾ ਰੰਗ ਦੇ ਆਹੇ ਦ੍ਰਖਤ ਸੋਹਣੇ, ਹਰ ਇਕ ਦਿਲ ਨੂੰ ਪਏ ਲੋਭਾਨ ਸਾਂਈਂ ।।੧੫।।

ਅੰਬ, ਅਨਾਰ, ਆੜੂ ਅਤੇ ਖੁਰਮਾਨੀ, ਸੁਰਖ ਸੇਬ ਸੋਹਣੇ ਖੁਰਾਸਾਨ[੪] ਸਾਂਈਂ ।
ਅਲੂਚਾ, ਆਲੂਬੁਖਾਰਾ, ਤੇ ਨਾਸ਼ਪਾਤੀ, ਪੱਕੇ ਜਾਮਨੂ ਦਿਲ ਲਲਚਾਨ ਸਾਂਈਂ ।।੧੬।।

ਨਿਓਜ਼ੇ, ਪਿਸਤਾ, ਬਦਾਮ, ਅੰਗੂਰ ਹੈਸਨ, ਮਿੱਠਾ ਖੱਟਾ ਸੰਗਤਰਾ ਭੀ ਜਾਨ ਸਾਂਈਂ ।
ਨਿੰਬੂ, ਗਿਲਗਿਲ, ਛੁਹਾਰਾ, ਖਜੂਰ ਆਹਾ, ਨਾਲ ਫਲ ਭਰਪੂਰ ਪੇਚਤਾਨ[੫] ਸਾਂਈਂ ।।੧੭।।

ਬਗੂਗੋਸ਼ਾ, ਗਿਲਾਸ ਤੇ ਫਾਲਸੇ ਭੀ, ਕੇਲਾ ਲਾਉਂਦਾ ਹੱਥ ਆਸਮਾਨ ਸਾਂਈਂ ।
ਕਈ ਕਿਸਮ ਦੇ ਫੂਲ ਭੀ ਆਹੇ ਉਥੇ, ਮੁਸ਼ਕ ਨਾਲ ਹੋਵੇ ਤਾਜਾ ਜਾਨ ਸਾਂਈਂ ।।੧੮।।

ਚੰਬਾ, ਮੋਤੀਆ ਕਿਧਰੇ ਗੁਲਾਬ ਖਿੜਿਆ, ਰਿਹਾ ਖਿੜ ਕਿਧਰੇ ਜ਼ਾਹਿਫਰਾਨ[੬] ਸਾਂਈਂ ।
ਕਿਧਰੇ ਗੁਲ ਨਰਗਿਸ ਅਤੇ ਗੁਲ ਲਾਲਾ, ਪਏ ਆਪਣੀ ਸ਼ਾਨ ਦਿਖਲਾਨ ਸਾਂਈਂ ।।੧੯।।

ਲੈਹਿਰਾਂ ਮਾਰ ਨੈਹਿਰਾਂ ਪਈਆਂ ਚਲਨ ਵਿਚੇ, ਹੈ ਸੀ ਉੱਥੇ ਹਰ ਇਕ ਸਾਮਾਨ ਸਾਂਈਂ ।
ਕਿੱਥੋਂ ਤਾਂਈਂ ਕਰਾਂ ਜ਼ਿਕਰ ਬਾਗ ਦਾ ਮੈਂ, ਤਾਕਤ ਨਹੀਂ ਵਿਚ ਮੈਰੀ ਜ਼ਬਾਨ ਸਾਂਈਂ ।।੨੦।।

ਸਿਫਤ ਬਾਗ ਦੀ ਸਕੇ ਨਾ ਹੋ ਮੈਥੋਂ, ਹੋਈ ਕਲਮ ਭੀ ਵੇਖ ਹੈਰਾਨ ਸਾਂਈਂ ।
ਹੋਸੀ ਬਾਗ ਐਸਾ ਨਾ ਕੋਈ ਵਿਚ ਦੁਨੀਆਂ, ਲੈ ਗੱਲ ਮੈਰੀ ਸੱਚ ਮਾਨ ਸਾਂਈਂ ।।੨੧।।

---

੧. ਚਮਕ-ਦਮਕ ੨. ਇਕੋ ਜਿਹੇ ੩. ਬੇਹੜਾ ੪. ਚਮਕੀਲੇ ੫. ਭਰੇ ਹੋਏ ੬. ਕੇਸਰ ।

ਸੈਰ ਬਾਗ ਦਾ ਕਰ ਵਿਚ ਮੈਹਿਲ ਵੜਿਆ, ਫਿਰ ਫਿਰ ਵੇਖਦਾ ਪਿਆ ਮਕਾਨ ਸਾਂਈਂ ।
ਰੰਗ ਮੈਹਿਲ ਦਾ ਵੇਖ ਕੇ ਦੰਗ ਹੋਇਆ, ਹੈਸੀ ਮੈਹਿਲ ਭਾਰੀ ਆਲੀਸ਼ਾਨ ਸਾਂਈਂ ॥੨੨॥

ਬਣਿਆ ਆਹਾ ਸੁਵਰਣ ਦੇ ਨਾਲ ਸਾਰਾ, ਗੋਇਆ ਆਹਾ ਸੁਵਰਣ ਦੀ ਕਾਨ ਸਾਂਈਂ ।
ਜੜਤ ਹੀਰੇ ਜਵਾਹਿਰ, ਯਾਕੂਤ, ਮੋਤੀ, ਲਗੇ ਲਾਲ ਆਹੇ ਬਦਖਸ਼ਾਨ ਸਾਂਈਂ ॥੨੩॥

ਸੋਹਣੀ ਚਾਂਦਨੀ ਚੰਨ ਦੇ ਨੂਰ ਵਾਂਗੋਂ, ਆਹੇ ਕਈ ਰੋਸ਼ਨ ਸ਼ਮਾਦਾਨ[੧] ਸਾਂਈਂ ।
ਲਗਾ ਢੂੰਡਨੇ ਮਹਲ ਦੇ ਵਿਚ ਫਿਰਕੇ, ਵੇਖ ਵੇਖ ਹੋ ਰਿਹਾ ਸ਼ਾਦਾਨ ਸਾਂਈਂ ॥੨੪॥

ਢੂੰਡੇ ਹੇਠ ਕਦੀ ਕਦੀ ਚੜ੍ਹੇ ਉੱਤੇ, ਹੋਇਆ ਵਿਚ ਤਲਾਸ਼ ਗਲਤਾਨ ਸਾਂਈਂ ।
ਮਿਲਿਆ ਪਤਾ 'ਦਿਲਸ਼ਾਦਾ' ਜਦ ਨਹੀਂ ਕੋਈ, ਲਗਾ ਫਿਰ ਦਲੀਲਾਂ ਦੌੜਾਨ ਸਾਂਈਂ ॥੨੫॥

ਹੈ ਸੀ ਬਾਗ ਸੋਹਣਾ ਦੂਜਾ ਹੋਰ ਭਾਰਾ, ਵਿਚ ਉਸ ਦੇ ਪੌਹੁੰਚਿਆ ਜਾ ਕੇ ਤੇ ।
ਬੈਠੀ ਹੇਠ ਦ੍ਰਖ਼ਤ ਦੇ ਆਹੀ ਸੀਤਾ, ਲਈ ਵੇਖ ਨਜ਼ੀਰ ਲਗਾ ਕੇ ਤੇ ॥੨੬॥

ਪੈਹਿਨੇ ਲੱਤੇ[੨] ਮਲੀਨ ਯਕੀਨ ਕਰ ਤੂੰ, ਰਹੀ ਖੋਦ ਜ਼ਮੀਨ ਘਬਰਾ ਕੇ ਤੇ ।
ਆਹਿਯਾਂ ਬੈਠੀਆਂ ਰਾਖਸ਼ੀਆਂ ਕੋਲ ਉਸਦੇ, ਭੈੜਾ ਰੂਪ ਕਰੂਪ ਬਣਾ ਕੇ ਤੇ ॥੨੭॥

ਰਹੀਆਂ ਦਿਲ ਦੁਖਾ, ਸਤਾ ਉਸਨੂੰ, ਘੇਰਾ ਚਾਰ ਚੌਫੇਰਿਓਂ ਪਾ ਕੇ ਤੇ ।
ਕਰ ਕਬੂਲ ਸ਼ਾਹ ਰਾਵਣ ਨੂੰ ਲੈ ਹੁਣ ਤੂੰ, ਪੈਈਆਂ ਕੈਹਿੰਦੀਆਂ ਇਹ ਸੁਣਾ ਕੇ ਤੇ ॥੨੮॥

ਜਾਸੀ ਜਾਨ ਨਹੀਂ ਤਾਂ ਇਸੇ ਜਾ ਉੱਤੇ, ਦਿੱਤਾ ਈ ਸੱਚ ਇਹ ਅਸਾਂ ਬਤਾ ਕੇ ਤੇ ।
ਬੇਦੀਨ ਲਈਨ[੩] ਬਦਮਾਸ਼ ਰੰਨਾਂ, ਕਰਨ ਹਮਲੇ ਪੈਈਆਂ ਡਰਾ ਕੇ ਤੇ ॥੨੯॥

ਅੱਗੋਂ ਦੇਵੇ ਜਵਾਬ ਨਾ ਕੋਈ ਸੀਤਾ, ਗੋਇਆ ਆਈ ਸੀ ਸਾਥ ਲੁਟਾ ਕੇ ਤੇ ।
ਨੀਵੀਂ ਨਜ਼ਰ ਕਰਕੇ ਚੁਪਚਾਪ ਬੈਠੀ, ਨਹੀਂ ਵੇਖਦੀ ਅਖ ਉਠਾ ਕੇ ਤੇ ॥੩੦॥

ਗਮਗੀਨ ਮਲੂਲ[੪] ਦਿਲਗੀਰ ਹੈ ਸੀ, ਸੀਨੇ ਦਾਗ ਜੁਦਾਈ ਦੇ ਖਾ ਕੇ ਤੇ ।
ਲਿਆ ਵੇਖ ਮਹਾਂਵੀਰ 'ਦਿਲਸ਼ਾਦ' ਜਦੋਂ, ਚੜ੍ਹਿਆ ਉੱਤੇ ਦ੍ਰਖ਼ਤ ਦੇ ਜਾ ਕੇ ਤੇ ॥੩੧॥

**ਰਾਵਣ ਦਾ ਆਉਣਾ –**

ਲਗੀ ਗੁਜ਼ਰਨੇ ਰਾਤ ਪਰਭਾਤ ਹੋਈ, ਜ਼ਿਕਰ ਕਰਨ ਪੌਹੁੰਚੀ ਸੱਚੀ ਝਾਤ ਮਿੱਤਰਾ ।
ਵਿਚ ਬਾਗ ਦੇ ਪੌਹੁੰਚਦਾ ਆਨ ਰਾਵਣ, ਲਗਾ ਨਾਲ ਸੀਤਾ ਕਰਨ ਬਾਤ ਮਿੱਤਰਾ ॥੩੨॥

---

੧. ਦੀਪਕ ੨. ਕਪੜੇ ੩. ਨਿੰਦਿਤ ੪. ਦੁਖੀ ।

ਆ ਕੇ ਸਾਮਨੇ ਰਿਹਾ ਖਲੋ ਉਸ ਦੇ, ਸੁਣ ਓਹ ਬੋਲਿਆ ਜੋ ਕਲਮਾਤ[1] ਮਿੱਤਰਾ ।
ਹਨੂਮਾਨ 'ਦਿਲਸ਼ਾਦ' ਚੜ੍ਹ ਰੁਖ ਉੱਤੇ, ਵਿਚ ਛਪ ਬੈਠਾ ਡਾਲ-ਪਾਂਤ ਮਿੱਤਰਾ ॥੩੩॥

**ਰਾਵਣ ਦਾ ਸੀਤਾ ਨਾਲ ਵਚਨ—**

ਦਿਲ ਜਾਨ ਥੀਂ ਮੈਂ ਕੁਰਵਾਨ ਹੋਇਆ, ਮੇਹਰਵਾਨ ਹੋ ਤੂੰ ਕੈਹਿਰਵਾਨ ਨਾ ਹੋ ।
ਮੈਂ ਗੁਲਾਮ ਬਿਨ ਦਾਮ ਮਦਾਮ[2] ਰੈਹਿਸਾਂ, ਮਨਸਾਂ ਹੁਕਮ ਤੇਰਾ ਤੂੰ ਕਹੇਂਗੀ ਜੋ ॥੩੪॥

ਰਖਸਾਂ ਕਦਮ ਤੇਰੇ ਚੁਮ ਅਖੀਆਂ ਤੇ, ਵਿਚ ਗਮ ਹਰਦਮ ਪਈ ਜਾਨ ਨਾ ਖੋ ।
ਮੈਹਿਲਾਂ ਵਿਚ 'ਦਿਲਸ਼ਾਦ' ਰੌਹ ਕੋਲ ਮੇਰੇ, ਇੱਥੇ ਬੈਠ ਅਕਲੜੀ ਨਾ ਪਈ ਰੋ ॥੩੫॥

ਖਬਰੇ ਹੀਨ ਜਿੰਦਾ ਯਾ ਕੇ ਮਰ ਗਏ ਨੀਂ, ਹਰਦਮ ਯਾਦ ਜਿਨਹਾਂਦੜੀ ਕਰ ਰਹੀ ਏਂ ।
ਕਿੱਥੋਂ ਮਿਲਨਗੇ ਦਸ ਓਹ ਆਣ ਤੈਨੂੰ, ਵਿਚ ਗਮ ਜਿਨਹਾਂਦੜੇ ਮਰ ਰਹੀ ਏਂ ॥੩੬॥

ਖੁਸ਼ੀ ਨਾਲ ਗੁਜਾਰ ਲੈ ਦਿਨ ਇੱਥੇ, ਠੰਡੇ ਸਾਂਸ ਬੈਹ ਕੇ ਕਾਹਨੂੰ ਭਰ ਰਹੀ ਏਂ ।
ਚਲ ਉਠ 'ਦਿਲਸ਼ਾਦ' ਰੌਹ ਘਰ ਮੈਰੇ, ਕਿਹੜੀ ਗਲ ਕੋਲੋਂ ਦੱਸ ਤੂੰ ਡਰ ਰਹੀ ਏਂ ॥੩੭॥

ਵਿਚ ਫਰਾਕ ਜਿਨਹਾਂਦੜੇ ਮਰ ਰਹੀ ਏਂ, ਮਿਲਨਾ ਉਨਹਾਂ ਦਾ ਸਮਝ ਮੁਹਾਲ ਹੈ ਨੀਂ ।
ਪੰਛੀ ਪਰ ਨਹੀਂ ਸਕਦੇ ਮਾਰ ਇੱਥੇ, ਫਿਰ ਇਨਸਾਨ ਦੀ ਕਿਆ ਮਜ਼ਾਲ ਹੈ ਨੀਂ ॥੩੮॥

ਕਦੀ ਮਿਲ ਨਹੀਂ ਸਕਦੇ ਓਹ ਤੈਨੂੰ, ਤੇਰੇ ਦਿਲ ਦਾ ਝੂਠਾ ਖਿਆਲ ਹੈ ਨੀਂ ।
ਨਜ਼ਰ ਮੇਹਰ ਦੀ ਕਰ 'ਦਿਲਸ਼ਾਦ' ਮੈਂ ਤੇ, ਮੈਰੇ ਨਾਲ ਇਹ ਕੈਸਾ ਮਲਾਲ ਹੈ ਨੀਂ ॥੩੯॥

ਰਤਨ-ਜੜਤ ਮਹਲ ਦੇ ਵਿਚ ਤੈਨੂੰ, ਮੈਰੀ ਜਾਨ ਲੈ ਜਾ ਬਿਠਲਾਉਸਾਂ ਮੈਂ ।
ਪਈ ਕਰ ਹੁਕਮ ਬੈਹ ਕੇ ਪੰਲਗ ਉੱਤੇ, ਮਾਲਿਕ ਸਬ ਦਾ ਤੈਨੂੰ ਬਨਾਉਸਾਂ ਮੈਂ ॥੪੦॥

ਕਦੀ ਹੋਣ ਤਕਲੀਫ ਨਾ ਕੋਈ ਦੇਸਾਂ, ਹੱਥੀਂ ਆਪਣੀ ਟੈਹਿਲ ਕਮਾਉਸਾਂ ਮੈਂ ।
ਕਰਸਾਂ ਜ਼ਰਾ ਅਦੂਲ 'ਦਿਲਸ਼ਾਦ' ਨਾਂਹੀਂ, ਤੇਰਾ ਹੁਕਮ ਬਜਾ ਲੈ ਆਉਸਾਂ ਮੈਂ ॥੪੧॥

ਰਾਮਚੰਦਰ ਲਛਮਨ ਹੀਨ ਚੀਜ਼ ਕਿਹੜੀ, ਮੈਰੇ ਅੱਗੇ ਆ ਕਦੀ ਨਾ ਅੜਨਗੇ ਓਹ ।
ਮੈਰੇ ਜ਼ੋਰ ਦਾ ਸ਼ੋਰ ਜਹਾਨ ਅੰਦਰ, ਸੂਰਤ ਵੇਖ ਮੈਰੀ ਸ਼ਰਣ ਪੜਨਗੇ ਓਹ ॥੪੨॥

ਵਿਚ ਇਕ ਪਲ ਦੇ ਕਰ ਫੱਨਾਂ ਦੇਸਾਂ, ਹੋ ਕੇ ਸਾਮਨੇ ਜਦ ਆ ਲੜਨਗੇ ਓਹ ।
ਸਕਸਨ ਝਲ 'ਦਿਲਸ਼ਾਦ' ਨਾ ਝਾਲ ਮੇਰੀ, ਸੁੱਕੇ ਪਤਰਾਂ ਦੇ ਵਾਂਗ ਝੜਨਗੇ ਓਹ ॥੪੩॥

---

੧. ਵਚਨ ੨. ਸਦਾ ।

**ਸੀਤਾ ਦਾ ਵਚਨ—**

ਤੀਲਾ ਹੱਥ ਦੇ ਵਿਚ ਇਕ ਪਕੜ ਸੀਤਾ, ਕੈਹਿੰਦੀ ਕੱਖ ਦੇ ਵਾਂਗ ਮਿਸਾਲ ਤੇਰੀ ।
ਤੇਰੇ ਸਿਰ ਤੇ ਮੌਤ ਸਵਾਰ ਹੋਈ, ਰਹੀ ਦੱਸ ਅਪੁਠੜੀ ਚਾਲ ਤੇਰੀ ॥੪੪॥

ਰਾਮਚੰਦਰ ਮਾਹਰਾਜ ਦੀ ਕਰੇਂ ਨਿੰਦਿਆ, ਹੈ ਰਾਵਣਾ ਕਿਆ ਮਜ਼ਾਲ ਤੇਰੀ ।
ਹੋਸੀ ਜਦ ਮੁਕਾਬਲਾ 'ਦਿਲਸ਼ਾਦ', ਕਦੀ ਗਲ ਨਾ ਸਕੇਗੀ ਦਾਲ ਤੇਰੀ ॥੪੫॥

ਕਰੇ ਕਿਉਂ ਐਡੀ ਪਿਆ ਲਾਫਜ਼ਨੀ, ਕੈਹਿਰ ਰਬ ਦੇ ਥੀਂ ਜਰਾ ਡਰ ਝੱਲਿਆ ।
ਤਖਤੋਂ ਵਖਤ ਪਾਵੇ ਓਹੀ ਰਾਜਿਆਂ ਨੂੰ, ਜੋ ਓਹ ਚਾਹੇ ਸਕੇ ਓਹੀ ਕਰ ਝੱਲਿਆ ॥੪੬॥

ਉਸ ਬੇਅੰਤ ਦਾ ਅੰਤ ਨਾ ਹੈ ਕੋਈ, ਪਿਆ ਦਮ ਖੁਦਾਈ ਨਾ ਭਰ ਝੱਲਿਆ ।
ਮਿਲ ਕੇ ਖਾਕ ਵਿਚ ਖਾਕ 'ਦਿਲਸ਼ਾਦ' ਹੋਸੇਂ, ਰਾਹ ਅਪੁਠੜੇ ਪੈਰ ਨਾ ਧਰ ਝੱਲਿਆ ॥੪੭॥

ਰਤਨ ਜੜਤ ਮਕਾਨ ਜੋ ਦੱਸ ਰਿਹੋਂ, ਚੰਗੀਆਂ ਉਸ ਥੀਂ ਮੈਨੂੰ ਅਰੂੜੀਆਂ ਨੀਂ ।
ਫਰਸ਼ ਮਖਮਲੀ ਜ਼ਰੀ ਕਿਸ ਕੰਮ ਮੈਰੇ, ਮੈਨੂੰ ਸਮਝ ਪਸੰਦ ਇਹ ਫੂੜੀਆਂ[੧] ਨੀਂ ॥੪੮॥

ਉਸ ਸ਼ਾਹ ਦਾ ਨਹੀਂ ਇਤਵਾਰ ਕੋਈ, ਕਰ ਅਧਰਮ ਜਿਸ ਜੋੜੀਆ ਮੋੜੀਆਂ[੨] ਨੀਂ ।
ਬਾਝ ਧਰਮ ਦੇ ਸੁਣ 'ਦਿਲਸ਼ਾਦ' ਮੈਥੋਂ, ਹੋਰ ਸਬ ਗੱਲਾਂ ਇੱਥੇ ਕੂੜੀਆਂ[੩] ਨੀਂ ॥੪੯॥

ਦੇਵੇਂ ਧਮਕੀਆਂ ਨਿਤ ਕਿਉਂ ਆਨ ਕੇ ਤੂੰ, ਮੈਨੂੰ ਆਪਣੇ ਮਰਨ ਦਾ ਡਰ ਨਾਹੀਂ ।
ਬੇਕਸ[੪] ਗਰੀਬ ਮਜ਼ਲੂਮ ਉੱਤੇ, ਕਦੀ ਕਿਸੇ ਨੇ ਕੀਤਾ ਜਬਰ ਨਾਂਹੀਂ ॥੫੦॥

ਲੰਕਾ ਸੋਨੇ ਦੀ ਦਾ ਜੇ ਹੈ ਮਾਨ ਤੈਨੂੰ, ਮੈਰੇ ਅੱਗੇ ਓਹ ਮਿੱਟੀ ਦਾ ਘਰ ਨਾਂਹੀਂ ।
ਮੈਂ ਨਹੀਂ ਜਾਣਦੀ, ਹੈ ਤੂੰ ਚੀਜ ਕਿਹੜੀ, ਪਿਆ ਝੂਠੀਆਂ ਸ਼ੇਖੀਆਂ ਕਰ ਨਾਹੀਂ ॥੫੧॥

ਖੜੀ ਮੌਤ ਉਡੀਕਦੀ ਰਾਹ ਤੇਰਾ, ਤੈਨੂੰ ਇਸ ਦੀ ਕੋਈ ਖਬਰ ਨਾਂਹੀਂ ।
ਬੈਠੋਂ ਸਮਝ ਫਕੀਰ ਹਕੀਰ[੫] ਜਿਨਹਾਂ, ਵਾਰ ਉਨਹਾਂ ਦਾ ਸਕੇਂਗਾ ਜਰ ਨਾਂਹੀਂ ॥੫੨॥

ਕਈ ਹਜ਼ਾਰ ਰਾਖਸ਼ ਤੇਰੇ ਮਾਰ ਸੁੱਟੇ, ਸੱਕਿਆ ਹੋ ਕੋਈ ਜਾਨਵਰ ਨਾਂਹੀਂ ।
ਗਫਲਤ ਛੋੜ 'ਦਿਲਸ਼ਾਦ' ਨਾ ਹੋ ਗਾਫਿਲ, ਬਿਨਾਂ ਮੌਤ ਆਈ ਆਪੇ ਮਰ ਨਾਂਹੀਂ ॥੫੩॥

ਚਲ ਦੂਰ ਹੋ ਜਾ ਮੈਰੀ ਅਖੀਆਂ ਥੀਂ, ਮੈਰੇ ਸਾਮਨੇ ਕਿਉਂ ਖਲੋ ਰਿਹੋਂ ।
ਆਏ ਦਿਨ ਆਖੀਰ ਬੇਪੀਰ ਤੇਰੇ, ਲੁਕਮਾਂ[੬] ਮੌਤ ਦਾ ਸਮਝ ਤੂੰ ਹੋ ਰਿਹੋਂ ॥੫੪॥

---

੧. ਚਟਾਈਆਂ ੨. ਤੋੜੀਆਂ ੩. ਝੂਠੀਆਂ ੪. ਅਨਾਥ ੫. ਤੁੱਛ ੬. ਭੋਜਨ ।

ਫਲ ਉਸ ਦਾ ਤੂੰ ਜ਼ਰੂਰ ਪਾਸੇਂ, ਹੱਥੀਂ ਆਪਣੀ ਬੀਜ ਜੋ ਬੋ ਰਿਹੋਂ ।
ਉਠ ਜਾਗ ਦਿਲਸ਼ਾਦ ਹੈ ਵਕਤ ਅਜੇ, ਵਿਚ ਨੀਂਦ ਗਫਲਤ ਕਾਹਨੂੰ ਸੋ ਰਿਹੋਂ ॥੫੫॥

**ਰਾਵਣ ਦਾ ਵਚਨ—**

ਹੋਇਆ ਸੁਣ ਕੇ ਸਖਤ ਨਾਰਾਜ਼ ਦਿਲੋਂ, ਕੈਹਿੰਦਾ ਸੁਖਨ ਅਵਲੜੇ ਬੋਲ ਨਾਂਹੀਂ ।
ਆਵੇ ਰੈਹਿਮ ਮੈਨੂੰ ਤੇਰੇ ਹਾਲ ਉੱਤੇ, ਬਸ ਚੁਪ ਹੋ ਜਾ ਮੂੰਹ ਖੋਲ ਨਾਂਹੀਂ ॥੫੬॥

ਰਾਮਚੰਦਰ ਲਛਮਨ ਹੀਨ ਚੀਜ਼ ਕਿਹੜੀ, ਕਦੀ ਆ ਸਕਦੇ ਮੈਰੇ ਕੋਲ ਨਾਂਹੀਂ ।
ਦੇ ਖਾਮ ਖਿਆਲ ਹਟਾ ਦਿਲੋਂ, ਪਈ ਵਿਚ ਸ਼ਰਬਤ ਜੇਹਿਰ ਘੋਲ ਨਾਂਹੀਂ ॥੫੭॥

ਦਿਨ ਸਠ ਦੇਵਾਂ ਮੋਹਲਤ ਹੋਰ ਤੈਨੂੰ, ਡਿੱਗੇ ਤਿਲ ਵਿਚ ਰੇਤ ਦੇ ਰੋਲ ਨਾਂਹੀਂ ।
ਤੈਨੂੰ ਸਮਝ ਜੇ ਫਿਰ ਭੀ ਨਾ ਆਈ, ਕਰਸੀ ਉਸਦੀ ਕੋਈ ਪਰਚੋਲ ਨਾਂਹੀਂ ॥੫੮॥

ਤੇਰੀ ਗਰਦਨ ਤੇ ਮੈਰੀ ਤਲਵਾਰ ਹੋ ਸੀ, ਸਮਝ ਸੱਚ ਇਹ ਗੱਲ ਮਖੌਲ ਨਾਂਹੀ ।
ਆਈ ਮੌਤ 'ਦਿਲਸ਼ਾਦ' ਬੇਸ਼ਕ ਤੇਰੀ, ਕੋਈ ਬਚਨੇ ਦੀ ਦਿਸਦੀ ਡੌਲ ਨਾਂਹੀਂ ॥੫੯॥

ਲਗਾ ਜਾਣ ਵਾਪਿਸ ਮੈਂ ਤਾਂ ਹਾਂ ਇੱਥੋਂ, ਸਮਝ ਸੋਚ ਲੈ ਤੂੰ ਬੈਹ ਕੇ ਨਾਲ ਦਿਲ ਦੇ ।
ਜਿਨਹਾਂ ਵਾਸਤੇ ਹੋ ਹੈਰਾਨ ਰਹੀ ਏਂ, ਨਹੀਂ ਓਹ ਮਿਲ ਸਕਦੇ ਮੋਹਰਮ[1] ਹਾਲ ਦਿਲਦੇ ॥੬੦॥

ਰੈਹਿਣਾ ਕੋਲ ਮੇਰੇ ਕਰ ਮਨਜ਼ੂਰ ਲੈ ਤੂੰ, ਕਰ ਦੇ ਦੂਰ ਤਮਾਮ ਖਿਆਲ ਦਿਲ ਦੇ ।
ਮੈਰੇ ਬਾਝ 'ਦਿਲਸ਼ਾਦ' ਹੈ ਕੌਣ ਤੇਰਾ, ਦੇ ਹੁਣ ਪਿਆਰੀਏ ਬੈਹਿਮ ਨਿਕਾਲ ਦਿਲਦੇ ॥੬੧॥

**ਹਨੂਮਾਨ ਦੀ ਸੀਤਾ ਨਾਲ ਭੇਂਟ—**

ਇਤਨਾ ਆਖ ਰਾਵਣ ਆਇਆ ਉਠ ਉੱਥੋਂ, ਵਲੇ ਵਿਚ ਦਿਲ ਦੇ ਪਸ਼ੇਮਾਨ ਹੋਇਆ ।
ਦਿੱਤੀਆਂ ਧਮਕੀਆਂ ਪੇਸ਼ ਨਾ ਗਈ ਕੋਈ, ਨਿਕਲ ਬਾਗ ਥੀਂ ਵਾਪਿਸ ਰਵਾਨ ਹੋਇਆ ॥੬੨॥

ਉੱਤੇ ਰੁਖ ਦੇ ਬੈਠ ਕੇ ਵੇਖ ਰਿਹਾ, ਗੱਲਾਂ ਸੁਣ ਗੁੱਸੇ ਹਨੂਮਾਨ ਹੋਇਆ ।
ਜਪਣ ਰਾਮ ਦਾ ਨਾਮ 'ਦਿਲਸ਼ਾਦ' ਲਗਾ, ਵਿਚ ਸ਼ੀਰੀਂ ਜਬਾਂ ਗੋਯਾਨ ਹੋਇਆ ॥੬੩॥

---

੧. ਜਾਣਕਾਰ ।

ਰਾਮਚੰਦਰ ਦੇ ਨਾਮ ਨੂੰ ਸੁਣ ਕੇ ਤੇ, ਸੀਤਾ ਵੇਖਨੇ ਕਰ ਉੱਚੀ ਗਿੱਚ[1] ਲੱਗੀ ।
ਕੰਨੀਂ ਪਿਆ ਅਵਾਜ਼ ਇਹ ਅੱਜ ਕਿੱਥੋਂ, ਕਰਨ ਸੋਚ ਇਹ ਦਿਲ ਦੇ ਵਿਚ ਲਗੀ ॥੬੪॥

ਸੱਜੇ-ਖੱਬੇ ਦੀਵਾਨਿਆਂ ਵਾਂਗ ਤੱਕੇ, ਦੇਖੋ ਆਨ ਮੁਹੱਬਤ ਦੀ ਖਿੱਚ ਲਗੀ ।
ਆਇਆ ਨਜ਼ਰ 'ਦਿਲਸ਼ਾਦ' ਨਹੀਂ ਕੋਈ ਜਦੋਂ, ਫ਼ਿਕਰਮੰਦ ਹੋ ਕੇ ਹੋਣ ਦਿੱਚ[2] ਲਗੀ॥ ੬੫॥

ਕੀਤੀ ਦੇਰ ਮਹਾਂਬੀਰ ਨਾ ਫਿਰ ਜਰਾ, ਫੌਰਨ ਵਿਚ ਝੋਲੀ ਸੁਟ ਪਾਈ ਮੁੰਦਰੀ ।
ਸੀਤਾ ਵੇਖ ਕੇ ਹੋਣ ਹੈਰਾਨ ਲਗੀ, ਕੈਹਿੰਦੀ ਕਿਆ ਜਾਣਾ ਕਿਥੋਂ ਆਈ ਮੁੰਦਰੀ ॥੬੬॥

ਚੁਮ ਚਟ ਕੇ ਰਖਦੀ ਅਖੀਆਂ ਤੇ, ਨਾਜ਼ਿਕ ਹੱਥ ਦੇ ਨਾਲ ਉਠਾਈ ਮੁੰਦਰੀ ।
ਦੇ ਦੱਸ 'ਦਿਲਸ਼ਾਦ' ਓਹ ਹੈ ਕਿੱਥੇ, ਮੈਨੂੰ ਆਨ ਕੇ ਜਿਸ ਦਿਖਲਾਈ ਮੁੰਦਰੀ ॥੬੭॥

ਕੈਹਿੰਦੀ ਮੁੰਦਰੀ ਲੈ ਜੇ ਆਇਆ ਹੈਂ, ਹੋ ਜਾ ਸਾਮ੍ਹਣੇ ਸ਼ਰਮ ਹਟਾ ਦੇ ਤੂੰ ।
ਮੇਰੇ ਪ੍ਰਾਣ ਪਿਆਰੇ ਸੱਜਨ ਹੈਂ ਕਿੱਥੇ, ਸਾਰਾ ਹਾਲ ਇਹਬਾਲ ਸੁਣਾ ਦੇ ਤੂੰ ॥੬੮॥

ਡੁਬਦੀ ਦੁਖਾਂ ਦੇ ਬੈਹਿਨ ਵਿਚ ਮੈਂ ਜਾਂਦੀ, ਬਾਹੋਂ ਪਕੜ ਕੇ ਬੰਨੇ ਲਗਾ ਦੇ ਤੂੰ ।
ਰਿਹੋਂ ਛੁਪ 'ਦਿਲਸ਼ਾਦ' ਦੱਸ ਕਿਉਂ ਮੈਥੋਂ, ਮੈਨੂੰ ਆਪਣਾ ਮੂੰਹ ਦਿਖਲਾ ਦੇ ਤੂੰ ॥੬੯॥

ਉੱਤੋਂ ਰੁਖ ਦੇ ਹੇਠ ਫਿਰ ਉਤਰ ਕੇ ਤੇ, ਹੱਥ ਜੋੜ ਕੇ ਆਨ ਪ੍ਰਣਾਮ ਕਰਦਾ ।
ਕਰਦੇ ਫਿਕਰ ਦਿਲ ਦੇ ਦਿਲੋਂ ਦੂਰ ਮਾਤਾ, ਹੋ ਕੇ ਸਾਮ੍ਹਣੇ ਪਿਆ ਕਲਾਮ ਕਰਦਾ ॥੭੦॥

ਰਾਮਚੰਦਰ ਮਾਹਰਾਜ ਪਏ ਆਉਂਦੇ ਨੀਂ, ਸਮਝ ਸੱਚ ਇਹ ਅਰਜ਼ ਗੁਲਾਮ ਕਰਦਾ ।
ਲੈਣ ਖਬਰ 'ਦਿਲਸ਼ਾਦ' ਹਾਂ ਮੈਂ ਆਇਆ, ਬੈਹ ਕੇ ਹਾਲ ਬਿਆਨ ਤਮਾਮ ਕਰਦਾ ॥੭੧॥

ਅਜ ਕਲ ਸੁਗ੍ਰੀਵ ਦੇ ਕੋਲ ਬੈਠੇ, ਫੌਜ ਵਾਨਰਾਂ ਦੀ ਬੇਸ਼ੁਮਾਰ ਲੈ ਕੇ ।
ਸ਼ਾਹਜੋਰ ਜਵਾਨ ਬਲਵਾਨ ਸਾਰੇ, ਬੈਠੇ ਹੋ ਤੈਇਆਰ ਹਥਿਆਰ ਲੈ ਕੇ ॥੭੨॥

ਲੜਨ ਮਰਨ ਥੀਂ ਡਰਨਗੇ ਨਾ ਕਦੀ, ਗਜਸਨ ਵਿਚ ਮੈਦਾਨ ਤਲਵਾਰ ਲੈ ਕੇ ।
ਔਸਨ ਕਰ ਚੜਾਈ 'ਦਿਲਸ਼ਾਦ' ਸਾਰੇ, ਮੈਂ ਜਦ ਜਾਉਂਸਾ ਆਪ ਦੀ ਸਾਰ ਲੈ ਕੇ ॥੭੩॥

ਚੂੜਾਮਨ[3] ਦਿੱਤਾ ਫੌਰਨ ਕਢ ਸੀਤਾ, ਕੈਹਿੰਦੀ ਰਖ ਇਸ ਨੂੰ ਆਪਣੇ ਕੋਲ ਪਿਆਰੇ ।
ਰਾਮਚੰਦਰ ਮਾਹਰਾਜ ਨੂੰ ਦੇ ਕੇ ਤੇ, ਜੋ ਕੁਝ ਵੇਖਿਆਈ ਦੱਸੀਂ ਖੋਲ ਪਿਆਰੇ ॥੭੪॥

---

੧. ਗਰਦਨ ੨. ਦਿਕ ੩. ਸਿਰ ਦਾ ਗੈਹਿਣਾ ।

ਮਹੀਨੇ ਦੋ ਜ਼ਿੰਦਗੀ ਹੁਣ ਤਾਂ ਰਹੀ ਮੇਰੀ, ਬੱਜਿਆ ਮੌਤ ਦਾ ਸਿਰ ਤੇ ਢੋਲ ਪਿਆਰੇ ।
ਬਸ ਇਹ ਪੈਗਾਮ 'ਦਿਲਸ਼ਾਦ' ਮੇਰਾ, ਦੇਣਾਂ ਉਨਹਾਂ ਨੂੰ ਜਾ ਕੇ ਬੋਲ ਪਿਆਰੇ ॥੭੫॥

ਗਲਤੀ ਹੋਈ ਮਾਹਰਾਜ ਬੇਸ਼ਕ ਇਹ ਭੀ, ਕੋਲੋਂ ਆਪਣੇ ਲਛਮਣ ਨੂੰ ਟੋਰ ਬੈਠੀ ।
ਹੈ ਸੀ ਹੋਰ ਖਿਆਲ ਵਿਚ ਦਿਲ ਮੇਰੇ, ਹੋਣੀ ਕਰ ਉੱਥੇ ਕੁਝ ਹੋਰ ਬੈਠੀ ॥੭੬॥

ਗਿਆ ਵਕਤ ਨਹੀਂ ਆਉਂਦਾ ਹੱਥ ਮੁੜ ਕੇ, ਹੁਣ ਤਾਂ ਝੂਰਦੀ ਹਾਂ ਵਾਂਗ ਮੋਰ ਬੈਠੀ ।
ਕਰੋ ਮੁਆਫ 'ਦਿਲਸ਼ਾਦ' ਤਕਸੀਰ ਮੇਰੀ, ਮੈਂ ਤਾਂ ਹੋ ਤੁਸਾਡੀ ਚੋਰ ਬੈਠੀ ॥੭੭॥

ਦਿਓ ਰਬ ਦੇ ਵਾਸਤੇ ਬਖਸ਼ ਤੁਸੀਂ, ਮੈਂ ਮਾਹਰਾਜ ਕਸੂਰ ਜੋ ਕਰ ਰਹੀ ਆਂ ।
ਰਹੀ ਕੋਈ ਉਮੀਦ ਨਹੀਂ ਜੀਉਣੇ ਦੀ, ਸਮਝੋ ਸੱਚ ਤੁਸੀਂ ਮੈਂ ਤਾਂ ਮਰ ਰਹੀ ਆਂ ॥੭੮॥

ਦਿਲ ਦੁਖਾਵੇ ਸਤਾਵੇ ਨਿਤ ਆਨ ਮੈਨੂੰ, ਜੁਲਮ ਰਾਵਣ ਦੇ ਵੇਖ ਕੇ ਡਰ ਰਹੀ ਆਂ ।
ਕਰੋ ਬੰਦ ਆਜ਼ਾਦ 'ਦਿਲਸ਼ਾਦ' ਮੇਰੀ, ਮੈਂ ਤਾਂ ਦੁਖ ਬਤੇਰੜੇ ਜਰ ਰਹੀ ਆਂ ॥੭੯॥

ਅੱਛਾ ਜਾਓ ਹਵਾਲੜੇ ਰਬ ਤੁਸੀਂ, ਮੇਰਾ ਜਾ ਪੈਗਾਮ ਪੌਹੁੰਚਾ ਦੇਣਾ ।
ਅੱਖੀਂ ਆਪਣੀ ਜੋ ਕੁਝ ਵੇਖਿਆ ਨੇ, ਸਾਰਾ ਬੈਠ ਕੇ ਹਾਲ ਸਮਝਾ ਦੇਣਾ ॥੮੦॥

ਕਿਹਾ ਜੋ ਰਾਵਣ ਲਿਆ ਸੁਣ ਤੁਸਾਂ, ਓਹ ਭੀ ਜਾ ਕੇ ਸਭ ਬਤਲਾ ਦੇਣਾ ।
ਜੀਉਣਾ ਦੋ ਮਹੀਨੇ 'ਦਿਲਸ਼ਾਦ' ਮੇਰਾ, ਨਹੀਂ ਇਹ ਝੂਠ ਯਕੀਨ ਦਿਲਵਾ ਦੇਣਾ ॥੮੧॥

**ਹਨੂਮਾਨ ਦਾ ਲੰਕਾ ਵਿਚ ਤੜਥਲ ਮਚਾਣਾ—**

ਰੁਖਸਤ ਸੀਤਾ ਥੀਂ ਪਿਆਰਿਆ ਹੋ ਕੇ ਤੇ, ਪਰਤ ਬਾਗ ਦੇ ਵਿਚ ਹਨੂਮਾਨ ਆਇਆ ।
ਜਰਾ ਰਾਵਣ ਨੂੰ ਭੀ ਖਬਰ ਕਰ ਚਲੀਏ, ਵਿਚ ਦਿਲ ਦੇ ਫਿਰ ਇਹ ਧਿਆਨ ਆਇਆ ॥੮੨॥

ਓਹ ਕੇ ਜਾਣਸੀ ਆਇਆ ਸੀ ਕੌਣ ਇੱਥੇ, ਕਮਜ਼ੋਰ ਯਾ ਕੋਈ ਬਲਵਾਨ ਆਇਆ ।
ਚੁਪਚਾਪ 'ਦਿਲਸ਼ਾਦ' ਨਹੀਂ ਜਾਣ ਚੰਗਾ, ਜਾਵਾਂ ਦੱਸ ਮੈਂ ਖਬਰ ਰਸਾਨ ਆਇਆ ॥੮੩॥

ਲਗਾ ਗੂੰਜਣੇ ਬਾਗ ਦੇ ਵਿਚ ਆ ਕੇ, ਦਿੱਤੇ ਬੇਲ ਬੂਟੇ ਸਭ ਉਖਾੜ ਯਾਰਾ ।
ਸੁੱਟੇ ਪੁੱਟ ਕੇ ਰੁਖ ਜ਼ਮੀਨ ਉੱਤੇ, ਦਿੱਤਾ ਬਾਗ ਤਮਾਮ ਉਜਾੜ ਯਾਰਾ ॥੮੪॥

ਡਰਦਾ ਮਾਲੀ ਨਹੀਂ ਆਉਂਦਾ ਕੋਈ ਨੇੜੇ, ਰਹੇ ਵੇਖ ਦੂਰੋਂ ਤਾੜ ਤਾੜ ਯਾਰਾ ।
ਹੋਂਦਾ ਸਾਮ੍ਹਣੇ ਨਹੀਂ 'ਦਿਲਸ਼ਾਦ' ਕੋਈ, ਗਏ ਕੋਲ ਰਾਵਣ ਦਾਮਨ ਪਾੜ ਯਾਰਾ ॥੮੫॥

ਰਾਵਣ ਕੋਲ ਜਾ ਮਾਲੀ ਪੁਕਾਰ ਕਰਦੇ, ਲਓ ਸੁਣ ਫਰਿਆਦ ਸਰਕਾਰ ਸਾਡੀ ।
ਵਾਨਰ ਇਕ ਅਜ ਬਾਗ ਦੇ ਵਿਚ ਆਇਆ, ਦਿੱਤੀ ਹੋਸ਼ ਅਕਲ ਉਸ ਮਾਰ ਸਾਡੀ ॥੮੬॥
ਦਿਤਾ ਕਰ ਵੀਰਾਨ ਉਸ ਬਾਗ ਸਾਰਾ, ਕੋਸ਼ਿਸ਼ ਹੋਈ ਤਮਾਮ ਬੇਕਾਰ ਸਾਡੀ ।
ਜਬਰਦਸਤ 'ਦਿਲਸ਼ਾਦ' ਓਹ ਹੈ ਭਾਰਾ, ਉਸ ਥੀਂ ਗਈ ਜਮਾਇਤ ਸਬ ਹਾਰ ਸਾਡੀ ॥੮੭॥
ਅਰਜ਼ ਮਾਲੀਆਂ ਦੀ ਸੁਣ ਕੇ ਸ਼ਾਹ ਰਾਵਣ, ਕੀਤੇ ਬੀਸ ਜਵਾਨ ਤੈਇਆਰ ਜਲਦੀ ।
ਹੈ ਓਹ ਕੌਣ ਯਾਰੋ ਆਇਆ ਹੈ ਕਿੱਥੋਂ, ਲੈ ਆਓ ਕਰ ਉਸਨੂੰ ਗਿਰਫਤਾਰ ਜਲਦੀ ॥੮੮॥
ਦਿੱਤਾ ਬਾਗ ਉਜਾੜ ਉਸ ਕਿਉਂ ਮੇਰਾ, ਜਾ ਕੇ ਲਓ ਤੁਸੀਂ ਉਸ ਦੀ ਸਾਰ ਜਲਦੀ ।
ਦੇਸਾਂ ਮੈਂ ਸਜ਼ਾ 'ਦਿਲਸ਼ਾਦ' ਉਸਨੂੰ, ਪਕੜ ਪੇਸ਼ ਕਰੋ ਗੁਨਹਾਗਾਰ ਜਲਦੀ ॥੮੯॥
ਸੁਣ ਕੇ ਹੁਕਮ ਹੋ ਪਏ ਰਵਾਨ ਉੱਥੋਂ, ਦਸ ਬੀਸ ਫਿਰ ਤੁਰਤ ਜਵਾਨ ਸੱਜਨਾ ।
ਲਗਾ ਵੇਖ ਕੇ ਗੱਜਨ ਫਿਰ ਸ਼ੇਰ ਵਾਂਗੋਂ, ਖੜਾ ਸਾਮੁਣੇ ਆ ਹਨੂਮਾਨ ਸੱਜਨਾ ॥੯੦॥
ਕਰਨ ਵਾਰ ਹਥਿਆਰ ਹੋਸ਼ਿਆਰ ਹੋ ਕੇ, ਯਕਵਾਰ ਰਾਖਸ਼ ਬੇਈਮਾਨ ਸੱਜਨਾ ।
ਕਈ ਤੀਰ ਨੇਜ਼ੇ ਮਾਰਨ ਖਿੱਚ ਕੇ ਤੇ, ਕਈ ਲਗੇ ਤਲਵਾਰ ਚਲਾਨ ਸੱਜਨਾ ॥੯੧॥
ਕਈ ਗਦਾ ਨੂੰ ਰਖ ਕੇ ਮੋਢਿਆਂ ਤੇ, ਪਏ ਉਛਲਦੇ ਵਿਚ ਮੈਦਾਨ ਸੱਜਨਾ ।
ਲਗਦੀ ਚੋਟ ਮਹਾਂਵੀਰ ਨੂੰ ਨਹੀਂ ਕੋਈ, ਪਏ ਜ਼ੋਰ ਆਪਣਾ ਰਾਖਸ਼ ਲਾਨ ਸੱਜਨਾ ॥੯੨॥
ਸਣੇ ਜੜਾਂ ਉਖਾੜ ਕੇ ਰੁਖ ਪਿਆਰੇ, ਹਨੂਮਾਨ ਜਵਾਨ ਬਲਵਾਨ ਸੱਜਨਾ ।
ਮਾਰੋਮਾਰ ਚੌਫੇਰਿਓਂ ਕਰਨ ਲੱਗਾ, ਲੈ ਕੇ ਨਾਮ ਵਿਚ ਦਿਲ ਭਗਵਾਨ ਸੱਜਨਾ ॥੯੩॥
ਦਿੱਤੇ ਕੱਟ ਰਾਖਸ਼ ਗਾਜਰ ਵਾਂਗ ਸਾਰੇ, ਸੱਕਿਆ ਕੋਈ ਬਚਾ ਨਹੀਂ ਜਾਨ ਸੱਜਨਾ ।
ਇਕ ਛੁਪ ਕੇ ਨੱਸ 'ਦਿਲਸ਼ਾਦ' ਗਿਆ, ਲਗਾ ਰਾਵਣ ਨੂੰ ਹਾਲ ਸੁਣਾਨ ਸੱਜਨਾ ॥੯੪॥
ਲੱਗਾ ਕੈਹਿਣ ਰਾਖਸ਼ ਹੱਥ ਜੋੜ ਕੇ ਤੇ, ਵਾਨਰ ਨਹੀਂ ਇਹ ਕੋਈ ਬਲਾ ਹੈ ਜੀ ।
ਨਹੀਂ ਪੇਸ਼ ਸਾਡੀ ਗਈ ਨਾਲ ਉਸਦੇ, ਉਸਦੇ ਜੋਰ ਦਾ ਅੰਤ ਨਾ ਕਾ ਹੈ ਜੀ ॥੯੫॥
ਕੋਈ ਜੀਉਂਦਾ ਛੋੜਿਆ ਨਹੀਂ ਉਸਨੇ, ਸਭੋ ਮਾਰ ਕੇ ਦਿੱਤੇ ਮੁਕਾ ਹੈ ਜੀ ।
ਆਇਆ ਛਪ ਕੇ ਮੈਂ 'ਦਿਲਸ਼ਾਦ' ਇੱਥੇ, ਦਿੱਤਾ ਆਪ ਨੂੰ ਸੱਚ ਸੁਣਾ ਹੈ ਜੀ ॥੯੬॥
ਹੋ ਗਿਆ ਹੈਰਾਨ ਵਿਚ ਦਿਲ ਰਾਵਣ, ਆਕੇ ਰਾਖਸ਼ ਜਦ ਹਾਲ ਬਿਆਨ ਕੀਤਾ ।
ਜੰਬੂ ਬਾਲੀ ਵਜੀਰ ਸੀ ਕੋਲ ਬੈਠਾ, ਤਰਫ ਉਸ ਦੇ ਫਿਰ ਧਿਆਨ ਕੀਤਾ ॥੯੭॥
ਵੇਖੋ ਜਾ ਤੁਸੀਂ ਹੈ ਇਹ ਕੌਣ ਕੋਈ, ਮੇਰੇ ਬਾਗ ਨੂੰ ਜਿਸ ਵੀਰਾਨ ਕੀਤਾ ।
ਕਰੋ ਪਕੜ ਕੇ ਉਸਨੂੰ ਪੇਸ਼ ਮੇਰੇ, ਗੁੱਸੇ ਨਾਲ ਰਾਵਣ ਫਰਮਾਨ ਕੀਤਾ ॥੯੮॥

ਥੋੜੀ ਫੌਜ ਭੀ ਨਾਲ ਲਗਾ ਕੇ ਤੇ, ਦੇਖੋ ਹੁਣ ਵਜ਼ੀਰ ਰਵਾਨ ਕੀਤਾ।
ਨਚਦਾ ਟਪਦਾ ਬਾਗ ਦੇ ਵਿਚ ਆਇਆ, ਮਾਰ ਤੀਰ ਜਖਮੀ ਹਨੂਮਾਨ ਕੀਤਾ ॥੯੯॥

ਤੀਰ ਲਗਦਿਆਂ ਈ ਆਇਆ ਜੋਸ਼ ਦਿਲ ਨੂੰ, ਮਹਾਂਵੀਰ ਮੁਕਾਬਲਾ ਆਨ ਕੀਤਾ।
ਥੱਮ ਲੋਹੇ ਦਾ ਇਕ 'ਦਿਲਸ਼ਾਦ' ਫੜਕੇ, ਸਣੇ ਫੌਜ ਵਜੀਰ ਬੇਜ਼ਾਨ ਕੀਤਾ ॥੧੦੦॥

ਸਣੇ ਫੌਜ ਵਜੀਰ ਦੀ ਮੌਤ ਸੁਣ ਕੇ, ਕਰ ਅਫਸੋਸ ਰਾਵਣ ਦਿਲਗੀਰ ਹੋਇਆ।
ਕੈਹਿੰਦਾ ਕਿਸਨੂੰ ਦੱਸਾਂ ਮੈਂ ਹਾਲ ਦਿਲ ਦਾ, ਜਿਗਰ ਫਟ ਮੇਰਾ ਲੀਰੋ ਲੀਰ ਹੋਇਆ ॥੧੦੧॥

ਇਤਨੀ ਫੌਜ ਦੀ ਗਈ ਨਾ ਪੇਸ਼ ਕੋਈ, ਰਾਹੀ ਮੁਲਕੇ ਅਦਮ ਵਜੀਰ ਹੋਇਆ!
ਪਕੜੇ ਜਾ 'ਦਿਲਸ਼ਾਦ' ਦੱਸ ਕੌਣ ਉਸਨੂੰ, ਇਹ ਤਾਂ ਮੁਆਮਲਾ ਬਾਹਿਰ ਤਦਵੀਰ ਹੋਇਆ ॥੧੦੨॥

ਬੇਟਾ ਰਾਵਣ ਦਾ ਅਹਾ ਮੌਜੂਦ ਇੱਥੇ, 'ਅੱਛੇ' ਨਾਮ ਉਸਦਾ ਬਾਂਹਾਂ ਉਲਾਰ ਉਠਾ।
ਲੈ ਆਵਾਂ ਪਿਤਾ ਜੀ ਪਕੜ ਕੇ ਮੈਂ ਉਸਨੂੰ, ਲੈ ਕੇ ਹੱਥ ਦੇ ਵਿਚ ਤਲਵਾਰ ਉਠਾ ॥੧੦੩॥

ਛੋਟੀ ਉਮਰ ਜਵਾਨ ਨੌਖੇਜ਼[1] ਸੋਹਣਾ, ਫੌਰਨ ਬਾਪ ਦੀ ਸੁਣ ਗੁਫਤਾਰ ਉਠਾ।
ਹੋਇਆ ਲਾਲ ਚੇਹਰਾ ਗੁੱਸੇ ਨਾਲ ਉਸਦਾ, ਵਾਂਗ ਸ਼ੇਰ 'ਦਿਲਸ਼ਾਦ' ਲਲਕਾਰ ਉਠਾ ॥੧੦੪॥

ਗੱਲ ਪੁੱਤਰ ਦੀ ਸੁਣ ਕੇ ਖੁਸ਼ ਹੋਇਆ, ਰਾਵਣ ਪਿੱਠ ਉੱਤੇ ਹੱਥ ਫੇਰ ਕੈਹਿੰਦਾ।
ਆਫਰੀਨ[2] ਹਜ਼ਾਰ ਸ਼ਾਬਾਸ਼ ਤੈਨੂੰ, ਤੇਰੇ ਜਿਹਾ ਨਹੀਂ ਕੋਈ ਦਿਲੇਰ ਕੈਹਿੰਦਾ ॥੧੦੫॥

ਇਹ ਫੌਜ ਭੀ ਲੈ ਕੇ ਨਾਲ ਆਪਣੇ, ਜਲਦੀ ਜਾ ਨਾ ਕਰ ਹੁਣ ਦੇਰ ਕੈਹਿੰਦਾ।
ਲੈਣਾ ਪਕੜ ਬੇਸ਼ਕ ਬੇਡਰ ਹੋ ਕੇ, ਘੇਰਾ ਘਤ[3] 'ਦਿਲਸ਼ਾਦ' ਚੌਫੇਰ ਕੈਹਿੰਦਾ ॥੧੦੬॥

ਨਾਲ ਆਪਣੇ ਫੌਜ ਨੂੰ ਲੈ ਕੇ ਤੇ, ਪਿਆ ਚਲ ਹੁਣ ਰਾਜਕੁਮਾਰ ਯਾਰਾ।
ਅੱਠਾਂ ਘੋੜਿਆਂ ਵਾਲੇ ਰਥ ਉੱਤੇ, ਚੜਕੇ ਪੌਹੁਚਿਆ ਬਾਗ ਵਿਚਕਾਰ ਯਾਰਾ ॥੧੦੭॥

ਲੱਗਾ ਵੇਖ ਹੱਸਨ ਹਨੂਮਾਨ ਅੱਗੋਂ, ਕੈਹਿੰਦਾ ਕਿਵੇਂ ਕਰਾਂ ਇਸ ਤੇ ਵਾਰ ਯਾਰਾ।
ਸਕਸੀ ਝਾਲ 'ਦਿਲਸ਼ਾਦ' ਨਾ ਝੱਲ ਮੇਰੀ, ਇਹ ਤਾਂ ਹੈ ਬਾਲਕ ਸ਼ੀਰਖਾਰ ਯਾਰਾ ॥੧੦੮॥

ਹਨੂਮਾਨ ਸਮਝਾਨ ਇਹ ਲੱਗਾ ਉਸਨੂੰ, ਲੜਨ ਕਿਸ ਦੇ ਨਾਲ ਨਾਦਾਨ ਆਇਓਂ।
ਮੇਰੀ ਝਲ ਨਾ ਸਕੇਗਾ ਝਾਲ ਕਦੀ, ਐਂਵੇ ਚੁਕ ਕੇ ਤੀਰੋ ਕਮਾਨ ਆਇਓਂ ॥੧੦੯॥

---

੧. ਨਵ-ਜਾਤ ੨. ਬਹੁਤ ਚੰਗਾ ੩. ਪਾ ਕੇ।

ਆਵੇ ਤਰਸ ਮੈਨੂੰ ਤੈਨੂੰ ਵੇਖ ਕੇ ਤੇ, ਜਾ ਨੱਸ ਗੰਵਾਨ ਕਿਉਂ ਜਾਨ ਆਇਓਂ ।
ਚਾਹੇਂ ਭਲਾ 'ਦਿਲਸ਼ਾਦ' ਜਾ ਪਰਤ ਪਿੱਛੇ, ਕਿਉਂ ਤੱਤੜੀ[1] ਮੌਤ ਜਗਾਨ ਆਇਓਂ ।।੧੧੦।।

ਸੁਣ ਕੇ ਗੱਲ ਮਹਾਂਵੀਰ ਦੀ ਜੋਸ਼ ਆਇਆ, ਗੁੱਸੇ ਨਾਲ ਫਿਰ ਤੀਰ ਚਲਾਨ ਲੱਗਾ ।
ਹੈ ਸੀ ਖਬਰ ਬੇਖਬਰ ਨੂੰ ਨਾ ਕੋਈ, ਉਛਲ ਉਛਲ ਕੇ ਸਾਮ੍ਹਣੇ ਜਾਨ ਲੱਗਾ ।।੧੧੧।।

ਘੇਰਾ ਚਾਰ ਚੌਫੇਰਿਓਂ ਪਾ ਕੇ ਤੇ, ਹੱਥ ਜਾ ਮਹਾਂਵੀਰ ਨੂੰ ਪਾਣ ਲੱਗਾ ।
ਜਾਂਦੀ ਪੇਸ਼ 'ਦਿਲਸ਼ਾਦ' ਨਹੀਂ ਕੋਈ ਉਸਦੀ, ਸਾਰਾ ਜ਼ੋਰ ਸ਼ਰੀਰ ਦਾ ਲਾਨ ਲੱਗਾ ।।੧੧੨।।

ਲਿਆ ਪਕੜ ਮਹਾਂਵੀਰ ਨੇ ਬਾਂਹੋਂ ਆਕੇ, ਕਪੜੇ ਧੋਬੀ ਦੇ ਵਾਂਗ ਉਲਾਰਿਆ ਸੂ ।
ਗਿਆ ਪੇਸ਼ ਫਿਰ ਜੋਰ ਨਾ ਕੋਈ ਉਸਦਾ, ਚੁਕ ਉੱਤੇ ਜਮੀਨ ਦੇ ਮਾਰਿਆ ਸੂ ।।੧੧੩।।

ਪਿੰਜਰੇ ਜਿਸਮ ਦੇ ਨੂੰ ਚਕਨਾਚੂਰ ਕਰਕੇ, ਪੰਛੀ ਰੂਹ ਦਾ ਵਿਚੋਂ ਉਡਾਰਿਆ ਸੂ ।
ਥੱਮ ਲੋਹੇ ਦਾ ਫਿਰ 'ਦਿਲਸ਼ਾਦ' ਫੜਕੇ, ਵਿਚ ਫੌਜ ਦੇ ਆ ਲਲਕਾਰਿਆ ਸੂ ।।੧੧੪।।

ਲੱਗਾ ਮਾਰਨੇ ਥੱਮ ਦੇ ਨਾਲ ਜਾ ਕੇ, ਵੇਖ ਸਾਰਿਆਂ ਹੋਸ਼ ਭੁਲਾਈ ਆਪਣੀ ।
ਕਈ ਮੋਏ ਤੇ ਕਈ ਹੋ ਗਏ ਜ਼ਖਮੀ, ਕੈਈਆਂ ਨੱਸ ਕੇ ਜਾਨ ਬਚਾਈ ਆਪਣੀ ।।੧੧੫।।

ਸ਼ਾਹ ਰਾਵਣ ਦੇ ਕੋਲ ਫਿਰ ਜਾ ਕੇ ਤੇ, ਹਾਲਤ ਰਾਖਸ਼ਾਂ ਜਾ ਸੁਣਾਈ ਆਪਣੀ ।
ਸੱਕਿਆ ਪਕੜ 'ਦਿਲਸ਼ਾਦ' ਨਹੀਂ ਕੋਈ ਉਸਨੂੰ, ਐਸੀ ਹਿੰਮਤ ਮਹਾਂਵੀਰ ਦਿਖਲਾਈ ਆਪਣੀ ।।੧੧੬।।

ਪਿਆਰੇ ਪੁਤੱਰ ਦੇ ਮਰਨ ਦੀ ਖਬਰ ਸੁਣ ਕੇ, ਧਰ ਰੁਮਾਲ ਅਖੀਆਂ ਉੱਤੇ ਰੋਣ ਲਗਾ ।
ਸੁਣ ਕੇ ਨਾਮ ਮੇਰਾ ਕੰਬਨ ਲੋਕ ਤਿੰਨੇ, ਨਹੀਂ ਖਬਰ ਮੈਨੂੰ ਇਹ ਕੇ ਹੋਣ ਲਗਾ ।।੧੧੭।।

ਗਿਆ ਆ ਕਿੱਥੋਂ ਇਹ ਅੱਜ ਐਸਾ, ਬਹਰੇ[2] ਫਿਕਰ ਵਿਚ ਅਕਲ ਡੁਬੋਣ ਲਗਾ ।
ਦੁਖ ਪੁਤੱਰਾਂ ਦੇ 'ਦਿਲਸ਼ਾਦ' ਡਾਢੇ, ਵਿਚ ਰਾਵਣ ਜਾਨ ਖੋਣ ਲਗਾ ।।੧੧੮।।

ਮੇਘਨਾਥ ਨੂੰ ਹੁਣ ਬੁਲਾ ਕੇ ਤੇ, ਸ਼ਾਹ ਰਾਵਣ ਫਿਰ ਇਹ ਹੁਕਮ ਕੀਤਾ ।
ਗਿਆ ਅੱਜ ਵਾਨਰ ਇਕ ਆ ਇੱਥੇ, ਨਕ ਵਿਚ ਸਾਰਿਆਂ ਦਾ ਉਸ ਦਮ ਕੀਤਾ ।।੧੧੯।।

ਜੰਬੂ ਬਾਲੀ ਵਜੀਰ ਹੈ ਮਾਰ ਕੇ ਤੇ, ਰਾਹੀ ਫੌਜ ਨੂੰ ਮੁਲਕੇ ਅਦਮ ਕੀਤਾ ।
ਤੇਰੇ ਭਾਈ ਨੂੰ ਭੀ ਉਸ ਮਾਰ ਸੁੱਟਿਆ, ਮੈਨੂੰ ਚਾ ਅਸੀਰ[3] ਵਿਚ ਗਮ ਕੀਤਾ ।।੧੨੦।।

---

੧. ਬੁਰੀ ੨. ਸਮੁੰਦਰ ਵਿਚ ੩. ਕੈਦੀ ।

ਸੱਕਿਆ ਉਸਨੂੰ ਹੱਥ ਨਾ ਪਾ ਕੋਈ, ਸਿਰ ਸਾਰਿਆਂ ਦਾ ਉਸ ਕਲਮ[੧] ਕੀਤਾ।
ਜਿਹੜਾ ਗਿਆ 'ਦਿਲਸ਼ਾਦ' ਨਹੀਂ ਪਰਤ ਆਇਆ, ਮਾਰ ਸਭਨਾਂ ਨੂੰ ਉਸ ਖਤਮ ਕੀਤਾ ॥੧੨੧॥

ਤੁਸੀਂ ਜਾ ਕੇ ਪਕੜ ਲੈ ਆਓ ਉਸਨੂੰ, ਪੁਛਾਂ ਮੈਂ ਉਸ ਥੀਂ ਕਿੱਥੋਂ ਆਇਆ ਵੇ।
ਕਿਆ ਕੰਮ ਹੈ ਉਸ ਦਾ ਵਿਚ ਲੰਕਾ, ਇਤਨਾ ਸ਼ੋਰ ਕਿਉਂ ਉਸ ਆ ਪਾਇਆ ਵੇ ॥੧੨੨॥

ਸਣੇ ਫੌਜ ਵਜੀਰ ਨੂੰ ਮਾਰ ਕੇ ਤੇ, ਮੇਰੇ ਪੁਤੱਰ ਨੂੰ ਖਾਕ ਮਿਲਾਇਆ ਵੇ।
ਵੇਖਾਂ ਕੌਣ ਇਹ ਹੈ 'ਦਿਲਸ਼ਾਦ' ਐਸਾ, ਜਿਸਨੂੰ ਵੇਖ ਹਰ ਇਕ ਘਬਰਾਇਆ ਵੇ ॥੧੨੩॥

ਗਿਆ ਆ ਗੁੱਸਾ ਇਤਨੀ ਗੱਲ ਸੁਣ ਕੇ, ਉਠ ਬਾਗ ਦੇ ਵਿਚ ਮੇਘਨਾਥ ਆਇਆ।
ਚਲ ਕੇ ਵੇਖੀਏ ਹੈ ਇਹ ਕੌਣ ਕੈਹਿੰਦਾ, ਲੈ ਕੇ ਫੌਜ ਨੂੰ ਭੀ ਆਪਣੇ ਸਾਥ ਆਇਆ ॥੧੨੪॥

ਲੱਗਾ ਗੱਜਨ ਵਿਚ ਬਾਗ ਦੇ ਜਾ ਕੇ ਤੇ, ਪਕੜ ਨੰਗੀ ਤਲਵਾਰ ਵਿਚ ਹੱਥ ਆਇਆ।
ਉਸ ਨੂੰ ਦੱਸ ਪਰਵਾਹ 'ਦਿਲਸ਼ਾਦ' ਕਿਸ ਦੀ, ਜਿਹੜਾ ਪਕੜ ਕੇ ਓਟ ਰਘੁਨਾਥ ਆਇਆ ॥੧੨੫॥

ਮੇਘਨਾਥ ਮਹਾਂਵੀਰ ਨੂੰ ਵੇਖ ਕੇ ਤੇ, ਫਿਕਰ ਮੰਦ ਹੋ ਹੋਣ ਦਿਲਗੀਰ ਲੱਗਾ।
ਜਬਰਦਸਤ ਇਹ ਤਾਂ ਕੈਹਿੰਦਾ ਹੈ ਭਾਰਾ, ਸੂਰਤ ਵੇਖ ਕੇ ਕੰਬਨ੍ਹ ਸਰੀਰ ਲੱਗਾ ॥੧੨੬॥
ਮਾਰੇ ਡਰ ਦੇ ਹੱਥ ਨਹੀਂ ਪਾ ਸਕਦਾ, ਸੋਚਨ ਦਿਲਦੇ ਵਿਚ ਤਦਵੀਰ ਲੱਗਾ।
ਬ੍ਰਹਮਫਾਂਸ 'ਦਿਲਸ਼ਾਦ' ਵਿਚ ਹੱਥ ਲੈ ਕੇ, ਹੋ ਕੇ ਸਾਮੁਣੇ ਕਰਨ ਤਕਰੀਰ ਲੱਗਾ ॥੧੨੭॥
ਵੇਖ ਧਰਮ ਦੀ ਫਾਹੀ ਵਿਚ ਹੱਥ ਮੇਰੇ, ਮੇਘਨਾਥ ਕੈਹਿੰਦਾ ਇਸ ਨੂੰ ਤੋੜਨਾ ਨਹੀਂ।
ਧਰਮ ਬਾਝ ਕੋਈ ਚੀਜ ਨਹੀਂ ਨਾਲ ਜਾਣੀ, ਧਰਮ ਛੋੜ ਕਦੀ ਸੁਖ ਲੋੜਨਾ ਨਹੀਂ ॥੧੨੮॥
ਆ ਕੇ ਫਸ ਜਾ ਇਸ ਦੇ ਵਿਚ ਹੁਣ ਤੂੰ, ਡਰ ਕੇ ਮੌਤ ਕੋਲੋਂ ਮੂੰਹ ਮੋੜਨਾ ਨਹੀਂ।
ਜਾਸੇਂ ਨੱਸ ਕੇਂ ਦੱਸ 'ਦਿਲਸ਼ਾਦ' ਕਿੱਥੇ, ਜੀਉਂਦਾ ਮੈਂ ਤੈਨੂੰ ਕਦੀ ਛੋੜਨਾ ਨਹੀਂ ॥੧੨੯॥

**ਹਨੂਮਾਨ ਦਾ ਵਚਨ—**

ਭਲਾ ਚਾਹੇਂ ਤਾਂ ਪਰਤ ਕੇ ਜਾ ਡੇਰੇ, ਝੂਠੇ ਐਹਿਮਕਾ ਇਹ ਨੀਂ ਬੋਲ ਤੇਰੇ।
ਹੈ ਕੁਝ ਜ਼ੋਰ ਤਾਂ ਸਾਮਨੇ ਹੋ ਮੇਰੇ, ਜਾਨ ਬੁਝ ਤੈਨੂੰ ਹਾਂ ਮੈਂ ਛੋੜ ਦੇਂਦਾ।
ਤੇਰੇ ਬਾਪ ਦੇ ਨਾਲ ਹੈ ਕੰਮ ਮੇਰਾ, ਨਹੀਂ ਤਾਂ ਲਾ ਸੁਟਦਾ ਇੱਥੇ ਚੰਮ ਤੇਰਾ,
ਪਾਉਂਦੋ ਪਰਤ ਕੇ ਘਰ ਨਾ ਚਾ ਫੇਰਾ, ਗਰਦਨ ਪਕੜ ਮੈਂ ਤੇਰੀ ਮਰੋੜ ਦੇਂਦਾ ॥੧੩੦॥

---

੧. ਕੱਟ ਦਿੱਤਾ।

ਹੋਂਦੀ ਖਵਾਹਿਸ਼ ਜੇ ਨਾ ਵਿਚ ਦਿਲ ਦੇ ਇਹ, ਮੈਨੂੰ ਕਰ ਸਕਦੋਂ ਫਿਰ ਦੱਸ ਤੂੰ ਕੇ,
ਇਸੇ ਵਕਤ ਤੈਨੂੰ ਇੱਥੇ ਪਕੜ ਕੇ ਤੇ, ਤੇਰਾ ਸਾਰਾ ਘੰਮਡ ਮੈਂ ਤੋੜ ਦੇਂਦਾ ।
ਰੰਗ ਖੂਬ ਤੈਨੂੰ ਇੱਥੇ ਚਾੜ੍ਹਦਾ ਮੈਂ, ਪਕੜ ਧਰਤੀ ਤੇ ਚਾ ਪਛਾੜਦਾ ਮੈਂ,
ਉੱਤੇ ਚੜ੍ਹ 'ਦਿਲਸ਼ਾਦ' ਲਤਾੜਦਾ ਮੈਂ, ਸਾਰਾ ਖੂਨ ਇਹ ਤੇਰਾ ਨਿਚੋੜ ਦੇਂਦਾ ॥੧੩੧॥

ਮੇਘਨਾਥ ਦਾ ਵਚਨ—

ਮੋੜ ਮੂੰਹ ਜ਼ਦ ਜਾਵੇ ਤੂੰ ਧਰਮ ਕੋਲੋਂ, ਮਜਾ ਫਿਰ ਮੈਂ ਤੈਨੂੰ ਚਖਾ ਦੇਵਾਂ ।
ਸੁੱਟਾਂ ਚੀਰ ਇਕ ਤੀਰ ਦੇ ਨਾਲ ਤੈਨੂੰ, ਜੋਰ ਆਪਣਾ ਮੈਂ ਦਿਖਲਾ ਦੇਵਾਂ ॥੧੩੨॥
ਮੈਨੂੰ ਹੋਰਨਾਂ ਦੇ ਵਾਂਗ ਸਮਝ ਨਾਂਹੀਂ, ਜੁਰਤ ਫੁਰਤ ਇਹ ਤੇਰੀ ਭੁਲਾ ਦੇਵਾਂ ।
ਜਾਸੇਂ ਪਰਤ ਕੇ ਘਰ 'ਦਿਲਸ਼ਾਦ' ਨਾਂਹੀਂ, ਸਮਝ ਸੱਚ ਮੈਂ ਤੈਨੂੰ ਸੁਣਾ ਦੇਵਾਂ ॥੧੩੩॥

ਹਨੂਮਾਨ ਦਾ ਵਚਨ—

ਮੂੰਹ ਸੰਭਾਲ ਕੇ ਮੂਰਖਾ ਬੋਲ ਜਰਾ, ਹਿੰਮਤ ਨਹੀਂ ਤੈਨੂੰ ਮੈਨੂੰ ਪਕੜਨੇ ਦੀ ।
ਦਿੱਤੀ ਰਬ ਤਾਕਤ ਮੈਨੂੰ ਹੈ ਇਤਨੀ, ਮੁਸ਼ਕਾਂ[1] ਬੰਨ ਇੱਥੇ ਤੈਨੂੰ ਜਕੜਨੇ ਦੀ ॥੧੩੪॥
ਰੱਖਾਂ ਖਵਾਹਿਸ਼ ਮੈਂ ਰਾਵਣ ਦੇ ਮਿਲਨ ਸੰਦੀ, ਨਹੀਂ ਸਲਾਹ ਪੈਂਦੀ ਤਾਂਹੀਂ ਅਕੜਨੇ ਦੀ ।
ਨਹੀਂ ਤਾਂ ਆਹੇ 'ਦਿਲਸ਼ਾਦ' ਤੂੰ ਚੀਜ ਕਿਹੜੀ, ਦੇਂਦਾ ਦੇ ਨਸੀਅਤ ਤਿਰਕੜਨੇ ਦੀ ॥੧੩੫॥

ਲਿਆ ਸੋਚ ਮਹਾਂਵੀਰ ਨੇ ਵਿਚ ਦਿਲ ਦੇ, ਮੈਨੂੰ ਕਰ ਇਹ ਨਹੀਂ ਗਿਰਫਤਾਰ ਸਕਦਾ ।
ਕਰਦਾ ਜੇ ਮੁਕਾਬਲਾ ਆਨ ਮੇਰਾ, ਕਦੀ ਇਸ ਕੋਲੋਂ ਨਾ ਮੈਂ ਹਾਰ ਸਕਦਾ ॥੧੩੬॥
ਮਦਦਗਾਰ ਰਘੁਨਾਥ ਜੀ ਹੀਨ ਮੇਰੇ, ਨਹੀਂ ਕੋਈ ਮੈਨੂੰ ਫਿਰ ਮਾਰ ਸਕਦਾ ।
ਮੰਨਾ ਗੱਲ 'ਦਿਲਸ਼ਾਦ' ਜੇ ਨਾ ਇਸਦੀ, ਪੌਂਹੁਚ ਰਾਵਣ ਦੇ ਨਹੀਂ ਦਰਬਾਰ ਸਕਦਾ ॥੧੩੭॥
ਕੀਤੀ ਗੱਲ ਮਹਾਂਵੀਰ ਨਹੀਂ ਫਿਰ ਕੋਈ, ਲਈ ਵਿਚ ਗਲ ਦੇ ਫਾਹੀ ਪਾ ਯਾਰਾ ।
ਮੰਨ ਗੱਲ ਲਈ ਤੇਰੀ ਮੈਂ ਕੈਹਿੰਦਾ, ਜਿੱਥੇ ਚਾਹੇਂ ਉੱਥੇ ਲੈ ਜਾ ਯਾਰਾ ॥੧੩੮॥
ਹੋ ਕੇ ਸਾਮਨੇ ਜੇ ਤੂੰ ਆਨ ਲੜਦਾ, ਤਾਂ ਮੈਂ ਦੇਂਵਦਾ ਮਜਾ ਚਖਾ ਯਾਰਾ ।
ਆਇਓਂ ਨਜ਼ਰ 'ਦਿਲਸ਼ਾਦ' ਕਮਜੋਰ ਜਦੋਂ, ਸੱਕਿਆ ਨਹੀਂ ਮੈਂ ਹੱਥ ਉਠਾ ਯਾਰਾ ॥੧੩੯॥

---

੧. ਪੱਕਾ ਕਰਕੇ ਬਨ੍ਹਣਾ ੨. ਅਕੜਨੇ ।

ਫਸਿਆ ਹੋਇਆ ਮਹਾਂਵੀਰ ਨੂੰ ਵੇਖ ਕੇ ਤੇ, ਰਾਖਸ਼ ਖੁਸ਼ ਹੋ ਬਗਲਾਂ ਬਜਾਨ[1] ਲੱਗੇ ।
ਕੈਹਿਣ ਆ ਕਾਬੂ ਗਿਆ ਇਹ ਸਾਡੇ, ਘੇਰਾ ਆਨ ਚੌਫੇਰਿਓਂ ਪਾਨ ਲੱਗੇ ॥੧੪੦॥
ਲਿਆ ਜ਼ਾਲਮਾਂ ਪਕੜ ਕੇ ਜਕੜ ਉੱਥੇ, ਉੱਤੋਂ ਲੱਤ ਘੁਸੁੰਨੇ[2] ਚਲਾਨ ਲੱਗੇ ।
ਮੁਸ਼ਕਾਂ ਬੰਨ 'ਦਿਲਸ਼ਾਦ' ਲਾ ਲਿਆ ਅੱਗੇ, ਪਕੜ ਵਿਚ ਦਰਬਾਰ ਲੈ ਜਾਨ ਲੱਗੇ ॥੧੪੧॥

**ਮੇਘਨਾਥ ਦਾ ਰਾਵਣ ਨਾਲ ਵਚਨ—**

ਕਰਨ ਅਰਜ਼ ਲੱਗਾ ਮੇਘਨਾਥ ਆਕੇ, ਹਾਜਿਰ ਪਿਤਾ ਜੀ ਲਓ ਗੁਨਹਾਗਾਰ ਹੈ ਜੀ ।
ਕਰਨਾ ਰੈਹਿਮ ਜਰਾ ਨਹੀਂ ਇਸ ਉੱਤੇ, ਦਿਓ ਸਜ਼ਾ ਇਸ ਨੂੰ ਸਜ਼ਾਵਾਰ ਹੈ ਜੀ ॥੧੪੨॥
ਸਣੇਂ ਫੌਜ ਵਜ਼ੀਰ ਇਸ ਮਾਰਿਆ ਵੇ, ਮੈਰੇ ਭਾਈ ਨੂੰ ਭੀ ਦਿੱਤਾ ਮਾਰ ਹੈ ਜੀ ।
ਦੱਸਾਂ ਕਿਆ ਮੈਂ ਹਾਲ 'ਦਿਲਸ਼ਾਦ' ਇਸਦਾ, ਦਗਾਬਾਜ਼ ਇਹ ਭਾਰਾ ਮੱਕਾਰ ਹੈ ਜੀ ॥੧੪੩॥

**ਰਾਵਣ ਦਾ ਵਚਨ—**

ਰਾਵਣ ਪੁਛੱਦਾ ਦੱਸ ਖਾਂ ਕੌਣ ਹੈ ਤੂੰ, ਕਿੱਥੋਂ ਆਇਓਂ ਤੇ ਕੇ ਹੈ ਨਾਮ ਤੇਰਾ ।
ਕਿਸ ਗੱਲ ਕਾਰਨ ਇੱਥੇ ਆਇਆਂ ਤੂੰ, ਹੈ ਸੀ ਵਿਚ ਲੰਕਾ ਕਿਹੜਾਕਾਮ ਤੇਰਾ ॥੧੪੪॥
ਜਾਹਿਰਾ ਪਕੜ ਕੇ ਮੌਤ ਲੈ ਆਈ ਤੈਨੂੰ, ਹੋਇਆ ਜਿੰਦਗੀ ਦਾ ਪੂਰ[3] ਅਜ ਜਾਮ ਹੈ ਜੀ ।
ਲਵਾਂ ਸੁਣ ਮੈਂ ਹਾਲ 'ਦਿਲਸ਼ਾਦ' ਪੈਹਿਲੇ, ਪਿੱਛੋਂ ਕਰਾਂਗਾ ਕਾਮ ਤਮਾਮ ਤੇਰਾ ॥੧੪੫॥

**ਹਨੂਮਾਨ ਦਾ ਵਚਨ—**

ਪਕੜ ਅਹਾ ਨਾ ਸਕਦਾ ਕੋਈ ਮੈਨੂੰ, ਰੱਖਾਂ ਹਿੰਮਤ ਸਮੁੰਦਰ ਦੇ ਠਿੱਲਨੇ ਦੀ ।
ਰਖਦਾ ਪਕੜ ਕੇ ਜਕੜ ਜੋ ਭੇਜਿਆ ਸੀ, ਰੈਹਿੰਦੀ ਨਾ ਤਾਕਤ ਉਸਨੂੰ ਹਿਲਨੇ ਦੀ ॥੧੪੬॥
ਵਲੇ ਕੰਮ ਮੈਰਾ ਹੈ ਸੀ ਨਾਲ ਤੇਰੇ, ਹੈ ਸੀ ਖਵਾਹਿਸ਼ ਮੈਨੂੰ ਤੈਨੂੰ ਮਿਲਨੇ ਦੀ ।
ਤੇਰੇ ਕੋਲ 'ਦਿਲਸ਼ਾਦ' ਮੈਂ ਤਾਂ ਹੈਂ ਆਇਆ, ਹੈ ਉਮੀਦ ਵਿਚ ਦਿਲ ਗੁਲ ਖਿਲਨੇ ਦੀ ॥੧੪੭॥
ਬ੍ਰਹਮਫ਼ਾਂਸ ਦੱਸੋ ਹੈ ਸੀ ਚੀਜ ਕਿਹੜੀ, ਜੇ ਦਿਲ ਚਾਹੁੰਦਾ ਫੌਰਨ ਤਰੋੜ ਦੇਂਦਾ ।
ਆਇਆ ਅਹਾ ਜਿਹੜਾ ਮੈਰੇ ਪਕੜਨੇ ਨੂੰ, ਉਸ ਦੀ ਪਕੜ ਕੇ ਗਰਦਨ ਮਰੋੜ ਦੇਂਦਾ ॥੧੪੮॥

---

੧. ਖੁਸ਼ੀ ਮਨਾਣਾ ੨. ਮੁੱਕੇ ੩. ਢੰਡ ਦੇ ਲਾਇਕ ।

ਏ ਪਰ ਅਹਾ ਮਤਲਬ ਤੇਰੇ ਨਾਲ ਮੇਰਾ, ਨਹੀਂ ਤਾਂ ਸ਼ੇਖੀ ਮੈਂ ਉਸ ਦੀ ਘੁਸੋੜ ਦੇਂਦਾ ।
ਬਿਨਾਂ ਕੰਮ 'ਦਿਲਸ਼ਾਦ' ਨਾ ਕਦੀ ਆਉਂਦਾ, ਮੈਨੂੰ ਲੱਖ ਕੋਈ ਭਾਂਵੇ ਕਰੋੜ ਦੇਂਦਾ ॥੧੪੯॥

**ਰਾਵਣ ਦਾ ਵਚਨ—**

ਮੇਰੇ ਨਾਲ ਤੇਰਾ ਹੈ ਸੀ ਕੰਮ ਕਿਹੜਾ, ਜਲਦੀ ਦੱਸ ਕਿਉਂ ਮਗਜ ਖਪਾ ਰਿਹੋਂ ।
ਮੈਂ ਨਹੀਂ ਜਾਣਦਾ ਹੈ ਤੂੰ ਕੌਣ ਕੋਈ, ਮੈਨੂੰ ਕਿਆ ਇਹ ਤੂੰ ਸੁਣਾ ਰਿਹੋਂ ॥੧੫੦॥
ਖੜੀ ਮੌਤ ਉਡੀਕਦੀ ਸਿਰ ਤੇਰੇ, ਐਵੇਂ ਵਕਤ ਕਿਉਂ ਮੁਫਤ ਗੰਵਾ ਰਿਹੋਂ ।
ਜਾਸੇਂ ਬਚ 'ਦਿਲਸ਼ਾਦ' ਨਾ ਕਦੀ ਇੱਥੋਂ, ਹੁਣ ਤਾਂ ਮੌਤ ਦੇ ਮੂੰਹ ਵਿਚ ਆ ਰਿਹੋਂ ॥੧੫੧॥

**ਹਨੂਮਾਨ ਦਾ ਵਚਨ—**

ਮੈਨੂੰ ਮਾਰ ਨਹੀਂ ਸਕਦਾ ਕੋਈ ਸ਼ਾਹਾ, ਲੈ ਸੁਣ ਮੈਂ ਤੈਨੂੰ ਸੁਣਾ ਦੇਵਾਂ ।
ਜੇ ਤੂੰ ਕਹੇਂ ਤਾਂ ਲੰਕਾ ਨੂੰ ਪੱਟ ਕੇ ਤੇ, ਵਿਚ ਸਾਗਰ ਦੇ ਸੁੱਟ ਡੁਬਾ ਦੇਵਾਂ ॥੨੫੨॥
ਦੇਵਾਂ ਕਰ ਗਰੂਰ ਸਬ ਦੂਰ ਤੇਰੇ, ਤੈਨੂੰ ਆਪਣਾ ਜੋਰ ਦਿਖਲਾ ਦੇਵਾਂ ।
ਸੀਤਾ ਲੈ ਕੇ ਉਠ ਚਲ ਨਾਲ ਮੇਰੇ, ਤੇਰੀ ਭੁਲ 'ਦਿਲਸ਼ਾਦ' ਬਖਸ਼ਾ ਦੇਵਾਂ ॥੧੫੩॥
ਰਾਮਚੰਦਰ ਮਾਹਰਾਜ ਦਾ ਹਾਂ ਨੌਕਰ, ਬੀੜਾ ਇਸ ਗੱਲ ਦਾ ਸਮਝ ਚਾਇਆ ਮੈਂ ।
ਦੇਵਾਂ ਸੀਤਾ ਦੀ ਖਬਰ ਲੈ ਆਕੇ ਤੇ, ਕਾਰਨ ਇਸ ਲੰਕਾ ਵਿਚ ਆਇਆ ਮੈਂ ॥੧੫੪॥
ਸਮਝ ਸੋਚ ਲੈ ਤੂੰ ਅਜੇ ਹੈ ਵੇਲਾ, ਤੈਨੂੰ ਰਾਵਣਾ ਸੱਚਾ ਸੁਣਾਇਆ ਮੈਂ ।
ਤਾਸੇਂ ਪਿੱਛੋਂ 'ਦਿਲਸ਼ਾਦ' ਇਸ ਵੇਲੜੇ ਨੂੰ, ਨਹੀਂਆਂ ਝੂਠ ਜੋ ਇਹ ਸਮਝਾਇਆ ਮੈਂ ॥੧੫੫॥
ਬਾਲੀ ਆਹਾ ਰਾਜਾ ਕਿਹੜੇ ਬਲ ਵਾਲਾ, ਇਕ ਤੀਰ ਦੇ ਨਾਲ ਮੁਕਾ ਦਿੱਤਾ ।
ਸੱਕਿਆ ਪਰਤ ਕੇ ਗੱਲ ਨਾ ਕਰ ਕੋਈ, ਉੱਤੇ ਧਰਤੀ ਦੇ ਤੁਰਤ ਸੁਵਾ ਦਿੱਤਾ ॥੧੫੬॥
ਆਪਣੇ ਆਪ ਨੂੰ ਸਮਝ ਤੂੰ ਕਿਆ ਬੈਠੋਂ, ਤੇਰਾ ਅਕਲ ਤਕਦੀਰ ਭੁਲਾ ਦਿੱਤਾ ।
ਸਕਸੇਂ ਝਲ ਨਾ ਉਨਹਾਂ ਦੀ ਝਾਲ ਕੱਦੀ, ਕਹੇ 'ਦਿਲਸ਼ਾਦ' ਮੈਂ ਸੱਚ ਸੁਣਾ ਦਿੱਤਾ ॥੧੫੭॥
ਵੈਰ ਨਾਲ ਉਨਹਾਂਦੜੇ ਪਾ ਕੇ ਤੇ, ਸਮਝ ਆਪਣੀ ਜਾਨ ਗਵਾਉਂਸੇ ਤੂੰ ।
ਗਿਆ ਵਕਤ ਨਾ ਔਸਿਆ ਹੱਥ ਮੁੜ ਕੇ, ਇਸ ਵੇਲੜੇ ਨੂੰ ਪਿਛੋਤਾਉਂਸੇ ਤੂੰ ॥੧੫੮॥
ਸੀਤਾ ਲੈ ਚਲ ਮਿਲ ਨਾ ਢਿਲ ਕਰ ਤੂੰ, ਨਹੀਂ ਤਾਂ ਆਪਣਾ ਨਾਸ ਕਰਵਾਉਂਸੇ ਤੂੰ ।
ਦੇਸਨ ਬਖਸ਼ ਕਸੂਰ 'ਦਿਲਸ਼ਾਦ ਤੇਰੇ, ਜਦੋਂ ਸ਼ਰਨ ਉਨਹਾਂਦੜੀ ਜਾਉਂਸੇ ਤੂੰ ॥੧੫੯॥

**ਰਾਵਣ ਦਾ ਗੁੱਸਾ—**

ਗੁੱਸੇ ਨਾਲ ਸ਼ਾਹ ਰਾਵਣ ਹੁਕਮ ਕੀਤਾ, ਇਸਦਾ ਸਿਰ ਫਿਲ ਅਲਫੂਰ ਉਤਾਰ ਦਿਓ।
ਕੀਤੀ ਇਸ ਬੇਅਦਬੀ ਬੋਹੁਤ ਮੇਰੀ, ਇਸੇ ਵਕਤ ਇਸ ਨੂੰ ਇੱਥੇ ਮਾਰ ਦਿਓ ॥੧੬੦॥
ਉੱਤੇ ਸੂਲੀ ਦੇ ਚਾ ਚੜ੍ਹਾਓ ਇਸ ਨੂੰ, ਹਿੱਕੇ[੧] ਤੋਪ ਦੇ ਅੱਗੇ ਖਲਾਰ ਦਿਓ।
ਸਾੜੋ ਅੱਗ ਦੇ ਵਿਚ 'ਦਿਲਸ਼ਾਦ' ਸੁਟ ਕੇ, ਨਹੀਂ ਤਾਂ ਵਾਰ ਤਲਵਾਰ ਚਲਾ ਦਿਓ ॥੧੬੧॥

**ਵਿਭੀਸ਼ਣ ਦਾ ਵਚਨ—**

ਵਿਭੀਸ਼ਣ ਆਖਿਆ ਉਠ ਕੇ ਭਾਈ ਸਾਹਿਬ, ਕਰਨੀ ਅਰਜ ਇਹ ਮੇਰੀ ਮਨਜ਼ੂਰ ਹੈ ਜੀ।
ਦਿੱਤਾ ਹੁਕਮ ਨਾਜਾਇਜ਼ ਇਹ ਹੈ ਤੁਸਾਂ, ਰਾਜਨੀਤੀ ਅਸੂਲ ਥੀਂ ਦੂਰ ਹੈ ਜੀ ॥੧੬੨॥
ਕਦੀ ਕਾਸਿਦ ਨੂੰ ਮਾਰਿਆ ਨਹੀਂ ਕਿਸੇ, ਕਰਨੀ ਇਸ ਵਿਚ ਸੋਚ ਜਰੂਰ ਹੈ ਜੀ।
ਦਿੱਤਾ ਇਸ ਪੈਗਾਮ 'ਦਿਲਸ਼ਾਦ' ਆਕੇ, ਦੱਸੋ ਇਸਦਾ ਕਿਹੜਾ ਕਸੂਰ ਹੈ ਜੀ ॥੧੬੩॥

**ਰਾਵਣ ਦਾ ਵਚਨ—**

ਰਾਵਣ ਆਖਿਆ ਕਿਹਾ ਹੈ ਸੱਚ ਤੁਸਾਂ, ਰਹੇ ਅੰਦਰ ਮੇਰੇ ਭਾਂਬੜ ਮਚ ਭਾਈ।
ਕਾਸਿਦ ਮਾਰਿਆ ਨਹੀਂ ਬੇਸ਼ਕ ਕਿਸੇ, ਨਹੀਂ ਇਹ ਝੂਠ ਇਹ ਤਾਂ ਹੈ ਸੱਚ ਭਾਈ ॥੧੬੪॥
ਨਹੀਂ ਕਾਸਦਾਂ ਵਾਲੜੀ ਡੋਲ ਇਸਦੀ, ਇਹ ਤਾਂ ਰਿਹਾ ਅਪੁਠੜਾ ਨਚ ਭਾਈ।
ਦੇਸਾਂ ਮਾਰ ਜਰੂਰ 'ਦਿਲਸ਼ਾਦ' ਇਸ ਨੂੰ, ਜਾਸੀ ਨਾ ਕਦੀ ਇੱਥੋਂ ਬਚ ਭਾਈ ॥੧੬੫॥
ਦਿੱਤਾ ਹੁਕਮ ਰਾਵਣ ਕੈਹਿਰਵਾਨ ਹੋ ਕੇ, ਇਸ ਨੂੰ ਅੱਗ ਦੇ ਵਿਚ ਜਲਾ ਦਿਓ।
ਇੱਕਠੀ ਰੂਈ ਤੇ ਲਕੜੀਆਂ ਕਰੋ ਇੱਥੇ, ਉੱਤੇ ਘਿਊ ਭੀ ਇਸਦੇ ਪਾ ਦਿਓ ॥੧੬੬॥
ਦਿਓ ਬਾਲ ਕੇ ਅੱਗ ਲਗਾ ਜਲਦੀ, ਇਸ ਨੂੰ ਚੁਕ ਕੇ ਵਿਚ ਵਗਾ ਦਿਓ।
ਨਾਂਹੀਂ ਤੀਰ ਤਫੰਗ ਤਲਵਾਰ ਮਾਰੋ, ਬਲਦੀ ਅੱਗ ਦੇ ਵਿਚ ਬਹਾ ਦਿਓ ॥੧੬੭॥
ਸੁਣ ਕੇ ਹੁਕਮ ਰਾਖਸ਼ ਪਏ ਦੌੜ ਉੱਥੇਂ, ਕਰਕੇ ਰੂਈ ਇੱਕਠੀ ਲੈ ਆਣ ਲੱਗੇ।
ਲਏ ਲੇਫ ਪੁਰਾਣੇ ਭੀ ਕਰ ਜਮਾਂ, ਵਿਚ ਮੈਦਾਨ ਅੰਬਾਰ ਆ ਲਾਣ ਲੱਗੇ ॥੧੬੮॥
ਵਿਚ ਅੱਗ ਦੇ ਇਕ ਨੂੰ ਸਾੜਨਾ ਏ, ਜਿਹੜਾ ਪੁਛਦਾ ਇਹ ਸੁਨਾਣ ਲੱਗੇ।
'ਦਿਲਸ਼ਾਦ' ਅਚੰਭੇ ਦੀ ਗੱਲ ਸੁਣ ਕੇ, ਵੇਖਨ ਲੋਗ ਤਮਾਸੜਾ ਜਾਣ ਲੱਗੇ ॥੧੬੯॥
ਜਮਾਂ ਲਕੜੀ ਰਾਖਸ਼ਾਂ ਕਰ ਦਿੱਤੀ, ਵਿਚ ਮੈਦਾਨ ਅੰਬਾਰ ਲਗਾ ਦਿੱਤਾ।
ਰਖੀ ਰੂੰ ਭੀ ਨਾਲ ਮਿਲਾ ਉਸਦੇ, ਮਣਾਂ-ਮੂੰਹੀਂ ਘਿਉ ਉੱਤੇ ਪਾ ਦਿੱਤਾ ॥੧੭੦॥

੧. ਜਾਂ ਫਿਰ।

ਬ੍ਰਹਮਫਾਂਸ ਨੂੰ ਗਲ ਥੀਂ ਕੱਢ ਕੇ ਤੇ, ਹਨੂਮਾਨ ਨੂੰ ਕੋਲ ਖਲਵਾ ਦਿੱਤਾ।
ਸੁੱਟੋ ਚੁਕ ਕੇ ਵਿਚ 'ਦਿਲਸ਼ਾਦ' ਇਸਨੂੰ, ਹੁਕਮ ਇਹ ਰਾਵਣ ਫਿਰ ਚਾ ਦਿੱਤਾ ॥੧੭੧॥

ਹੁਕਮ ਸੁਣਦਿਆਂ ਸਾਰ ਫਿਰ ਜਾਲਿਮਾਂ ਨੇ, ਅੱਗ ਬਾਲ ਕੇ ਤੁਰਤ ਲਗਾ ਦਿੱਤੀ।
ਲਗਾ ਰਾਵਣ ਨੂੰ ਕੇਹਿਣ ਮਹਾਂਵੀਰ ਹੱਸ ਕੇ, ਬ੍ਰਹਮ ਫਾਂਜ ਕਿਉਂ ਤੁਸਾਂ ਲਹਾ ਦਿੱਤੀ ॥੧੭੨॥

ਏਸਾ ਹੈ ਵਜ਼ੀਰ ਦਾਨਾ ਕਿਹੜਾ, ਜਿਸਨੇ ਇਹ ਸਲਾਹ ਬਤਲਾ ਦਿੱਤੀ।
ਰਿਹਾ ਖੌਫ ਮੈਨੂੰ ਨਹੀਂ ਹੁਣ ਕੋਈ, ਸਿੱਧੀ ਸਾਫ ਮੈਂ ਗੱਲ ਸੁਣਾਂ ਦਿੱਤੀ ॥੧੭੩॥

ਇਤਨਾ ਆਖ ਫਿਰ ਗੱਜਿਆ ਸ਼ੇਰ ਵਾਂਗੋ, ਬਲਦੀ ਅੱਗ ਚੌਫੇਰ ਉੜਾ ਦਿੱਤੀ।
ਦਾਹੜੀ ਮੁੱਛ ਹਰ ਇਕ ਦੀ ਉਸ ਜਾ ਤੇ, ਚੁਆਤੀ[੧] ਅੱਗ ਦੀ ਮਾਰ ਜਲਾ ਦਿੱਤੀ ॥੧੭੪॥
ਲੱਗ ਪਿਆ ਫਿਰ ਸ਼ੈਹਿਰ ਦੇ ਸਾੜਨੇ ਨੂੰ, ਵੇਖੋ ਰਬ ਉਸਨੂੰ ਹਿੰਮਤ ਚਾ ਦਿੱਤੀ।
ਕੋਈ ਡਰਦਾ ਹੱਥ ਨਹੀਂ ਪਾ ਸਕਦਾ, ਧੁੰਮ ਵਿਚ ਲੰਕਾ ਦੇ ਪਾ ਦਿੱਤੀ ॥੧੭੫॥
ਗਿਆ ਮਚ ਥਰਥਲ ਵਿਚ ਸ਼ੈਹਿਰ ਸਾਰੇ, ਸਮਝੋ ਸੱਚ ਕਿਆਮਤ ਮਚਾ ਦਿੱਤੀ।
ਰਾਵਣ ਵੇਖ ਕੇ ਸੋਚਦਾ ਵਿਚ ਦਿਲ ਦੇ, ਅੱਛੀ ਇਸਨੂੰ ਮੈਂ ਸਜ਼ਾ ਦਿੱਤੀ ॥੧੭੬॥
ਮੈਂ ਤਾਂ ਮਾਰਨਾ ਇਸ ਨੂੰ ਲੋੜਿਆ ਸੀ, ਮੇਰੀ ਅਕਲ ਤਕਦੀਰ ਭੁਲਾ ਦਿੱਤੀ।
ਆਹੀ ਵਾਂਗ ਗੁਲਜ਼ਾਰ 'ਦਿਲਸ਼ਾਦ' ਲੰਕਾ, ਓਹੀ ਖਾਕ ਸਿਯਾਹ ਬਣਾ ਦਿੱਤੀ ॥੧੭੭॥
ਰਾਵਣ ਹੋ ਗਮਗੀਨ ਦਿਲਗੀਰ ਕੈਹਿੰਦਾ, ਇਸ ਦੇ ਅੱਗੇ ਨਹੀਂ ਕੋਈ ਖਲੋ ਸਕਦਾ।
ਪਿਆ ਮਾਰਦਾ ਸਾੜਦਾ ਸਭਨਾਂ ਨੂੰ, ਕੋਈ ਬਾਲ ਇਸਦਾ ਨਹੀਂ ਖੋ ਸਕਦਾ ॥੧੭੮॥
ਦੇਂਦਾ ਜਾਨ ਕੁਰਬਾਨ ਕਰ ਉਸ ਉੱਤੋਂ, ਇਸ ਵਕਤ ਇਸਨੂੰ ਪਕੜ ਜੋ ਸਕਦਾ।
ਹੱਥੀਂ ਆਪਣੀ ਆਪ ਜਦ ਕਰ ਬੈਠਾਂ, ਫਿਰ ਕਹੋ 'ਦਿਲਸ਼ਾਦ' ਕੀ ਹੋ ਸਕਦਾ ॥੧੭੯॥
ਲੰਕਾ ਸਾੜ ਕੇ ਖ਼ਾਕ ਸਿਯਾਹ ਕੀਤੀ, ਰਾਖਸ਼ ਵੇਖ ਸਾਰੇ ਗਏ ਡਰ ਯਾਰਾ।
ਛੱਪੇ ਜਾ ਕੇ ਕਈ ਪਹਾੜ ਉੱਤੇ, ਕਈ ਵਿਚ ਜੰਗਲਾਂ ਛੋੜ ਘਰ ਯਾਰਾ ॥੧੮੦॥
ਤਿਰਿਆਂ[੨] ਮਰਦ ਬੱਚੇ ਕਈ ਵਿਚ ਅੱਗ ਦੇ, ਸੜ ਕੇ ਪਿਆਰਿਆ ਗਏ ਨੀਂ ਮਰ ਯਾਰਾ।
ਹੋਇਆ ਰੋਜ਼ ਮੈਹਸ਼ਿਰ ਗੋਇਆ ਵਿਚ ਲੰਕਾ, ਤੋਬਾ-ਤੋਬ 'ਦਿਲਸ਼ਾਦ' ਰਹੇ ਕਰ ਯਾਰਾ ॥੧੮੧॥

---

੧. ਜਲਦੀ ਹੋਈ ਲਕੜੀ ੨. ਔਰਤਾਂ।

**ਹਨੂਮਾਨ ਦਾ ਚਿੰਤਨ—**

ਲਗਾ ਅੱਗ ਦਾ ਸੇਕ ਨਹੀਂ ਜਰਾ ਉਸਨੂੰ, ਕੁਦਰਤ ਰਬ ਦੀ ਵੇਖ ਹੈਰਾਨ ਹੋਇਆ।
ਜੋ ਚਾਹੇ ਈਸ਼ਵਰ ਦੇਵੇ ਕਰ ਓਹੀ, ਵਿਚ ਦਿਲ ਦੇ ਆਣ ਗਿਆਨ ਹੋਇਆ ॥੧੮੨॥

ਉੱਤੇ ਪਾਣੀ ਦੇ ਗਿਆ ਫਿਰ ਬੈਠ ਜਾ ਕੇ, ਨਹਾ ਧੋ ਕੇ ਦਿਲੋਂ ਸ਼ਾਦਾਨ ਹੋਇਆ।
ਦੇਵਾਂ ਖਬਰ 'ਦਿਲਸ਼ਾਦ' ਪੌਹੁੰਚਾ ਹੁਣ ਮੈਂ, ਕੈਹਿੰਦਾ ਬੌਹੁਤ ਅਰਸਾ ਮੈਨੂੰ ਆਨ ਹੋਇਆ ॥੧੮੩॥

**ਹਨੂਮਾਨ ਦਾ ਵਾਪਿਸ ਆਉਣਾ—**

ਗਿਆ ਚੜ ਫਿਰ ਇਕ ਪਹਾੜ ਉੱਤੇ, ਲੈ ਕੇ ਨਾਮ ਵਿਚ ਦਿਲ ਭਗਵਾਨ ਮਿੱਤਰਾ।
ਮਾਰ ਛਾਲ ਹਵਾ ਹੋ ਗਿਆ ਉੱਥੋਂ, ਪੌਹੁੰਤਾ ਪਾਰ ਸਮੁੰਦਰੋਂ ਆਨ ਮਿੱਤਰਾ ॥੧੮੪॥

ਰਾਮਚੰਦਰ ਮਾਹਰਾਜ ਦੇ ਕੋਲ ਆ ਕੇ, ਲਗਾ ਕਦਮਾਂ ਤੇ ਸੀਸ ਨਿਵਾਨ ਮਿੱਤਰਾ।
ਆਇਆ ਖਬਰ 'ਦਿਲਸ਼ਾਦ' ਮੈਂ ਲੈ ਸਾਰੀ, ਲਗਾ ਬੈਠ ਕੇ ਹਾਲ ਸੁਣਾਨ ਮਿੱਤਰਾ ॥੧੮੫॥

ਬੈਠੀ ਬਾਗ ਦੇ ਵਿਚ ਮਾਹਰਾਜ ਸੀਤਾ, ਰਾਵਣ ਦੁਖ ਉਸ ਨੂੰ ਬੌਹੁਤ ਦੇ ਰਿਹਾ।
ਦਿਲ ਦੁਖਾਵੇ ਸਤਾਵੇ ਨਿਤ ਆਨ ਕੇ ਓਹ, ਸਿਰ ਆਪਣੇ ਪਾ ਓਹ ਖੇਹ ਰਿਹਾ ॥੧੮੬॥

ਦੇਸੀ ਜਾਨ ਮਾਤਾ ਬੇਸ਼ਕ ਉੱਥੇ, ਇਹੀ ਹਾਲ ਉਸਦੇ ਨਾਲ ਜੇ ਰਿਹਾ।
ਚਲੋ ਉਠੋ 'ਦਿਲਸ਼ਾਦ' ਨਾ ਦੇਰ ਕਰੋ, ਦੱਸੋ ਸ਼ਕ ਤੁਸੀਂ ਹੁਣ ਕੇ ਰਿਹਾ ॥੧੮੭॥

ਰਿਹਾ ਮਾਸ ਨਹੀਂ ਜਿਸਮ ਤੇ ਜਰਾ ਉਸਦੇ, ਸੁਕ ਵਾਂਗ ਕੁਰੰਗ[੧] ਹੋ ਗਈ ਏ ਜੀ।
ਵਿਚ ਬੇਕਰਾਰੀ ਰੋਵੇ ਜਾਰ-ਜਾਰੀ, ਹਰਦਮ ਆਪਨੂੰ ਯਾਦ ਕਰ ਰਹੀ ਏ ਜੀ ॥੧੮੮॥

ਗੁਜਰੀ ਮੁੱਦਤ ਬੀਤੀ ਦੁਖ ਭੋਗ ਦੀ ਨੂੰ, ਤੁਸਾਂ ਸਾਰ ਨਾ ਉਸ ਦੀ ਲਈ ਏ ਜੀ।
ਲਓ ਖਬਰ 'ਦਿਲਸ਼ਾਦ' ਸ਼ਤਾਬ ਚਲਕੇ, ਓਹ ਤਾਂ ਦਰਸ ਨੂੰ ਤਰਸ ਦੀ ਪਈ ਏ ਜੀ ॥੧੮੯॥

ਮਹੀਨੇ ਦੀ ਦਿੱਤੀ ਮੋਹਲਤ ਹੋਰ ਰਾਵਣ, ਇਸ ਥੀਂ ਬਾਦ ਓਹ ਮਾਰ ਮੁਕਾ ਦੇਸੀ।
ਐਸੀ ਤਰਸ ਬੇਤਰਸ ਨੂੰ ਜਰਾ ਨਾਂਹੀਂ, ਫੌਰਨ ਵਾਰ ਤਲਵਾਰ ਚਲਾ ਦੇਸੀ ॥੧੯੦॥

ਜਾਣਾ ਫਿਰ ਤੁਸਾਡਾ ਕੰਮ ਕਿਹੜੇ, ਰਾਵਣ ਝਗੜਾ ਜਦ ਮੁਕਾ ਦੇਸੀ।
ਅਜੇ ਆਸ 'ਦਿਲਸ਼ਾਦ' ਹੈ ਵਿਚ ਦਿਲਦੇ, ਸ਼ਾਇਦ ਵਿਛੜੇ ਰਬ ਮਿਲਾ ਦੇਸੀ ॥੧੯੧॥

---

੧. ਹਡੀਆਂ ਦਾ ਪਿੰਜਰ।

ਰਾਮਚੰਦਰ ਦਾ ਵਚਨ—

ਰਾਮਚੰਦਰ ਮਾਹਰਾਜ ਫਿਰ ਕੈਹਿਣ ਲਗੇ, ਮੈਨੂੰ ਲੰਕਾ ਦਾ ਹਾਲ ਸੁਣਾਓ ਤੁਸੀਂ ।
ਰੰਗ ਢੰਗ ਕੈਸਾ ਹੈ ਸ਼ੈਹਿਰ ਸੰਦਾ, ਨਕਸ਼ਾ ਖਿਚ ਕੇ ਜਰਾ ਦਿਖਲਾਓ ਤੁਸੀਂ ॥੧੯੨॥
ਜਾਈਏ ਵਿਚ ਲੰਕਾ ਅਸੀਂ ਰਾਹ ਕਿਹੜੇ, ਹਾਲਤ ਰਾਵਣ ਦੀ ਭੀ ਬਤਲਾਓ ਤੁਸੀਂ ।
ਜੋ ਕੁਛ ਵੇਖਿਆ ਹੈ 'ਦਿਲਸ਼ਾਦ' ਉੱਥੇ, ਸਾਰਾ ਹਾਲ ਇਹਵਾਲ ਸਮਝਾਓ ਤੁਸੀਂ ॥੧੯੩॥

ਹਨੂਮਾਨ ਦਾ ਵਚਨ—

ਕਰਾਂ ਅਰਜ਼ ਮਾਹਰਾਜ ਮੈਂ ਕਿਆ ਇੱਥੇ, ਨਾ ਜ਼ਬਾਨ ਨੂੰ ਹਿੰਮਤ ਤਕਰੀਰ ਦੀ ਏ ।
ਉੱਥੇ ਜਾ ਕੇ ਜੋ ਕੁਝ ਵੇਖਿਆ ਮੈਂ, ਨਾ ਓਹ ਕਲਮ ਨੂੰ ਤਾਕਤ ਤੇਹਰੀਰ ਦੀ ਏ ॥੧੯੪॥
ਫੌਜ ਹੱਦ ਹਿਸਾਬ ਥੀਂ ਬਾਹਿਰ ਡਿੱਠੀ, ਸਮਝੋ ਗੱਲ ਇਹ ਮੈਰੀ ਅਖੀਰ ਦੀ ਏ ।
ਹਾਰ ਜਿੱਤ 'ਦਿਲਸ਼ਾਦ' ਵਿਚ ਹੱਥ ਰਬ ਦੇ, ਜਾਂਦੀ ਪੇਸ਼ ਨਾ ਇੱਥੇ ਤਦਵੀਰ ਦੀ ਏ ॥੧੯੫॥
ਚਾਂਦੀ ਸੋਨੇ ਦੀ ਹੈ ਤਾਮੀਰ ਸਾਰੀ, ਵਾਹ ਵਾਹ ਸ਼ੈਹਿਰ ਸੋਹਣਾ ਦਿਲ ਨੂੰ ਭਾਂਵਦਾ ਏ ।
ਜੜਤ ਹੀਰੇ ਜ਼ਵਾਹਿਰ ਯਾਕੂਤ ਮੋਤੀ, ਚਮਕ ਵੇਖ ਕੇ ਸੂਰਜ ਸ਼ਰਮਾਂਵਦਾ ਏ ॥੧੯੬॥
ਲਗੇ ਫਰਸ਼ ਜ਼ਰੀ ਵਿਚ ਕੂਚਿਆਂ ਦੇ, ਕੋਈ ਅੰਤ ਹਿਸਾਬ ਨਾ ਆਂਵਦਾ ਏ ।
ਪੈਹਿਰੇਦਾਰ 'ਦਿਲਸ਼ਾਦ' ਹਜਾਰ ਖੜੇ, ਬਿਨਾ ਹੁਕਮ ਕੋਈ ਅੰਦਰ ਨਾ ਜਾਂਵਦਾ ਏ ॥੧੯੭॥
ਹਿਕਮਤ[1] ਨਾਲ ਮਾਹਰਾਜ ਮੈਂ ਲੰਘ ਗਿਆ, ਵਿਚ ਸ਼ੈਹਿਰ ਤਲਾਸ਼ ਜਾ ਕਰਨ ਲੱਗਾ ।
ਮੈਹਿਲ ਰਾਵਣ ਦੇ ਭੀ ਲਏ ਵੇਖ ਸਾਰੇ, ਹੋ ਬੇਖੌਫ ਕਦਮ ਹਰ ਜਾਹ ਧਰਨ ਲੱਗਾ ॥੧੯੮॥
ਮਿਲਿਆ ਨਹੀਂ ਪਤਾ ਜਦ ਕੋਈ ਕਿਧਰੇ, ਬੈਹਿਰ ਫਿਕਰ ਵਿਚ ਡੁਬ ਕੇ ਮਰਨ ਲੱਗਾ ।
ਫਿਰ ਇਕ ਬਾਗ ਦੇ ਵਿਚ 'ਦਿਲਸ਼ਾਦ' ਜਾ ਕੇ, ਉੱਥੇ ਮਾਤਾ ਦੀ ਮੈਂ ਸ਼ਰਣ ਲੱਗਾ ॥੧੯੯॥
ਗਿਆ ਆ ਰਾਵਣ ਉਸੇ ਜਾ ਉੱਤੇ, ਆ ਕੇ ਮਾਤਾ ਨੂੰ ਓਹ ਧਮਕਾਨ ਲੱਗਾ ।
ਮਿਲੇ ਖੂਬ ਜਵਾਬ ਮੂੰਹ ਤੋੜ ਅੱਗੋਂ, ਗੁੱਸੇ ਹੋ ਕੇ ਫਿਰ ਡਰਾਨ ਲੱਗਾ ॥੨੦੦॥
ਮਹੀਨੇ ਦੋ ਕੈਹਿੰਦਾ ਮੋਹਲਤ ਹੋਰ ਦੇਵਾਂ, ਗੱਜ ਕੇ ਸ਼ੇਰ ਦੇ ਵਾਂਗ ਸੁਣਾਨ ਲੱਗਾ ।
ਦੇਸਾਂ ਮਾਰ ਫਿਰ ਮੈਂ 'ਦਿਲਸ਼ਾਦ' ਤੈਨੂੰ, ਇਤਨਾ ਆਖ ਵਾਪਿਸ ਉੱਥੋਂ ਜਾਨ ਲੱਗਾ ॥੨੦੧॥
ਇਤਨਾ ਆਖ ਰਾਵਣ ਆਇਆ ਟੁਰ ਉੱਥੋਂ, ਨਿਕਲ ਬਾਗ ਥੀਂ ਵਾਪਿਸ ਰਵਾਨ ਹੋਇਆ ।
ਕੀਤੀ ਦੇਰ ਮਾਹਰਾਜ ਨਾ ਫਿਰ ਜ਼ਰਾ, ਹਾਜ਼ਿਰ ਮਾਤਾ ਦੇ ਕੋਲ ਮੈਂ ਆਨ ਹੋਇਆ ॥੨੦੨॥

---

੧. ਨੀਤੀ ।

ਦਿੱਤਾ ਹਾਲ-ਇਹਵਾਲ ਸੁਣਾ ਸਾਰਾ, ਵਲੇ ਵੇਖ ਕੇ ਮੈਂ ਹੈਰਾਨ ਹੋਇਆ ।
ਕਰੇ ਯਾਦ 'ਦਿਲਸ਼ਾਦ' ਹਰਦਮ ਤੁਸਾਂ, ਤੇ ਹਰਾਮ ਉਸਨੂੰ ਪੀਣ ਖਾਨ ਹੋਇਆ ॥੨੦੩॥
ਦਿੱਤਾ ਹੌਂਸ਼ਲਾ ਮੈਂ ਮਾਹਰਾਜ ਜਾ ਕੇ, ਦਿਲੋਂ ਸਖਤ ਮਾਤਾ ਘਬਰਾਈ ਹੋਈ ਏ ।
ਜਿਵੇਂ ਫੂਲ ਦੀ ਆਬ[1] ਨਹੀਂ ਵਿਚ ਧੁੱਪ ਦੇ, ਇਸੇ ਤਰਹਾਂ ਓਹ ਭੀ ਮੁਰਝਾਈ ਹੋਈ ਏ ॥੨੦੪॥
ਨੀਂਦਰ, ਭੁਖ, ਆਰਾਮ ਨਹੀਂ ਜਰਾ ਉਸਨੂੰ, ਸੁਧ ਬੁਧ ਤਮਾਮ ਭੁਲਾਈ ਹੋਈ ਏ ।
ਉਠੋ ਚਲੋ 'ਦਿਲਸ਼ਾਦ' ਨਾ ਦੇਰ ਕਰੋ, ਉਸ ਦੀ ਜਾਨ ਲਵਾਂ ਉੱਤੇ ਆਈ ਹੋਈ ਏ ॥੨੦੫॥
ਰੁਖਸਤ ਮਾਤਾ ਥੀਂ ਹੋ ਮਾਹਰਾਜ ਫਿਰ ਮੈਂ, ਵਾਪਿਸ ਚਲਣ ਨੂੰ ਹੋਇਆ ਤੇਇਆਰ ਜਦੋਂ।
ਚਲਾਂ ਨਾਲ ਰਾਵਣ ਕਰਕੇ ਗੱਲ ਕੋਈ, ਇਹ ਵਿਚ ਦਿਲ ਦੇ ਆਇਆ ਵਿਚਾਰ ਤਦੋਂ ॥੨੦੬॥
ਉਸ ਬੇ-ਖਬਰ ਨੂੰ ਖਬਰ ਨਾ ਕੋਈ ਰੈਹਿਸੀ, ਆਇਆ ਕੌਣ ਹੈ ਸੀ ਲੈਣ ਸਾਰ ਕਦੋਂ ।
ਜਾਂਦੀ ਵਾਰ 'ਦਿਲਸ਼ਾਦ' ਸਮਝਾ ਜਾਵਾਂ, ਰਖੇ ਪੈਰ ਨਾ ਬਾਹਿਰ ਪਸਾਰ ਹੱਦੋਂ ॥੨੦੭॥
ਇਹੀ ਸੋਚ ਕੇ ਆਇਆ ਮੈਂ ਉਠ ਉਥੋਂ, ਆ ਕੇ ਬਾਗ ਤਮਾਮ ਉਜਾੜ ਦਿੱਤਾ ।
ਮਾਲੀ ਸਾਮ੍ਹਣੇ ਹੋਇਆ ਨਾ ਕੋਈ ਡਰਦਾ, ਐਸਾ ਸਾਰਿਆਂ ਨੂੰ ਸਮਝੋ ਤਾੜ ਦਿੱਤਾ ॥੨੦੮॥
ਰਾਖਸ਼ ਭੇਜੇ ਜੋ ਰਾਵਣ ਨੇ ਪਕੜਨੇ ਨੂੰ, ਮਾਰ ਸਾਰਿਆਂ ਨੂੰ ਮੈਂ ਪਛਾੜ ਦਿੱਤਾ ।
ਗੱਲਾਂ ਕੀਤੀਆਂ ਨਾਲ 'ਦਿਲਸ਼ਾਦ' ਰਾਵਣ, ਫਿਰ ਮੈਂ ਸ਼ੈਹਿਰ ਲੰਕਾ ਸਾਰਾ ਸਾੜ ਦਿੱਤਾ ॥੨੦੯॥

**ਰਾਮਚੰਦਰ ਦਾ ਵਚਨ—**

ਲਿਆ ਸੁਣ ਮਹਾਂਵੀਰ ਥੀਂ ਹਾਲ ਜਦੋਂ, ਲਗੇ ਸੋਚਣੇ ਫਿਰ ਤਦਵੀਰ ਭਾਈ ।
ਦੇਵੀਏ ਕਿਆ ਇਨਾਮ ਹੁਣ ਇਸ ਤਾਂਈ, ਅਸੀਂ ਹਾਂ ਅਜ ਕਲ ਫਕੀਰ ਭਾਈ ॥੨੧੦॥
ਪਕੜ ਬਾਂਹੋਂ ਫਿਰ ਲਾਓਂਦੇ ਨਾਲ ਛਾਤੀ, ਲਗੇ ਖੁਸ਼ ਹੋ ਕਰਨ ਤਕਰੀਰ ਭਾਈ ।
ਸਾਡਾ ਦਮ 'ਦਿਲਸ਼ਾਦ' ਹੈ ਨਾਲ ਤੇਰੇ, ਦਿੱਤਾ ਸਦਕੇ ਕਰ ਸਰੀਰ ਭਾਈ ॥੨੧੧॥
ਦਿੱਤਾ ਹਾਲ ਸੁਣਾ ਮਹਾਂਵੀਰ ਜਦੋਂ, ਹੋ ਉਦਾਸ ਵਿਚ ਦਿਲ ਘਬਰਾਨ ਲਗੇ ।
ਹਾਲਤ ਸੀਤਾ ਦੀ ਲਈ ਜਦ ਸੁਣ ਸਾਰੀ, ਫਿਕਰ ਮੰਦ ਹੋ ਆਂਸੂ ਬਹਾਨ ਲਗੇ ॥੨੧੨॥

---

੧. ਚਮਕ ।

ਕਰਨੀ ਦੇਰ ਸੁਗ੍ਰੀਵ ਜੀ ਨਹੀਂ ਚਾਹੀਏ, ਚਲੋ ਕਰੋ ਚੜ੍ਹਾਈ ਫਰਮਾਨ ਲਗੇ।
ਇਹੀ ਵਕਤ 'ਦਿਲਸ਼ਾਦ' ਇਮਦਾਦ ਦਾ ਹੈ, ਹਟਨਾ ਪਿੱਛੇ ਨਹੀਂ ਤੁਸਾਂ ਸੁਣਾਨ ਲੱਗੇ ॥੨੧੩॥

**ਸੁਗ੍ਰੀਵ ਦਾ ਵਚਨ—**

ਸਦ ਕੇ ਅੰਗਦ ਨੂੰ ਕਹੇ ਸੁਗ੍ਰੀਵ ਰਾਜਾ, ਦਿਓ ਫੌਜ ਨੂੰ ਹੁਕਮ ਸੁਣਾ ਜਲਦੀ।
ਹੋ ਜਾਣ ਤੈਇਆਰ ਫਿਲਫੂਰ ਸਾਰੇ, ਬਾਜਾ ਕੂਚ ਦਾ ਦਿਓ ਬਜਵਾ ਜਲਦੀ ॥੨੧੪॥
ਕੀਤੀ ਦੇਰ ਨਾ ਅੰਗਦ ਨੇ ਹੁਕਮ ਸੁਣ ਕੇ, ਗਿਆ ਫੌਜ ਦੇ ਵਿਚ ਫਿਰ ਆ ਜਲਦੀ।
ਕਰਕੇ ਜਮਾਂ 'ਦਿਲਸ਼ਾਦ' ਫਿਰ ਅਫਸਰਾਂ ਨੂੰ, ਦਿੱਤਾ ਸ਼ਾਹੀ ਫਰਮਾਨ ਬਤਲਾ ਜਲਦੀ ॥੨੧੫॥
ਮੁੰਤਜਿਰ[1] ਆਹੀ ਬੈਠੀ ਫੌਜ ਸਾਰੀ, ਹੁਕਮ ਸੁਣਦਿਆਂ ਈ ਪਈ ਧਾ ਯਾਰਾ।
ਕਰ ਕੂਚ ਦਿੱਤਾ ਉੱਥੋਂ ਸਾਰਿਆਂ ਨੇ, ਪੌਹੁੰਤੇ ਉੱਤੇ ਸਮੁੰਦਰ ਦੇ ਆ ਯਾਰਾ ॥੨੧੬॥
ਕੰਡਾ[2] ਪਾਰ ਦਾ ਨਜਰ ਨਾ ਕੋਈ ਆਵੇ, ਰਹੇ ਵੇਖ ਨਜ਼ੀਰ ਲਗਾ ਯਾਰਾ।
ਅੱਗੇ ਦੱਸ 'ਦਿਲਸ਼ਾਦ' ਕਿਸ ਤੌਰ ਜਾਈਏ, ਰਹੇ ਬੈਠ ਕੇ ਅਕਲ ਦੌੜਾ ਯਾਰਾ ॥੨੧੭॥

**ਰਾਵਣ ਦੀ ਹਾਲਤ—**

ਸ਼ਾਹ ਰਾਵਣ ਦੇ ਕੋਲ ਫਿਲਫੂਰ ਜਾ ਕੇ, ਦਿੱਤੀ ਮੁਖਬਰਾਂ[3] ਖਬਰ ਪੌਹੁੰਚਾ ਸਾਂਈਂ।
ਰਾਮਚੰਦਰ ਮਾਹਰਾਜ ਜੀ ਫੌਜ ਲੈ ਕੇ, ਪੌਹੁੰਤੇ ਉੱਤੇ ਸਮੁੰਦਰ ਦੇ ਆ ਸਾਂਈਂ ॥੨੧੮॥
ਅਜ ਕਲ ਲੰਕਾ ਵਿਚ ਪੌਹੁੰਚ ਜਾਸਨ, ਅਸਾਂ ਆਪਨੂੰ ਦਿੱਤਾ ਸੁਣਾ ਸਾਂਈਂ।
ਜਿਕਰ ਸੁਣ ਫ਼ਿਕਰ ਗਿਆ ਲਗ ਭਾਰਾ, ਰਿਹਾ ਦਿਲ ਦੇ ਵਿਚ ਘਬਰਾ ਸਾਂਈਂ ॥੨੧੯॥
ਉਸੇ ਵਕਤ ਦਰਬਾਰ ਦੇ ਵਿਚ ਆ ਕੇ, ਲਏ ਵਜ਼ੀਰ ਮਸ਼ੀਰ ਬੁਲਾ ਸਾਂਈਂ।
ਕੈਹਿੰਦਾ ਦੱਸੋ ਤਜਵੀਜ਼ ਹੁਣ ਕਿਆ ਕਰੀਏ, ਆਇਆ ਚੜ੍ਹ ਦੁਸ਼ਮਨ ਕਰਕੇ ਧਾ ਸਾਂਈਂ ॥੨੨੦॥
ਇਸ ਨੂੰ ਸਮਝਨਾ ਨਹੀਂ ਕਮਜ਼ੋਰ ਚਾਹੀਏ, ਇਹ ਤਾਂ ਹੈ ਕੋਈ ਸਖਤ ਬਲਾ ਸਾਂਈਂ।
ਖਰ ਦੂਖਨ ਨੂੰ ਭੀ ਇਸੇ ਮਾਰਿਆ ਵੇ, ਦਿੱਤੀ ਫੌਜ ਭੀ ਮਾਰ ਮੁਕਾ ਸਾਂਈਂ ॥੨੨੧॥
ਕੀਤੀ ਮਦਦ ਸੁਗ੍ਰੀਵ ਦੀ ਇਸ ਆ ਕੇ, ਦਿੱਤਾ ਬਾਲੀ ਨੂੰ ਖਾਕ ਮਿਲ ਸਾਂਈਂ।
ਅੱਗੇ ਇਕ ਕਾਸਿਦ ਇਸ ਦਾ ਆਇਆ ਸੀ, ਗਿਆ ਲੰਕਾ ਨੂੰ ਓਹ ਜਲਾ ਸਾਂਈਂ ॥੨੨੨॥

---

੧. ਇੰਤਜ਼ਾਰ ਵਿਚ ੨. ਕਿਨਾਰਾ ੩. ਜਸੂਸ।

ਲੈ ਕੇ ਨਾਲ ਸੁਗ੍ਰੀਵ ਹੁਣ ਚੜ ਆਇਆ, ਦੇਵੇ ਇਸ ਥੀਂ ਰਬ ਬਚਾ ਸਾਂਈਂ ।
ਦਸੋ ਹੁਣ ਕਰੀਏ ਤਜਵੀਜ ਕਿਹੜੀ, ਸਕੇ ਅੱਗੇ ਨਾ ਕਦਮ ਵਧਾ ਸਾਂਈਂ ॥੨੨੩॥

ਅੱਗੋਂ ਕਰਨ ਵਜ਼ੀਰ ਇਹ ਅਰਜ਼ ਸਾਰੇ, ਫਿਕਰ ਦਿਓ ਇਹ ਤੁਸੀਂ ਹਟਾ ਸਾਂਈਂ ।
ਨਹੀਂ ਬਲਵਾਨ ਕੋਈ ਕੁੰਭਕਰਨ ਜੈਸਾ, ਹੈ ਆਪਦਾ ਓਹ ਭਿਰਾ ਸਾਂਈਂ ॥੨੨੪॥

ਕਰਸੀ ਇਕ ਲੁਕਮਾ ਇਨਹਾਂ ਸਾਰਿਆਂ ਦਾ, ਦੇਈਏ ਉਸਨੂੰ ਹੁਣ ਜਗਾ ਸਾਂਈਂ ।
ਮੇਘਨਾਥ ਭੀ ਹੈ ਮੌਜੂਦ ਇੱਥੇ, ਦੇਸੀ ਜਾ ਕੇ ਇਹੀ ਓੜਾ ਸਾਂਈਂ ॥੨੨੫॥

ਇੰਦਰ ਜਿਹੇ ਰਾਜੇ ਗਏ ਹਾਰ ਇਸ ਥੀਂ, ਰਹੀ ਕੁਲ ਦੁਨੀਆਂ ਡਰ ਖਾ ਸਾਂਈਂ ।
ਸਾਡੇ ਅੱਗੇ ਭੀ ਨਹੀਂ ਓਹ ਚੀਜ਼ ਕੋਈ, ਤੁਸੀਂ ਫਿਕਰ ਬੈਠੇ ਕਾਹਨੂੰ ਲਾ ਸਾਂਈਂ ॥੨੨੬॥

ਦਿਓ ਹੁਕਮ ਸਾਨੂੰ ਜਾ ਕੇ ਸਾਰਿਆਂ ਨੂੰ, ਅਸੀਂ ਆਵੀਏ ਮਜ਼ਾ ਚਖਾ ਸਾਂਈਂ ।
ਸੁਣਦਾ ਰਿਹਾ ਵਿਭੀਸ਼ਣ ਖਾਮੋਸ਼ ਹੋ ਕੇ, ਕੀਤੀ ਕੋਈ ਨਾ ਚੂੰ ਚਰਾ ਸਾਂਈਂ ॥੨੨੭॥

ਆਖਿਰਕਾਰ ਫਿਰ ਉਠ ਕੇ ਕੈਹਿਣ ਲੱਗਾ, ਅੱਗੇ ਸ਼ਾਹ ਰਾਵਣ ਸਿਰ ਝੁਕਾ ਸਾਂਈਂ ।
ਸੁਣੋ ਭਾਈ ਸਾਹਿਬ ਇਹ ਅਰਜ਼ ਮੈਰੀ, ਦੇਵਾਂ ਆਪਨੂੰ ਮੈਂ ਸਮਝਾ ਸਾਂਈਂ ॥੨੨੮॥

ਕਰਸਨ ਕਿਆ ਬਹਾਦੂਰੀ ਇਹ ਜਾ ਕੇ, ਰਹੇ ਸ਼ੇਖੀਆਂ ਜੋ ਦਿਖਲਾ ਸਾਂਈਂ ।
ਕਾਸਿਦ ਇਕ ਅੱਗੇ ਉਨਹਾਂ ਭੇਜਿਆ ਸੀ, ਸਕੇ ਹੱਥ ਉਸਨੂੰ ਕਿਉਂ ਨਹੀਂ ਪਾ ਸਾਂਈਂ ॥੨੨੯॥

ਲੰਕਾ ਸਾੜ ਉਹ ਖਾਕ ਸਿਯਾਹ ਕੀਤੀ, ਚਲਿਆ ਜੋਰ ਨਹੀਂ ਕਿਸੇ ਦਾ ਕਾ ਸਾਂਈਂ ।
ਉਸ ਵਕਤ ਆਹੇ ਗਏ ਇਹ ਕਿੱਥੇ, ਚਾਹੀਏ ਕਰਨੀ ਸੋਚ ਜਰਾ ਸਾਂਈਂ ॥੨੩੦॥

ਨਾਲ ਫੌਜ ਮੁਕਾਬਲਾ ਕਿਆ ਕਰਸਨ, ਇਹ ਤਾਂ ਆਪਨੂੰ ਰਹੇ ਭਰਮਾ ਸਾਂਈਂ ।
ਬੈਠੇ ਸਮਝ ਨਾਦਾਨ ਇਨਸਾਨ ਜਿਸਨੂੰ, ਹੈ ਓਹ ਵਿਚ ਜਹਾਨ ਯਕਤਾ ਸਾਂਈਂ ॥੨੩੧॥

ਤੁਸਾਂ ਕੀਤੀ ਜਿਯਾਦਤੀ ਬੌਹੁਤ ਭਾਰੀ, ਨਹੀਂ ਉਨਹਾਂ ਦੀ ਕੋਈ ਖਤਾ ਸਾਂਈਂ ।
ਸਰੂਪਨਖਾਂ ਜੇ ਛੇੜਦੀ ਨਾ ਜਾ ਕੇ, ਆਉਂਦੀ ਕਦੀ ਨਾ ਨਕ ਕਟਵਾ ਸਾਂਈਂ ॥੨੩੨॥

ਜੋਰ ਉਨਹਾਂਦੜੇ ਦੀ ਨਹੀਂ ਹੱਦ ਕੋਈ, ਬ੍ਰਹਮੰਡ ਨੂੰ ਦੇਣ ਹਿਲਾ ਸਾਂਈਂ ।
ਦਿਓ ਛੋੜ ਗੱਲਾਂ ਮੈਂ ਭੀ ਨਾਲ ਚਲਾਂ, ਸੀਤਾ ਨਾਲ ਲੈ ਕੇ ਮਿਲੀਏ ਜਾ ਸਾਂਈਂ ॥੨੩੩॥

ਸਾਡੀ ਨਹੀਂ ਬਰਾਬਰੀ ਨਾਲ ਉਸ ਦੇ, ਦੇਵਾਂ ਬਾਤ ਸੁਣਾ ਸਫਾ ਸਾਂਈਂ ।
ਸ਼ਰਨ ਆਇਆਂ ਦੀ ਰਖ ਓਹ ਲਾਜ ਲੈਸਨ, ਦੇਸਾਂ ਭੁਲ 'ਦਿਲਸ਼ਾਦ' ਬਖਸ਼ਾ ਸਾਂਈਂ ॥੨੩੪॥

**ਮੇਘਨਾਥ ਦਾ ਵਚਨ—**

ਮੇਘਨਾਥ ਇਹ ਸੁਣ ਕੇ ਕੈਹਿਣ ਲੱਗਾ, ਕਰਨੀ ਚਾਚਾ ਜੀ ਸੋਚ ਕੇ ਗੱਲ ਚਾਹੀਏ ।
ਮੈਨੂੰ ਬਾਪ ਬਰਾਬਰੀ ਹੋ ਤੁਸੀਂ, ਤਕਨਾ ਜਰਾ ਤੁਸਾਂ ਮੈਰੇ ਵਲ ਚਾਹੀਏ ।।੨੩੫।।
ਹੋਵੇ ਹੌਂਸਲਾ ਜੇ ਨਾ ਦਿਲ ਅੰਦਰ, ਵਿਚ ਬਹਾਦੁਰਾਂ ਬੈਹਿਣਾਂ ਨਾ ਰਲ ਚਾਹੀਏ ।
ਇੱਕਲਾ ਲੜਾਂਗਾ ਮੈਂ 'ਦਿਲਸ਼ਾਦ' ਜਾ ਕੇ, ਲੈਣਾ ਵੇਖ ਤੁਸਾਂ ਅਜਕਲ ਚਾਹੀਏ ।।੨੩੬।।

**ਵਿਭੀਸ਼ਣ ਦਾ ਵਚਨ—**

ਕੀਤਾ ਜਿਸ ਗਰੂਰ ਅਜੀਜ ਮੈਰੇ, ਬੇਸ਼ਕ ਸਮਝ ਲੈ ਤੂੰ ਓਹ ਚੂਰ ਹੋਂਦਾ ।
ਜਬਰਦਸਤਾਂ ਨੂੰ ਕੀਤਾ ਜੇਰ ਜਿਸਨੇ, ਇਕ ਦਿਨ ਆਪ ਭੀ ਜੇਰ ਜਰੂਰ ਹੋਂਦਾ ।।੨੩੭।।
ਨਹੀਂ ਦੁਨੀਆਂ ਦੀ ਤੈਨੂੰ ਖਬਰ ਕੋਈ, ਪਰਦੇ ਗੈਬ ਥੀਂ ਕਿਆ ਜਹੂਰ ਹੋਂਦਾ ।
ਨੇਕ ਬਦ 'ਦਿਲਸ਼ਾਦ' ਨਹੀਂ ਜਾਣਦਾ ਓਹ, ਵਿਚ ਨਸ਼ੇ ਦੇ ਜੋ ਮਖਮੂਰ ਹੋਂਦਾ ।।੨੩੮।।

**ਰਾਵਣ ਦਾ ਵਚਨ—**

ਲਤ ਮਾਰ ਕੈਹਿੰਦਾ ਰਾਵਣ ਨਾਲ ਗੁੱਸੇ, ਚਲ ਦੂਰ ਹੋ ਜਾ ਫਿਲਫੂਰ ਇੱਥੋਂ ।
ਮੂੰਹ ਡਿੱਠਾ ਤੇ ਕੰਡ[1] ਦਿਖਲਾ ਮੈਨੂੰ, ਦੇਸਾਂ ਕੱਢ ਨਹੀਂ ਤਾਂ ਬੂਰੇ ਤੌਰ ਇੱਥੋਂ ।।੨੩੯।।
ਜਾ ਨੱਸ ਨਸੀਅਤਾਂ ਦੱਸ ਨਾਂਹੀਂ, ਨਹੀਂ ਤਾਂ ਮਿਲਸੀਆ ਮੌਤ ਦਾ ਦੌਰ ਇੱਥੋਂ ।
ਦੇਸਾਂ ਸਰ ਉਤਾਰ 'ਦਿਲਸ਼ਾਦ' ਤੇਰਾ, ਰਖਸੇਂ ਬਚਨੇ ਦੀ ਨਾ ਕੋਈ ਬੌਰ[2] ਇੱਥੋਂ ।।੨੪੦।।
ਕਰ ਐਹਿਮਕਾ ਚੁਪ, ਨਾ ਬਕ ਐਵੇਂ, ਰਾਮਚੰਦਰ ਮੂਲੀ ਕਿਹੜੇ ਬਾਗਦੀ ਏ ।
ਮੈਰੇ ਸਾਮ੍ਹਣੇ ਨਹੀਂ ਕੋਈ ਹੋ ਸਕਦਾ, ਮੈਰਾ ਨਾਮ ਸੁਣ ਕੇ ਖਲਕਤ ਭਾਗਦੀ ਏ ।।੨੪੧।।
ਦੇਵਾਂ ਦੂਖਤ ਉਖਾੜ ਮੈਂ ਘਾ ਵਾਂਗੋਂ, ਕਦਰ ਕਿਆ ਇੱਥੇ ਪੱਤਰ ਸਾਗ ਦੀ ਏ ।
ਜਾ ਉਠ 'ਦਿਲਸ਼ਾਦ' ਨਾ ਬੈਠ ਇੱਥੇ, ਸੁੱਤੜੀ ਮੌਤ ਤੇਰੀ ਪਈ ਜਾਗਦੀ ਏ ।।੨੪੨।।

**ਵਿਭੀਸ਼ਣ ਦਾ ਵਚਨ—**

ਵਿਭੀਸ਼ਣ ਸੁਣ ਕੇ ਇਹ ਉਠ ਖੜਾ ਹੋਇਆ, ਕੈਹਿੰਦਾ ਹੋਵੇ ਬੁਲੰਦ ਇਕਬਾਲ ਤੇਰਾ ।
ਦੁਸ਼ਮਨ ਰੈਹਿਣ ਹਰਦਮ ਜੇਰ ਪਾ ਤੇਰੇ, ਹੋਵੇ ਨਾ ਕਦੀ ਡਿੰਗਾ ਬਾਲ ਤੇਰਾ ।।੨੪੩।।

---

੧. ਪਿੱਠ ੨. ਰਸਤਾ ।

ਮੈਂ ਤਾਂ ਲੰਕਾ ਨੂੰ ਛੋੜ ਕੇ ਚਲਨ ਲੱਗਾ, ਉਲਟਾ ਵੇਖਿਆ ਜਦ ਖਿਆਲ ਤੇਰਾ ।
ਖਟਸੇਂ ਨਫਾ ਨਾ ਕੁਝ 'ਦਿਲਸ਼ਾਦ' ਲੜਕੇ, ਚਲਸੀ ਜੋਰ ਨਾ ਕੋਈ ਉਨਹਾਂ ਨਾਲ ਤੇਰਾ ॥੨੪੪॥

ਪਿਆ ਚਲ ਮਾਹਰਾਜ ਮੈਂ ਹਾਂ ਇੱਥੋਂ, ਵਿਭੀਸ਼ਣ ਉਠ ਕੇ ਇਹ ਸੁਣਾਨ ਲਗਾ ।
ਰਹੋ ਖੁਸ਼ ਖੁਰਸੰਦ ਅਨੰਦ ਤੁਸੀਂ, ਮੈਂ ਤਾਂ ਲੰਕਾ ਨੂੰ ਛੋੜ ਕੇ ਜਾਨ ਲਗਾ ॥੨੪੫॥

ਹੋ ਗਿਆ ਯਕੀਨ ਨਹੀਂ ਸ਼ਕ ਰਿਹਾ, ਸਮਾਂ ਅੰਤ ਤੁਸਾਡਾ ਆਨ ਲਗਾ ।
ਜਾਓ ਸਮਝ 'ਦਿਲਸ਼ਾਦ' ਤਾਂ ਹੈ ਬੇਲਾ, ਨਹੀਂ ਤਾਂ ਵਕਤ ਸਮਝੋ ਹੱਥੋਂ ਜਾਨ ਲਗਾ ॥੨੪੬॥

ਆਇਆ ਉਠ ਵਿਭੀਸ਼ਣ ਦਰਬਾਰ ਵਿੱਚੋਂ, ਪੁਸ਼ਪ ਬਵਾਨ ਤੇ ਆਨ ਸਵਾਰ ਹੋਇਆ ।
ਦਿੱਤਾ ਚਾਹੜ ਬਵਾਨ ਅਕਾਸ਼ ਉੱਤੇ, ਤੁਰਤ ਲੰਘ ਸਮੁੰਦਰੋਂ ਪਾਰ ਹੋਇਆ ॥੨੪੭॥

ਰਾਮਚੰਦਰ ਦੀ ਫੌਜ ਦੇ ਵਿਚ ਜਾ ਕੇ, ਇਹ ਖਿਆਲ ਉਸਨੂੰ ਮੇਰੇ ਯਾਰ ਹੋਇਆ ।
ਮਿਲੇ ਕੋਈ ਵਕੀਲ ਦਲੀਲ ਵਾਲਾ, ਕਰੇ ਮਦਦ ਜੋ ਇਹ ਵਿਚਾਰ ਹੋਇਆ ॥੨੪੮॥

ਮਿਲਿਆ ਜਾ ਸੁਗ੍ਰੀਵ ਨੂੰ ਢੂੰਡ ਕੇ ਉਹ, ਦੱਸ ਕੇ ਹਾਲ ਸਾਰਾ ਮਿੰਨਤਵਾਰ ਹੋਇਆ ।
ਸ਼ਾਹ ਰਾਵਣ ਦਾ ਮੈਂ ਭਿਰਾ ਕੈਹਿੰਦਾ, ਮੇਰਾ ਭਾਈ ਦੇ ਨਾਲ ਤਕਰਾਰ ਹੋਇਆ ॥੨੪੯॥

ਮੰਨੀ ਗੱਲ ਉਸ ਨਹੀਂ ਹੈ ਕੋਈ ਮੇਰੀ, ਉਸ ਦਾ ਦੂਰ ਨਹੀਂ ਅਜੇ ਹੰਕਾਰ ਹੋਇਆ ।
ਲੰਕਾ ਛੋੜ ਆਇਆ ਇਸੇ ਵਾਸਤੇ ਮੈਂ, ਉੱਥੇ ਰੈਹਿਣ ਥੀਂ ਦਿਲ ਅਵਾਜ਼ਾਰ ਹੋਇਆ ॥੨੫੦॥

ਰਾਮਚੰਦਰ ਮਾਹਰਾਜ ਦੀ ਸ਼ਰਣ ਆਇਆ, ਜੁਲਮ ਭਾਈ ਦੇ ਵੇਖ ਲਾਚਾਰ ਹੋਇਆ ।
ਦਿਓ ਖਬਰ ਪੌਹੁਚਾ 'ਦਿਲਸ਼ਾਦ' ਮੇਰੀ, ਕਰੋ ਅਰਜ਼ ਹਾਜਿਰ ਖਿਦਮਤਗਾਰ[੧] ਹੋਇਆ ॥੧੫੧॥

**ਸੁਗ੍ਰੀਵ ਦਾ ਵਚਨ—**

ਰਾਮਚੰਦਰ ਮਾਹਰਾਜ ਦੇ ਕੋਲ ਜਾ ਕੇ, ਹੱਥ ਜੋੜ ਸੁਗ੍ਰੀਵ ਸੁਣਾਇਆ ਵੇ ।
ਵਿਭੀਸ਼ਣ ਭਾਈ ਸ਼ਾਹ ਰਾਵਣ ਦਾ ਹੈ ਜਿਹੜਾ, ਲੰਕਾ ਛੋੜ ਇੱਥੇ ਉਹ ਆਇਆ ਵੇ ॥੨੫੨॥

ਨਹੀਂ ਰਾਖਸ਼ਾਂ ਦਾ ਕੋਈ ਇਤਵਾਰ ਸਾਨੂੰ, ਇਹ ਤੇ ਜਾਪਦਾ ਛਲ ਬਣਾਇਆ ਵੇ ।
ਦੇਈਏ ਮਾਰ ਮੁਕਾ 'ਦਿਲਸ਼ਾਦ' ਇਸਨੂੰ, ਵਿਚ ਦਿਲ ਸਾਡੇ ਸ਼ਕ ਪਾਇਆ ਵੇ ॥੨੫੩॥

---

੧, ਸੇਵਕ ।

ਭਿਰਾ ਨਾਲ ਇਸਦੇ ਅਸੀਂ ਲੜਨ ਚਲੇ, ਕਦ ਇਸਨੂੰ ਇਹ ਪਸੰਦ ਹੈ ਜੀ।
ਹੋ ਸੀ ਦਗਾ ਜਰੂਰ ਵਿਚ ਦਿਲ ਇਸ ਦੇ, ਰਖਨਾ ਨਾਲ ਇਸਨੂੰ ਭਾਰਾ ਗੰਦ ਹੈ ਜੀ ॥੨੫੪॥
ਇਹ ਤਾਂ ਕਰ ਫਰੇਬ ਕੋਈ ਆਇਆ ਏ, ਦਿਸਦਾ ਇਹ ਇਸ ਦਾ ਮਕਰਪੰਦ ਹੈ ਜੀ।
ਦੁਸ਼ਮਨ ਉੱਤੇ ਇਤਵਾਰ 'ਦਿਲਸ਼ਾਦ' ਕਦੀ, ਕੀਤਾ ਨਹੀਂ ਕਿਸੇ ਅਕਲਮੰਦ ਹੈ ਜੀ ॥੨੫੫॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਫਰਮਾਨ ਲਗੇ, ਮੈਨੂੰ ਇਹ ਕੇ ਆਨ ਸੁਣਾਇਆ ਏ।
ਤੇਰੇ ਭਾਈ ਨੂੰ ਭੀ ਅਸਾਂ ਮਾਰਿਆ ਸੀ, ਤੂੰ ਫਿਰ ਨਾਲ ਸਾਡੇ ਕਾਹਨੂੰ ਆਇਆ ਏ ॥੨੫੬॥
ਤੇਰੇ ਉੱਤੇ ਇਤਵਾਰ ਭੀ ਨਹੀਂ ਚਾਹੀਏ, ਵਾਹ ਵਾਹ ਸਵਕ ਇਹ ਮੈਨੂੰ ਸਿਖਲਾਇਆ ਏ।
ਤੂੰ ਭੀ ਲੈਣ ਬਦਲਾ ਆਇਆ ਨਾਲ ਹੋਸੇਂ, ਕੀਤਾਈ ਖੂਬ ਜੋ ਚਾ ਬਤਲਾਇਆ ਏ ॥੨੫੭॥
ਸੁਣੀਂ ਗੱਲ ਮਾਹਰਾਜ ਦੀ ਇਹ ਜਦੋਂ, ਵਿਚ ਦਿਲ ਸੁਗ੍ਰੀਵ ਘਬਰਾਇਆ ਏ।
ਕਦਮ ਪਕੜ ਕੇ ਅਰਜ਼ ਫਿਰ ਕਰਨ ਲਗਾ, ਮੈਨੂੰ ਕੇ ਇਹ ਤੁਸਾਂ ਫਰਮਾਇਆ ਏ ॥੨੫੮॥
ਨੌਕਰ ਮੈਂ ਮਾਹਰਾਜ ਜੀ ਆਪਦਾ ਹਾਂ, ਮੈਂ ਤਾਂ ਆਪ ਤੋਂ ਘੋਲ ਘੁਮਾਇਆ ਏ।
ਗਿਆ ਭੁਲ 'ਦਿਲਸ਼ਾਦ' ਦਿਓ ਬਖਸ਼ ਮੈਨੂੰ, ਹੱਥ ਜੋੜ ਕੇ ਵਾਸਤਾ ਪਾਇਆ ਏ ॥੨੫੯॥
ਲਗੇ ਹੱਸ ਕੇ ਕੈਹਿਣ ਸੁਗ੍ਰੀਵ ਤਾਂਈਂ, ਕਿਉਂ ਸੁਣ ਕੇ ਗਏ ਘਬਰਾ ਪਿਆਰੇ।
ਤੇਰੀ ਗੱਲ ਦਾ ਦਿੱਤਾ ਜਵਾਬ ਮੈਂ ਤਾਂ, ਕਿਉਂ ਫਿਕਰ ਇਤਨਾ ਲਿਆ ਲਾ ਪਿਆਰੇ ॥੨੬੦॥
ਅਸਾਂ ਮਿੱਤਰ ਬੁਲਾਇਆ ਹੈ ਤੈਨੂੰ, ਸਾਡੇ ਦਿਲ ਵਿਚ ਨਹੀਂ ਦਗਾ ਪਿਆਰੇ।
ਹੋ ਕੇ ਖੁਸ਼ ਕਰ ਕੰਮ ਨਾ ਡਰ ਐਵੇਂ, ਸ਼ਕ ਸ਼ੁਭੇ ਸਭ ਦੇ ਹਟਾ ਪਿਆਰੇ ॥੨੬੧॥
ਲੈ ਨੀਯਤ ਵਿਭੀਸ਼ਣ ਦੀ ਵੇਖ ਪੈਹਿਲੇ, ਮੁਮਕਿਨ ਹੈ ਓਹ ਹੋਵੇ ਸਫਾ ਪਿਆਰੇ।
ਸ਼ਰਣ ਲੱਗਿਆਂ ਦੀ ਹੈ ਲਾਜ ਮੈਨੂੰ, ਦੇਵਾਂ ਸੱਚ ਇਹ ਤੈਨੂੰ ਸੁਣਾ ਪਿਆਰੇ ॥੨੬੨॥
ਕਰਨੀ ਮਦਦ ਉਸ ਦੀ ਹੈ ਫਰਜ਼ ਮੇਰਾ, ਜਾਵੇ ਵਿਚ ਪਨਾਹ ਜੋ ਆ ਪਿਆਰੇ।
ਮੇਰੇ ਕੋਲ ਪੌਹੁਚਾ ਦੇ ਉਸ ਤਾਂਈਂ, ਜਾ ਉਠ ਹੁਣ ਢਿਲ ਨਾ ਲਾ ਪਿਆਰੇ ॥੨੬੩॥
ਪੁੱਛਾਂ ਉਸ ਥੀਂ ਆਇਆ ਓਹ ਕਿਉਂ ਇੱਥੇ, ਦੇਵੇ ਆਪਣਾ ਹਾਲ ਬਤਾ ਪਿਆਰੇ।
ਹੋਇਆ ਸਾਫ 'ਦਿਲਸ਼ਾਦ' ਜੇ ਦਿਲ ਉਸਦਾ, ਲੈਸਾਂ ਆਪਣੇ ਨਾਲ ਰਲਾ ਪਿਆਰੇ ॥੨੬੪॥

**ਵਿਭੀਸ਼ਣ ਦਾ ਵਚਨ—**

ਵਿਭੀਸ਼ਣ ਨਾਲ ਸੁਗ੍ਰੀਵ ਨੂੰ ਲੈ ਕੇ ਤੇ, ਰਾਮਚੰਦਰ ਮਾਹਰਾਜ ਦੇ ਪਾਸ ਆਇਆ।
ਪਕੜ ਕਦਮ ਮਾਹਰਾਜ ਦੇ ਕੇਹਿਣ ਲਗਾ, ਕਰੋ ਮੇਹਰ ਮੈਂ ਕਰਕੇ ਆਸ ਆਇਆ ॥੨੬੫॥

ਓਟ ਆਪ ਦੇ ਬਾਝ ਨਹੀਂ ਹੋਰ ਕੋਈ, ਜਨਮ ਭੂਮਿਕਾ ਦਾ ਛੋੜ ਵਾਸ ਆਇਆ ।
ਰਖੋ ਚਰਨਾਂ ਦੇ ਵਿਚ 'ਦਿਲਸ਼ਾਦ' ਮੈਨੂੰ, ਕੋਲ ਆਪ ਦੇ ਆਪ ਦਾ ਦਾਸ ਆਇਆ ॥੨੬੬॥

ਸੁਣ ਕੇ ਖਬਰ ਤੁਸਾਡੇ ਆਉਣੇ ਦੀ, ਰਾਵਣ ਲਏ ਬੁਲਾ ਵਜ਼ੀਰ ਸਾਰੇ ।
ਲੜੀਏ ਆਪ ਦੇ ਨਾਲ ਕਿਸ ਤੌਰ ਕੈਹਿੰਦੇ, ਬੈਹ ਕੇ ਸੋਚਦੇ ਪਏ ਤਦਵੀਰ ਸਾਰੇ ॥੨੬੭॥

ਆਵੇ ਮੂੰਹ ਜੋ ਕਿਸੇ ਦੇ ਕਹੇ ਓਹੀ, ਬੇਵਕੂਫ ਐਹਿਮਕ ਬਦਖਮੀਰ[੧] ਸਾਰੇ ।
ਖਬਰ ਉਨਹਾਂ ਨੂੰ ਨਹੀਂ 'ਦਿਲਸ਼ਾਦ' ਕੋਈ, ਲਾਫਾਂ[੨] ਮਾਰਦੇ ਪਏ ਬੇਪੀਰ ਸਾਰੇ ॥੨੬੮॥

ਮੈਂ ਭੀ ਵਿਚ ਦਰਬਾਰ ਦੇ ਆਹੀ ਬੈਠਾ, ਕਰਦੇ ਸ਼ੇਖੀਆਂ ਜਿੱਥੇ ਨਾਦਾਨ ਹੈਸਨ ।
ਨਾ ਕੋਈ ਖਬਰ ਤੇ ਨਾ ਕੋਈ ਸਾਰ ਉਨਹਾਂ, ਕੈਹਿੰਦੇ ਆਪਨੂੰ ਤੁੱਛ ਇਨਸਾਨ ਹੈਸਨ ॥੨੬੯॥

ਹੋ ਬੇਝਕ[੩] ਰਹੇ ਮੂੰਹੋਂ ਬਕ ਸਾਰੇ, ਨਸ਼ੇ ਵਿਚ ਮਦਹੋਸ਼[੪] ਮਸਤਾਨ ਹੈਸਨ ।
ਮੰਨੀ ਗੱਲ 'ਦਿਲਸ਼ਾਦ' ਨਹੀਂ ਕੋਈ ਮੈਰੀ, ਤੁਖਮਬਦ[੫] ਬਦਜਾਤ ਸ਼ੈਤਾਨ ਹੈਸਨ ॥੨੭੦॥

ਮੈਂ ਤਾਂ ਬੌਹੁਤ ਤਕਰਾਰ ਮਾਹਰਾਜ ਕੀਤਾ, ਭਾਈ ਆਪਣੇ ਨੂੰ ਸਮਝਾਇਆ ਮੈਂ ।
ਵਿਚ ਲੜਾਈ ਭਲਿਆਈ ਨਹੀਂ ਕੋਈ ਤੇਰੀ, ਹੱਥ ਜੋੜ ਕੇ ਵਾਸਤਾ ਪਾਇਆ ਮੈਂ ॥੨੭੧॥

ਚਲੋ ਮਿਲੀਏ ਲੈ ਕੇ ਨਾਲ ਸੀਤਾ, ਕਰੀਏ ਮਿੰਨਤਜ਼ਾਰੀ ਇਹ ਸੁਣਾਇਆ ਮੈਂ ।
ਆਈ ਸਮਝ ਬੇਸਮਝ ਨੂੰ ਨਹੀਂ ਕੋਈ, ਭਾਵੇਂ ਜੋਰ ਬਤੇਰੜਾ ਲਾਇਆ ਮੈਂ ॥੨੭੨॥

ਦਿੱਤਾ ਕੱਢ ਦਰਬਾਰ ਥੀਂ ਬਾਹਿਰ ਮੈਨੂੰ, ਲਤ ਮਾਰ ਕੇ ਚਾ ਗਿਰਾਇਆ ਮੈਂ ।
ਤੁਸਾਂ ਬਾਝ 'ਦਿਲਸ਼ਾਦ' ਹੈ ਕੌਣ ਮੈਰਾ, ਹੁਣ ਤਾਂ ਸ਼ਰਣ ਤੁਸਾਡੀ ਆਇਆ ਮੈਂ ॥੨੭੩॥

**ਰਾਮਚੰਦਰ ਦਾ ਵਚਨ—**

ਲਿਆ ਸੁਣ ਵਿਭੀਸ਼ਣ ਦਾ ਹਾਲ ਜਦੋਂ, ਕਰਕੇ ਮੇਹਰਬਾਨੀ ਹੋ ਦਿਯਾਲ ਕੈਹਿੰਦੇ ।
ਦਿੱਤਾ ਰਾਜ ਲੰਕਾ ਅਸਾਂ ਦੇ ਤੈਨੂੰ, ਕਰਦੇ ਹੋਰ ਤੂੰ ਦੂਰ ਖਿਆਲ ਕੈਹਿੰਦੇ ॥੨੭੪॥

ਛੋੜ ਆਸ, ਉਦਾਸ ਨਿਰਾਸ ਨਾ ਹੋ, ਰੌਹ ਖੁਸ਼ ਹੋ ਕੇ ਸਾਡੇ ਨਾਲ ਕੈਹਿੰਦੇ ।
ਸਕੇ ਤਕ 'ਦਿਲਸ਼ਾਦ' ਜੇ ਤਰਫ ਤੇਰੀ, ਹੈ ਰਾਵਣ ਦੀ ਕਿਆ ਮਜ਼ਾਲ ਕੈਹਿੰਦੇ ॥੨੭੫॥

ਹੈ ਫੌਜ ਕਿਤਨੀ ਵਿਚ ਦੱਸ ਲੰਕਾ, ਜਰਾ ਇਹ ਤੂੰ ਦੇ ਸਮਝਾ ਸਾਨੂੰ ।
ਕਿਸ ਕਦਰ ਤਾਕਤ ਹੈ ਵਿਚ ਰਾਵਣ, ਸਾਰਾ ਹਾਲ ਇਹਵਾਲ ਬਤਲਾ ਸਾਨੂੰ ॥੨੭੬॥

ਕਿਵੇਂ ਇਸ ਸਮੁੰਦਰੋਂ ਪਾਰ ਜਾਈਏ, ਹੈ ਕੁਝ ਖਬਰ ਤੇ ਦੇ ਸੁਣਾ ਸਾਨੂੰ ।
ਸੱਚੋ ਸੱਚ 'ਦਿਲਸ਼ਾਦ' ਜੇ ਦੱਸ ਦੇਸੇਂ, ਜਾਸੀ ਸਮਝ ਇਤਬਾਰ ਫਿਰ ਆ ਸਾਨੂੰ ॥੨੭੭॥

---

੧. ਬੁਰੇ ਕੁਲ ਵਾਲੇ ੨. ਸ਼ੇਖੀਆਂ ੩. ਨਿਡਰ ੪. ਚੇਤਨਾ ਹੀਨ ੫. ਨੀਚ ਸੰਤਾਨ ।

**ਵਿਭੀਸ਼ਣ ਦਾ ਵਚਨ—**

ਸੁਣੋਂ ਸੱਚ ਮੈਥੋਂ ਜਰਾ ਗੌਰ ਕਰਕੇ, ਸੱਚੋ ਸੱਚ ਮੈਂ ਕਰਾਂ ਬਿਆਨ ਸਾਂਈਂ ।
ਝੂਠ ਬੋਲਣੇ ਦੀ ਹੈ ਲੋੜ ਕਿਹੜੀ, ਲਓ ਸੁਣ ਮੈਂ ਲਗਾ ਸੁਣਾਨ ਸਾਂਈਂ ॥੨੭੮॥

ਵਿਚ ਜੋਰ ਦੇ ਹੈ ਮਗਰੂਰ ਰਾਵਣ, ਤਿੰਨੋਂ ਲੋਕ ਉਸ ਥੀਂ ਡਰ ਖਾਣ ਸਾਂਈਂ ।
ਕੋਈ ਉਸਨੂੰ ਹੱਥ ਨਹੀਂ ਪਾ ਸਕਦਾ, ਬ੍ਰਹਮਾ ਦਿੱਤਾ ਉਸਨੂੰ ਵਰਦਾਨ ਸਾਂਈਂ ॥੨੭੯॥

ਹਰ ਇਕ ਨੂੰ ਕਰ ਉਸ ਪਸਤ ਦਿੱਤਾ, ਦੇਵਤੇ ਮੰਨ ਬੈਠੇ ਉਸ ਦੀ ਆਨ ਸਾਂਈਂ ।
ਮੇਘਨਾਥ ਜਿਹੜਾ ਹੈ ਪੁਤੱਰ ਉਸਦਾ, ਗਿਆ ਇੰਦਰ ਉਸ ਥੀਂ ਹਾਰ ਮਾਨ ਸਾਂਈਂ ॥੨੮੦॥

ਹੋ ਅਖੀਆਂ ਥੀਂ ਫੌਰਨ ਗੈਬ ਜਾਵੇ, ਹੈ ਓਹ ਸਖਤ ਬਲਾ ਤੂਫਾਨ ਸਾਂਈਂ ।
ਕਰੇ ਵਾਰ ਹਥਿਆਰ ਹੋਸ਼ਿਆਰ ਹੋ ਕੇ, ਆਵੇ ਨਜ਼ਰ ਨਾ ਵਿਚ ਮੈਦਾਨ ਸਾਂਈਂ ॥੨੮੧॥

ਇਹੀ ਵਿਦਿਆ ਉਸ ਵਿਚ ਹੈ ਭਾਰੀ, ਹੋਂਦਾ ਵੇਖ ਹਰ ਇਕ ਹੈਰਾਨ ਸਾਂਈਂ ।
ਕੁੰਭਕਰਨ ਇਕ ਹੈ ਭਿਰਾ ਸਾਡਾ, ਓਹ ਭੀ ਹੈ ਭਾਰਾ ਬਲਵਾਨ ਸਾਂਈਂ ॥੨੮੨॥

ਉਸ ਦੇ ਜ਼ੋਰ ਦੀ ਭੀ ਨਹੀਂ ਹੱਦ ਕੋਈ, ਕੱਦ ਵਾਂਗ ਪਹਾੜ ਦੇ ਜਾਨ ਸਾਂਈਂ ।
ਇਸ ਵਕਤ ਮੌਜੂਦ ਹੈ ਵਿਚ ਲੰਕਾ, ਸਮਝੋ ਦਸ ਕਰੋੜ ਜਵਾਨ ਸਾਂਈਂ ॥੨੮੩॥

ਕੂਕੇ ਮੌਤ ਉਨਹਾਂਦੜੇ ਸਿਰ ਉੱਤੇ, ਕੋਈ ਦਿਨ ਦੇ ਹੀਨ ਮੇਹਮਾਨ ਸਾਂਈਂ ।
ਕਦਮਾਂ ਵਿਚ 'ਦਿਲਸ਼ਾਦ' ਜੀ ਮੈਂ ਆਇਆ, ਕਰਸਾਂ ਤੁਸਾਂ ਤੇ ਜਾਨ ਕੁਰਬਾਨ ਸਾਂਈਂ ॥੨੮੪॥

**ਰਾਮਚੰਦਰ ਦਾ ਵਚਨ—**

ਇਸ ਗੱਲ ਦਾ ਫਿਕਰ ਨਹੀਂ ਕੋਈ ਮੈਨੂੰ, ਰਖਸੀ ਲਾਜ ਮੈਰੀ ਭਗਵਾਨ ਸਮਝੀਂ ।
ਰਾਵਣ ਹੈ ਬਲਵਾਨ ਤੇ ਕਿਆ ਹੋਇਆ, ਜਾਸੀ ਉਸ ਦਾ ਮਿਟ ਨਿਸ਼ਾਨ ਸਮਝੀਂ ॥੨੮੫॥

ਕਦੀ ਜੀਉਂਦਾ ਛੋੜਸਾਂ ਨਾ ਉਸਨੂੰ, ਮੇਰੀ ਸੱਚ ਇਹ ਤੂੰ ਜਬਾਨ ਸਮਝੀਂ ।
ਦੇਸਾਂ ਖਾਕ ਮਿਲਾ 'ਦਿਲਸ਼ਾਦ' ਸਾਰੇ, ਲੜਸਣ ਨਾਲ ਮੇਰੇ ਜਿਹੜੇ ਆਨ ਸਮਝੀਂ ॥੨੮੬॥

ਕਿਸ ਤਰਹਾਂ ਸਮੁੰਦਰੋਂ ਪਾਰ ਜਾਈਏ, ਦੱਸੋ ਇਸ ਦੀ ਕੋਈ ਤਦਬੀਰ ਤੁਸੀਂ ।
ਹੱਥ ਜੋੜ ਵਿਭੀਸ਼ਣ ਨੇ ਅਰਜ਼ ਕੀਤੀ, ਮਾਹਰਾਜ ਕਿਉਂ ਹੋਏ ਦਿਲਗੀਰ ਤੁਸੀਂ ॥੨੮੭॥

ਕਰਸੀ ਮੁਸ਼ਕਿਲ ਰਬ ਆਸਾਨ ਸਾਰੀ, ਡਰੋ ਨਾ ਡੂੰਘਾ ਵੇਖ ਨੀਰ ਤੁਸੀਂ ।
ਸੋਚਿਆ ਰਾਹ 'ਦਿਲਸ਼ਾਦ' ਇਹ ਦੇ ਦੇਸੀ, ਜਰਾ ਦਿਲ ਨੂੰ ਦਿਓ ਹੁਣ ਧੀਰ ਤੁਸੀਂ ॥੨੮੮॥

**ਸੁਗ੍ਰੀਵ ਦਾ ਵਚਨ—**

ਕੀਤੀ ਅਰਜ਼ ਸੁਗ੍ਰੀਵ ਨੇ ਆ ਕੇ ਤੇ, ਮਾਹਰਾਜ ਕਿਉਂ ਹੋਏ ਹੈਰਾਨ ਤੁਸੀਂ ।
ਨਲ ਨੀਲ ਵਜ਼ੀਰ ਦੋ ਨਾਲ ਮੈਰੇ, ਸੁਣੋ ਗੱਲ ਮੈਰੀ ਕਰ ਧਿਆਨ ਤੁਸੀਂ ॥੨੮੯॥
ਕਾਰੀਗਰ ਪੂਰੇ ਇਸ ਕੰਮ ਦੇ ਉਹ, ਕਰੋ ਉਨਹਾਂ ਨੂੰ ਇਹ ਫਰਮਾਨ ਤੁਸੀਂ ।
ਦੇਸਨ ਪੁਲ ਬਣਾ 'ਦਿਲਸ਼ਾਦ' ਓਹੀ, ਸਮਝੋ ਸੱਚ ਮੈਰਾ ਇਹ ਬਿਆਨ ਤੁਸੀਂ ॥੨੯੦॥

**ਰਾਮਚੰਦਰ ਦਾ ਵਚਨ—**

ਨਲ-ਨੀਲ ਨੂੰ ਸੱਦ ਕੇ ਕੈਹਿਣ ਲੱਗੇ, ਜਲਦੀ ਕੋਲ ਮੈਰੇ ਦੋਨੋਂ ਆਓ ਤੁਸੀਂ ।
ਮੁਸ਼ਕਿਲ ਪੇਸ਼ ਭਾਰੀ ਗਈ ਆ ਇੱਥੇ, ਮੈਰੇ ਫਿਕਰ ਨੂੰ ਚਾ ਹਟਾਓ ਤੁਸੀਂ ॥੨੯੧॥
ਨਹੀਂ ਰਾਹ ਕੋਈ ਪਾਰ ਲੰਘਨੇ ਦਾ, ਹਿੰਮਤ ਕਰਕੇ ਪੁਲ ਬਣਾਓ ਤੁਸੀਂ ।
ਸੁਣੀ ਸਿਫਤ 'ਦਿਲਸ਼ਾਦ' ਤੁਸਾਡੀ ਮੈਂ, ਮੈਨੂੰ ਆਪਣਾ ਜੌਹਰ ਦਿਖਲਾਓ ਤੁਸੀਂ ॥੨੯੨॥

**ਪੁਲ ਦਾ ਨਿਰਮਾਣ—**

ਚੁੱਕ ਪੱਥਰ ਆਂਦੇ ਜਾ ਕੇ ਵਾਨਰਾਂ ਨੇ, ਵਿਚ ਮੈਦਾਨ ਦੇ ਲਾ ਅੰਬਾਰ ਦੇਂਦੇ ।
ਕਾਰੀਗਰ ਮੇ-ਅਮਾਰ[1] ਵਿਚ ਆਹੇ ਜਿਹੜੇ, ਘੜ ਕੇ ਪਥੱਰਾਂ ਨੂੰ ਕਰ ਹਮਵਾਰ ਦੇਂਦੇ ॥੨੯੩॥
ਨਲ ਚੁਕ ਕੇ ਰੱਖਦਾ ਉੱਤੇ ਪਾਣੀ, ਪਥੱਰ ਆਨ ਵਾਨਰ ਵਾਰੋ ਵਾਰ ਦੇਂਦੇ ।
ਕੋਲ ਸ਼ਿਸਤ ਲਗਾ ਕੇ ਨੀਲ ਖਲਾ, ਸਿੱਧੀ ਸਾਫ ਸੋਹਣੀ ਬੰਨ ਕਤਾਰ ਦੇਂਦੇ ॥੨੯੪॥
ਸਣੇ ਜੜਾਂ ਉਖਾੜ ਕੇ ਰੁੱਖ ਭਾਰੇ, ਉੱਤੇ ਆਨ ਕੇ ਓਹੀ ਖਲਾਰ ਦੇਂਦੇ ।
ਦਿਨਾਂ ਸੱਤਾਂ ਦੇ ਵਿਚ 'ਦਿਲਸ਼ਾਦ' ਫਿਰ ਓਹ, ਕਰ ਪੁਲ ਅਜੀਬ ਤੈਇਆਰ ਦੇਂਦੇ ॥੨੯੫॥

**ਕਵੀ ਦਾ ਵਚਨ—**

ਆਹੇ ਇਹੀ ਦੋਵੇਂ ਪੁਲ ਬਣਾਨ ਵਾਲੇ, ਇਕ ਨੀਲ ਤੇ ਦੂਸਰਾ ਨਲ ਯਾਰਾ ।
ਕੀਤਾ ਪੁਲ ਤੈਇਆਰ ਸਮੁੰਦਰ ਉੱਤੇ, ਗਿਆ ਹੋ ਮਤਲਵ ਸਾਰਾ ਹਲ ਯਾਰਾ ॥੨੯੬॥
ਰਿਹਾ ਸ਼ਕ ਤੇ ਸ਼ੁਭਾ ਨਾ ਕੋਈ ਕਿਸੇ, ਨਾਹੀਂ ਵਿਚ ਗੱਲ ਦੇ ਪਿਆ ਵਲ ਯਾਰਾ ।
ਲਿਆ ਸੁਣ 'ਦਿਲਸ਼ਾਦ' ਹੈ ਹਾਲ ਇਹ ਤਾਂ, ਹੁਣ ਤੂੰ ਪਾਰ ਸਮੁੰਦਰੋਂ ਚਲ ਯਾਰਾ ॥੨੯੭॥
ਲਗੀ ਦੇਰ ਨਾ ਪਿਆਰਿਆ ਫਿਰ ਕੋਈ, ਵਾਹ ਵਾਹ ?? ਪੁਲ ਅਜ਼ੀਬ ਬਣਾਇਓ ਨੇ ।
ਅਕਲ ਦੰਗ ਹੋਵੇ ਢੰਗ ਵੇਖ ਪੁਲ ਦਾ, ਐਸਾ ਆਪਣਾ ਜੌਹਰ ਦਿਖਲਾਇਓ ਨੇ ॥੨੯੮॥
ਰਾਮਚੰਦਰ ਮਾਹਰਾਜ ਦੇ ਕੋਲ ਜਾ ਕੇ, ਉੱਤੇ ਕਦਮਾਂ ਦੇ ਸੀਸ ਨਿਵਾਇਓ ਨੇ ।
ਹੋਈ ਪੁਲ 'ਦਿਲਸ਼ਾਲ' ਤੈਇਆਰ ਸਾਰੀ, ਹੱਥ ਜੋੜ ਕੇ ਜਾ ਸੁਣਾਇਓ ਨੇ ॥੨੯੯॥

**ਸੁੰਦਰ ਕਾਂਡ ਸਮਾਪਤ ਹੋਇਆ**

---

੧. ਭਵਨ-ਨਿਰਮਾਤਾ ।

# ਯੁੱਧ ਕਾਂਡ

**ਸਮੁੰਦਰ ਪਾਰ ਕਰਨਾ—**

ਕੀਤੀ ਦੇਰ ਨਾ ਪਲ ਦੀ ਖਬਰ ਸੁਣ ਕੇ, ਗਏ ਹੋ ਫਿਰ ਤੁਰਤ ਤੈਇਆਰ ਸਾਂਈਂ ।
ਇਸ਼ਟ ਦੇਵ ਭਗਵਾਨ ਨੂੰ ਯਾਦ ਕਰਕੇ, ਗਏ ਲੰਘ ਸਮੁੰਦਰੋਂ ਪਾਰ ਸਾਂਈਂ ॥੧॥
ਕਈ ਕਰੋੜਾਂ ਦੌੜਦੇ ਆ ਪੌਹੁੰਚੇ, ਨਾ ਸੀ ਫੌਜ ਦਾ ਕੋਈ ਸ਼ੁਮਾਰ ਸਾਂਈਂ ।
ਕੰਪ ਵਿਚ ਮੈਦਾਨ ਲਾ ਦਿੱਤਾ, ਬੈਠੇ ਆਪ ਲਗਾ ਦਰਬਾਰ ਸਾਂਈਂ ॥੨॥
ਰਾਵਣ ਸੁਣ ਕੇ ਖਬਰ ਹੈਰਾਨ ਹੋਇਆ, ਕਰੇ ਦਿਲ ਦੇ ਵਿਚ ਵਿਚਾਰ ਸਾਂਈਂ ।
ਲਗਾ ਕੈਹਿਣ ਨਹੀਂ ਆਉਂਦੀ ਸਮਝ ਮੈਨੂੰ, ਕਿਸ ਤਰ੍ਹਾਂ ਇਹ ਆਏ ਉਰਾਰ[1] ਸਾਂਈਂ ॥੩॥
ਲੈਹਿਰ ਕੈਹਿਰ ਦੀ ਵੇਖ ਕੇ ਬੈਹਿਰ[2] ਸੰਦੀ, ਜਾਂਦੇ ਸ਼ੇਰ ਦਿਲੇਰ ਭੀ ਹਾਰ ਸਾਂਈਂ ।
ਕਿਸ ਤਰਹਾਂ ਲਿਆ ਬੰਨ ਪੁਲ ਇਨਹਾਂ, ਦਿੱਤਾ ਪਥੱਰਾਂ ਨੂੰ ਕਿਵੇਂ ਤਾਰ ਸਾਂਈਂ ॥੪॥
ਹੈ ਸੀ ਹੌਂਸਲਾ ਇਹੀ ਵਿਚ ਦਿਲ ਮੇਰੇ, ਗਿਆ ਟੁਟ ਓਹ ਭੀ ਆਖਿਰਕਾਰ ਸਾਂਈਂ ।
ਵਕਤ ਸੋਚਨੇ ਦਾ ਨਹੀਂ ਹੁਣ ਕੋਈ, ਰਿਹਾ ਬਾਹਿਰ ਦੁਸ਼ਮਨ ਲਲਕਾਰ ਸਾਂਈਂ ॥੫॥
ਸਦ ਕੇ ਸੁਕ ਅਤੇ ਸਾਰਣ ਰਾਖਸ਼ਾਂ ਨੂੰ, ਕੈਹਿੰਦਾ ਸੁਣੋ ਮੇਰੀ ਗੁਫਤਾਰ ਸਾਂਈਂ ।
ਤੁਸੀਂ ਦੁਸ਼ਮਨ ਦੀ ਫੌਜ ਦੇ ਵਿਚ ਜਾ ਕੇ, ਲੈ ਆਓ ਕਰ ਗਿਣਤੀ ਨੰਬਰ ਵਾਰ ਸਾਂਈ ॥੬॥
ਕਰੋ ਜਾਂਚ ਪੜਤਾਲ ਤਮਾਮ ਤੁਸੀਂ, ਕਿਤਨੇ ਹੀਨ ਸਿਪਾਹ-ਸਾਲਾਰ ਸਾਂਈਂ ।
ਰਖਨ ਹੌਂਸਲਾ ਕਿਤਨਾ ਵਿਚ ਦਿਲ ਦੇ, ਕਿਆ ਨਾਲ ਲੈ ਆਏ ਹਥਿਆਰ ਸਾਂਈਂ ॥੭॥
ਵਿਚ ਦਿਲ ਸੁਗ੍ਰੀਵ ਖਿਆਲ ਕੈਸੇ, ਕੌਣ ਕੌਣ ਉਸਦਾ ਸਲਾਹਕਾਰ ਸਾਂਈਂ ।
ਦਿਓ ਖਬਰ ਲਿਆ ਸ਼ਤਾਬ ਮੈਨੂੰ, ਕਰਨੀ ਢਿਲ ਹੁਣ ਨਹੀਂ ਦਰਕਾਰ ਸਾਂਈਂ ॥੮॥
ਸ਼ਾਹ ਰਾਵਣ ਦੇ ਹੁਕਮ ਨੂੰ ਸੁਣ ਕੇ ਤੇ, ਸੱਕਿਆ ਕਰ ਨਾ ਕੋਈ ਇਨਕਾਰ ਸਾਂਈਂ ।
ਸੁਣ ਸ਼ਾਹੀ ਫਰਮਾਨ ਰਵਾਨ ਹੋਏ, ਰੂਪ ਵਾਨਰਾਂ ਦਾ ਲਿਆ ਧਾਰ ਸਾਂਈਂ ॥੯॥
ਕਰਨ ਕਿਆ ਸ਼ੁਮਾਰ ਨਹੀਂ ਅੰਤ ਕੋਈ, ਪਏ ਫੌਜ ਦੇ ਫਿਰਨ ਵਿਚਕਾਰ ਸਾਂਈਂ ।
ਤੱਕਨ ਜਿਸ ਪਾਸੇ ਜਰਾ ਨਜਰ ਭਰ ਕੇ, ਵਾਨਰ ਦਿਸਣ ਹਜਾਰਾਂ ਹਜਾਰ ਸਾਂਈਂ ॥੧੦॥
ਕਿਸੇ ਰੁੱਖ ਉਖਾੜ ਕੇ ਹੈ ਚੁਕਿਆ, ਰਿਹਾ ਸਿਲ ਭਾਰੀ ਕੋਈ ਉਖਾੜ ਸਾਂਈਂ ।
ਕਹੇ ਕੋਈ ਸ਼ਾਹ ਰਾਵਣ ਨੂੰ ਪਕੜ ਕੇ ਤੇ, ਦੇਸਾਂ ਮੈਂ ਅਕਲੜਾ ਮਾਰ ਸਾਂਈਂ ॥੧੧॥

---

੧. ਇਸ ਪਾਰ ੨. ਸਮੁੰਦਰ ।

ਕੋਈ ਕਹੇ ਲੰਕਾ ਨੂੰ ਪੁਟ ਕੇ ਮੈਂ, ਸੁਟਸਾਂ ਵਿਚ ਸਮੁੰਦਰ ਉਲਾਰ ਸਾਂਈਂ ।
ਮਿਲਸੀ ਹੁਕਮ ਸਾਨੂੰ ਕਿਸ ਵਕਤ ਕੈਹਿੰਦੇ, ਪਏ ਕਰਨ ਸਾਰੇ ਇੰਤਜਾਰ ਸਾਂਈਂ ॥੧੨॥
ਵੇਖ ਫੌਜ ਕਸੀਰ[1] ਦਿਲਗੀਰ ਹੋਏ, ਹੋਇਆ ਦੂਰ ਤਮਾਮ ਹੰਕਾਰ ਸਾਂਈਂ ।
ਵਿਭੀਸ਼ਣ ਵੇਖ ਦੂਰੋਂ ਲਏ ਪੈਹਿਚਾਨ ਦੋਵੇਂ, ਕੀਤਾ ਆਨ ਫੌਰਨ ਗਿਰਫਤਾਰ ਸਾਂਈਂ ॥੧੩॥
ਕੀਤੇ ਪੇਸ਼ ਮਾਹਰਾਜ ਦੇ ਜਾ ਕੇ ਤੇ, ਕੈਹਿੰਦਾ ਹੀਂਨ ਦੋਵੇਂ ਸਜ਼ਾਵਾਰ ਸਾਂਈਂ ।
ਸ਼ਾਹ ਰਾਵਣ ਦੇ ਇਹ ਤਾਂ ਹੀਨ ਨੌਕਰ, ਸਮਝੋਂ ਬੜੇ ਮੱਕਾਰ ਅਯੱਾਰ[2] ਸਾਂਈਂ ॥੧੪॥
ਫਿਰਦੇ ਫੌਜ ਸਾਡੀ ਵਿਚ ਆਹੇ ਦੋਵੇਂ, ਪਕੜ ਪੇਸ਼ ਕਰਾਂ ਗੁਨਹਾਗਾਰ ਸਾਂਈਂ ।
ਛਡਣਾ ਇਨਹਾਂ ਨੂੰ ਨਹੀਂ 'ਦਿਲਸ਼ਾਦ' ਕਦੀ, ਇਹੋ ਅਰਜ਼ ਮੈਰੀ ਬਾਰਮਬਾਰ ਸਾਂਈਂ ॥੧੫॥

ਨੌਕਰ ਇਹ ਸ਼ਾਹ ਰਾਵਣ ਦੇ ਹੀਨ ਦੋਵੇਂ, ਆਏ ਭੇਤ ਅਸਾਡਾ ਲੈਣ ਦੋਵੇਂ ।
ਦੇਂਦੇ ਕਰਨ ਨਹੀਂ ਕਿਸੇ ਨੂੰ ਚੈਨ ਦੋਵੇਂ, ਦਗੇਬਾਜ਼ ਸ਼ੈਤਾਨ ਮਕਾਰ ਇਹ ਤਾਂ ।
ਰੂਪ ਵਾਨਰਾਂ ਦਾ ਵੇਖੋ ਧਾਰ ਆਏ, ਕਰਨ ਫੌਜ ਦਾ ਇੱਥੇ ਸ਼ੁਮਾਰ ਆਏ ।
ਇਸੇ ਕੰਮ ਕਾਰਨ ਬਦਕਾਰ ਆਏ, ਫਿਰਦੇ ਫੌਜ ਦੇ ਆਹੇ ਵਿਚਕਾਰ ਇਹ ਤਾਂ ॥੧੬॥

ਲਿਆ ਇਨਹਾਂ ਨੂੰ ਪਕੜ ਪੈਹਿਚਾਨ ਕੇ ਮੈਂ, ਜਾਸੂਸ ਸ਼ਾਹ ਰਾਵਣ ਦੇ ਜਾਨ ਕੇ ਮੈਂ,
ਕੀਤੇ ਪੇਸ਼ ਤੁਸਾਡੇ ਆਣ ਕੇ ਮੈਂ, ਦੇ ਦਿਓ ਸਜ਼ਾ ਸਜਾਵਾਰ ਇਹ ਤਾਂ ।
ਰਾਵਣ ਕੋਲ ਹੁਣ ਪਰਤ ਕੇ ਜਾਣ ਨਾਂਹੀਂ, ਸਾਡਾ ਹਾਲ 'ਦਿਲਸ਼ਾਦ' ਸੁਣਾਨ ਨਾਂਹੀਂ,
ਲਾਜ਼ਿਮ[3] ਤਰਸ ਇਨਹਾਂ ਉੱਤੇ ਖਾਣ ਨਾਹੀਂ, ਰੱਖੋ ਕਰਕੇ ਕੈਦ ਸਰਕਾਰ ਇਹ ਤਾਂ ॥੧੭॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਨੇ ਹੱਸ ਕੇ ਤੇ, ਕੀਤਾ ਰਾਖਸ਼ਾਂ ਥੀਂ ਇਸਤਫਸਾਰ ਸਾਂਈਂ ।
ਮੈਰੀ ਫੌਜ ਦੇ ਵਿਚ ਕਿਉਂ ਆਏ ਤੁਸੀਂ, ਸੱਚੋ ਸੱਚ ਕਰ ਦਿਓ ਇਜ਼ਹਾਰ ਸਾਂਈਂ ॥੧੮॥
ਨਾਲੇ ਡਰ ਦੇ ਕੰਬਦੇ ਪਏ ਦੋਵੇਂ, ਹੋਏ ਹੋਸ਼ ਹਵਾਸ ਫਰਾਰ ਸਾਂਈਂ ।
ਹੱਥ ਜੋੜ ਕੇ ਅਰਜ਼ ਫਿਰ ਕਰਨ ਲੱਗੇ, ਕੈਹਿੰਦੇ ਹਾਂ ਅੱਸੀਂ ਗੁਨਹਾਗਾਰ ਸਾਂਈਂ ॥੧੯॥
ਸ਼ਾਹ ਰਾਵਣ ਨੇ ਭੇਜਿਆ ਹੈ ਸਾਨੂੰ, ਅਸੀਂ ਹਾਂ ਉਸ ਦੇ ਐਹਿਲਕਾਰ ਸਾਂਈਂ ।
ਨਹੀਂ ਕੋਈ ਕਸੂਰ ਮਾਹਰਾਜ ਸਾਡਾ, ਹੋਏ ਅਸੀਂ ਨਾਹਕ ਖਵਾਰ[4] ਸਾਂਈਂ ॥੨੦॥
ਕਰੋ ਜਾਨ ਬਖਸ਼ੀ ਦਇਆਵਾਨ ਹੋ ਕੇ, ਇਹੋ ਅਰਜ ਸਾਡੀ ਸਰਕਾਰ ਸਾਂਈਂ ।
ਕਰੋ ਮੁਆਫ ਇਹ ਚਾ ਕਸੂਰ ਸਾਡਾ, ਦਿਓ ਬਖਸ਼ ਤੁਸੀਂ ਬਖਸ਼ਣ ਹਾਰ ਸਾਂਈ ॥੨੧॥

---

੧. ਬਹੁਤ ਗਿਣਤੀ ਵਿਚ ੨. ਛਲ-ਕਪਟ ਵਾਲੇ ੩. ਉਚਿਤ ੪. ਅਪਮਾਨਿਤ ।

ਲਗੇ ਕੈਹਿਣ ਮਾਹਰਾਜ ਨਾ ਡਰੋ ਤੁਸੀਂ, ਰੱਖੋ ਦਿਲ ਆਪਣਾ ਬਰਕਰਾਰ ਸਾਂਈਂ ।
ਕੀਤਾ ਮੁਆਫ ਕਸੂਰ ਤੁਸਾਡਾ ਮੈਂ, ਗਿਆ ਆ ਮੈਨੂੰ ਇਤਬਾਰ ਸਾਂਈਂ ॥੨੨॥
ਦਿਓ ਰਾਵਣ ਨੂੰ ਇਹ ਸਮਝਾ ਜਾ ਕੇ, ਖਬਰਦਾਰ ਹੋ ਜਾਏ ਹੋਸ਼ਿਆਰ ਸਾਂਈਂ ।
ਸੀਤਾ ਨਾਲ ਲੈਕੇ ਆਵੇ ਕੋਲ ਮੈਰੇ, ਦੇਵੇ ਛੋੜ ਇਸਰਾਰ ਤਕਰਾਰ ਸਾਂਈਂ ॥੨੩॥
ਦੇਸਾਂ ਕਰ ਕਸੂਰ ਮੈਂ ਮੁਆਫ ਉਸਦਾ, ਆਉਸੀ ਸ਼ਰਣ ਜਦੋਂ ਸ਼ਰਮਸਾਰ ਸਾਂਈਂ ।
ਨਹੀਂ ਵੈਰ ਕੋਈ ਉਸਦੇ ਨਾਲ ਮੈਰਾ, ਰਹੀ ਉਸਨੂੰ ਮੌਤ ਪੁਕਾਰ ਸਾਂਈਂ ॥੨੪॥
ਕਰਸੀ ਚੂਰ ਜਰੂਰ ਗਰੂਰ ਉਸਨੂੰ, ਹੋਸੀ ਰਬ ਮੈਰਾ ਮਦਦਗਾਰ ਸਾਂਈਂ ।
ਜਿਉਂਦਾ ਛੋੜਸਾਂ ਨਾ 'ਦਿਲਸ਼ਾਦ' ਕਦੀ, ਦੇਸਾਂ ਮਾਰ ਮੈਂ ਸਣੇ ਪਰਿਵਾਰ ਸਾਂਈਂ ॥੨੫॥

**ਗੁਪਤਚਰਾਂ ਦਾ ਵਾਪਿਸ ਜਾਣਾ—**

ਦਿੱਤਾ ਛੋੜ ਮਾਹਰਾਜ ਜਦ ਰਾਖਸ਼ਾਂ ਨੂੰ, ਸਿੱਧਾ ਲੰਕਾ ਦੇ ਵਲ ਰਵਾਨ ਹੋਏ ।
ਤੱਕਿਆ ਪਰਤ ਕੇ ਪਿੱਛੇ ਨਾ ਫਿਰ ਉਨਹਾਂ, ਸ਼ੁਕਰਗੁਜਾਰ ਬਚਾ ਕੇ ਜਾਨ ਹੋਏ ॥੨੬॥
ਗੋਇਆ ਨਿਕਲ ਕੇ ਮੌਤ ਦੇ ਮੂੰਹ ਵਿਚੋਂ, ਹਾਜ਼ਿਰ ਵਿਚ ਦਰਬਾਰ ਦੇ ਆਨ ਹੋਏ ।
ਜੋ ਕੁਝ ਵੇਖ ਕੇ ਆਏ 'ਦਿਲਸ਼ਾਦ' ਉੱਥੋਂ, ਸ਼ਾਹ ਰਾਵਣ ਦੇ ਕੋਲ ਗੋਯਾਨ ਹੋਏ ॥੨੭॥
ਕਰੀਏ ਅਰਜ਼ ਮਾਹਰਾਜ ਜੀ ਕਿਆ ਅਸੀਂ, ਸਾਡਾ ਹੋਸ਼ ਤੇ ਅਕਲ ਫਰਾਰ ਹੈ ਜੀ ।
ਕੋਹਾਂ ਚਾਲੀਆਂ ਦੇ ਵਿਚ ਫੌਜ ਲੱਥੀ, ਨਾ ਕੋਈ ਅੰਤ ਤੇ ਨਾ ਕੋਈ ਸ਼ੁਮਾਰ ਹੈ ਜੀ ॥੨੮॥
ਹੈ ਸੁਗ੍ਰੀਵ ਰਾਜਾ ਉਸ ਫੌਜ ਸੰਦਾ, ਅੰਗਦ ਉਸ ਦੇ ਅੱਗੇ ਮੁਖਤਾਰ ਹੈ ਜੀ ।
ਕਿੱਥੋਂ ਤਾਂਈਂ ਦਸੀਏ ਮਾਹਰਾਜ ਅਸੀਂ, ਨਾਲ ਕਈ ਹਜ਼ਾਰ ਸਰਦਾਰ ਹੈ ਜੀ ॥੨੯॥
ਤਾਕਤਵਰ ਜਵਾਨ ਬਲਵਾਨ ਭਾਰੇ, ਸਮਝੋ ਸੱਚ ਸਾਡੀ ਗੁਫਤਾਰ ਹੈ ਜੀ ।
ਦੇਵੇ ਇਕ ਹਿਲਾ ਪਹਾੜ ਤਾਂਈਂ, ਇਹ ਤਾਂ ਸਮਝੋ ਕਈ ਹਜਾਰ ਹੈ ਜੀ ॥੩੦॥
ਸਾਨੂੰ ਫਿਰਦਿਆਂ ਫੌਜ ਵਿਚ ਵੇਖ ਕੇ ਤੇ, ਵਿਭੀਸ਼ਣ ਆਨ ਕੀਤਾ ਗਿਰਫਤਾਰ ਹੈ ਜੀ ।
ਆਈ ਸ਼ਰਮ ਮਾਹਰਾਜ ਨਾ ਕੋਈ ਉਸਨੂੰ, ਕੀਤਾ ਪੇਸ਼ ਜਾ ਵਿਚ ਦਰਬਾਰ ਹੈ ਜੀ ॥੩੧॥
ਸ਼ਾਹ ਰਾਵਣ ਦੇ ਹੀਨ ਜਾਸੂਸ ਇਹ ਤਾਂ, ਰੂਪ ਵਾਨਰਾਂ ਦਾ ਲਿਆ ਧਾਰ ਹੈ ਜੀ ।
ਲੈਣ ਭੇਤ ਅਸਾਡਾ ਆਏ ਇੱਥੇ, ਵਿਭੀਸ਼ਣ ਆਖਦਾ ਬਾਹਾਂ ਉਲਾਰ ਹੈ ਜੀ ॥੩੨॥
ਦਿਓ ਹੁਕਮ ਸਜ਼ਾ ਸੁਣਾ ਇਨਹਾਂ, ਕੀਤਾ ਮਖਫੀ[੧] ਰਾਜ਼ ਇਜ਼ਹਾਰ ਹੈ ਜੀ ।
ਰਾਮਚੰਦਰ ਮਾਹਰਾਜ ਫਿਰ ਪੁਛਣ ਲਗੇ, ਦੱਸੋ ਕਿਆ ਇੱਥੇ ਸਰੋਕਾਰ ਹੈ ਜੀ ॥੩੩॥

---

੧. ਗੁਪਤ

ਸੱਚ ਝੂਠ ਸੁਣਾ ਕੇ ਫਿਰ ਅਸਾਂ, ਲਿਆ ਆਪਣਾ ਵਕਤ ਗੁਜ਼ਾਰ ਹੈ ਜੀ।
ਦਿੱਤਾ ਛੋੜ ਸਾਨੂੰ ਮੇਹਰਬਾਨ ਹੋ ਕੇ, ਹੋਇਆ ਰਬ ਸਾਡਾ ਮਦਦਗਾਰ ਹੈ ਜੀ ॥੩੪॥
ਰੈਹਿਮਦਿਲ ਆਦਿਲ ਦਇਆਵਾਨ ਪੂਰੇ, ਨਹੀਂ ਉਨਹਾਂ ਦੇ ਦਿਲ ਵਿਚ ਖਾਰ ਹੈ ਜੀ।
ਰਿਹਾ ਨੂਰ ਜਹੂਰ ਹੋ ਮੂੰਹ ਉੱਤੇ, ਨੇਕ-ਬਖਤੀ ਦਾ ਜੋ ਅਸਾਰ ਹੈ ਜੀ ॥੩੫॥
ਇਸ ਕਦਰ ਇਕਬਾਲ ਬੁਲੰਦ ਹੋ ਕੇ, ਫਿਰ ਭੀ ਉਸਨੂੰ ਨਹੀਂ ਹੰਕਾਰ ਹੈ ਜੀ।
ਸੁਲਹਾ ਕਰੋ 'ਦਿਲਸ਼ਾਦ' ਨਾ ਲੜੋ ਤੁਸੀਂ, ਇਸ ਜਿਹੀ ਨਾ ਹੋਰ ਕੋਈ ਕਾਰ ਹੈ ਜੀ ॥੩੬॥
ਕੀਤਾ ਸਖ਼ਤ ਵਿਭੀਸ਼ਣ ਨੇ ਤੰਗ ਉੱਥੇ, ਵਾਂਗ ਬਿਛੂ ਦੇ ਮਾਰਿਆ ਡੰਗ ਉੱਥੇ,
ਦਿੱਤਾ ਉਲਟ ਸਾਰਾ ਉਸ ਰੰਗ ਉੱਥੇ, ਸਾਨੂੰ ਪਕੜ ਕੇ ਪੇਸ਼ ਹਜੂਰ ਕੀਤਾ।
ਦੁਸ਼ਮਨ ਆਪਦਾ ਓਹ ਸਰਕਾਰ ਬਣਿਆ, ਰਾਮਚੰਦਰ ਦਾ ਜਾ ਕੇ ਯਾਰ ਬਣਿਆ,
ਇੱਥੋਂ ਨੱਸ ਉਸਦਾ ਮਦਦਗਾਰ ਬਣਿਆ, ਦਿਲੋਂ ਖੌਫ ਤੁਸਾਡਾ ਦੂਰ ਕੀਤਾ ॥੩੭॥
ਰਾਮਚੰਦਰ ਤੋਂ ਅੱਸੀਂ ਕੁਰਵਾਨ ਹੋਏ, ਨਰਮੀ ਉਸਦੀ ਵੇਖ ਹੈਰਾਨ ਹੋਏ,
ਉੱਤੇ ਅਸਾਂ ਦੇ ਓਹ ਮੇਹਰਬਾਨ ਹੋਏ, ਸੁਣ ਕੇ ਹਾਲ ਚਾ ਮੁਆਫ ਕਸੂਰ ਕੀਤਾ।
ਰਾਮਚੰਦਰ ਦਾ ਵੱਡਾ ਇਕਬਾਲ ਹੈ ਜੀ, ਕਈ ਹਜਾਰ ਵਾਨਰ ਉਸਦੇ ਨਾਲ ਹੈ ਜੀ,
ਮੁਸ਼ਕਿਲ ਝਲਣੀ ਉਸ ਦੀ ਝਾਲ ਹੈ ਜੀ, ਸੱਚ ਬਿਆਨ 'ਦਿਲਸ਼ਾਦ' ਜਰੂਰ ਕੀਤਾ ॥੩੮॥

**ਰਾਵਣ ਦਾ ਵਚਨ—**

ਰਹੋ ਚੁਪ ਨਾ ਕਰੋ ਬਕਵਾਸ ਇੱਥੇ, ਜਰਾ ਤੁਸਾਂ ਨੂੰ ਸ਼ਰਮ ਹੈਯਾ ਨਾਂਹੀਂ।
ਕਿੱਥੋਂ ਆਈ ਤਾਕਤ ਬਨਵਾਸੀਆਂ ਨੂੰ, ਮਿਲਦੀ ਜਿਨਹਾਂ ਨੂੰ ਕੋਈ ਗਿਜ਼ਾ ਨਾਂਹੀਂ ॥੩੯॥
ਕੰਦ ਮੂਲ ਖੁਰਾਕ ਉਨਹਾਂਦੜੀ ਏ, ਮਿਲੇ ਰੈਹਿਣ ਕਾਰਣ ਕੋਈ ਜਾ ਨਾਂਹੀਂ।
ਸਾਂਨੀਂ ਵਿਚ ਦੁਨੀਆਂ ਨਹੀਂ ਕੋਈ ਮੈਰਾ, ਮੈਨੂੰ ਸਕਦਾ ਕੋਈ ਹੱਥ ਪਾ ਨਾਂਹੀਂ ॥੪੦॥
ਕਰਸਨ ਕਿਆ ਮੁਕਾਬਲਾ ਨਾਲ ਮੈਰੇ, ਸਕਸਨ ਆਪਣੀ ਜਾਨ ਬਚਾ ਨਾਂਹੀਂ।
ਦੇਸਾਂ ਮਾਰ ਮੁਕਾ 'ਦਿਲਸ਼ਾਦ' ਸਾਰੇ, ਹੋਸੀ ਬਾਤ ਇਹ ਮੈਰੀ ਖਤਾ ਨਾਂਹੀਂ ॥੪੧॥

**ਰਾਵਣ ਦਾ ਦਰਬਾਰ—**

ਸਾਰਣ ਸੁਕ ਥੀਂ ਸੁਣ ਹਾਲ ਸਾਰਾ, ਰਾਵਣ ਵਿਚ ਦਰਬਾਰ ਦੇ ਜਾ ਬੈਠਾ।
ਲਏ ਸੱਦ ਦੀਵਾਨ ਵਜ਼ੀਰ ਸਾਰੇ, ਤਨ ਵਾਂਗ ਤੰਦੂਰ ਤਪਾ ਬੈਠਾ ॥੪੨॥
ਖਬਰਦਾਰ ਹੋਸ਼ਿਆਰ ਹੋ ਜਾਓ ਤੁਸੀਂ, ਦੁਸ਼ਮਨ ਸਿਰ ਉੱਤੇ ਕੈਹਿੰਦਾ ਆ ਬੈਠਾ।
'ਦਿਲਸ਼ਾਦ' ਸਮੁੰਦਰੋਂ ਪਾਰ ਹੋ ਕੇ, ਕੰਪ ਵਿਚ ਮੈਦਾਨ ਦੇ ਲਾ ਬੈਠਾ ॥੪੩॥

ਰਾਵਣ ਕਹੇ ਲੜੀਏ ਕਿਵੇਂ ਨਾਲ ਦੁਸ਼ਮਨ, ਦਿਓ ਸੋਚ ਕੇ ਇਹ ਬਤਲਾ ਸਾਂਈਂ ।
ਇਨਹਾਂ ਵਾਨਰਾਂ ਥੀਂ ਡਰੋ ਨਾ ਤੁਸੀਂ, ਇਹ ਤਾਂ ਤੁਸਾਂ ਦੀ ਹੀਨ ਗਿਜ਼ਾ ਸਾਂਈਂ ।।੪੪।।
ਮਾਲਿਯਵਾਨ ਵਜ਼ੀਰ ਸੀ ਕੋਲ ਬੈਠਾ, ਗਿਆ ਜੋਸ਼ ਉਸ ਨੂੰ ਸੁਣ ਕੇ ਆ ਸਾਂਈਂ ।
ਨਾਨਾ ਅਹਾ ਸ਼ਾਹ ਰਾਵਣ ਦਾ ਇਹ ਲਗਦਾ, ਕੈਹਿੰਦਾ ਸੁਣੋਂ ਮੈਂ ਦੇਵਾਂ ਸੁਣਾ ਸਾਂਈਂ ।।੪੫।।

ਪਾਦਸ਼ਾਹਾਂ ਦਾ ਤੂੰ ਪਾਦਸ਼ਾਹ ਹੈਂ ਵੇ, ਤੇਰੇ ਜੋਰ ਦਾ ਅੰਤ ਨਹੀਂ ਕਾ ਸਾਂਈਂ ।
ਰਾਜਨੀਤੀ ਅਸੂਲ ਦੇ ਉੱਤੇ ਚਲਣਾ, ਹੈ ਰਾਜਿਆਂ ਇਹ ਰਵਾ ਸਾਂਈਂ ।।੪੬।।
ਜਿਨਹਾਂ ਧਰਮ ਨੂੰ ਛੋੜ ਅਧਰਮ ਕੀਤਾ, ਖਾਂਦੇ ਓਹ ਜਰੂਰ ਖਤਾ ਸਾਂਈਂ ।
ਤਿੰਨ ਕਿਸਮ ਦੇ ਹੋਂਵਦੇ ਹੀਨ ਦੁਸ਼ਮਨ, ਲੈ ਸੁਣ ਜਰਾ ਦਿਲ ਲਗਾ ਸਾਂਈਂ ।।੪੭।।
ਇਕ ਕਮਜੋਰ ਬਰਾਬਰ ਹੈ ਦੂਜਾ, ਜਬਰਦਸਤ ਤੀਜਾ ਸਮਝ ਚਾ ਸਾਂਈਂ ।
ਲੜਦਾ ਨਾਲ ਕਮਜੋਰ ਦੇ ਹੈ ਜਿਹੜਾ, ਨਹੀਂ ਓਹ ਸਕਦਾ ਇੱਜਤ ਵਧਾ ਸਾਂਈਂ ।।੪੮।।
ਸਾਵੇਂ ਨਾਲ ਲੜਾਈ ਹੈ ਸਮਝ ਚੰਗੀ, ਲੈਂਦੇ ਜੋਰ ਨੂੰ ਦੋਵੇਂ ਅਜ਼ਮਾ ਸਾਂਈਂ ।
ਜਬਰਦਸਤ ਦੇ ਨਾਲ ਨਹੀਂ ਲੜਨ ਚੰਗਾ, ਦੇਂਦਾ ਮਾਰ ਕੇ ਓਹ ਮੁਕਾ ਸਾਂਈਂ ।।੪੯।।
ਰਾਮਚੰਦਰ ਭਾਰਾ ਜਬਰਦਸਤ ਹੈ ਜੀ, ਦਿਓ ਖਾਮ ਖਿਆਲ ਹਟਾ ਸਾਂਈਂ ।
ਰੈਹਿਮ ਦਿਲ ਆਦਿਲ ਦਇਆਵਾਨ ਹੈ ਓਹ, ਖਲਕਤ ਦੇਂਵਦੀ ਪਈ ਦੁਆ ਸਾਂਈਂ ।।੫੦।।

ਨਹੀਂ ਮਕਰ-ਫਰੇਬ ਉਸ ਵਿਚ ਕੋਈ, ਦਿਲ ਉਸਦਾ ਹੈ ਸਫਾ ਸਾਂਈਂ ।
ਦੁਸ਼ਮਨ ਜਗ ਸਾਰਾ ਤੇਰੀ ਜਾਨ ਦਾ ਵੇ, ਰਹੇ ਸਭ ਨੂੰ ਤੁਸਾਂ ਸਤਾ ਸਾਂਈਂ ।।੫੧।।
ਦੇ ਦਿਓ ਸੀਤਾ ਮੰਨੋਂ ਗੱਲ ਮੇਰੀ, ਲਓ ਆਪਣੀ ਜਾਨ ਬਚਾ ਸਾਂਈਂ ।
ਦਿੱਤਾ ਸੱਚ ਸੁਣਾ 'ਦਿਲਸ਼ਾਦ' ਮੈਂ ਤਾਂ, ਅੱਗੋਂ ਆਪ ਦੀ ਜੋ ਰਜ਼ਾ ਸਾਂਈਂ ।।੫੨।।

**ਰਾਵਣ ਦਾ ਗੁੱਸਾ—**

ਰਾਵਣ ਕਹੇ ਤੂੰ ਉਠ ਘਰ ਬੈਠ ਜਾ ਕੇ, ਜੇਕਰ ਨਹੀਂ ਲੜਾਈ ਦੀ ਤਾਬ ਤੈਨੂੰ ।
ਹੈ ਸੱਚ ਨਹੀਂ ਬੁੱਢੇ ਨੂੰ ਹੋਸ਼ ਰੈਹਿੰਦੀ, ਦੇ ਗਈ ਹੈ ਅਕਲ ਜਵਾਬ ਤੈਨੂੰ ।।੫੩।।
ਵਿਭੀਸ਼ਣ ਜਾਂਦਿਆਂ ਸਬਕ ਦੇ ਗਿਆ ਕੋਈ, ਗਿਆ ਚੜ ਯਾ ਨਸ਼ਾ ਸ਼ਰਾਬ ਤੈਨੂੰ ।
ਕਰ ਹੁਣ ਚੁਪ 'ਦਿਲਸ਼ਾਦ' ਨਾ ਬਕ ਐਵੇਂ, ਨਹੀਂ ਤਾਂ ਕਰਾਂਗਾ ਮੈਂ ਖਰਾਬ ਤੈਨੂੰ ।।੫੪।।

ਰਾਵਣ ਗੱਜ ਕੇ ਬੋਲਿਆ ਨਾਲ ਗੁੱਸੇ, ਸੀਤਾ ਦੇਵਨੀ ਹੈ ਮੁਹਾਲ ਯਾਰੋ।
ਤਾਕਤ ਕਿਆ ਤਪਸੀਆਂ ਵਿਚ ਹੋਸੀ, ਲੜਸਨ ਕਿਆ ਆ ਕੇ ਮੇਰੇ ਨਾਲ ਯਾਰੋ ॥੫੫॥
ਦੇਸਾਂ ਮਾਰ ਮੁਕਾ ਭਿਰਾ ਦੋਵੇਂ, ਕਰਸਾਂ ਬਕਰੇ ਵਾਂਗ ਹਲਾਲ ਯਾਰੋ।
ਡਰੋ ਤੁਸੀਂ 'ਦਿਲਸ਼ਾਦ' ਨਾ ਇਨਹਾਂ ਕੋਲੋਂ, ਰਖੋ ਆਪਣਾ ਦਿਲ ਸੰਭਾਲ ਯਾਰੋ ॥੫੬॥

**ਰਾਮ-ਸ਼ਿਵਿਰ ਵਿੱਚ ਸਲਾਹ-ਮਸ਼ਵਰਾ—**

ਸੱਦ ਕੇ ਰਾਜੇ ਸੁਗ੍ਰੀਵ ਨੂੰ ਕੋਲ ਆਪਣੇ, ਕਰਕੇ ਮਾਨ ਆਦਰ ਬਿਠਲਾਇਓ ਨੇ।
ਨਲ ਨੀਲ ਅੰਗਦ ਹਨੂਮਾਨ ਤਾਂਈਂ, ਜਾਮਾਵੰਤ ਸਮੇਤ ਬੁਲਾਇਓ ਨੇ ॥੫੭॥
ਨਾਲੇ ਹੋਰ ਅਫਸਰ ਜੰਗੀ ਆਹੇ ਜਿਹੜੇ, ਉਨਹਾਂ ਸਾਰਿਆਂ ਨੂੰ ਸਦਵਾਇਓ ਨੇ।
ਕੌਂਸਲ ਹੋਈ ਮੁਕੱਮਲ 'ਦਿਲਸ਼ਾਦ' ਜਦੋਂ, ਤਾਂ ਫਿਰ ਬੋਲ ਕੇ ਇਹ ਫਰਮਾਇਓ ਨੇ ॥੫੮॥

ਲੜੀਏ ਨਾਲ ਰਾਵਣ ਕਿਸ ਤੌਰ ਅਸੀਂ, ਇਸ ਗੱਲ ਨੂੰ ਪੈਹਿਲੇ ਵਿਚਾਰੀਏ ਜੀ।
ਕੀਤੀ ਅਰਜ਼ ਅੱਗੇ ਉਠ ਕੇ ਸਾਰਿਆਂ ਨੇ, ਦਸੋ ਇਹ ਮੁਸ਼ਿਕਲ ਕਿਹੜੀ ਭਾਰੀਏ ਜੀ ॥੫੯॥
ਦਿਓ ਹੁਕਮ ਸਾਨੂੰ ਦਈਏ ਕਰ ਧਾਵਾ, ਪਕੜ ਵਿਚ ਲੰਕਾ ਰਾਵਣ ਮਾਰੀਏ ਜੀ।
ਪੂਰਾ ਬੋਲ ਜਬਾਨ ਦਾ ਕਰ ਦਈਏ, ਮਨ, ਤਨ ਤੁਸਾਂ ਉੱਤੋਂ ਵਾਰੀਏ ਜੀ ॥੬੦॥
ਇਹੋ ਖਵਾਹਿਸ਼ ਮਾਹਰਾਜ ਹੈ ਵਿਚ ਦਿਲ ਦੇ, ਸਿਰੋਂ ਆਪਣੇ ਭਾਰ ਉਤਾਰੀਏ ਜੀ।
ਕਿਆ ਚੀਜ 'ਦਿਲਸ਼ਾਦ' ਇਹ ਹੀਨ ਰਾਖਸ਼, ਸਿਰਫ ਹੁਕਮ ਸੰਦੀ ਇੰਤਜਾਰੀਏ ਜੀ ॥੬੧॥

ਮੈਨੂੰ ਹੈ ਇਤਬਾਰ ਮਾਹਰਾਜ ਕੈਹਿੰਦੇ, ਜੋ ਕਿਹਾ ਤੁਸਾਂ ਹੈ ਸੱਚ ਭਾਈ।
ਦਈਏ ਰਾਵਣ ਨੂੰ ਅਸੀਂ ਸਮਝਾ ਪੈਹਿਲੇ, ਕਿਹੜੀ ਗੱਲ ਉੱਤੇ ਰਿਹਾ ਗਚ[੧] ਭਾਈ ॥੬੨॥
ਕਰਸੀ ਚੂਰ ਗਰੂਰ ਜਰੂਰ ਉਸਨੂੰ, ਰਿਹਾ ਕਿਉਂ ਅਪੁੱਠੜਾ ਨਚ ਭਾਈ।
ਸੁਤੜੀ ਮੌਤ ਨੂੰ ਕਿਉਂ ਜਗਾਨ ਲਗਾ, ਬੈਠਾ ਪਕ ਨੂੰ ਸਮਝ ਕਿਉਂ ਕਚ ਭਾਈ ॥੬੩॥
ਖੋਟੇ ਕਰਮ ਦਾ ਫਲ ਜਰੂਰ ਪਾਸੀ, ਕਦੀ ਪਾਪ ਨਹੀਂ ਸਕਦਾ ਪਚ ਭਾਈ।
ਚਲਸੀ ਚਾਲ 'ਦਿਲਸ਼ਾਦ' ਜੇ ਨਾ ਸਿੱਧੀ, ਸਕਸੀ ਨਾ ਸਾਥੋਂ ਕਦੀ ਬਚ ਭਾਈ ॥੬੪॥

---

੧. ਉੱਬਲਨਾ।

ਰਾਜਨੀਤੀ ਅਸੂਲ ਭੀ ਹੈ ਇਹੋ, ਦੁਸ਼ਮਨ ਆਪਣੇ ਨੂੰ ਸਮਝਾ ਦਈਏ ।
ਵਿਚ ਲੜਾਈ ਭਲਿਆਈ ਨਹੀਂ ਕੋਈ ਤੇਰੀ, ਨੇਕ ਬਦ ਉਸਨੂੰ ਬਤਲਾ ਦਈਏ ॥੬੫॥
ਕਰੀਏ ਜ਼ਬਰ ਬੇਖਬਰ ਤੇ ਨਾ ਕਦੀ, ਸੁੱਤੇ ਹੋਏ ਨੂੰ ਪੈਹਿਲੇ ਜਗਾ ਦਈਏ ।
ਮੰਨੇ ਗੱਲ 'ਦਿਲਸ਼ਾਦ' ਜਦ ਨਾ ਕੋਈ, ਫਿਰ ਬੇਸ਼ਕ ਹਥਿਆਰ ਚਲਾ ਦਈਏ ॥੬੬॥
ਹੱਥ ਜੋੜ ਕੇ ਰਹੇ ਖਲੋ ਸਾਰੇ, ਕੈਹਿੰਦੇ ਆਪਦਾ ਹੁਕਮ ਮਨਜੂਰ ਹੈ ਜੀ ।
ਲਓ ਅਰਜ਼ ਮਾਹਰਾਜ ਜੀ ਸੁਣ ਸਾਡੀ, ਕਰਨਾ ਮੁਆਫ ਨਹੀਂ ਉਸਦਾ ਕਸੂਰ ਹੈ ਜੀ ॥੬੭॥
ਦਿਓ ਭੇਜ਼ ਕਾਸਦ ਕੋਈ ਕੋਲ ਉਸਦੇ, ਹੈ ਨਜ਼ਦੀਕ ਰਾਵਣ ਨਹੀਂ ਦੂਰ ਹੈ ਜੀ ।
ਕਰਨੀ ਸੁਲਹਾ 'ਦਿਲਸਾਦ' ਨਹੀਂ ਉਸ ਕਦੀ, ਓਹ ਤਾਂ ਜੋਰ ਦੇ ਵਿਚ ਮਗਰੂਰ ਹੈ ਜੀ ॥੬੮॥

ਕੀਤੀ ਅਰਜ਼ ਅੰਗਦ ਹੋ ਕੇ ਦਸਤਬਸਤਾ, ਮੈਨੂੰ ਵਿਚ ਲੰਕਾ ਦੇ ਟੋਰ ਦਿਓ ।
ਕਰੋ ਕੰਮ ਤੁਸੀਂ ਜਲਦੀ ਇਹ ਪੈਹਿਲੇ, ਗੱਲਾਂ ਛੋੜ ਮਾਹਰਾਜ ਜੀ ਹੋਰ ਦਿਓ ॥੬੯॥
ਦੇਵਾਂ ਰਾਵਣ ਨੂੰ ਮੈਂ ਸਮਝਾ ਜਾਕੇ, ਮੈਰੇ ਹੱਥ ਇਸ ਕੰਮ ਦੀ ਡੋਰ ਦਿਓ ।
'ਦਿਲਸ਼ਾਦ' ਜਦ ਮੰਨੇਗਾ ਨਾ ਕੋਈ, ਤਰੋੜ ਫਿਰ ਤੁਸੀਂ ਉਸਦਾ ਜੋਰ ਦਿਓ ॥੭੦॥

ਰਾਵਣ ਨੂੰ ਚਿਠੀ—

ਗੋਸ਼ ਹੋਸ਼ ਦੇ ਖੋਲ ਕੇ ਸ਼ਾਹ ਰਾਵਣ, ਲੈ ਸੁਣ ਮੈਰੀ ਗੁਫਤਾਰ ਨੂੰ ਤੂੰ ।
ਦੇ ਛੋੜ ਮਸਤੀ, ਹਸਤੀ ਹੈ ਪਸਤੀ, ਝੂਠਾ ਸਮਝ ਲੈ ਇਸ ਸੰਸਾਰ ਨੂੰ ਤੂੰ ॥੭੧॥
ਵਿਦਿਆਵਾਨ ਇਤਨਾ ਗਿਆਨਵਾਨ, ਹੋ ਕੇ ਬੈਠਾ ਕਿਉਂ ਤਿਆਗ ਵਿਚਾਰ ਨੂੰ ਤੂੰ ।
ਜ਼ੋਰੋਂ ਜ਼ਬਰ ਅਤੇ ਜ਼ਬਰੋਂ ਜ਼ੋਰ ਹੁੰਦੇ, ਦੇ ਐਹਿਮਕਾ ਛੋੜ ਹੰਕਾਰ ਨੂੰ ਤੂੰ ॥੭੨॥
ਨਹੀਂ ਵੈਰ ਕੋਈ ਸਾਡਾ ਨਾਲ ਤੇਰੇ, ਬਦਲੇ ਫੂਲ ਹੱਥ ਪਾਏ ਕਿਉਂ ਖਾਰ ਨੂੰ ਤੂੰ ।
ਬਣੇ ਕਿਉਂ ਰਕੀਬ[1] ਤਬੀਬ[2] ਹੋ ਕੇ, ਦਾਰੂ ਦੇ ਸ਼ਫਾ ਬੀਮਾਰ ਨੂੰ ਤੂੰ ॥੭੩॥
ਦੇ ਭੇਜ ਸੀਤਾ ਜਲਦੀ ਕੋਲ ਮੈਰੇ, ਲੈ ਬਚਾ ਆਪਣੇ ਪਰਿਵਾਰ ਨੂੰ ਤੂੰ ।
ਬੈਹ ਕੇ ਬਾਗ ਦੀ ਵੇਖ ਬਹਾਰ ਮੂਰਖ, ਐਵੇਂ ਨਾ ਉਜਾੜ ਗੁਲਜ਼ਾਰ ਨੂੰ ਤੂੰ ॥੭੪॥
ਇਸ ਵਣਜ਼ ਵਿਚ ਤਾਂ ਘਾਟਾ ਜਾਨ ਦਾ ਈ, ਦੇ ਛੋੜ ਇਸ ਝੂਠੇ ਵਪਾਰ ਨੂੰ ਤੂੰ ।
ਰੈਹਿਮ ਕਰ ਰਿਆਯਾ ਦੇ ਹਾਲ ਉੱਤੇ, ਕਰ ਵੀਰਾਨ[3] ਨਾ ਵਸਦੀ ਦਯਾਰ[4] ਨੂੰ ਤੂੰ ॥੭੫॥
ਗਠੜੀ ਪਾਪ ਦੀ ਚੁਕ ਕੇ ਮਰ ਨਾਂਹੀਂ, ਦੇ ਸਿਰੋਂ ਉਤਾਰ ਇਸ ਭਾਰ ਨੂੰ ਤੂੰ ।
ਅਜੇ ਹੈ ਵੇਲਾ ਤੇਰੇ ਸਮਝਣੇ ਦਾ, ਤਾਸੇਂ ਪਿੱਛੋਂ ਵਰਨਾ ਆਖਿਰਕਾਰ ਨੂੰ ਤੂੰ ॥੭੬॥

੧. ਦੁਸ਼ਮਣ ੨. ਹਕੀਮ ੩. ਉਜਾੜ ੪. ਨਗਰੀ।

ਦੇਸਾਂ ਕਰ ਕਸੂਰ ਮੈਂ ਮੁਆਫ ਤੇਰੇ, ਜੇ ਕਰ ਚਲੇਂਗਾ ਸਿੱਧੀ ਰਫਤਾਰ ਨੂੰ ਤੂੰ ।
ਆਈ ਸਮਝ 'ਦਿਲਸ਼ਾਦ' ਜੇ ਨਾ ਤੈਨੂੰ, ਦੇ ਸੇਂ ਸਿਰ ਫਿਰ ਸਮਝ ਤਲਵਾਰ ਨੂੰ ਤੂੰ ॥੭੭॥
ਲਿਖ ਮਰਾਸਲਾ[੧] ਅੰਗਦ ਨੂੰ ਕੈਹਿਣ ਲਗੇ, ਇਹ ਕੰਮ ਭੈਈਆ ਕਰ ਆ ਹੁਣ ਤੂੰ ।
ਕਰਨਾ ਖੌਫ ਨਹੀਂ ਜਰਾ ਭੀ ਕਿਸੇ ਗੱਲ ਦਾ, ਹੋ ਬੇਧੜਕ ਲੰਕਾ ਚਲਾ ਜਾ ਹੁਣ ਤੂੰ ॥੭੮॥
ਹਾਜ਼ਿਰ ਕੋਲ ਸ਼ਾਹ ਰਾਵਣ ਦੇ ਹੋ ਕੇ ਤੇ, ਆ ਮਰਾਸਲਾ ਇਹ ਪੌਂਹੁਚਾ ਹੁਣ ਤੂੰ ।
ਮੁਆਫੀ ਮੰਗ 'ਦਿਲਸ਼ਾਦ' ਓਹ ਲਵੇ ਆ ਕੇ, ਆਂਵੀਂ ਉਸਨੂੰ ਇਹ ਸੁਣਾਂ ਹੁਣ ਤੂੰ ॥੭੯॥

**ਅੰਗਦ ਅਤੇ ਰਾਵਣ—**

ਲੈ ਕੇ ਆਗਿਆ ਪਿਆ ਫਿਰ ਟੁਰ ਉੱਥੋਂ, ਤਰਫ ਲੰਕਾ ਦੇ ਕਦਮ ਉਠਾਇਆ ਸੂ ।
ਗਿਆ ਪੌਂਹੁਚ ਦਰਬਾਰ ਦੇ ਵਿਚ ਜਾ ਕੇ, ਕੋਈ ਖੌਫ ਨਾ ਦਿਲ ਤੇ ਲਾਇਆ ਸੂ ॥੮੦॥
ਅੰਗਦ ਨਾਮ ਮੈਰਾ ਪੁੱਤਰ ਹਾਂ ਬਾਲੀ, ਪੈਹਿਲੇ ਆਪਣਾ ਆਪ ਬਤਲਾਇਆ ਸੂ ।
ਰਾਮਚੰਦਰ ਮਾਹਰਾਜ ਦਾ ਮੈਂ ਕਾਸਦ, ਕੱਢ ਮਰਾਸਲਾ ਹੱਥ ਫੜਾਇਆ ਸੂ ॥੮੧॥
ਲਓ ਪੜ ਜੋ ਲਿਖਿਆ ਵਿਚ ਇਸ ਦੇ, ਸ਼ਾਹ ਰਾਵਣ ਨੂੰ ਆਖ ਸੁਣਾਇਆ ਸੂ ।
ਮੰਗ ਲਓ ਮੁਆਫੀ ਦੇਵਾਂ ਆਖ ਸਾਫੀ, ਕਰੋ ਦੂਰ ਗਰੂਰ ਸਮਝਾਇਆ ਸੂ ॥੮੨॥
ਬੈਠਾ ਵਿਚ ਗੁੱਸੇ ਅਗੇ ਅਹਾ ਰਾਵਣ, ਉੱਤੋਂ ਜਾ ਕੇ ਫਿਰ ਤਪਾਇਆ ਸੂ ।
ਐਸੇ ਬੋਲ 'ਦਿਲਸ਼ਾਦ' ਜਾ ਅੰਗਦ ਬੋਲੇ, ਗੋਇਆ ਬਲਦੀ ਉੱਤੇ ਤੇਲ ਪਾਇਆ ਸੂ ॥੮੩॥
ਗੱਲਾਂ ਅੰਗਦ ਦੀਆਂ ਸੁਣ ਕੇ ਅੰਗਦ ਤਾਂਈਂ, ਗੁੱਸੇ ਹੋ ਰਾਵਣ ਦੁਰਕਾਰਿਆ ਏ ।
ਜਾ ਉਠ ਦਿਖਲਾ ਨਾ ਮੂੰਹ ਮੈਨੂੰ, ਕਿਉਂ ਸ਼ਰਮ ਬੇਸ਼ਰਮਾ ਉਤਾਰਿਆ ਏ ॥੮੪॥
ਆਇਓਂ ਬਣ ਕਾਸਦ ਉਸਦਾ ਕੋਲ ਮੈਰੇ, ਜਿਸ ਬਾਪ ਤੇਰੇ ਨੂੰ ਮਾਰਿਆ ਵੇ ।
ਦਿੱਤਾ ਰਾਜ ਸੁਗ੍ਰੀਵ ਨੂੰ ਖੋਹ ਤੇਰਾ, ਤੇਰਾ ਦੱਸ ਉਸ ਕੇ ਸੰਵਾਰਿਆ ਵੇ ॥੮੫॥
ਲੈਂਦੋਂ ਬਦਲਾ ਬਾਪ ਦਾ ਉਸ ਕੋਲੋਂ, ਮਨ, ਤਨ ਉਲਟਾ ਉਸ ਤੋਂ ਵਾਰਿਆ ਏ ।
ਸ਼ਾਹ ਬਾਲੀ ਦਾ ਪੁੱਤਰ ਸਪੁੱਤਰ ਹੋ ਕੇ, ਕਿਹੜੀ ਗੱਲ ਉੱਤੋਂ ਦਿਲ ਹਾਰਿਆ ਏ ॥੮੬॥
ਦੇਂਦਾ ਮਦਦ ਮੈਂ ਭੀ ਜੇ ਤੂੰ ਆਨ ਮੰਗਦੋਂ, ਦੱਸ ਕਾਂ ਇਹ ਤੂੰ ਕੇ ਵਿਚਾਰਿਆ ਏ ।
ਦਿੱਤਾਈ ਡੋਬ 'ਦਿਲਸ਼ਾਦ' ਤੂੰ ਨਾਮ ਬਾਲੀ, ਬੈਠੋਂ ਬੁਰਾ ਕਰ ਕੰਮ ਨਿਕਾਰਿਆ ਏ ॥੮੭॥

---

੧. ਚਿਠੀ ।

ਅੰਗਦ ਦਾ ਵਚਨ —

ਮੈਰੇ ਬਾਪ ਦੀ ਮੌਤ ਸੀ ਇਸੇ ਤਰਹਾਂ, ਹੈ ਸਭੀ ਉੱਤੇ ਜਬਰਦਸਤ ਹੋਣੀ ।
ਦੌਲਤ ਮੰਦਾਂ ਨੂੰ ਕਰੇ ਕੰਗਾਲ ਇਹੀ, ਪਾਦਸ਼ਾਹਾਂ ਨੂੰ ਪਾਉਂਦੀ ਵਖਤ ਹੋਣੀ ॥੮੮॥
ਕਰਦੀ ਕਿਸੇ ਦੀ ਨਹੀਂ ਪਰਵਾਹ ਕਦੀ, ਰੈਹਿੰਦੀ ਮਸਤ ਸਦਾ ਅਲਮਸਤ ਹੋਣੀ ।
ਖਬਰ ਇਸਦੀ ਕਿਸੇ ਨੂੰ ਨਹੀਂ ਕੋਈ, ਹਰ ਇਕ ਦੇ ਨਾਲ ਪੇਵਸਤ[1] ਹੋਣੀ ॥੮੯॥
ਨਹੀਂ ਚਲਦਾ ਜੋਰ ਕੋਈ ਨਾਲ ਇਸਦੇ, ਹੈ ਬਲਵਾਨ ਭਾਰੀ ਇਹ ਸਖ਼ਤ ਹੋਣੀ ।
ਵੇਖ ਕਰ ਅੱਨਾਂ ਦਿੱਤਾ ਇਸ ਤੈਨੂੰ, ਕੀਤੇ ਬਖਤ ਤੇਰੇ ਬਰਗਸ਼ਤ[2] ਹੋਣੀ ॥੯੦॥
ਵਿਚ ਜ਼ਵਾਲ ਇਕਬਾਲ ਆ ਗਿਆ ਤੇਰਾ, ਲਗੀ ਖੋਣ ਤੈਥੋਂ ਤੇਰਾ ਤਖਤ ਹੋਣੀ ।
ਸਮਝ ਸੱਚ 'ਦਿਲਸ਼ਾਦ' ਯਕੀਨ ਕਰ ਕੇ, ਲਗੀ ਓਹੀ ਤੈਨੂੰ ਕਰਨ ਪਸਤ ਹੋਣੀ ॥੯੧॥
ਰਹੀ ਤਾਬ ਨਾ ਜ਼ਰਾ ਜੁਆਬ ਸੁਣ ਕੇ, ਰਾਵਣ ਵਿਚ ਦਿਲ ਦੇ ਵੱਟ ਖਾਨ ਲੱਗਾ ।
ਮੈਥੋਂ ਕੰਬਦੀ, ਆਖਦਾ ਖਲਕ ਸਾਰੀ, ਹੈ ਇਹ ਕੌਣ ਜੋ ਮੈਨੂੰ ਡਰਾਨ ਲੱਗਾ ॥੯੨॥
ਇਸਨੂੰ ਪਕੜ ਕੇ ਮੌਤ ਲੈ ਆਈ ਇੱਥੇ, ਇਹ ਹੁਣ ਇਸ ਜਹਾਨ ਤੋਂ ਜਾਨ ਲੱਗਾ ।
ਗੁੱਸੇ ਨਾਲ 'ਦਿਲਸ਼ਾਦ' ਫਿਰ ਲਾਲ ਹੋ ਕੇ, ਰਾਮਚੰਦਰ ਦੇ ਵਲ ਲਿਖਵਾਨ ਲੱਗਾ ॥੯੩॥

ਪੱਤਰ ਦਾ ਉੱਤਰ—

ਤੇਰੇ ਖਤ ਦਾ ਦੇਵਾਂ ਜਵਾਬ ਤੈਨੂੰ, ਸੁਣ ਗੱਲ ਮੈਰੀ ਲੈ ਸਫਾ ਹੁਣ ਤੂੰ ।
ਭਲਾ ਚਾਹੇਂ ਜੇ ਆਪਣੀ ਜਾਨ ਸੰਦਾ, ਬੰਨ ਬੋਰੀਆ ਬਿਸਤਰਾ ਚਾ ਹੁਣ ਤੂੰ ॥੯੪॥
ਆਇਓਂ ਮਰਨ ਕਿਉਂ ਆਪਣੇ ਆਪ ਇੱਥੇ, ਕਿਹਾ ਮੰਨ ਮੈਰਾ ਨੱਸ ਜਾ ਹੁਣ ਤੂੰ ।
ਨਹੀਂ ਤਾਂ ਜਾਏਂਗਾ ਘਰ ਨਾ ਪਰਤ ਮੁੜਕੇ, ਗਿਓਂ ਮੌਤ ਦੇ ਮੂੰਹ ਵਿਚ ਆ ਹੁਣ ਤੂੰ ॥੯੫॥
ਤਾਕਤ ਕਿਆ ਨਿਮਾਣਿਆਂ ਵਾਨਰਾਂ ਦੀ, ਆਂਦੇ ਨਾਲ ਜੋ ਇੱਥੇ ਚੜ੍ਹਾ ਹੁਣ ਤੂੰ ।
ਇਹ ਤਾਂ ਰਾਖਸ਼ਾਂ ਦੀ ਸੱਚ ਸੁਣ ਮੈਥੋਂ, ਆਇਓਂ ਲੈ ਕੇ ਨਾਲ ਗਿਜ਼ਾ ਹੁਣ ਤੂੰ ॥੯੬॥
ਗਿੱਦੜ ਭਬਕੀਆਂ ਨਾਲ ਨਹੀਂ ਕੋਈ ਡਰਦਾ, ਰਿਹੋਂ ਕਿਸਨੂੰ ਦੱਸ ਡਰਾ ਹੁਣ ਤੂੰ ।
ਮੈਰੇ ਜੀਉਂਦਿਆਂ ਸੀਤਾ ਦਾ ਮਿਲਨ ਔਖਾ, ਲਖ ਜ਼ੋਰ ਭਾਵੇਂ ਲੈ ਲਾ ਹੁਣ ਤੂੰ ॥੯੭॥
ਕਦੀ ਝਲ ਨਾ ਸਕੇਂਗਾ ਝਾਲ ਮੈਰੀ, ਬੈਠੋਂ ਝੂਠੇ ਖਿਆਲ ਜਮਾ ਹੁਣ ਤੂੰ ।
ਕਰਸੇਂ ਕਿਆ ਮੁਕਾਬਲਾ ਨਾਲ ਮੈਰੇ, ਭੂੰਨੇ ਤਿਤਰ ਨਾ ਪਿਆ ਉੜਾ ਹੁਣ ਤੂੰ ॥੯੮॥

---

੧. ਜੁੜੀ ਹੋਈ ੨. ਉਲਟ ।

ਸੁੱਤੀ ਆਪਣੀ ਮੌਤ ਜਗਾ ਨਾਹੀਂ, ਰਾਹ ਅਪੁੱਠੜੇ ਪੈਰ ਨਾ ਪਾ ਹੁਣ ਤੂੰ।
ਆਖੇ ਲਗ 'ਦਿਲਸ਼ਾਦ' ਜਾ ਪਰਤ ਪਿੱਛੇ, ਜਾਨ ਆਪਣੀ ਨਾ ਗੰਵਾ ਹੁਣ ਤੂੰ ॥੯੯॥
ਗੁੱਸੇ ਹੋ ਰਾਵਣ ਕੈਹਿੰਦਾ ਅੰਗਦ ਤਾਂਈਂ, ਹੋ ਜਾ ਦੂਰ ਇਥੋਂ ਉਠ ਜਾ ਜਲਦੀ।
ਤੇਰੀ ਸ਼ਕਲ ਮੈਂ ਵੇਖਣੀ ਨਹੀਂ ਚਾਹੁੰਦਾ, ਡਿੱਠਾ ਮੂੰਹ ਤੇ ਕੰਡ ਵਿਖਾ ਜਲਦੀ ॥੧੦੦॥
ਲੈਕੇ ਖਤ ਦਾ ਇਹ ਜੁਆਬ ਮੈਥੋਂ, ਰਾਮਚੰਦਰ ਨੂੰ ਜਾ ਪੌਹੁੰਚਾ ਜਲਦੀ।
ਜੇ ਕੁਝ 'ਦਿਲਸ਼ਾਦ' ਹੈ ਵਿਚ ਉਸਦੇ, ਲੜੇ ਵਿਚ ਮੈਦਾਨ ਦੇ ਆ ਜਲਦੀ ॥੧੦੧॥

**ਅੰਗਦ ਦਾ ਵਚਨ—**

ਦੱਸੋ ਗੱਲ ਕਿਹੜੀ ਐਡੀ ਇਹ ਭਾਰੀ, ਕਾਰਣ ਜਿਸ ਝਗੜਾ ਤੁਸੀਂ ਪਾ ਬੈਠੇ।
ਲੈਕੇ ਨਾਲ ਸੀਤਾ ਚਲੋ ਮਿਲੀਏ ਜੀ, ਕਿਉਂ ਇਤਨੀ ਜਿੱਦ ਵਧਾ ਬੈਠੇ ॥੧੦੨॥
ਕਈ ਕਰੋੜ ਜਾਨਾਂ ਜਾਇਆ ਹੈ ਜਾਸਨ, ਉਲਟੇ ਕਿਉਂ ਖਿਆਲ ਜਮਾ ਬੈਠੇ।
'ਦਿਲਸ਼ਾਦ' ਚਲ ਕੇ ਲਓ ਮੰਗ ਮੁਆਫੀ, ਓਹ ਤਾਂ ਵਿਚ ਲੰਕਾ ਹੁਣ ਆ ਬੈਠੇ ॥੧੦੩॥

**ਰਾਵਣ ਦਾ ਵਚਨ—**

ਹੋ ਜਾ ਦੂਰ ਇੱਥੋਂ ਤੈਨੂੰ ਆਖਿਆ ਮੈਂ, ਪਿਆ ਬੋਲ ਅਵਲੜੇ ਬੋਲ ਨਾਹੀਂ।
ਕੋਈ ਸ਼ਰਮ ਬੇਸ਼ਰਮਾ ਨਹੀਂ ਤੈਨੂੰ, ਬਸ ਚੁਪ ਹੋ ਜਾ, ਮੂੰਹ ਖੋਲ ਨਾਹੀਂ ॥੧੦੪॥
ਕਿਆ ਚੀਜ਼ ਤਪਸੀ ਇਹ ਹੀਨ ਤੇਰੇ, ਕਦੀ ਆ ਸਕਦੇ ਮੇਰੇ ਕੋਲ ਨਾਹੀਂ।
ਸਮਝ ਸੱਚ 'ਦਿਲਸ਼ਾਦ' ਨਹੀਂ ਝੂਠ ਇਹ ਤਾਂ, ਸੀਤਾ ਲੈਵਣੀ ਕੋਈ ਮਖੌਲ ਨਾਹੀਂ ॥੧੦੫॥

**ਅੰਗਦ ਦਾ ਵਚਨ—**

ਮੈਨੂੰ ਕਹੇਂ ਬੇਸ਼ਰਮ, ਨਹੀਂ ਸ਼ਰਮ ਤੈਨੂੰ, ਤੇਰੀ ਭੈਣ ਭੀ ਨਕ ਕਟਵਾ ਆਈ।
ਇਨਹਾਂ ਤਪਸੀਆਂ ਨਾਲ ਕਹੇੜ[1] ਕੇ ਤੇ, ਭਾਈ ਆਪਣੇ ਦੋਹੇਂ ਮਰਵਾ ਆਈ ॥੧੦੬॥
ਰੋਂਦੀ ਪਿੱਟਦੀ ਚੀਕਦੀ ਕੋਲ ਤੇਰੇ, ਵਿਚ ਸਿਰ ਦੇ ਮਿੱਟੀ ਉਹ ਪਾ ਆਈ।
ਦੇਵਾਂ ਸੱਚ 'ਦਿਲਸ਼ਾਦ' ਸੁਣਾ ਤੈਨੂੰ, ਸਮਝ ਰਾਵਣਾ ਤੇਰੀ ਕਜ਼ਾ ਆਈ ॥੧੦੭॥

**ਰਾਵਣ ਦਾ ਵਚਨ—**

ਆਵੇ ਰੈਹਿਮ ਮੈਨੂੰ ਤੇਰੇ ਹਾਲ ਉੱਤੇ, ਨਹੀਂ ਤਾਂ ਸਿਰ ਮੈਂ ਤੇਰਾ ਉੜਾ ਦੇਂਦਾ।
ਬੋਲੇ ਬੋਲ ਅਵਲੜੇ ਇਹ ਜਿਹੜੇ, ਮਜ਼ਾ ਇਨਹਾਂ ਦਾ ਤੈਨੂੰ ਚਖਾ ਦੇਂਦਾ ॥੧੦੮॥

---

੧. ਛੇੜ ਕੇ।

ਹੈਸੀ ਯਾਰ ਮੈਰਾ ਬਾਲੀ ਬਾਪ ਤੇਰਾ, ਇਸੇ ਵਾਸਤੇ ਨਹੀਂ ਸਜ਼ਾ ਦੇਂਦਾ ।
ਆਉਦੋਂ ਜੇ 'ਦਿਲਸ਼ਾਦ' ਤੂੰ ਕੋਲ ਮੈਰੇ, ਤੈਨੂੰ ਰਾਜ ਮੈਂ ਤੇਰਾ ਦਿਲਾ ਦੇਂਦਾ ॥੧੦੯॥
ਵਾਂਗ ਗੀਦੀਆਂ ਦਿਲ ਕਿਉਂ ਹਾਰਿਆ ਈ, ਪੁੱਤਰ ਬਾਲੀ ਸੰਦਾ ਨੇਕ ਨਾਮ ਹੋ ਕੇ ।
ਦਿੱਤਾ ਬਾਪ ਮਰਵਾ ਜਿਸ ਆਪ ਤੇਰਾ, ਰਿਹੋਂ ਉਸਦੇ ਕੋਲ ਗੁਲਾਮ ਹੋ ਕੇ ॥੧੧੦॥
ਹੁਣ ਭੀ ਕੋਲ ਮੈਰੇ ਬੇਸ਼ਕ ਆ ਜਾ ਤੂੰ, ਕਰ ਕਾਮ ਮੁਖਤਾਰ ਤੂੰ ਆਮ ਹੋ ਕੇ ।
ਜ਼ਰਾ ਕਰ ਖਿਆਲ 'ਦਿਲਸ਼ਾਦ' ਕੁਝ ਤਾਂ, ਫਿਰੇਂ ਮੂਰਖਾ ਕਿਉਂ ਬੇਲਗਾਮ ਹੋ ਕੇ ॥੧੧੧॥

**ਅੰਗਦ ਦਾ ਵਚਨ—**

ਮੈਨੂੰ ਹੈ ਮਾਲੂਮ ਮਾਹਰਾਜ ਸਾਰਾ, ਮੈਰੇ ਉੱਤੇ ਤੁਸੀਂ ਮੇਹਰਵਾਨ ਆਹੋ ।
ਮਹੀਨੇ ਛੇ ਰਹੇ ਕੋਲ ਬਾਪ ਮੈਰੇ, ਘਰ ਅਸਾਡੇ ਵਿਚ ਮੇਹਮਾਨ ਆਹੋ ॥੧੧੨॥
ਮੈਨੂੰ ਦੋਸਤੀ ਦੀ ਨਹੀਂ ਖਬਰ ਕੋਈ, ਉੱਥੇ ਕੈਦ ਤੋਂ ਵਿਚ ਜਿੰਦਾਨ[1] ਆਹੋ ।
ਕਰੋ ਯਾਦ 'ਦਿਲਸ਼ਾਦ' ਉਸ ਵੇਲੜੇ ਨੂੰ, ਪਾਂਦੇ ਵਾਸਤੇ ਜਦੋਂ ਭਗਵਾਨ ਆਹੋ ॥੧੧੩॥
ਲਓ ਸੁਣ ਮਾਹਰਾਜ ਜੀ ਸੱਚ ਮੈਥੋਂ, ਇਨਹਾਂ ਗੱਲਾਂ ਨੂੰ ਇਥੇ ਨਾ ਛੇੜੀਏ ਜੀ ।
ਵਿਚ ਗੱਲ ਪਰਾਈ ਤਦ ਹੱਥ ਪਾਈਏ, ਗੱਲ ਆਪਣੀ ਪੈਹਿਲੋਂ ਨਿਬੇੜੀਏ ਜੀ ॥੧੧੪॥
ਸਮਝ ਸੋਚ ਕੇ ਰਖਨਾ ਪੈਰ ਚਾਹੀਏ, ਨਾਂਹੀਂ ਖੂਹ ਅਪੁਠੜਾ ਗੇੜੀਏ ਜੀ ।
ਹਾਰ ਮੰਨ 'ਦਿਲਸ਼ਾਦ' ਬੇਸ਼ਕ ਲਈਏ, ਨਾਲ ਡਾਢਿਆਂ ਨਾ ਕਹੇੜੀਏ[2] ਜੀ ॥੧੧੫॥

**ਰਾਵਣ ਦਾ ਵਚਨ--**

ਬਣਿਓਂ ਗਿੱਦੜ ਕਿਉਂ ਸ਼ੇਰ ਦਾ ਪੁੱਤਰ ਹੋ ਕੇ, ਹੋ ਕੇ ਹੰਸ ਕਾਹਨੂੰ ਬਣ ਲੱਗੜ[3] ਰਿਹੋਂ ।
ਲੱਥੀ-ਚੜ੍ਹੀ ਦੀ ਨਹੀਂ ਕੋਈ ਖਬਰ ਤੈਨੂੰ, ਐਵੇਂ ਬੰਨ ਸਿਰ ਏਡਾ ਪੱਗੜ ਰਿਹੋਂ ॥੧੧੬॥
ਕੇ ਲਗਦੇ ਦਸ ਓਹ ਹੁਣ ਤੇਰੇ, ਜਿਨਹਾਂ ਵਾਸਤੇ ਇਤਨਾ ਝਗੜ ਰਿਹੋਂ ।
ਇਨਹਾਂ ਤਿਲਾਂ ਵਿਚ ਤੇਲ 'ਦਿਲਸ਼ਾਦ' ਨਹੀਂ ਗਾ, ਪਾਕੇ ਵਿਚ ਲੰਗਰੀ ਜਿਹੜੇ
ਰਗੜ ਰਿਹੋਂ ॥੧੧੭॥

**ਅੰਗਦ ਦਾ ਵਚਨ—**

ਝੂਠੇ ਦਿਲ ਦੇ ਛੱਡ ਖਿਆਲ ਦੇ ਤੂੰ, ਪੈਰ ਰਾਹ ਅਪੁੱਠੜੇ ਪਾ ਨਾਹੀਂ ।
ਲੈ ਭੁੱਲ ਬਖਸ਼ਾ ਚਲ ਨਾਲ ਮੈਰੇ, ਐਵੇਂ ਆਪਣੀ ਜਾਣ ਗੰਵਾ ਨਾਹੀਂ ॥੧੧੮॥

---

੧. ਬੰਦੀ ੨. ਝਗੜਾ ਕਰਨਾ ੩. ਬਗਲਾ ।

ਨਹੀਂ ਤਾਂ ਜਾਊਸੀ ਪੇਸ਼ ਨਾ ਕੋਈ ਤੇਰੀ, ਸਮਝ ਸੱਚ ਇਹ ਝੂਠ ਜ਼ਰਾ ਨਾਹੀਂ।
ਆਖੇ ਲਗ 'ਦਿਲਸ਼ਾਦ' ਮੰਨ ਗੱਲ ਮੇਰੀ, ਪਿਆ ਸੁੱਤੜੀ ਮੌਤ ਜਗਾ ਨਾਹੀਂ ॥੧੧੯॥

**ਰਾਵਣ ਦਾ ਵਚਨ—**

ਅਗੇ ਤੁਧ ਥੀਂ ਭੀ ਇਕ ਆਇਆ ਸੀ, ਉਸ ਭੀ ਆਣ ਕੇ ਇਹੋ ਸੁਣਾਇਆ ਸੀ,
ਸ਼ਕਲ ਵੇਖ ਮੇਰੀ ਘਬਰਾਇਆ ਸੀ, ਗਿਆ ਨੱਸ ਫਿਰ ਜਾਨ ਬਚਾ ਕੇ ਤੇ।
ਨਹੀਂ ਤਾਂ ਮਜ਼ਾ ਮੈਂ ਉਸਨੂੰ ਚਖਾ ਦੇਂਦਾ, ਸਿਰ ਉਸਦਾ ਇੱਥੇ ਉੜਾ ਦੇਂਦਾ,
ਕਦੀ ਖਬਰ ਨਾ ਪਰਤ ਕੇ ਜਾ ਦੇਂਦਾ, ਰਖਦਾ ਜੇਲ ਦੇ ਵਿਚ ਯਾ ਪਾ ਕੇ ਤੇ ॥੧੨੦॥
ਉਸੇ ਵਾਂਗ ਤੇਰਾ ਮੈਨੂੰ ਹਾਲ ਦਿਸਦਾ, ਤੇਰੇ ਦਿਲ ਦਾ ਓਹੀ ਖਿਆਲ ਦਿਸਦਾ,
ਖੜਾ ਸਿਰ ਤੇਰੇ ਉੱਤੇ ਕਾਲ ਦਿਸਦਾ, ਵਾਪਿਸ ਪੌਹੁੰਚਸੇਂ ਨਾ ਇੱਥੋਂ ਜਾ ਕੇ ਤੇ।
ਕਰਕੇ ਚੁਪ 'ਦਿਲਸ਼ਾਦ' ਉਠ ਜਾ ਹੁਣ ਤੂੰ, ਐਵੇਂ ਪਿਆ ਨਾ ਮੈਨੂੰ ਸਤਾ ਹੁਣ ਤੂੰ,
ਜਾ ਨੱਸ ਤੇ ਦੇਰ ਨਾ ਲਾ ਹੁਣ ਤੂੰ, ਨਹੀਂ ਤਾਂ ਜਾਏਂਗਾ ਜਾਨ ਗੰਵਾ ਕੇ ਤੇ ॥੧੨੧॥

**ਅੰਗਦ ਦਾ ਵਚਨ—**

ਕੀਤਾ ਚੰਗਾ ਇਹ ਯਾਦ ਕਰਵਾਇਆ ਈ, ਮੈਨੂੰ ਆਪਣੇ ਆਪ ਬਤਲਾਇਆ ਈ,
ਹਾਲ ਉਸਦਾ ਚਾ ਸੁਣਾਇਆ ਈ, ਇਹ ਤਾਂ ਮੁਆਮਲਾ ਸਮਝ ਕੁਝ ਹੋਰ ਬਣਿਆ।
ਮਤਲਬ ਅਹਾ ਨਾ ਕੋਈ ਸਮਝਾਉਣੇ ਦਾ, ਉਸਨੂੰ ਹੁਕਮ ਸੀ ਲੰਕਾ ਜਲਾਉਣੇ ਦਾ,
ਮੁਸ਼ਕਾਂ ਬੰਨ ਕੇ ਤੈਨੂੰ ਲਿਆਉਣੇ ਦਾ, ਜਾਣਾ ਕਿਆ ਓਹ ਕਿਉਂ ਕਮਜ਼ੋਰ ਬਣਿਆ ॥੧੨੨॥
ਨਹੀਂ ਖਬਰ ਬੈਠਾ ਕਿਥੇ ਛਪ ਕੇ ਓਹ, ਕੀਤਾ ਕੈਦ ਯਾ ਕਿਸੇ ਨੇ ਨਪ ਕੇ ਓਹ,
ਡੁੱਬਿਆ ਹਿਕੇ ਸਮੁੰਦਰ ਨੂੰ ਟਪ ਕੇ ਓਹ, ਘਰ-ਬਾਰ ਨੂੰ ਛੋੜ ਲਟੋਰ[1] ਬਣਿਆ।
ਸਾਡੇ ਕੋਲ ਓਹ ਪਰਤ ਕੇ ਆਇਆ ਨਹੀਂ, ਜਦ ਕੇ ਹੁਕਮ ਨੂੰ ਤੋੜ ਚੜਾਇਆ ਨਹੀਂ,
ਤਾਹੀਂ ਮੂਹ 'ਦਿਲਸ਼ਾਦ' ਦਿਖਲਾਇਆ ਨਹੀਂ, ਸਾਰੀ ਫੌਜ ਸੰਦਾ ਸਮਝੋ ਚੋਰ ਬਣਿਆ ॥੧੨੩॥

**ਰਾਵਣ ਦਾ ਵਚਨ—**

ਆਵੇ ਸਮਝ ਦੇ ਵਿਚ ਨਾ ਕੁਛ ਮੈਨੂੰ, ਤੂਹੀਂ ਦੱਸ ਇੱਥੇ ਤੂੰ ਕੇ ਕਰਨ ਆਇਆ।
ਆਇਓਂ ਬਣ ਕਾਸਿਦ ਯਾ ਕੇ ਹੈਂ ਦੁਸ਼ਮਨ, ਪਾਣੀ ਖੜੇ ਦਰਿਆ ਦਾ ਭਰਨ ਆਇਆ ॥੧੨੪॥
ਬਣ ਉਸਤਾਦ ਯਾ ਆਇਓਂ ਸਿਖਾਨ ਮੈਨੂੰ, ਯਾ ਕੇ ਤੂੰ ਇੱਥੇ ਮੇਰੀ ਸ਼ਰਣ ਆਇਆ।
ਆਂਦਾ ਪਕੜ ਕੇ ਮੌਤ 'ਦਿਲਸ਼ਾਦ' ਤੈਨੂੰ, ਕਿਉਂ ਆਪਣੇ ਆਪ ਤੂੰ ਮਰਣ ਆਇਆ ॥੧੨੫॥

---

੧. ਘੁਮੱਕੜ।

ਅੰਗਦ ਦਾ ਵਚਨ—

ਬੈਠੋਂ ਪਕੜ ਚਾਲੇ ਜਿਹੜੇ ਇਹ ਹੁਣ ਤੂੰ, ਲੈ ਸਮਝ ਇਹ ਸਭ ਅਵਲੜੇ ਨੀਂ ।
ਤੇਰੇ ਜਿਹੇ ਰਾਜੇ ਸ਼ਾਹਜ਼ੋਰ ਕਿਤਨੇ, ਆਖਿਰ ਵਿਚ ਮਿੱਟੀ ਜਾਕੇ ਰਲੜੇ ਨੀਂ ॥੧੨੬॥
ਨਹੀਂ ਸੌਰਦੇ ਉਨਹਾਂ ਦੇ ਕੰਮ ਕਦੀ, ਜਿਹੜੇ ਚਾਲ ਅਪੁਠੜੀ ਚਲੜੇ ਨੀਂ ।
ਹੋਇਆ ਵਚਨ ਮੁਹਾਲ 'ਦਿਲਸ਼ਾਦ' ਤੇਰਾ, ਤੈਨੂੰ ਮੌਤ ਸਨੇਹੜੇ ਘਲੜੇ ਨੀਂ ॥੧੨੭॥

ਕੈਹਿਵਾਂ ਹੋਰ ਮਾਹਰਾਜ ਤਾਂ ਕਿਆ ਕੈਹਿਵਾਂ, ਆਖ ਆਖ ਕੇ ਮੈਰੀ ਜ਼ਬਾਨ ਥਕ ਗਈ ।
ਹੋਇਆ ਅਸਰ ਅਫਸੋਸ ਨਹੀਂ ਕੋਈ ਤੁਸਾਂ, ਤਾਕਤ ਜ਼ਾਇਲ ਹੋਈ ਮੈਰੀ ਜਾਨ ਅਕ ਗਈ ॥੧੨੮॥
ਗਿਆ ਹੋ ਯਕੀਨ ਜਰੂਰ ਮੈਨੂੰ, ਆ ਹੁਣ ਮੌਤ ਤੁਸਾਡੀ ਬੇਸ਼ਕ ਗਈ ।
ਅਸੀਂ ਕੱਟਨ ਨੂੰ ਆਏ 'ਦਿਲਸ਼ਾਦ' ਇੱਥੇ, ਤੇਰੀ ਜਿੰਦਗੀ ਦੀ ਸਮਝ ਰੇਹੜ[1] ਪਕ ਗਈ ॥੧੨੯॥

ਕਵੀ ਦਾ ਵਚਨ—

ਆਹੇ ਮੌਜੂਦ ਵਜ਼ੀਰ ਦੀਵਾਨ ਉੱਥੇ, ਨਾਲ ਹੋਰ ਜਰਨੈਲ ਕਿਤਨੇ ।
ਗੱਲਾਂ ਅੰਗਦ ਦੀਆਂ ਸੁਣ ਕੇ ਕੰਬਨ ਲਗੇ, ਗਏ ਡਰ ਸਾਰੇ ਉੱਥੇ ਆਹੇ ਜਿਤਨੇ ॥੧੩੦॥
ਕੋਈ ਬੋਲ ਕੇ ਗੱਲ ਨਹੀਂ ਕਰ ਸਕਦਾ, ਬੈਠੇ ਆਹੇ ਦਰਬਾਰ ਦੇ ਵਿਚ ਇਤਨੇ ।
ਆਪਸ ਵਿਚ 'ਦਿਲਸ਼ਾਦ' ਪਏ ਕੈਹਿਣ ਸਾਰੇ, ਪਏ ਜਾਗ ਕਿੱਥੋਂ ਅਚਨ ਚੇਤ ਫਿਤਨੇ[2] ॥੧੩੧॥

ਅੰਗਦ ਦਾ ਵਚਨ—

ਲਓ ਸੁਣ ਮਾਹਰਾਜ ਜੀ ਗੱਲ ਮੈਰੀ, ਦੇਵਾਂ ਝਗੜੇ ਨੂੰ ਮੈਂ ਮਿਟਾ ਇੱਥੇ ।
ਤੁਸਾਂ ਕੋਲ ਜਵਾਨ ਬਲਵਾਨ ਜਿਹੜੇ, ਉਨਹਾਂ ਸਾਰਿਆਂ ਨੂੰ ਲਓ ਬੁਲਾ ਇੱਥੇ ॥੧੩੨॥
ਰਖਾਂ ਪੈਰ ਜਮੀਨ ਤੇ ਆਪਣਾ ਮੈਂ, ਦੇਵੇ ਉਸਨੂੰ ਕੋਈ ਹਿਲਾ ਇੱਥੇ ।
ਚਲੇ ਜਾਵਾਂਗੇ ਛੋੜ ਕੇ ਫਿਰ ਸੀਤਾ, ਲਵੇ ਪੈਰ ਜੋ ਕੋਈ ਉਠਾ ਇੱਥੇ ॥੧੩੩॥
ਹੋਇਆ ਫੈਸਲਾ ਤੇ ਗਏ ਮਿਟ ਝਗੜੇ, ਦਿੱਤੀ ਸ਼ਰਤ ਮੈਂ ਇਹ ਲਗਾ ਇੱਥੇ ।
ਇਹ ਲਓ ਫਿਰ 'ਦਿਲਸ਼ਾਦ' ਮੈਂ ਰੱਖ ਦਿੱਤਾ, ਤਾਕਤ ਆਪਣੀ ਦਿਓ ਦਿਖਲਾ ਇੱਥੇ ॥੧੩੪॥

---

੧. ਖੇਤੀ ੨. ਸ਼ਰਾਰਤੀ ।

**ਰਾਵਣ ਦਾ ਵਚਨ—**

ਰਾਵਣ ਸੁਣ ਕੇ ਗੱਲ ਇਹ ਕੈਹਿਣ ਲੱਗਾ, ਦਿਲ ਲੜਾਈ ਥੀਂ ਇਨਹਾਂ ਦੇ ਡੋਲਿਆ ਵੇ।
"ਦਿਓ ਚੁੱਕ ਬਹਾਦੁਰੋ, ਪੈਰ ਇਸ ਦਾ", ਵਾਂਗ ਸ਼ੇਰ ਦੇ ਗੱਜ ਕੇ ਬੋਲਿਆ ਵੇ ॥੧੩੫॥
ਜ਼ੋਰ ਤੁਸਾਡੇ ਦੀ ਨਹੀਂ ਖਬਰ ਇਸ ਨੂੰ, ਤਾਹੀਂ ਤੁਸਾਂ ਨੂੰ ਇਸ ਟਟੋਲਿਆ ਵੇ।
ਦਿਓ ਤਰੋੜ ਅਭਿਮਾਨ 'ਦਿਲਸ਼ਾਦ' ਇਸ ਦਾ, ਏਡਾ ਕੁਫਰ[1] ਕਾਫਿਰ[2] ਕਾਹਨੂੰ ਬੋਲਿਆ ਵੇ ॥੧੩੬॥

ਬੈਠੇ ਆਹੇ ਦਰਬਾਰ ਦੇ ਵਿਚ ਜਿਹੜੇ, ਜ਼ੋਰ ਆਪਣੇ ਨੂੰ ਅਜ਼ਮਾਨ ਲਗੇ।
ਵਾਰੋ ਵਾਰ ਸੁਣ ਯਾਰ ਗੁਫਤਾਰ ਮੇਰੀ, ਆਕੇ ਅੰਗਦ ਦਾ ਪੈਰ ਉਠਾਨ ਲਗੇ ॥੧੩੭॥
ਹਿਲਦਾ ਪੈਰ ਨਹੀਂ ਜ਼ਰਾ ਜ਼ਮੀਨ ਉੱਤੋਂ, ਜ਼ੋਰ ਸਾਰੇ ਸਰੀਰ ਦਾ ਲਾਨ ਲਗੇ।
ਗਏ ਹੋ ਸ਼ਰਮਿੰਦੇ 'ਦਿਲਸ਼ਾਦ' ਸਾਰੇ, ਵਿਚ ਦਿਲ ਦੇ ਹੋਣ ਹੈਰਾਨ ਲਗੇ ॥੧੩੮॥
ਹੋ ਹੈਰਾਨ ਲਗਾ ਕੈਹਿਣ ਸ਼ਾਹ ਰਾਵਣ, ਤਨ ਗੁੱਸੇ ਦੀ ਅੱਗ ਦੇ ਵਿਚ ਜਲਿਆ।
ਲਾਇਆ ਜ਼ੋਰ ਸਰੀਰ ਦਾ ਸਭਨਾਂ ਨੇ, ਜਰਾ ਪੈਰ ਜ਼ਮੀਨ ਤੋਂ ਨਹੀਂ ਹਲਿਆ ॥੧੩੯॥
ਇਜ਼ਤ ਖਾਕ ਦੇ ਵਿਚ ਗਈ ਮਿਲ ਮੇਰੀ, ਜ਼ੋਰ ਕਿਸੇ ਦਾ ਇਸ ਤੇ ਨਹੀਂ ਚਲਿਆ।
ਕਰਨਹਾਰ 'ਦਿਲਸ਼ਾਦ' ਜਦ ਆਪ ਹੋਵੇ, ਸਕੇ ਪੈਰ ਉਠਾ ਫਿਰ ਕੌਣ ਝਲਿਆ ॥੧੪੦॥
ਸ਼ਰਮਸਾਰ ਹੋ ਕੇ ਉਠਿਆ ਸ਼ਾਹ ਰਾਵਣ, ਦੇਖੋ ਪੈਰ ਹੁਣ ਆਪ ਉਠਾਨ ਲੱਗਾ।
ਉਤਰ ਤਖਤ ਤੋਂ ਸਾਮੁਣੇ ਆਨ ਖਲਾ, ਹੱਥ ਅੰਗਦ ਦੇ ਪੈਰ ਨੂੰ ਪਾਨ ਲੱਗਾ ॥੧੪੧॥
ਲਿਆ ਪੈਰ ਨੂੰ ਅੰਗਦ ਉਠਾ ਜਲਦੀ, ਹੋਕੇ ਨੀਵਾਂ ਜਦ ਸਿਰ ਝੁਕਾਨ ਲੱਗਾ।
ਪੈਹਿਲੇ ਗੱਲ 'ਦਿਲਸ਼ਾਦ' ਲੈ ਸੁਣ ਮੇਰੀ, ਅੰਗਦ ਰਾਵਣ ਨੂੰ ਫਿਰ ਸੁਣਾਨ ਲੱਗਾ ॥੧੪੨॥

**ਅੰਗਦ ਦਾ ਵਚਨ—**

ਮੇਰੀ ਸ਼ਰਣ ਲਗਿਆਂ ਨਹੀਂ ਕੋਈ ਫਾਇਦਾ, ਸ਼ਰਣ ਰਾਮਚੰਦਰ ਵਿਚ ਜਾ ਹੁਣ ਤੂੰ।
ਲੈ ਕੇ ਨਾਲ ਸੀਤਾ ਚਲ ਨਾਲ ਮੇਰੇ, ਭੁਲ ਆਪਣੀ ਲੈ ਬਖਸ਼ਾ ਹੁਣ ਤੂੰ ॥੧੪੩॥
ਹੈ ਭਲਿਆਈ ਤੇਰੀ ਮੰਨ ਗੱਲ ਮੇਰੀ, ਜਾਨ ਆਪਣੀ ਲੈ ਬਚਾ ਹੁਣ ਤੂੰ।
ਥੋੜੀ ਬਾਤ ਦੇ ਵਾਸਤੇ 'ਦਿਲਸ਼ਾਦ', ਨਾਸ ਆਪਣਾ ਨਾ ਕਰਵਾ ਹੁਣ ਤੂੰ ॥੧੪੪॥

**ਰਾਵਣ ਦਾ ਤਲਵਾਰ ਕਢਣਾ—**

ਸੁਖਨ ਸੁਣ ਕੇ ਅੰਗਦ ਦੇ ਤੈਸ਼ ਆਇਆ, ਹੱਥ ਵਿਚ ਮਿਆਨ ਦੇ ਪਾਇਆ ਸੂ।
ਲਈ ਕੱਡ ਤਲਵਾਰ ਮਿਆਨ ਵਿਚੋਂ, ਅੰਗਦ ਮਾਰਨੇ ਨੂੰ ਦਿਲ ਚਾਹਿਆ ਸੂ ॥੧੪੫॥

---

੧. ਝੂਠ ੨. ਝੂਠਾ।

ਅੰਗਦ ਮਾਰ ਕੇ ਛਾਲ ਹਵਾ ਹੋਇਆ, ਚਿਰ ਜ਼ਰਾ ਭੀ ਫਿਰ ਨਾ ਲਾਇਆ ਸੂ ।
ਰਾਮਚੰਦਰ ਮਾਹਰਾਜ ਦੇ ਕੋਲ ਆਕੇ, ਸਾਰਾ ਹਾਲ 'ਦਿਲਸ਼ਾਦ' ਸੁਣਾਇਆ ਸੂ ॥੧੪੬॥

**ਅੰਗਦ ਦਾ ਰਾਮਚੰਦਰ ਦੇ ਨਾਲ ਵਚਨ—**

ਅੰਗਦ ਆਖਿਆ ਰਾਵਣ ਦੇ ਨਾਲ ਮੇਰਾ, ਹੋਇਆ ਵਿਚ ਦਰਬਾਰ ਤਕਰਾਰ ਹੈ ਜੀ ।
ਨਹੀਂ ਸੁਲਹਾ ਮਨਜ਼ੂਰ ਹਜ਼ੂਰ ਉਸਨੂੰ, ਉਸਦੇ ਦਿਲ ਦੇ ਵਿਚ ਹੰਕਾਰ ਹੈ ਜੀ ॥੧੪੭॥
ਮੰਨੀ ਗੱਲ ਮੇਰੀ ਨਹੀਂ ਉਸ ਕੋਈ, ਦਿਤਾ ਸਾਫ ਉਸ ਕਰ ਇਨਕਾਰ ਹੈ ਜੀ ।
ਮੁਆਫੀ ਮੰਗਦਾ ਨਹੀਂ 'ਦਿਲਸ਼ਾਦ' ਓਹ ਤਾਂ, ਬੈਠਾ ਲੜਨ ਨੂੰ ਹੋ ਤੈਇਆਰ ਹੈ ਜੀ ॥੧੪੮॥

**ਸੁਗ੍ਰੀਵ ਦਾ ਵਚਨ—**

ਕੀਤੀ ਅਰਜ਼ ਸੁਗ੍ਰੀਵ ਹੱਥ ਜੋੜ ਕੇ ਤੇ, ਕਰਨੀ ਨਹੀਂ ਮਾਹਰਾਜ ਹੁਣ ਦੇਰ ਚਾਹੀਏ ।
ਇਸੀ ਵਕਤ ਦਈਏ ਧਾਵਾ ਕਰ ਅਸੀਂ, ਲੈਣੀ ਲੰਕਾ ਚੌਫੇਰਿਓਂ ਘੇਰ ਚਾਹੀਏ ॥੧੪੯॥
ਨਹੀਂ ਗੱਲ ਮੰਨੀ ਰਾਵਣ ਜਦ ਕੋਈ, ਕਰਨਾ ਪਕੜ ਕੇ ਉਸ ਨੂੰ ਜ਼ੇਰ ਚਾਹੀਏ ।
ਮਿੰਨਤ ਨਾਲ 'ਦਿਲਸ਼ਾਦ' ਨਹੀਂ ਕੰਮ ਹੋਂਦੇ, ਲੈਣੀ ਸੀਤਾ ਬਜ਼ੋਰ ਸ਼ਮਸ਼ੇਰ ਚਾਹੀਏ ॥੧੫੦॥

**ਰਾਵਣ ਦਾ ਦਰਬਾਰ—**

ਸੱਕਿਆ ਅੰਗਦ ਨੂੰ ਪਕੜ ਨਹੀਂ ਜਦ ਕੋਈ, ਗਜ਼ਬਨਾਕ ਹੋ ਕੇ ਰਾਵਣ ਬੋਲਿਆ ਵੇ ।
ਰਖੋ ਹੌਂਸਲਾ ਡਰੋ ਨਾ ਜ਼ਰਾ ਯਾਰੋ, ਮੈਂ ਤਾਂ ਹੱਥ ਭੀ ਅਜੇ ਨਹੀਂ ਖੋਲਿਆ ਵੇ ॥੧੫੧॥
ਦੇਸਾਂ ਪਲ ਵਿਚ ਮਾਰ ਮੁਕਾ ਸਾਰੇ, ਕਿਉਂ ਦਿਲ ਤੁਸਾਡਾ ਡੋਲਿਆ ਵੇ ।
ਹੋ ਜਾਓ ਤੈਇਆਰ 'ਦਿਲਸ਼ਾਦ' ਤੁਸੀਂ, ਤਨ ਮਨ ਮੈਂ ਤੁਸਾਂ ਤੋਂ ਘੋਲਿਆ ਵੇ ॥੧੫੨॥
ਦਿੱਤਾ ਹੁਕਮ ਸੁਣਾ ਜਰਨੈਲ ਨੂੰ ਇਹ, ਤੁਸੀਂ ਫੌਜ ਨੂੰ ਰਖੋ ਲੈ ਆ ਇਥੇ ।
ਰਖਿਆ ਸ਼ੈਹਿਰ ਦੀ ਕਰਨੀ ਜਰੂਰ ਚਾਹੀਏ, ਸਕੇ ਨਾ ਦੁਸ਼ਮਨ ਪੈਰ ਪਾ ਇੱਥੇ ॥੧੫੩॥
ਵਿਚ ਦਰਵਾਜ਼ਿਆਂ ਰਖੋ ਮਜ਼ਬੂਤ ਫੇਰੇ, ਬੈਠੋ ਆਪਣਾ ਕੰਪ ਲਗਾ ਇੱਥੇ ।
ਏਰ-ਗੈਰ 'ਦਿਲਸ਼ਾਦ' ਜੋ ਕੋਈ ਆਵੇ, ਦਿਓ ਉਸ ਦਾ ਸਿਰ ਉੜਾ ਇੱਥੇ ॥੧੫੪॥
ਦਿੱਤੀ ਕਰ ਜਰਨੈਲ ਤਾਮੀਲ ਫੌਰਨ, ਜਰਾ ਦੇਰ ਨਾ ਕੋਈ ਲਗਾਈ ਉਸਨੇ ।
ਇਕ ਫੌਜ ਭਾਰੀ ਭਾਰੇ ਦਿਲ ਵਾਲੀ, ਵਿਚ ਲੰਕਾ ਦੇ ਆਨ ਪੌਂਹੁਚਾਈ ਉਸਨੇ ॥੧੫੫॥
ਕੁਝ ਬਾਹਿਰ ਤੇ ਕੁਝ ਫਿਰ ਸ਼ੈਹਿਰ ਅੰਦਰ, ਕੁਝ ਦਰਵਾਜ਼ਿਆਂ ਵਿਚ ਬਿਠਲਾਈ ਉਸਨੇ ।
ਇੰਤਜ਼ਾਮ ਸਾਰਾ 'ਦਿਲਸ਼ਾਦ' ਕਰਕੇ, ਖਬਰ ਰਾਵਣ ਨੂੰ ਜਾ ਸੁਣਾਈ ਉਸਨੇ ॥੧੫੬॥

ਸੁਣ ਰਪੋਟ ਲਗਾ ਕੈਹਿਣ ਸ਼ਾਹ ਰਾਵਣ, ਖਬਰਦਾਰ ਹੋ ਜਾਓ ਹੋਸ਼ਿਆਰ ਤੁਸੀਂ ।
ਦੁਸ਼ਮਨ ਸਿਰ ਸਾਡੇ ਉੱਤੇ ਆਨ ਖਲਾ, ਬੈਠੋ ਲੜਨ ਨੂੰ ਹੋ ਤੈਇਆਰ ਤੁਸੀਂ ॥੧੫੭॥

ਨਹੀਂ ਵਕਤ ਰਿਹਾ ਕੋਈ ਸੋਚਨੇ ਦਾ, ਨਿਕਲੋ ਵਿਚ ਮੈਦਾਨ ਲਲਕਾਰ ਤੁਸੀਂ ।
ਕਿਆ ਚੀਜ਼ 'ਦਿਲਸ਼ਾਦ' ਇਹ ਹੀਨ ਵਾਨਰ, ਪਕੜ ਮੂਜ਼ਿਆਂ[1] ਨੂੰ ਦਿਓ ਮਾਰ ਤੁਸੀਂ ॥੧੫੮॥

**ਲੰਕਾ ਤੇ ਚੜਾਈ—**

ਅਰਜ਼ ਸੁਣ ਸੁਗ੍ਰੀਵ ਦੀ ਕੈਹਿਣ ਲਗੇ, ਅਸਾਂ ਫਰਜ਼ ਆਪਣਾ ਕਰ ਅਦਾ ਦਿੱਤਾ ।
ਕੋਲ ਰਾਵਣ ਦੇ ਅੰਗਦ ਨੂੰ ਭੇਜ ਕੇ ਤੇ, ਅੱਛੀ ਤਰਹਾਂ ਉਸਨੂੰ ਸਮਝਾ ਦਿੱਤਾ ॥੧੫੯॥

ਆਈ ਸਮਝ ਜਦ ਉਸਨੂੰ ਨਹੀਂ ਕੋਈ, ਦਿਓ ਕਰ ਚੜਾਈ ਫਰਮਾ ਦਿੱਤਾ ।
ਹੋਇਆ ਖੁਸ਼ ਸੁਗ੍ਰੀਵ ਇਹ ਹੁਕਮ ਸੁਣ ਕੇ, ਬਿਗੁਲ ਹੱਲੇ ਦਾ ਤੁਰਤ ਕਰਵਾ ਦਿੱਤਾ ॥੧੬੦॥

ਪਈ ਫੌਜ ਲੰਕਾ ਉੱਤੇ ਧਾ ਸਾਰੀ, ਘੇਰਾ ਚਾਰ ਚੌਫੇਰਿਓਂ ਪਾ ਦਿੱਤਾ ।
ਵਾਂਗ ਸ਼ੇਰ ਦੇ ਲਗੇ ਨੀਂ ਗੱਜਨ ਸਾਰੇ, ਝੰਡਾ ਵਿਚ ਮੈਦਾਨ ਦੇ ਲਾ ਦਿੱਤਾ ॥੧੬੧॥
ਕੀਤਾ ਜਿਸ ਮੁਕਾਬਲਾ ਆਨ ਅੱਗੋਂ, ਉਸਨੂੰ ਪਕੜ ਕੇ ਮਾਰ ਮੁਕਾ ਦਿੱਤਾ ।
ਜਾਕੇ ਰਾਵਣ ਦੇ ਕੋਲ ਫਿਰ ਰਾਖਸ਼ਾਂ ਨੇ, ਸਾਰਾ ਹਾਲ 'ਦਿਲਸ਼ਾਦ' ਸੁਣਾ ਦਿੱਤਾ ॥੧੬੨॥

ਦਿੱਤੀ ਰਾਵਣ ਨੂੰ ਖਬਰ ਜਾ ਰਾਖਸ਼ਾਂ ਨੇ, ਹਾਜ਼ਿਰ ਹੋਕੇ ਵਿਚ ਦਰਬਾਰ ਸਾਈਂ ।
ਚੜ ਰਾਮਚੰਦਰ ਆਇਆ ਫੌਜ ਲੈ ਕੇ, ਵਾਨਰ ਫਿਰਦੇ ਸ਼ੈਹਿਰ ਵਿਚਕਾਰ ਸਾਈਂ ॥੧੬੩॥
ਪੈਹਿਰੇਦਾਰ ਜੋ ਆਹੇ ਦਰਵਾਜ਼ਿਆਂ ਤੇ, ਦਿੱਤਾ ਸਾਰਿਆਂ ਨੂੰ ਉਨਹਾਂ ਮਾਰ ਸਾਈਂ ।
ਹੋਂਦਾ ਡਰਦਾ ਸਾਮੁਣੇ ਨਹੀਂ ਕੋਈ, ਗਏ ਨੱਸ ਕੇ ਹੋ ਫਰਾਰ ਸਾਈਂ ੧੬੪॥
ਗਲ ਸੁਣ ਕੇ ਸਬਰ ਨਹੀਂ ਕਰ ਸੱਕਿਆ, ਉਠਿਆ ਸ਼ਾਹ ਰਾਵਣ ਲਲਕਾਰ ਸਾਈਂ ।
ਕਰੋ ਦੇਰ ਬਹਾਦੁਰੋ ਨਾ ਤੁਸੀਂ, ਨਿਕਲੋ ਲੈ ਕੇ ਹੁਣ ਹਥਿਆਰ ਸਾਈਂ ॥੧੬੫॥
ਹੁਕਮ ਸੁਣ ਇਹ ਫੌਜ ਪਈ ਧਾ ਉੱਥੇਂ, ਗਏ ਨਾਲ ਸਿਪਾਹਸਾਲਾਰ ਸਾਈਂ ।
ਗਿਆ ਹੋ ਮੁਕਾਬਲਾ ਪਲਟਨਾਂ ਦਾ, ਕਰਨ ਹਮਲੇ ਬਾਹਾਂ ਉਲਾਰ ਸਾਈਂ ॥੧੬੬॥

---

੧, ਜ਼ਾਲਿਮਾਂ ਨੂੰ ।

ਕਈ ਤੀਰ ਕਮਾਨ ਥੀਂ ਖਿੱਚ ਮਾਰਨ, ਕਈ ਪਏ ਚਲਾਨ ਤਲਵਾਰ ਸਾਈਂ ।
ਕਈ ਪਕੜ ਗੁਰਜਾਂ[1] ਲਗੇ ਕਰਨ ਹਮਲੇ, ਕਈ ਬਰਛੀਆਂ ਦੇ ਕਰਨ ਵਾਰ ਸਾਈਂ ॥੧੬੭॥
ਕਈ ਰੁਖ ਉਖਾੜ ਕੇ ਪਏ ਮਾਰਨ, ਪੱਥਰ ਮਾਰਦੇ ਕਈ ਲਗਾਤਾਰ ਸਾਈਂ ।
ਫਿਰਨ ਕਟਦੇ, ਫਟਦੇ ਹਟਦੇ ਨਹੀਂ, ਖੜੇ ਵਿਚ ਮੈਦਾਨ ਸਰਦਾਰ ਸਾਈਂ ॥੧੬੮॥
ਰਾਮਚੰਦਰ ਲਛਮਨ ਭੀ ਵੇਖ ਕੇ ਤੇ, ਪਕੜ ਧਨੁਸ਼ ਹੋ ਗਏ ਤੈਇਆਰ ਸਾਈਂ ।
ਤੀਰ ਦੂਹਾਂ ਦੇ ਆਨ ਕੇ ਚਲਨ ਲਗੇ, ਵਾਂਗ ਮੀਂਹ ਦੇ ਮੂਸਲਾਧਾਰ ਸਾਈਂ ॥੧੬੯॥
ਤੀਰ ਚੀਰ ਸਰੀਰ ਨੂੰ ਜਾਨ ਸਾਰੇ, ਰਾਖਸ਼ ਆਨ ਕੇ ਹੋਏ ਲਾਚਾਰ ਸਾਈਂ ।
ਗਿਨਤੀ ਰਹੀ ਹਿਸਾਬ ਦੀ ਨਹੀਂ ਕੋਈ, ਗਏ ਮਰ ਰਾਖਸ਼ ਬੇਸ਼ੁਮਾਰ ਸਾਈਂ ॥੧੭੦॥
ਨਦੀ ਖੂਨ ਦੀ ਸਮਝ ਤੂੰ ਚਲਨ ਲਗੀ, ਪੈਈਆਂ ਤਰਨ ਲਾਸ਼ਾਂ ਮੰਝਦਾਰ ਸਾਈਂ ।
ਫੌਜ ਵਾਨਰਾਂ ਵਿਚ ਭੀ ਮੋਏ ਬੌਹੁਤੇ, ਗਏ ਨੱਸ ਰਾਖਸ਼ ਆਖਿਰਕਾਰ ਸਾਈਂ ॥੧੭੧॥
ਖਬਰਦਾਰ ਮੈਦਾਨ ਥੀਂ ਨੱਸਨਾਂ ਨਹੀਂ, ਰਹੇ ਜਰਨੈਲ ਕਰਨੈਲ ਪੁਕਾਰ ਸਾਈਂ ।
ਦੇ ਕੇ ਹੌਂਸਲਾ ਫੌਜ ਨੂੰ 'ਦਿਲਸ਼ਾਦ', ਦਿੱਤਾ ਸਾਮੁਣੇ ਫਿਰ ਖਲਾਰ ਸਾਈਂ ॥੧੭੨॥
ਗਿਆ ਗੁਜ਼ਰ ਲੜਾਈ ਵਿਚ ਦਿਨ ਸਾਰਾ, ਪਈ ਰਾਤ ਕਾਲੀ ਉੱਤੋਂ ਆਨ ਪਿਆਰੇ ।
ਹੱਥ ਮਾਰਿਆਂ ਹੱਥ ਤੇ ਨਹੀਂ ਦਿਸਦਾ, ਸਕੇ ਹੋ ਨਾ ਕੋਈ ਪਛਾਨ ਪਿਆਰੇ ॥੧੭੩॥
ਹੱਲਾ ਕਰ ਰਾਖਸ਼ ਪਏ ਧਾ ਸਾਰੇ, ਲਗੇ ਆਨ ਤਲਵਾਰ ਚਲਾਨ ਪਿਆਰੇ ।
ਅਨਹੇਰੇ ਵਿਚ ਘੇਰੇ ਵਾਨਰ ਰਾਖਸ਼ਾਂ ਨੇ, ਪਕੜ ਪਕੜ ਕੇ ਪਏ ਗਿਰਾਨ ਪਿਆਰੇ ॥੧੭੪॥
ਮਾਰੋ ਮਾਰ ਚੌਫੇਰਿਓਂ ਕਰਨ ਲਗੇ, ਬੇਦੀਨ ਰਾਖਸ਼ ਬੇਈਮਾਨ ਸਾਰੇ ।
ਰਾਮਚੰਦਰ ਮਾਹਰਾਜ ਦੇ ਕੋਲ ਜਾਕੇ, ਲਗਾ ਇਹ ਵਿਭੀਸ਼ਣ ਸੁਣਾਨ ਪਿਆਰੇ ॥੧੭੫॥
ਅੰਧੇਰੇ ਵਿਚ ਨਹੀਂ ਦਿਸਦਾ ਵਾਨਰਾਂ ਨੂੰ, ਰਹੀ ਫੌਜ ਸਾਡੀ ਹੋ ਹੈਰਾਨ ਪਿਆਰੇ ।
ਕਰੋ ਕੋਈ ਤਜਵੀਜ਼ ਮਾਹਰਾਜ ਇਸ ਦੀ, ਰਾਖਸ਼ ਫੌਜ ਨੂੰ ਲਗੇ ਮੁਕਾਨ ਪਿਆਰੇ ॥੧੭੬॥
ਸੁਣ ਕੇ ਗੱਲ ਵਿਭੀਸ਼ਣ ਦੀ ਰਾਮਚੰਦਰ, ਲਗੇ ਹਸ ਕੇ ਅਗੋਂ ਫਰਮਾਨ ਪਿਆਰੇ ।
ਕੀਤਾ ਈ ਬੌਹੁਤ ਚੰਗਾ ਦਸਿਆ ਈ ਆਨ ਮੈਨੂੰ, ਹੋਇਆ ਮੈਂ ਮਮਨੂਨ ਏਹਿਸਾਨ ਪਿਆਰੇ ॥੧੭੭॥
ਇਸ ਗੱਲ ਦਾ ਫਿਕਰ ਨਾ ਕਰ ਕੋਈ, ਕਰਸੀ ਮਦਦ ਮੈਰੀ ਭਗਵਾਨ ਪਿਆਰੇ ।
ਕੀਤੀ ਦੇਰ ਨਾ ਪਲ ਦੀ ਫੇਰ ਉੱਥੇ, ਚੁਕ ਤੁਰਤ ਲਿਆ ਧਨੁਸ਼ਵਾਨ ਪਿਆਰੇ ॥੧੭੮॥

---

੧, ਗਦਾਵਾਂ ।

ਅਗਨ ਬਾਣ ਨੂੰ ਪਕੜ ਚਲਾ ਦਿੱਤਾ, ਉਸੇ ਵਕਤ ਉੱਤੇ ਆਸਮਾਨ ਪਿਆਰੇ ।
ਹੋਇਆ ਚਾਂਦਨਾ ਦਿਨ ਦੇ ਵਾਂਗ ਉੱਥੇ, ਫੈਲੀ ਰੋਸ਼ਨੀ ਵਿਚ ਮੈਦਾਨ ਪਿਆਰੇ ॥੧੭੯॥

ਖਬਰਦਾਰ ਹੋਸ਼ਿਆਰ ਹੋ ਗਏ ਵਾਨਰ, ਲਗੇ ਦਿਲ ਦਾ ਕੱਢਣ ਅਰਮਾਨ ਪਿਆਰੇ ।
ਜਿਸਨੂੰ ਪਕੜਦੇ ਛੋੜਦੇ ਨਹੀਂ ਉਸਨੂੰ, ਰਾਖਸ਼ ਲਗੇ 'ਦਿਲਸ਼ਾਦ' ਘਬਰਾਨ ਪਿਆਰੇ ॥੧੮੦॥

ਵਾਹ ਵਾਹ ਚਾਂਦਨੀਂ ਚੰਨ ਦੇ ਨੂਰ ਜਿਹੀ ਏ, ਹਨੇਰੀ ਰਾਤ ਵੀ ਹੋ ਫਿਰ ਦੂਰ ਗਈ ਏ,
ਹਰ ਇਕ ਚੀਜ਼ ਹੁਣ ਤਾਂ ਨਜ਼ਰ ਆ ਰਹੀ ਏ, ਹੋ ਕੇ ਖੁਸ਼ ਵਾਨਰ ਲਲਕਾਰਦੇ ਨੀਂ ।
ਜਿਸ ਨੂੰ ਫੜ ਲੈਂਦੇ ਉਸਨੂੰ ਛੋੜਦੇ ਨਹੀਂ, ਮਦਦ ਸਾਥੀਆਂ ਦੀ ਕੋਈ ਲੋੜਦੇ ਨਹੀਂ,
ਪਿਛੇ ਆਪਣੇ ਪੈਰ ਨੂੰ ਮੋੜਦੇ ਨਹੀਂ, ਪਕੜ ਰਾਖਸ਼ਾਂ ਨੂੰ ਪਏ ਮਾਰਦੇ ਨੀਂ ॥੧੮੧॥

ਕੋਈ ਪਕੜ ਸੂਲੀ ਉੱਤੇ ਚਾਹੜਦਾ ਏ, ਕੋਈ ਮਾਰ ਕੇ ਪਿਆ ਲਤਾੜਦਾ ਏ,
ਸਿਟ ਕੇ ਵਿਚ ਅੱਗ ਦੇ ਕੋਈ ਸਾੜਦਾ ਏ, ਕੋਈ ਚੁਕ ਸਮੁੰਦਰ ਵਿਚ ਡਾਰਦੇ ਨੀਂ ।
ਤਸਮੇਂ ਰਾਖਸ਼ਾਂ ਦੇ ਖ਼ੂਬ ਕੱਸਨ ਲਗੇ, ਰਾਖਸ਼ ਜਾਨ ਬਚਾ ਕੇ ਨੱਸਨ ਲਗੇ,
ਵਾਨਰ ਵੇਖ 'ਦਿਲਸ਼ਾਦ' ਫਿਰ ਹੱਸਨ ਲਗੇ, ਖੜੇ ਵਿਚ ਮੈਦਾਨ ਵੰਗਾਰਦੇ ਨੀਂ ॥੧੮੨॥

ਸਾਰੀ ਰਾਤ ਲੜਾਈ ਇਹ ਰਹੀਂ ਹੋਂਦੀ, ਕਿੱਥੋਂ ਤਾਂਈਂ ਮੈਂ ਕਰਾਂ ਬਿਆਨ ਪਿਆਰੇ ।
ਆਖਿਰਕਾਰ ਰਾਖਸ਼ ਗਏ ਹਾਰ ਸਾਰੇ, ਲਗੇ ਨੱਸ ਕੇ ਜਾਨ ਬਚਾਨ ਪਿਆਰੇ ॥੧੮੩॥

ਸੇਨਾਪਤੀ ਬ੍ਰਿਹਸਤ ਜਰਨੈਲ ਸੁਬਹਾ, ਲਗਾ ਆਣ ਕੇ ਸ਼ੋਰ ਮਚਾਨ ਪਿਆਰੇ ।
ਪਕੜ ਵਾਨਰਾਂ ਨੂੰ ਲਗਾ ਮਾਰਨੇ ਓਹ, ਹੈ ਸੀ ਬੌਹੁਤ ਭਾਰਾ ਬਲਵਾਨ ਪਿਆਰੇ ॥੧੮੪॥

ਸਾਮੁਣੇ ਉਸ ਦੇ ਗੱਜ ਕੇ ਸ਼ੇਰ ਵਾਂਗੋਂ, ਗਿਆ ਹੋ ਖੜਾ ਹਨੂਮਾਨ ਪਿਆਰੇ ।
ਕੈਹਿੰਦਾ ਨਾਲ ਮੇਰੇ ਕਰ ਹੱਥ ਆ ਕੇ, ਲਗੋਂ ਫੌਜ ਨੂੰ ਕਿਉਂ ਡਰਾਨ ਪਿਆਰੇ ॥੧੮੫॥

ਲਗਾ ਮਾਰਨੇ ਤੀਰ ਮਹਾਂਬੀਰ ਤਾਂਈਂ, ਪਕੜ ਹੱਥ ਦੇ ਵਿਚ ਕਮਾਨ ਪਿਆਰੇ ।
ਮਹਾਂਬੀਰ ਬਚਾ ਕੇ ਵਾਰ ਉਸਦਾ, ਲਗਾ ਬ੍ਰਿਹਸਤ ਤਾਈਂ ਹੱਥ ਪਾਨ ਪਿਆਰੇ ॥੧੮੬॥

ਗਰਦਨ ਪਕੜ ਗਿਰਾਇਆ ਜ਼ਮੀਨ ਉੱਤੇ, ਜ਼ਰਾ ਸੁਣ ਅੱਗੋਂ ਕਰ ਧਿਆਨ ਪਿਆਰੇ ।
ਸੀਨੇ ਵਿਚ ਮਾਰੀ ਐਸੀ ਲਤ ਕਾਰੀ[1], ਦਿਤੀ ਕੱਢ ਬ੍ਰਿਹਸਤ ਦੀ ਜਾਨ ਪਿਆਰੇ ॥੧੮੭॥

---

੧. ਜ਼ੋਰ ਨਾਲ ।

ਰੂਹ ਜਿਸਮ ਥੀਂ ਹੋ ਅਲਗ ਗਿਆ, ਹੋਇਆ ਵਾਸਿਲ[1] ਜਹੰਨੁਮ ਸ਼ੈਤਾਨ ਪਿਆਰੇ ।
ਰਾਮਚੰਦਰ ਮਾਹਰਾਜ ਦੇ ਜਯਕਾਰੇ, ਲਗੀ ਫੌਜ 'ਦਿਲਸ਼ਾਦ' ਬੁਲਾਨ ਪਿਆਰੇ ॥੧੮੮॥

**ਰਾਵਣ ਦਾ ਮੇਘਨਾਥ ਦੇ ਨਾਲ ਵਚਨ—**

ਮੇਘਨਾਥ ਨੂੰ ਸਦ ਕੇ ਕੋਲ ਆਪਣੇ, ਸ਼ਾਹ ਰਾਵਣ ਫਿਰ ਇਹ ਫਰਮਾਨ ਲਗਾ ।
ਪਿਆਰਾ ਅਹਾ ਜਰਨੈਲ ਇਹ ਬੌਹੁਤ ਮੈਨੂੰ, ਇਸਦੇ ਮਰਨ ਦਾ ਸਖਤ ਅਰਮਾਨ ਲਗਾ ॥੧੮੯॥

ਬਦਲਾ ਦਸਤ ਬਦਸਤ ਲੈ ਲਓ ਇਸਦਾ, ਗੱਜ ਕੇ ਵਿਚ ਦਰਬਾਰ ਸੁਣਾਨ ਲਗਾ ।
ਸੁਣ ਕੇ ਹੁਕਮ 'ਦਿਲਸ਼ਾਦ' ਇਹ ਬਾਪ ਕੋਲੋਂ, ਮੇਘਨਾਥ ਲੜਾਈ ਨੂੰ ਜਾਨ ਲਗਾ ॥੧੯੦॥

**ਮੇਘਨਾਥ ਦਾ ਯੁੱਧ—**

ਮੇਘਨਾਥ ਹੁਣ ਵਿਚ ਮੈਦਾਨ ਜੰਗ ਦੇ, ਉੱਤੇ ਰਥ ਦੇ ਹੋ ਕੇ ਸਵਾਰ ਆਇਆ ।
ਲਏ ਨਾਲ ਹਥਿਆਰ ਸੰਭਾਲ ਸਾਰੇ, ਪਕੜ ਹੱਥ ਦੇ ਵਿਚ ਤਲਵਾਰ ਆਇਆ ॥੧੯੧॥
ਮੇਘਨਾਥ ਨੂੰ ਆਉਂਦਾ ਵੇਖ ਦੂਰੋਂ, ਵਿਚ ਮੈਦਾਨ ਦੇ ਅੰਗਦ ਲਲਕਾਰ ਆਇਆ ।
ਤੇਰੇ ਨਾਲ 'ਦਿਲਸ਼ਾਦ' ਜੀ ਲੜਨ ਕਾਰਣ, ਅੰਗਦ ਆਖਦਾ ਹੋ ਤੈਇਆਰ ਆਇਆ ॥੧੯੨॥

ਲਿਆ ਸੁਣ ਇਤਨਾ ਮੇਘਨਾਥ ਜਦੋਂ, ਤੁਰਤ ਰਥ ਨੂੰ ਚਾ ਖਲਾਰਿਆ ਸੂ ।
ਕੀਤੀ ਦੇਰ ਨਾ ਪਲ ਦੀ ਫਿਰ ਜਾਲਿਮ, ਤੀਰ ਖਿਚ ਕਮਾਨ ਥੀਂ ਮਾਰਿਆ ਸੂ ॥੧੯੩॥
ਫੁਰਤੀ ਨਾਲ ਬਚਾ ਕੇ ਵਾਰ ਅੰਗਦ, ਬਦਲਾ ਲੈਣ ਕਾਰਣ ਫਿਰ ਵਿਚਾਰਿਆ ਸੂ ।
ਲਈ ਚੁਕ 'ਦਿਲਸ਼ਾਦ' ਇਕ ਸਿਲ ਭਾਰੀ, ਹੋ ਕੇ ਸਾਮ੍ਹਣੇ ਜਾ ਵੰਗਾਰਿਆ ਸੂ ॥੧੯੪॥
ਅੰਗਦ ਸਿਲ ਭਾਰੀ ਐਸੀ ਚੁਕ ਮਾਰੀ, ਜਿਸਦੇ ਲਗਦਿਆਂ ਈ ਰਥ ਚੂਰ ਹੋਇਆ ।
ਦਿੱਤੇ ਮਾਰ ਘੋੜੇ ਨਾਲ ਰਥਵਾਈ[2], ਮੇਘਨਾਥ ਦਾ ਚੂਰ ਗਰੂਰ ਹੋਇਆ ॥੧੯੫॥
ਪਿਆਦਾ ਪਾ ਹੋਕੇ ਫਿਰ ਲੜਨ ਲਗਾ, ਵਲੇ ਦਿਲ ਵਿਚ ਖੌਫ ਜਰੂਰ ਹੋਇਆ ।
ਜਾਂਦੀ ਪੇਸ਼ 'ਦਿਲਸ਼ਾਦ' ਨਹੀਂ ਕੋਈ ਉਸਦੀ, ਤਾਕਤ ਅੰਗਦ ਦੀ ਵੇਖ ਮਜ਼ਬੂਰ ਹੋਇਆ ॥੧੯੬॥

ਪਿਆ ਫੁਰਤੀਆਂ ਕਰੇ ਹਜ਼ਾਰ ਭਾਵੇਂ, ਜਾਂਦੀ ਪੇਸ਼ ਨਹੀਂ ਕੋਈ ਤਦਬੀਰ ਉਸਦੀ ।
ਅੰਗਦ ਸੁੱਟਿਆ ਚੁਕ ਜ਼ਮੀਨ ਉੱਤੇ, ਰਹੀ ਚਲ ਅਖੀਓਂ ਧਾਰਾ ਨੀਰ ਉਸਦੀ ॥੧੯੭॥

---

੧. ਆਤਮਾ ੨. ਸਾਰਥੀ ।

ਕੀਤੀ ਲਤ ਘੁਸੁੰਨੇ ਦੀ ਮਾਰ ਉੱਤੋਂ, ਦਿੱਤੀ ਹੋਸ਼ ਭੁਲਾ ਸਰੀਰ ਉਸ ਦੀ।
ਗਿਆ ਨੱਸ 'ਦਿਲਸ਼ਾਦ' ਸ਼ਿਕਸਤ ਖਾਕੇ, ਤਾਕਤ ਜ਼ਾਇਲ ਹੋ ਗਈ ਅਖੀਰ ਉਸ ਦੀ ॥੧੯੮॥

**ਮੇਘਨਾਥ ਦੀ ਮਾਇਆ—**

ਖਾ ਹਾਰ ਨੱਸਿਆ ਜਦ ਮੈਦਾਨ ਵਿਚੋਂ, ਗਮਗੀਨ ਮਲੂਲ ਪਰੇਸ਼ਾਨ ਹੋਇਆ।
ਵਿਚ ਦਿਲ ਦੇ ਕਰਨ ਅਫਸੋਸ ਲਗਾ, ਤਾਕਤ ਅੰਗਦ ਦੀ ਵੇਖ ਹੈਰਾਨ ਹੋਇਆ ॥੧੯੯॥
ਮੈਰੇ ਵਾਸਤੇ ਨੱਸਨਾ ਐਬ ਕੈਹਿੰਦਾ, ਹੁਣ ਤਾਂ ਨੱਸ ਕੇ ਤੇ ਪਸ਼ੇਮਾਨ ਹੋਇਆ।
ਗਿਆ ਗਾਇਬ 'ਦਿਲਸ਼ਾਦ' ਹੋ ਨਜ਼ਰ ਵਿਚੋਂ, ਚੜਕੇ ਉੱਤੇ ਅਸਮਾਨ ਪਿਨਹਾਨ[੧] ਹੋਇਆ ॥੨੦੦॥

ਲਗਾ ਮਾਰਨੇ ਤੀਰ ਅਸਮਾਨ ਉੱਤੋਂ, ਵਾਨਰ ਵੇਖ ਕੇ ਹੋਏ ਹੈਰਾਨ ਸਾਰੇ।
ਵਿਚ ਮੈਦਾਨ ਨਹੀਂ ਆਉਂਦਾ ਨਜ਼ਰ ਕੋਈ, ਲਗੇ ਵੇਖਨੇ ਤਰਫ ਅਸਮਾਨ ਸਾਰੇ ॥੨੦੧॥
ਸਰਪ ਬਾਣ ਚਲਾ ਸ਼ੈਤਾਨ ਦੇਂਦਾ, ਹੋ ਬੇਹੋਸ਼ ਡਿੱਗੇ ਵਿਚ ਮੈਦਾਨ ਸਾਰੇ।
ਦਿਸਦੇ ਸਰਪ ਹੀ ਸਰਪ 'ਦਿਲਸ਼ਾਦ' ਉੱਥੇ, ਲਗੇ ਵੇਖ ਵਾਨਰ ਡਰ ਖਾਨ ਸਾਰੇ ॥੨੦੨॥
ਰਾਮਚੰਦਰ ਤੇ ਲਛਮਨ ਨੂੰ ਵੇਖ ਦੂਰੋਂ, ਦੂਜਾ ਬਾਣ ਇਕ ਹੋਰ ਚਲਾ ਦੇਂਦਾ।
ਨਾਗ ਫਾਸ ਦੇ ਵਿਚ ਫਿਰ ਜਕੜ ਕੇ ਤੇ, ਉੱਤੇ ਧਰਤੀ ਦੇ ਦੋਹੇਂ ਲਿਟਾ ਦੇਂਦਾ ॥੨੦੩॥
ਆਉਂਦਾ ਨਜ਼ਰ ਨਹੀਂ ਕਿਸੇ ਨੂੰ ਕੋਈ ਉੱਥੇ, ਕਿਆਮਤ ਵਿਚ ਮੈਦਾਨ ਮਚਾ ਦੇਂਦਾ।
ਲੈਂਦਾ ਕੱਢ ਅਰਮਾਨ 'ਦਿਲਸ਼ਾਦ' ਦਿਲ ਦਾ, ਜੌਹਰ ਆਪਣਾ ਖੂਬ ਦਿਖਲਾ ਦੇਂਦਾ ॥੨੦੪॥

ਨਾਗਫਾਂਸ ਦੇ ਵਿਚ ਲਏ ਜਕੜ ਸਾਰੇ, ਸਰਪ ਬਾਣ ਸ਼ੈਤਾਨ ਨੇ ਚੁਕ ਮਾਰੇ,
ਵਿਚ ਇਕ ਪਲ ਦੇ ਕਰ ਬੇਹੋਸ਼ ਡਾਰੇ, ਰਹੀ ਸੁਧ ਤੇ ਬੁਧ ਨਾ ਹੋਸ਼ ਕੋਈ।
ਹੋ ਕੇ ਖੁਸ਼ ਲੰਕਾ ਵਿਚ ਆਇਆ ਵੇ, ਆਕੇ ਬਾਪ ਨੂੰ ਹਾਲ ਸੁਣਾਇਆ ਵੇ,
ਮਾਰ ਸਾਰਿਆਂ ਨੂੰ ਮੈਂ ਮੁਕਾਇਆ ਵੇ, ਕੈਹਿਵਾਂ ਕਿਆ ਜੋ ਉਨਹਾਂ ਦੇ ਨਾਲ ਹੋਈ ॥੨੦੫॥
ਕੀਤਾ ਪਿਤਾ ਜੀ ਜਾ ਕੇ ਜੰਗ ਐਸਾ, ਜਮਾਇਆ ਵਿਚ ਮੈਦਾਨ ਦੇ ਰੰਗ ਐਸਾ,
ਦਿੱਤਾ ਕਾਫੀਆ ਕਰ ਮੈਂ ਤੰਗ ਐਸਾ, ਨਹੀਂ ਕੋਈ ਬਚਿਆ ਸਾਰਿਆਂ ਜਾਨ ਖੋਈ।

---

੧. ਛਿਪਨਾ।

ਫਿਕਰ ਆਪ ਦੇ ਸਭ ਹਟਾ ਆਇਆ, ਸਾਰੀ ਫੌਜ 'ਦਿਲਸ਼ਾਦ' ਮੁਕਾ ਆਇਆ।
ਹੁਕਮ ਆਪਦਾ ਮੈਂ ਬਜ਼ਾ ਆਇਆ, ਸਣੇਂ ਰਾਮਚੰਦਰ ਸਾਰੀ ਫੌਜ ਮੋਈ ॥੨੦੬॥

### ਰਾਵਣ ਦੀ ਖੁਸ਼ੀ—

ਹੋ ਕੇ ਖੁਸ਼ ਲਗਾ ਕੈਹਿਣ ਸ਼ਾਹ ਰਾਵਣ, ਜਿਉਂਦਾ ਰੌਹ ਹਮੇਸ਼ ਫਰਜ਼ੰਦ ਮੈਰੇ।
ਮੈਰੇ ਹੁਕਮ ਦੀ ਤੂੰ ਤਾਮੀਲ ਕੀਤੀ, ਕੀਤੇ ਕੰਮ ਸਾਰੇ ਦਿਲ ਪਸੰਦ ਮੈਰੇ ॥੨੦੭॥
ਪਲ ਵਿਚ ਦੁਸ਼ਮਨਾਂ ਨੂੰ ਜਾ ਕੇ ਮਾਰਿਆ ਤੂੰ, ਜਿਗਰ ਠੰਡ ਪਾਈ ਜਿਗਰਬੰਦ ਮੈਰੇ।
ਬੈਠਾ ਸਮਝ 'ਦਿਲਸ਼ਾਦ' ਇਹ ਹਾਂ ਮੈਂ ਤਾਂ, ਅਜੇ ਹੀਨ ਇਕਬਾਲ ਬੁਲੰਦ ਮੈਰੇ ॥੨੦੮॥
ਪੈਹਿਰੇਦਾਰ ਜੋ ਸੀਤਾ ਦੇ ਕੋਲ ਆਹਿਆਂ, ਉਨਹਾਂ ਸਾਰਿਆਂ ਨੂੰ ਚਾ ਬੁਲਾਇਆ ਸੂ।
ਰਾਮਚੰਦਰ ਲਛਮਨ ਗਏ ਮਰ ਦੋਵੇਂ, ਜਾ ਕੇ ਸੀਤਾ ਨੂੰ ਕਹੋ ਸੁਣਾਇਆ ਸੂ ॥੨੦੯॥
ਰਣ-ਭੂਮਿਕਾ ਵਿਚ ਲੈ ਜਾਓ ਉਸਨੂੰ, ਲੈ ਆਓ ਜਾ ਦਿਖਲਾ ਸਮਝਾਇਆ ਸੂ।
ਰੱਖੇ ਆਸਰਾ ਹੁਣ 'ਦਿਲਸ਼ਾਦ' ਕਿਸਦਾ, ਪੁਛੋ ਉਸ ਥੀਂ ਇਹ ਫਰਮਾਇਆ ਸੂ ॥੨੧੦॥

### ਸੀਤਾ ਰਣ-ਭੂਮੀ ਵਿਚ –

ਵਿਚ ਪੁਸ਼ਪਬਵਾਨ ਤੇ ਚਾਹੜ ਸੀਤਾ, ਰਣ-ਭੂਮਿਕਾ ਦੇ ਵਿਚ ਲੈ ਗਈਆਂ।
ਓਹ ਵੇਖ ਮੋਏ ਪਏ ਰਾਮ-ਲਛਮਨ, ਦੂਰੋਂ ਉਂਗਲੀ ਦੇ ਨਾਲ ਦੱਸ ਰਹੀਆਂ ॥੨੧੧॥
ਲੈਸੀ ਖਬਰ ਤੇਰੀ ਹੁਣ ਕੌਣ ਆ ਕੇ, ਕਿੱਥੋਂ ਮਿਲਨਗੀਆਂ ਤੈਨੂੰ ਆਨ ਸਈਆਂ।
ਸੀਤਾ ਡ਼ੇਖ ਕੇ ਰੋਵਨ 'ਦਿਲਸ਼ਾਦ' ਲਗੀ, ਕੈਹਿੰਦੀ ਗਲ ਮੁਸੀਬਤਾਂ ਆਨ ਪਈਆਂ ॥੨੧੨॥
ਲਿਆ ਵੇਖ ਸੀਤਾ ਉੱਥੇ ਕੋਲ ਜਾਕੇ, ਰਾਮਚੰਦਰ ਲਛਮਨ ਦੋਵੇਂ ਪਏ ਹੋਏ ਨੀਂ।
ਸੁੱਤੇ ਪਏ ਜ਼ਮੀਨ ਦੇ ਫਰਸ਼ ਉੱਤੇ, ਨਾ ਕੋਈ ਹੋਸ਼ ਬੇਹੋਸ਼ ਹੋ ਰਹੇ ਹੋਏ ਨੀਂ ॥੨੧੩॥
ਰਹੀ ਬੁਲਾ ਸੀਤਾ ਅੱਗੋਂ ਬੋਲਦੇ ਨਹੀਂ, ਗੋਇਆ ਇਸ ਜਹਾਨ ਥੀਂ ਗਏ ਹੋਏ ਨੀਂ।
ਬੈਠੀ ਸਮਝ 'ਦਿਲਸ਼ਾਦ' ਯਕੀਨ ਕਰਕੇ, ਇਹ ਤਾਂ ਮੌਤ ਚੰਦਰੀ ਦੋਵੇਂ ਲਏ ਹੋਏ ਨੀਂ ॥੨੧੪॥

### ਸੀਤਾ ਦਾ ਵਿਲਾਪ—

ਲਗੀ ਰੋਵਨ ਸੀਤਾ ਬੈਹ ਕੇ ਜ਼ਾਰਜ਼ਾਰੀ, ਸੁਧ ਬੁਧ ਤੇ ਹੋਸ਼ ਗਈ ਸਭ ਮਾਰੀ,
ਬਿਪਤਾ ਸਿਰ ਉੱਤੇ ਪਈ ਆਨ ਭਾਰੀ, ਕੈਹਿੰਦੀ ਕੇ ਰਬਾ ਮੈਂ ਇਹ ਵੇਖ ਰਹੀ ਆਂ।
ਕੋਲੋਂ ਆਪਣੇ ਲਛਮਨ ਨੂੰ ਟੋਰ ਬੈਠੀ, ਹੁਣ ਤਾਂ ਝੂਰਦੀ ਹਾਂ ਵਾਂਗ ਮੋਰ ਬੈਠੀ,
ਕਿਸਮਤ ਕਰ ਤੱਤੀ ਕੂੜ ਹੋਰ ਬੈਠੀ, ਮੈਂ ਤਾਂ ਚੋਰ ਤੁਸਾਡੀ ਹੋ ਗਈ ਆਂ ॥੨੧੫॥

ਹੁਣ ਜਿਉਂਣਾ ਹੈ ਕਿਸ ਕੰਮ ਮੈਰਾ, ਸੜਿਆ ਖ਼ੂਨ ਤੇ ਸੁੱਕਿਆ ਚਮ ਮੈਰਾ,
ਖਲਾ ਆਨ ਲਬਾਂ ਉੱਤੇ ਦਮ ਮੈਰਾ, ਲਖਾਂ ਆਨ ਮੁਸੀਬਤਾਂ ਗਲ ਪਈਆਂ।
ਮੈਰੇ ਨਾਲ ਕੇ ਰਬ ਨੇ ਜੋਤੜੀ ਏ, ਆਕੇ ਸਿਰ ਤੇ ਮੌਤ ਖਲੋਤੜੀ ਏ,
ਕਿਸਮਤ ਮੈਂ ਨਿਮਾਣੀ ਦੀ ਖੋਟੜੀਏ, ਭੁੱਲੀਆਂ ਭਾਈਆਂ ਚਾਚੀਆਂ ਤੇ ਸਈਆਂ ॥੨੧੬॥

**ਤ੍ਰਿਜਟਾ ਦਾ ਤਸੱਲੀ ਦੇਣਾ—**

ਰੋਵੇ ਪਈ ਸੀਤਾ ਢਾਈਂ ਮਾਰ ਉੱਥੇ, ਰੋ ਰੋ ਕੇ ਹਾਲ ਗੰਵਾਨ ਲਗੀ।
ਆਇਆ ਰੈਹਿਮ ਤ੍ਰਿਜਟਾ ਨੂੰ ਵੇਖ ਕੇ ਤੇ, ਬੈਹ ਕੇ ਸੀਤਾ ਨੂੰ ਕੋਲ ਸਮਝਾਨ ਲਗੀ ॥੨੧੭॥
ਨਾ ਤੂੰ ਕਰ ਝਾਰੀ ਮੈਰੀ ਭੈਨ ਪਿਆਰੀ, ਰਖ ਹੌਂਸਲਾ ਕਿਉਂ ਘਬਰਾਨ ਲਗੀ।
ਮੋਏ ਨਹੀਂ ਇਹ ਤਾਂ ਜਿੰਦਾ ਹੀਨ ਦੋਵੇਂ, ਰਬ ਨੂੰ ਯਾਦ ਕਰ ਕਿਸ ਧਿਆਨ ਲਗੀ ॥੨੧੮॥
ਮੋਏ ਹੋਏ ਦਾ ਰੰਗ ਹੋ ਜਾਏ ਪੀਲਾ, ਨੀਲੇ ਨਿਹੂੰ[੧] ਹੋ ਜਾਣ ਸੁਣਾਨ ਲਗੀ।
ਚੇਹਰੇ ਇਨਹਾਂ ਦੇ ਚਮਕਦੇ ਚੰਨ ਵਾਂਗੋਂ, ਜਲਦੀ ਨਬਜ਼ ਪਈ ਵੇਖ ਦਿਖਲਾਨ ਲਗੀ ॥੨੧੯॥
ਡਿਗੇ ਹੋਏ ਬੇਹੋਸ਼ ਜ਼ਮੀਨ ਉੱਤੇ, ਕੋਈ ਜੈਹਿਰ ਇਨਹਾਂ ਤਾਈਂ ਆਨ ਲਗੀ।
ਫਿਕਰ ਕਰ 'ਦਿਲਸ਼ਾਦ' ਨਾ ਕੋਈ ਹੁਣ ਤੂੰ, ਦੇ ਕੇ ਹੌਂਸਲਾ ਦਿਲ ਜਮਾਨ ਲਗੀ ॥੨੨੦॥
ਥੋੜੀ ਹੋਈ ਤਸੱਲੜੀ ਦਿਲ ਤਾਈਂ, ਜਦੋਂ ਰਾਖਸ਼ੀ ਨੇ ਸਮਝਾਇਆ ਵੇ।
ਹੋਰ ਆਹਨ ਜੋ ਨਾਲ ਬਦਜ਼ਾਤ ਰੰਨਾਂ, ਗੁੱਸਾ ਉਨ੍ਹਾਂ ਨੂੰ ਸੁਣ ਕੇ ਆਇਆ ਵੇ ॥੨੨੧॥
ਉਸੇ ਵਕਤ ਬਵਾਨ ਤੇ ਚਾਹੜ ਕੇ ਤੇ, ਵਾਪਿਸ ਬਾਗ ਦੇ ਵਿਚ ਪੌਹੁੰਚਾਇਆ ਵੇ।
ਕਰਨ ਰੱਬ ਨੂੰ ਯਾਦ 'ਦਿਲਸ਼ਾਦ' ਲਗੀ, ਚਿੱਤ ਸ਼ਰਣ ਭਗਵਾਨ ਵਿਚ ਲਾਇਆ ਵੇ ॥੨੨੨॥

**ਸੁਗ੍ਰੀਵ ਦਾ ਵਚਨ—**

ਸੁਣੋ ਨਾਨਾ ਸੁਖੇਨ ਜੀ ਅਰਜ਼ ਮੈਰੀ, ਮੈਰੀ ਗੱਲ ਤਾਈਂ ਮਨ ਜਾਓ ਤੁਸੀਂ।
ਰਾਮਚੰਦਰ ਮਾਹਰਾਜ ਤੇ ਨਾਲ ਲਛਮਨ, ਸਿਕੰਦਾਪੁਰੀ[੨] ਦੇ ਵਿਚ ਪੌਹੁੰਚਾਓ ਤੁਸੀਂ ॥੨੨੩॥
ਰੈਹਿਣਾ ਇੱਥੇ ਇਨਹਾਂਦੜਾ ਨਹੀਂ ਚੰਗਾ, ਮੈਰੀ ਫਿਕਰ ਇਹ ਚਾ ਹਟਾਓ ਤੁਸੀਂ।
ਲੈਸਾਂ ਸਮਝ 'ਦਿਲਸ਼ਾਦ' ਮੈਂ ਨਾਲ ਰਾਵਣ, ਇਸ ਕੰਮ ਵਿਚ ਦੇਰ ਨਾ ਲਾਓ ਤੁਸੀਂ ॥੨੨੪॥

---

੧. ਨਾਖੂਨ ੨. ਕਿਸ਼ਕਿੰਧਾ ਨਗਰੀ।

**ਸੁਸ਼ੇਣ ਦਾ ਵਚਨ—**

ਫਿਕਰ ਕਰੋ ਨਾ ਕੋਈ ਸੁਖੇਨ ਕੈਹਿੰਦਾ, ਇਹ ਤਾਂ ਨੀਂਦ ਬੇਹੋਸ਼ੀ ਦੀ ਆਈ ਹੋਈ ਏ ।
ਵੇਖ ਭਾਲ ਲਿਆ ਅਛੀ ਤਰ੍ਹਾਂ ਮੈਂ ਤਾਂ, ਜੈਹਿਰ ਅੰਦਰ ਇਨਹਾਂਦੜੇ ਧਾਈ[1] ਹੋਈ ਏ ॥੨੨੫॥
ਸਮੁੰਦਰੋਂ ਪਾਰ ਬੂਟੀ ਹੈ ਪਹਾੜ ਉੱਤੇ, ਕਈ ਬਾਰ ਮੈਂ ਓਹ ਅਜ਼ਮਾਈ ਹੋਈ ਏ ।
ਜਲਦੀ ਦਿਓ ਮੰਗਾ 'ਦਿਲਸ਼ਾਦ' ਓਹੀ, ਐਵੇਂ ਕਿਉਂ ਚਿੰਤਾ ਇਤਨੀ ਲਾਈ ਹੋਈ ਏ ॥੨੨੬॥
ਗਲ ਸੁਣਦਿਆਂ ਈਂ ਪੰਜ-ਸੱਤ ਵਾਨਰ, ਬੂਟੀ ਲੈਣ ਨੂੰ ਉਠ ਰਵਾਨ ਹੋਏ ।
ਲੰਘ ਪੁਲ ਪਹਾੜ ਤੇ ਜਾ ਪੌਹੁੰਤੇ, ਵਿਚ ਤਲਾਸ਼ ਬੂਟੀ ਗਲਤਾਨ ਹੋਏ ॥੨੨੭॥
ਢੂੰਢ-ਢਾਂਡ ਬੂਟੀ ਲਈ ਪੱਟ ਉੱਥੋਂ, ਹਾਜ਼ਿਰ ਕੋਲ ਸੁਖੇਨ ਦੇ ਆਨ ਹੋਏ ।
ਬੂਟੀ ਸੁੰਘਦਿਆਂ ਈਂ ਉਠ ਬੈਠੇ ਸਾਰੇ, ਵਾਨਰ ਵੇਖ 'ਦਿਲਸ਼ਾਦ' ਸ਼ਾਦਾਨ ਹੋਏ ॥੨੨੮॥
ਲਈ ਸੁਰਤ ਸੰਭਾਲ ਜਦ ਵਾਨਰਾਂ ਨੇ, ਬਾਜੇ ਖੁਸ਼ੀ ਦੇ ਪਏ ਬਜ਼ਾਨ ਲਗੇ ।
ਰਾਮਚੰਦਰ ਮਾਹਰਾਜ ਦੇ ਜਯਕਾਰੇ, ਗੱਜ ਵੱਜ ਕੇ ਸਭ ਬੁਲਾਨ ਲਗੇ ॥੨੨੯॥
ਪਕੜ ਰਾਖਸ਼ਾਂ ਨੂੰ ਚਲੋ ਮਾਰੀਏ ਜੀ, ਇਕ ਦੂਸਰੇ ਨੂੰ ਇਹ ਸੁਣਾਨ ਲਗੇ ।
ਸੁਣ ਆਵਾਜ਼ 'ਦਿਲਸ਼ਾਦ' ਇਹ ਵਾਨਰਾਂ ਦੀ, ਰਾਖਸ਼ ਵਿਚ ਦਿਲ ਦੇ ਡਰ ਖਾਨ ਲਗੇ ॥੨੩੦॥

**ਰਾਵਣ ਨੂੰ ਸੂਚਨਾ—**

ਵਿਚ ਮੈਦਾਨ ਲਲਕਾਰਦੇ ਪਏ ਵਾਨਰ, ਸੁਣ ਸੁਣ ਰਾਖਸ਼ ਰਹੇ ਡਰ ਸਾਈਂ ।
ਹਾਜ਼ਿਰ ਕੋਲ ਸ਼ਾਹ ਰਾਵਣ ਦੇ ਹੋ ਕੇ ਤੇ, ਦਿੱਤੀ ਰਾਖਸ਼ਾਂ ਜਾ ਖਬਰ ਸਾਈਂ ॥੨੩੧॥
ਰਾਮਚੰਦਰ ਦੀ ਫੌਜ ਦੇ ਵਿਚ ਵਾਨਰ, ਹਰ ਇਕ ਰਿਹਾ ਖੁਸ਼ੀ ਕਰ ਸਾਈਂ ।
ਸਾਰੇ ਹੀਨ ਜਿਉਂਦੇ ਮੋਇਆ ਇਕ ਭੀ ਨਹੀਂ, ਸਮਝੇ ਜੋ ਤੁਸਾਂ ਗਏ ਮਰ ਸਾਈਂ ॥੨੩੨॥
ਵੇਖੋ ਲੜਨ ਕਾਰਨ ਵਿਚ ਮੈਦਾਨ ਓਹ ਤਾਂ, ਖੜੇ ਹੀਨ ਸਾਰੇ ਬੰਨ ਕਮਰ ਸਾਈਂ ।
ਘੜੀ ਪਲ ਅੰਦਰ ਲੰਕਾ ਵਿਚ ਆਉਸਨ, ਸਮਝੋ ਸੱਚ ਇਹ ਸਾਡਾ ਜ਼ਿਕਰ ਸਾਈਂ ॥੨੩੩॥
ਗੱਲ ਰਾਖਸ਼ਾਂ ਦੀ ਸੁਣ ਕੇ ਸ਼ਾਹ ਰਾਵਣ, ਚੜ ਕੇ ਮੈਹਿਲ ਤੇ ਕਰੇ ਨਜ਼ਰ ਸਾਈਂ ।
ਡਿੱਠੀ ਫੌਜ ਤਮਾਮ ਤੈਇਆਰ ਖੜੀ, ਰਿਹਾ ਸੋਚ ਹੱਥ ਮੱਥੇ ਤੇ ਧਰ ਸਾਈਂ ॥੨੩੪॥
ਮੋਏ ਕੌਣ ਕੈਹਿੰਦਾ ਇਹ ਤਾਂ ਹੀਨ ਜਿਉਂਦੇ, ਲਗਾ ਦਿਲ ਵਿਚ ਕਰਨ ਫਿਕਰ ਸਾਈਂ
ਮੋਏ ਹੋਏ 'ਦਿਲਸ਼ਾਦ' ਨਹੀਂ ਕਦੀ ਜਿਉਂਦੇ, ਜਾਣਾ ਕੇ ਇਹ ਹੈ ਸ਼ਰਰ[2] ਸਾਈਂ ॥੨੩੫॥

---

੧. ਭਰੀ ਹੋਈ  ੨. ਚਮਤਕਾਰ ।

ਹੋ ਹੈਰਾਨ ਲਗਾ ਕੈਹਿਣ ਸ਼ਾਹ ਰਾਵਣ, ਡਿੱਠੀ ਮੈਂ ਅਜੀਬ ਇਹ ਬਾਤ ਹੈ ਜੀ।
ਗਏ ਮਰ ਕੇ ਜਿੰਦਾ ਇਹ ਹੋ ਕਿਵੇਂ, ਵਿਚ ਇਨਹਾਂ ਦੇ ਕੋਈ ਕਰਾਮਾਤ ਹੈ ਜੀ ॥੨੩੬॥
ਖੜੇ ਹੋ ਤੈਇਆਰ ਫਿਰ ਲੜਨ ਕਾਰਣ, ਨਹੀਂ ਇਹ ਸਮਝਦੇ ਦਿਨ ਯਾ ਰਾਤ ਹੈ ਜੀ।
ਤੂਹੀਂ ਦੱਸ 'ਦਿਲਸ਼ਾਦ' ਹੁਣ ਕਿਆ ਕਰੀਏ, ਇਹ ਇਨਸਾਨ ਨਹੀਂ ਕੋਈ ਅਫਾਤ ਹੈ ਜੀ ॥੨੩੭॥

**ਧੂਮਰਾਕਸ਼ ਦਾ ਯੁੱਧ—**

ਧੂਮਰਾਕਸ਼ ਰਾਖਸ਼ ਅਹਾ ਮੌਜੂਦ ਉੱਥੇ, ਇਹ ਭੀ ਇਕ ਸਿਪਾਹਸਾਲਾਰ ਹੈ ਸੀ।
ਸ਼ਾਹ ਰਾਵਣ ਦੇ ਕੋਲ ਮੁਸਾਹਿਬ[੧] ਬਣ ਕੇ, ਬੈਠਾ ਹੋਇਆ ਓਹ ਵਿਚ ਦਰਬਾਰ ਹੈ ਸੀ ॥੨੩੮॥

ਜਗ ਵਿਚ ਸਾਰੇ ਇਹ ਮਸ਼ਹੂਰ ਆਹਾ, ਇਸ ਵਿਚ ਜ਼ੋਰ ਹਾਥੀ ਦਸ ਹਜ਼ਾਰ ਹੈ ਸੀ।
ਰਹੀ ਜੀਤ ਹਰ ਤਰਫ 'ਦਿਲਸ਼ਾਦ' ਇਸ ਦੀ, ਆਇਆ ਕਦੀ ਨਾ ਕਿਧਰੇ ਹਾਰ ਹੈ ਜੀ ॥੨੩੯॥

ਉਠ ਕੇ ਵਿਚ ਦਰਬਾਰ ਦੇ ਕੈਹਿਣ ਲਗਾ, ਹੋਏ ਕਿਉਂ ਮਾਹਰਾਜ ਹੈਰਾਨ ਤੁਸੀਂ।
ਆਵਾਂ ਮਾਰ ਮੁਕਾ ਮੈਂ ਸਾਰਿਆਂ ਨੂੰ, ਇਕ ਬਾਰ ਜੇ ਕਰੋ ਫਰਮਾਨ ਤੁਸੀਂ ॥੨੪੦॥
ਮੇਰੇ ਸਾਮ੍ਹਣੇ ਹੀਨ ਓਹ ਚੀਜ਼ ਕਿਹੜੀ, ਲਓ ਅਰਜ਼ ਮੇਰੀ ਸੱਚ ਜਾਨ ਤੁਸੀਂ।
ਜ਼ਰਾ ਫਿਕਰ ਉਨਹਾਂਦੜਾ ਨਹੀਂ ਸਾਨੂੰ, ਕਰੋ ਬੈਠ ਕੇ ਯਾਦ ਭਗਵਾਨ ਤੁਸੀਂ ॥੨੪੧॥
ਕਰਾਂ ਨਮਕ ਹਲਾਲ ਅਜ ਆਪਦਾ ਮੈਂ, ਦਿਓ ਭੇਜ ਮੈਨੂੰ ਵਿਚ ਮੈਦਾਨ ਤੁਸੀਂ।
ਮੇਰੇ ਜ਼ੋਰ ਦੀ ਖਬਰ 'ਦਿਲਸ਼ਾਦ' ਹੋ ਕੇ, ਦੱਸੋ ਲਗੇ ਫਿਰ ਕਿਉਂ ਘਬਰਾਨ ਤੁਸੀਂ ॥੨੪੨॥

**ਰਾਵਣ ਦਾ ਵਚਨ—**

ਤੇਰਾ ਹਾਲ ਸਾਰਾ ਹੈ ਖਬਰ ਮੈਨੂੰ, ਕਦੀ ਤੂੰ ਮੈਦਾਨ ਥੀਂ ਹਾਰਿਆ ਨਹੀਂ।
ਰਿਹਾ ਲਿੱਸਿਆਂ ਨੂੰ ਅਜ ਤਕ ਮਾਰਦਾ ਤੂੰ, ਕਦੀ ਡਾਢਿਆਂ ਨੂੰ ਜਾ ਵੰਗਾਰਿਆ ਨਹੀਂ ॥੨੪੩॥

ਤਦ ਤਕ ਬਹਾਦੁਰੀ ਨਹੀਂ ਤੇਰੀ, ਜਦ ਤਕ ਤੂੰ ਇਨਹਾਂ ਨੂੰ ਮਾਰਿਆ ਨਹੀਂ।
ਜਾ ਕੇ ਜ਼ੋਰ ਦਿਖਲਾ 'ਦਿਲਸ਼ਾਦ' ਆਪਣਾ, ਵਕਤ ਸੋਚਨੇ ਦਾ ਹੁਣ ਪਿਆਰਿਆ ਨਹੀਂ ॥੨੪੪॥

---

੧. ਦਰਬਾਰੀ।

ਹੁਕਮ ਸੁਣ ਰਾਖਸ਼ ਉਠ ਖੜਾ ਹੋਇਆ, ਗੁੱਸਾ ਵਿਚ ਦਿਲ ਦੇ ਡਾਢਾ ਆਇਆ ਸੂ ।
ਨਾਲ ਆਪਣੇ ਫੌਜ ਨੂੰ ਲੈ ਕੇ ਤੇ, ਝੰਡਾ ਜਾ ਮੈਦਾਨ ਵਿਚ ਲਾਇਆ ਸੂ ॥੨੪੫॥

ਦਿਓ ਇਨਹਾਂ ਨੂੰ ਪਕੜ ਕੇ ਮਾਰ ਯਾਰੋ, ਗੱਜ ਵੱਜ ਕੇ ਹੁਕਮ ਸੁਣਾਇਆ ਸੂ ।
ਕੀਤੀ ਦੇਰ 'ਦਿਲਸ਼ਾਦ' ਨਾ ਫਿਰ ਕੋਈ, ਬਿਗੁਲ ਹੱਲੇ ਦਾ ਚਾ ਕਰਵਾਇਆ ਸੂ ॥੨੪੬॥

ਹੱਲਾ ਕਰ ਸਾਰੀ ਫੌਜ ਰਾਖਸ਼ਾਂ ਦੀ, ਪਈ ਵਾਨਰਾਂ ਦੇ ਉੱਤੇ ਧਾ ਯਾਰਾ ।
ਕੋਈ ਤੀਰ ਨੇਜ਼ਾ ਮਾਰੇ ਗੁਰਜ਼ ਕੋਈ, ਕੋਈ ਰਿਹਾ ਤਲਵਾਰ ਚਲਾ ਯਾਰਾ ॥੨੪੭॥

ਗਏ ਵਾਨਰ ਭੀ ਹੋ ਖਬਰਦਾਰ ਅੱਗੋਂ, ਖੜੇ ਵਿਚ ਮੈਦਾਨ ਦੇ ਆ ਯਾਰਾ ।
ਕੋਈ ਦ੍ਰਖਤ ਉਖਾੜ ਕੇ ਪਿਆ ਮਾਰੇ, ਕੋਈ ਮਾਰਦਾ ਪੱਥਰ ਉਠਾ ਯਾਰਾ ॥੨੪੮॥

ਕੋਈ ਚੀਰਦਾ ਪਕੜ ਕੇ ਵਾਂਗ ਬਕਰੇ, ਕੋਈ ਨਾਲ ਦੰਦਾਂ ਕਰੇ ਘਾ ਯਾਰਾ ।
ਜਿਉਂਦਾ ਛੋੜ ਦੇ ਪਕੜ ਕੇ ਨਹੀਂ ਕੋਈ, ਉੱਤੇ ਧਰਤੀ ਦੇ ਦੇਣ ਲਿਟਾ ਯਾਰਾ ॥੨੪੯॥

ਕੋਈ ਪੇਸ਼ ਨਹੀਂ ਜਾਉਂਦੀ ਰਾਖਸ਼ਾਂ ਦੀ, ਦਿੱਤੀ ਵਾਨਰਾਂ ਹੋਸ਼ ਭੁਲਾ ਯਾਰਾ ।
ਰਾਖਸ਼ ਮੋਏ ਲੜਾਈ ਦੇ ਵਿਚ ਬੌਹੁਤੇ, ਗਿਣਤੀ ਰਹੀ ਹਿਸਾਬ ਨਹੀਂ ਕਾ ਯਾਰਾ ॥੨੫੦॥

ਲਗੇ ਨੱਸਨ ਮੈਦਾਨ ਨੂੰ ਛੱਡ ਕੇ ਤੇ, ਗਿਆ ਲੈਹ ਲੜਾਈ ਦਾ ਚਾ ਯਾਰਾ ।
ਨੱਸਦਾ ਵੇਖ 'ਦਿਲਸ਼ਾਦ' ਫਿਰ ਰਾਖਸ਼ਾਂ ਨੂੰ, ਵਾਨਰ ਰਹੇ ਖੁਸ਼ੀਆਂ ਮਨਾ ਯਾਰਾ ॥੨੫੧॥

ਡਿੱਠੀ ਫੌਜ ਨੱਸਦੀ ਧੂਮਰਾਕਸ਼ ਜਦੋਂ, ਨਿਕਲ ਵਿਚ ਮੈਦਾਨ ਲਲਕਾਰਦਾ ਈ ।
ਖਬਰਦਾਰ ਬਹਾਦੁਰੋ, ਨੱਸਨਾਂ ਨਹੀਂ, ਗੱਜ ਕੇ ਬੋਲਦਾ ਬਾਹਾਂ ਉਲਾਰਦਾ ਈ ॥੨੫੨॥

ਪਕੜ ਹੱਥ ਦੇ ਵਿਚ ਇਕ ਗੁਰਜ਼ ਭਾਰੀ, ਪਿਆ ਵਾਨਰਾਂ ਨੂੰ ਆਕੇ ਮਾਰਦਾ ਈ ।
ਦੇ ਕੇ ਹੌਂਸਲਾ ਫੌਜ ਨੂੰ 'ਦਿਲਸ਼ਾਦਾ', ਮੁੜ ਕੇ ਵਿਚ ਮੈਦਾਨ ਖਲਾਰਦਾ ਈ ॥੨੫੩॥

ਧੂਮਰਾਕਸ਼ ਦੀ ਝਾਲ ਨਹੀਂ ਝਲ ਸਕਦੇ, ਕਾਫੀਆ ਵਾਨਰਾਂ ਦਾ ਹੋਇਆ ਤੰਗ ਆਕੇ ।
ਰਹੀ ਖਬਰ ਨਾ ਇਕ ਨੂੰ ਦੂਸਰੇ ਦੀ, ਮਚਿਆ ਆਨ ਭਾਰਾ ਐਸਾ ਜੰਗ ਆਕੇ ॥੨੫੪॥

ਜਾਕੇ ਕੋਲ ਮਹਾਂਬੀਰ ਫਰਿਆਦ ਕਰਦੇ, ਗਿਆ ਬਦਲ ਇੱਥੇ ਸਾਰਾ ਰੰਗ ਆਕੇ ।
ਆਓ ਜਾਨ ਬਚਾਓ 'ਦਿਲਸ਼ਾਦ' ਸਾਡੀ, ਲੜੋ ਨਾਲ ਇਸਦੇ ਸਾਡੇ ਸੰਗ ਆਕੇ ॥੨੫੫॥

ਦਰਦਨਾਕ ਆਵਾਜ਼ ਜਦ ਵਾਨਰਾਂ ਦੀ, ਪਈ ਜਾ ਮਹਾਂਬੀਰ ਦੇ ਕਾਨ ਦੇ ਵਿਚ ।
ਜ਼ਰਾ ਦੇਰ ਨਹੀਂ ਫਿਰ ਦਿਲੇਰ ਕੀਤੀ, ਖੜਾ ਸਾਮ੍ਹਣੇ ਨਿਕਲ ਮੈਦਾਨ ਦੇ ਵਿਚ ॥੨੫੬॥

ਗੱਜਿਆ ਰਾਖਸ਼ ਮਹਾਂਬੀਰ ਨੂੰ ਵੇਖ ਕੇ ਤੇ, ਲਗਾ ਜੋੜਨੇ ਤੀਰ ਕਮਾਨ ਦੇ ਵਿਚ।
ਟੰਗੋਂ ਪਕੜ ਮਹਾਂਬੀਰ ਧਰੀਕ[1] ਲੈਂਦਾ, ਰਾਖਸ਼ ਰਿਹਾ 'ਦਿਲਸ਼ਾਦ' ਅਰਮਾਨ ਦੇ ਵਿਚ ॥੨੫੭॥

ਪਕੜ ਟੰਗੋਂ ਉਲਾਰਿਆ ਵਾਂਗ ਕਪੜੇ, ਫਿਰ ਚੁੱਕ ਜ਼ਮੀਨ ਤੇ ਸੁੱਟਿਆ ਸੂ।
ਭਾਰੀ ਸਿਲ ਇਕ ਪੱਥਰ ਦੀ ਲੈ ਕੇ ਤੇ, ਵਾਂਗ ਮੁੰਜ ਦੇ ਬੈਹ ਕੇ ਕੁੱਟਿਆ ਸੂ ॥੨੫੮॥
ਅੰਜ਼ ਅੰਜ਼[2] ਦਿੱਤਾ ਕਰ ਚੂਰ ਉਸਦਾ, ਖ਼ੂਨ ਸਾਰੇ ਸਰੀਰ ਥੀਂ ਫੁੱਟਿਆ ਸੂ।
ਨਿਕਲ ਜਾਨ 'ਦਿਲਸ਼ਾਦ' ਹਵਾ ਹੋਈ, ਗਲਾ ਪਕੜ ਕੇ ਜਦ ਚਾ ਘੁੱਟਿਆ ਸੂ ॥੨੫੯॥
ਧੂਮਰਾਕਸ਼ ਰਾਖਸ਼ ਗਿਆ ਮਰ ਜਦੋਂ, ਰਾਮਚੰਦਰ ਦੀ ਫਿਰੀ ਦੁਹਾਈ ਉੱਥੇ।
ਪਏ ਨਚਦੇ ਟਪਦੇ ਕੁਦਦੇ ਨੀਂ, ਵਾਹ ਵਾਹ ਵਾਨਰਾਂ ਧੂਮ ਮਚਾਈ ਉੱਥੇ ॥੨੬੦॥
ਰਾਖਸ਼ ਵਿਚ ਮੈਦਾਨ ਨਹੀਂ ਕੋਈ ਦਿਸਦਾ, ਨੱਸ ਕੇ ਸਾਰਿਆਂ ਜਾਨ ਬਚਾਈ ਉੱਥੇ।
ਹਾਜ਼ਿਰ ਰਾਵਣ ਦੇ ਕੋਲ 'ਦਿਲਸ਼ਾਦ' ਹੋਕੇ, ਖਬਰ ਰਾਖਸ਼ਾਂ ਜਾ ਸੁਣਾਈ ਉੱਥੇ ॥੨੬੧॥
ਕੈਹਿੰਦੇ ਫੌਜ ਸਾਰੀ ਲੜ ਕੇ ਮਰ ਗਈ ਏ, ਗਿਆ ਮਰ ਸਾਡਾ ਸਰਦਾਰ ਸ਼ਾਹਾ।
ਗਈ ਵਾਨਰਾਂ ਨਾਲ ਨਹੀਂ ਪੇਸ਼ ਕੋਈ, ਰਹੇ ਜ਼ੋਰ ਲਗਾ ਹਜ਼ਾਰ ਸ਼ਾਹਾ ॥੨੬੨॥
ਗਾਜਰ ਵਾਂਗ ਨੱਪੇ ਰਾਖਸ਼ ਵਾਨਰਾਂ ਨੇ, ਐਸੀ ਉਨਹਾਂ ਚਾ ਕੀਤੀ ਏ ਮਾਰ ਸ਼ਾਹਾ।
ਛਪ ਲੁਕ ਕੇ ਅਸੀਂ 'ਦਿਲਸ਼ਾਦ' ਉਥੋਂ, ਹੋਏ ਆਨ ਹਾਜ਼ਿਰ ਦਰਬਾਰ ਸ਼ਾਹਾ ॥੨੬੩॥

**ਰਾਵਣ ਦਾ ਯੁੱਧ –**

ਰਾਵਣ ਹੋ ਹੈਰਾਨ ਫਿਰ ਕੈਹਿਣ ਲਗਾ, ਨਹੀਂ ਇਨਸਾਨ ਇਹ ਕੋਈ ਬਲਾ ਹੈ ਜੀ।
ਜਿਹੜਾ ਗਿਆ ਨਹੀਂ ਆਇਆ ਉਹ ਫਿਰ ਮੁੜਕੇ, ਸਕਿਆ ਨਹੀਂ ਕੋਈ ਬਚਾ ਹੈ ਜੀ ॥੨੬੪॥

ਚਲਿਆ ਜ਼ੋਰ ਨਹੀਂ ਕਿਸੇ ਦਾ ਉਸ ਉੱਤੇ, ਦਿੱਤਾ ਉਸਨੇ ਮਾਰ ਮੁਕਾ ਹੈ ਜੀ।
ਤੂਹੀਂ ਦੱਸ 'ਦਿਲਸ਼ਾਦ' ਹੁਣ ਕਿਆ ਕਰੀਏ, ਦੁਸ਼ਮਨ ਸਖਤ ਸਿਰ ਤੇ ਗਿਆ ਆ ਹੈ ਜੀ ॥੨੬੫॥

ਸ਼ਾਹ ਰਾਵਣ ਨੇ ਸੋਚਿਆ ਵਿਚ ਦਿਲ ਦੇ, ਅਜ ਆਪ ਮੈਦਾਨ ਵਿਚ ਜਾਵੀਏ ਜੀ।
ਸਿੱਟੇ ਮਾਰ ਜੋ ਸ਼ੇਰ ਦਿਲੇਰ ਮੇਰੇ, ਬਦਲਾ ਉਨਹਾਂ ਦਾ ਚਲ ਮੁਕਾਵੀਏ ਜੀ ॥੨੬੬॥

---

੧, ਘਸੀਟ ਲੈਂਦਾ ੨. ਅੰਗ ਅੰਗ।

ਹੱਥ ਹੋਰ ਨਹੀਂ ਕੋਈ ਪਾ ਸਕਦਾ, ਐਵੇਂ ਫੌਜ ਨੂੰ ਕਿਉਂ ਮਰਵਾਵੀਏ ਜੀ।
ਤਾਕਤ ਵੇਖੀਏ ਚਲ 'ਦਿਲਸ਼ਾਦ' ਉਸਦੀ, ਨਾਲੇ ਆਪਣਾ ਜ਼ੋਰ ਦਿਖਲਾਵੀਏ ਜੀ ॥੨੬੭॥

ਰਾਮਚੰਦਰ ਦੇ ਨਾਲ ਹੁਣ ਲੜਨ ਕਾਰਨ, ਵੇਖੋ ਆਪ ਸ਼ਾਹ ਰਾਵਣ ਤੈਇਆਰ ਹੋਇਆ।
ਲੈ ਕੇ ਫੌਜ ਭਾਰੀ ਇਕ ਨਾਲ ਆਪਣੇ, ਜਾਕੇ ਰਥ ਦੇ ਉੱਤੇ ਸਵਾਰ ਹੋਇਆ ॥੨੬੮॥

ਲਗਾ ਗੱਜਨ ਮੈਦਾਨ ਦੇ ਵਿਚ ਆਕੇ, ਪਕੜ ਤੀਰ ਕਮਾਨ ਹੋਸ਼ਿਆਰ ਹੋਇਆ।
ਲਗੇ ਵਾਨਰ ਭੀ ਲੜਨ 'ਦਿਲਸ਼ਾਦ' ਅੱਗੋਂ, ਗਰਮ ਜੰਗ ਦਾ ਆਨ ਬਾਜ਼ਾਰ ਹੋਇਆ ॥੨੬੯॥

ਵਾਨਰ ਦ੍ਰਖਤ ਉਖਾੜ ਕੇ ਪਏ ਮਾਰਨ, ਕੋਈ ਉਖਾੜ ਪਹਾੜ ਲੈ ਆਉਂਦਾ ਈ।
ਕੋਈ ਪਕੜ ਗਿਰਾਵੇ ਜ਼ਮੀਨ ਉੱਤੇ, ਕੋਈ ਲੱਤ ਘੁਸੁੰਨਾਂ ਚਲਾਉਂਦਾ ਈ ॥੨੭੦॥

ਮੁੱਕਾ ਮਾਰ ਕੇ ਕੱਢਦਾ ਜਾਨ ਕੋਈ, ਚੱਕਾਂ ਨਾਲ ਕੋਈ ਮਾਰ ਮੁਕਾਉਂਦਾ ਈ।
ਕੀਤੇ ਤੰਗ 'ਦਿਲਸ਼ਾਦ' ਵਿਚ ਜੰਗ ਰਾਖਸ਼, ਜੋਰ ਉਨਹਾਂ ਦਾ ਪੇਸ਼ ਨਹੀਂ ਜਾਉਂਦਾ ਈ ॥੨੭੧॥

ਹਾਲਤ ਫੌਜ ਦੀ ਵੇਖ ਕੇ ਸ਼ਾਹ ਰਾਵਣ, ਤੀਰ ਵਿਚ ਕਮਾਨ ਦੇ ਜੋੜਦਾ ਈ।
ਨਿਸ਼ਾਨਾ ਵਾਨਰਾਂ ਦੇ ਉੱਤੇ ਰੱਖ ਕੇ ਤੇ, ਕੈਹਿਰਵਾਨ ਹੋਕੇ ਤੀਰ ਛੋੜਦਾ ਈ ॥੨੭੨॥

ਕਈ ਹਜ਼ਾਰ ਵਾਨਰ ਉਸ ਮਾਰ ਸੁਟੇ, ਜਿਸਨੂੰ ਪਕੜਦਾ ਗਰਦਨ ਮਰੋੜਦਾ ਈ।
ਵਾਨਰ ਡਰ ਕੇ ਨੱਸਨ 'ਦਿਲਸ਼ਾਦ' ਲਗੇ, ਜ਼ੋਰ ਸਭਨਾਂ ਦੇ ਓਹ ਤਰੋੜਦਾ ਈ ॥੨੭੩॥

ਚੁਕ ਸਿਲ ਭਾਰੀ ਇਕ ਸੁਗ੍ਰੀਵ ਰਾਜਾ, ਰਥ ਰਾਵਣ ਦੇ ਵਿਚ ਜਾ ਮਾਰਦਾ ਈ।
ਕੈਹਿੰਦਾ ਕਰ ਮੁਕਾਬਲਾ ਨਾਲ ਮੈਰੇ, ਹੋ ਜਾ ਸਾਮੁਣੇ ਪਿਆ ਵੰਗਾਰਦਾ ਈ ॥੨੭੪॥

ਗੁੱਸੇ ਨਾਲ ਰਾਵਣ ਸੁਣ ਕੇ ਲਾਲ ਹੋਇਆ, ਕੀਤਾ ਫਿਰ ਉਸ ਵਾਰ ਤਲਵਾਰ ਦਾ ਏ।
ਜ਼ਖਮੀ ਹੋ 'ਦਿਲਸ਼ਾਦ' ਸੁਗ੍ਰੀਵ ਢੱਠਾ, ਵਲੋਂ ਹੌਂਸਲਾ ਦਿਲੋਂ ਨਾ ਹਾਰਦਾ ਏ ॥੨੭੫॥

ਹੋ ਕੇ ਜ਼ਖਮੀ ਢੱਠਾ ਸੁਗ੍ਰੀਵ ਜਦੋਂ, ਅੰਗਦ ਦੌੜ ਕੇ ਤੁਰਤ ਆਇਆ ਵੇ।
ਲਿਆ ਚੁਕ ਸੁਗ੍ਰੀਵ ਨੂੰ ਮੋਡਿਆਂ ਤੇ, ਜਾ ਕੇ ਕੰਪ ਦੇ ਵਿਚ ਪੌਹੁੰਚਾਇਆ ਵੇ ॥੨੭੬॥

ਮਰਹਮ ਪੱਟੀ ਕਰਵਾ ਕੇ ਜ਼ਖਮ ਉੱਤੇ, ਘਤ ਬਿਸਤਰਾ ਚਾ ਸੰਵਾਇਆ ਵੇ।
ਰਾਮਚੰਦਰ ਮਾਹਰਾਜ ਨੂੰ ਫਿਰ ਜਾ ਕੇ, ਸਾਰਾ ਹਾਲ 'ਦਿਲਸ਼ਾਦ' ਸੁਣਾਇਆ ਵੇ ॥੨੭੭॥

ਸਾਡੇ ਨਾਲ ਮਾਹਰਾਜ ਜੀ ਲੜਨ ਕਾਰਣ, ਅੱਜ ਆਪ ਰਾਵਣ ਵਿਚ ਮੈਦਾਨ ਆਇਆ।
ਨਾਲ ਆਪਣੇ ਆਪਣੀ ਮਦਦ ਕਾਰਣ, ਲੈ ਕੇ ਕਈ ਹਜ਼ਾਰ ਜਵਾਨ ਆਇਆ ॥੨੭੮॥

ਝਾਲ ਉਸਦੀ ਨਹੀਂ ਕੋਈ ਝਲ ਸਕਦਾ, ਸਾਡੀ ਫੌਜ ਨੂੰ ਮਾਰ ਮੁਕਾਨ ਆਇਆ।
ਦਿੱਤਾ ਕਰ 'ਦਿਲਸ਼ਾਦ' ਸੁਗ੍ਰੀਵ ਜ਼ਖਮੀ, ਖਬਰ ਆਪ ਨੂੰ ਮੈਂ ਸੁਣਾਨ ਆਇਆ ॥੨੭੯॥

ਕੀਤੀ ਅਰਜ਼ ਲਛਮਨ ਦਿਓ ਹੁਕਮ ਮੈਨੂੰ, ਗਾਜਰ ਵਾਂਗ ਰਾਖਸ਼ ਸਾਰੇ ਵੱਡ ਆਵਾਂ।
ਕਰਾਂ ਜਾ ਮੁਕਾਬਲਾ ਨਾਲ ਰਾਵਣ, ਭਰਮ ਆਪਣੇ ਦਿਲ ਦਾ ਕੱਢ ਆਵਾਂ ॥੨੮੦॥

ਦਿੱਤਾ ਦੁੱਖ ਸਾਨੂੰ ਉਸ ਹੈ ਜਿਹੜਾ, ਉਸਨੂੰ ਡੋਬ ਜਾ ਕੇ ਵਿਚ ਢੱਡ[1] ਆਵਾਂ।
ਬੈਠੀ ਫੌਜ 'ਦਿਲਸ਼ਾਦ' ਦਿਲ ਹਾਰ ਜਿਹੜੀ, ਤਰੁਟਾ ਦਿਲ ਉਨਹਾਂਦੜਾ ਗੱਡ[2] ਆਵਾਂ ॥੨੮੧॥

ਹੈ ਮਜ਼ਾ ਤੁਸਾਡੀ ਜੇ ਇਹੋ, ਬੇਸ਼ਕ ਜਾਓ ਫਿਰ ਵਿਚ ਮੈਦਾਨ ਭਾਈ।
ਰਾਵਣ ਹੈ ਬਲੀ ਭਾਰੇ ਬਲ ਵਾਲਾ, ਰਖੋ ਨਾਲ ਆਪਣੇ ਹਨੂਮਾਨ ਭਾਈ ॥੨੮੨॥

ਹੋਣਾ ਤੰਗ ਵਿਚ ਜੰਗ ਦੇ ਨਹੀਂ ਜਾ ਕੇ, ਹਰ ਇਕ ਗੱਲ ਦਾ ਰਖਣਾ ਧਿਆਨ ਭਾਈ।
ਧੀਰਜ਼ ਨਾਲ ਲੜਾਈ 'ਦਿਲਸ਼ਾਦ' ਕਰਨੀ, ਜਲਦੀ ਕੀਤਿਆਂ ਹੈ ਨੁਕਸਾਨ ਭਾਈ ॥੨੮੩॥

**ਲਛਮਣ ਅਤੇ ਹਨੂਮਾਨ ਜੰਗੇ ਮੈਦਾਨ ਵਿਚ—**

ਕੀਤੀ ਦੇਰ ਨਾ ਪਲ ਦੀ ਹੁਕਮ ਸੁਣ ਕੇ, ਪਏ ਉਠ ਲਛਮਣ ਹਨੂਮਾਨ ਦੋਵੇਂ।
ਆਹੇ ਸ਼ੇਰ ਦੇ ਵਾਂਗ ਦਿਲੇਰ ਯਾਰਾ, ਲਗੇ ਗੱਜਨ ਜਾ ਕੇ ਵਿਚ ਮੈਦਾਨ ਦੋਵੇਂ ॥੨੮੪॥

ਹੱਥ ਕਿਸੇ ਸਿਪਾਹੀ ਨੂੰ ਨਹੀਂ ਪਾਂਦੇ, ਚੁਣ-ਚੁਣ ਅਫਸਰਾਂ ਨੂੰ ਲਗੇ ਢਾਹਨ ਦੋਵੇਂ।
ਪਏ ਕੱਢਨ ਅਰਮਾਨ 'ਦਿਲਸ਼ਾਦ' ਦਿਲ ਦਾ, ਜ਼ਬਰਦਸਤ ਭਾਰੇ ਬਲਵਾਨ ਦੋਵੇਂ ॥੨੮੫॥

ਇਕ-ਇਕ ਅਫਸਰ ਚੁਣ ਕੇ ਮਾਰ ਸੁੱਟਿਆ, ਰਖਿਆ ਨਹੀਂ ਕੋਈ ਹੱਥ ਪਾਨ ਜੋਗਾ।
ਚੀਰਨ ਪਏ ਵਾਨਰ ਪਕੜ ਰਾਖਸ਼ਾਂ ਨੂੰ, ਨਹੀਂ ਸਾਮ੍ਹਣੇ ਰਿਹਾ ਕੋਈ ਆਨ ਜੋਗਾ ॥੨੮੬॥

---

੧. ਝੀਲ ੨, ਜੋੜ।

ਡਰ ਖਾ ਕੇ ਲਗੇ ਨੇ ਨੱਸਨ ਸਾਰੇ, ਕੈਹਿਣ ਨਹੀਂ ਕੋਈ ਸਾਨੂੰ ਬਚਾਉਨ ਜੋਗਾ ।
ਲਾਸ਼ਾਂ ਵਿਚ ਪੈਰਾਂ ਪਈਆਂ ਰੂਲਦੀਆਂ ਨੀਂ, ਰਿਹਾ ਨਹੀਂ 'ਦਿਲਸ਼ਾਦ' ਕੋਈ ਚਾਨ ਜੋਗਾ ॥੨੮੭॥

**ਰਾਵਣ ਦਾ ਵਚਨ—**

ਨਸਦਾ ਫੌਜ ਨੂੰ ਵੇਖ ਕੇ ਸ਼ਾਹ ਰਾਵਣ, ਕੈਹਿੰਦਾ ਮੁਆਮਲਾ ਹੋਇਆ ਕੁਝ ਹੋਰ ਹੈ ਜੀ ।
ਲਗਾ ਕੈਹਿਣ ਮਹਾਂਵੀਰ ਨੂੰ ਗੱਜ ਕੇ ਤੇ, ਪਾਇਆ ਕਿਉਂ ਤੁਸਾਂ ਇੱਥੇ ਸ਼ੋਰ ਹੈ ਜੀ ॥੨੮੮॥
ਜਾਸੇਂ ਬਚ ਕੇ ਕਦੀ ਨਾ ਤੂੰ ਇੱਥੋਂ, ਲੈ ਆਇਆ ਕਾਲ ਤੈਨੂੰ ਇੱਥੇ ਲੋੜ[1] ਹੈ ਜੀ ।
ਕਰਾਂ ਅਜ ਅਜ਼ਮਾਇਸ਼ 'ਦਿਲਸ਼ਾਦ' ਤੇਰੀ, ਵੇਖਸਾਂ ਵਿਚ ਤੇਰੇ ਕਿਤਨਾ ਜ਼ੋਰ ਹੈ ਜੀ ॥੨੮੯॥

**ਹਨੂਮਾਨ ਦਾ ਵਚਨ—**

ਉਸ ਵਕਤ ਅਜ਼ਮਾਵਨਾ ਆਹਾ ਮੈਨੂੰ, ਬੰਨ ਕੇ ਕੋਲ ਤੇਰੇ ਜਦ ਖਿਲਾਰਿਆ ਮੈਂ ।
ਲੰਕਾ ਸਾੜ ਕੇ ਖਾਕ ਸਿਆਹ ਕੀਤੀ, ਤੇਰੇ ਪੁਤਰ ਨੂੰ ਪਕੜ ਕੇ ਮਾਰਿਆ ਮੈਂ ॥੨੯੦॥
ਕਰਸੇਂ ਹੁਣ ਅਜ਼ਮਾਇਸ਼ ਤੂੰ ਕਿਆ ਮੇਰੀ, ਹੋ ਜਾ ਸਾਮ੍ਹਣੇ ਤੈਨੂੰ ਵੰਗਾਰਿਆ ਮੈਂ ।
ਤੈਨੂੰ ਮਾਰ ਕੇ ਅਜ 'ਦਿਲਸ਼ਾਦ' ਜਾਸਾਂ, ਵਿਚ ਦਿਲ ਦੇ ਇਹ ਵਿਚਾਰਿਆ ਮੈਂ ॥੨੯੧॥

**ਰਾਵਣ ਦਾ ਯੁੱਧ—**

ਸੁਣ ਕੇ ਸੁਖ਼ਨ[2] ਮਹਾਂਵੀਰ ਦੇ ਤੈਸ਼ ਆਇਆ, ਗੁੱਸੇ ਨਾਲ ਦਿਲ ਵਿਚ ਵੱਟ ਖਾਨ ਲਗਾ ।
ਕੀਤੀ ਗਲ ਨਾ ਕੋਈ ਫਿਰ ਬਾਰ ਦੂਜੀ, ਹੱਥ ਫਿਰ ਮੈਇਆਨ ਤੇ ਪਾਨ ਲਗਾ ॥੨੯੨॥
ਖੜਾ ਰਥ ਦੇ ਵਿਚ ਫਿਰ ਹੋ ਕੇ ਤੇ, ਝਟ-ਪਟ ਹੱਥਿਆਰ ਚਲਾਨ ਲਗਾ ।
ਖਾਲੀ ਵਾਰ 'ਦਿਲਸ਼ਾਦ' ਜਦ ਗਏ ਸਾਰੇ, ਮੀਂਹ ਤੀਰਾਂ ਦਾ ਫਿਰ ਬਰਸਾਨ ਲਗਾ ॥੨੯੩॥

**ਲਛਮਣ ਦਾ ਜ਼ਖਮੀ ਹੋਣਾ—**

ਸੁੱਟੇ ਕੱਟ ਲਛਮਨ ਆਉਂਦੇ ਤੀਰ ਅਗੋਂ, ਇਕ ਤੀਰ ਸ਼ਰੀਰ ਨੂੰ ਫਟ ਗਿਆ ।
ਤਾਕਤ ਰਹੀ ਨਾ ਧਨੁਸ਼ ਦੇ ਚੁੱਕਨੇ ਦੀ, ਜ਼ਖਮੀ ਹੋ ਕੇ ਤੇ ਪਿਛੇ ਹਟ ਗਿਆ ॥੨੯੪॥
ਲਿਆ ਚੁਕ ਮਹਾਂਬੀਰ ਨੇ ਆਨ ਜਲਦੀ, ਲੈ ਕੇ ਵਿਚ ਡੇਰੇ ਝਟ ਪਟ ਗਿਆ ।
ਗਈ ਹੋ ਗਫਲਤ 'ਦਿਲਸ਼ਾਦ' ਮੈਥੋਂ, ਦੁਸ਼ਮਨ ਕਰ ਇਸ ਤੇ ਤਾਈਂ ਸਟ[3] ਗਿਆ ॥੨੯੫॥

**ਰਾਮਚੰਦਰ ਜੰਗੇ-ਮੈਦਾਨ ਵਿਚ—**

ਜ਼ਖਮੀ ਭਾਈ ਆਪਣੇ ਨੂੰ ਵੇਖ ਕੇ ਤੇ, ਗੁੱਸੇ ਨਾਲ ਮਾਹਰਾਜ ਜੀ ਲਾਲ ਹੋ ਗਏ ।
ਡੋਰ ਸਬਰ ਦੀ ਗਈ ਨੇ ਛੁਟ ਹੱਥੋਂ, ਦਿਲ ਵਿਚ ਹੋਰ ਦੇ ਹੋਰ ਖਿਆਲ ਹੋ ਗਏ ॥੨੯੬॥

---

੧. ਢੂੰਡ ਕੇ  ੨. ਵਚਨ  ੩. ਵਾਰ ।

ਗੱਜ ਕੇ ਵਿਚ ਮੈਦਾਨ ਦੇ ਸ਼ੇਰ ਵਾਂਗੋਂ, ਹਮਕਲਾਮ ਜਾਕੇ ਰਾਵਣ ਨਾਲ ਹੋ ਗਏ ।
ਖਬਰਦਾਰ 'ਦਿਲਸ਼ਾਦ' ਹੋਸ਼ਿਆਰ ਹੋ ਜਾ, ਅਜ ਪ੍ਰਾਣ ਤੇਰੇ ਬਸ ਕਾਲ ਹੋ ਗਏ ॥੨੯੭॥

**ਰਾਵਣ ਦਾ ਵਚਨ—**

ਰਾਮਚੰਦਰ ਮਾਹਰਾਜ ਜਦ ਨਜ਼ਰ ਆਏ, ਰਾਵਣ ਆਪਣੇ ਰਥ ਨੂੰ ਮੋੜਿਆ ਵੇ ।
ਹੋ ਕੇ ਸਾਮ੍ਹਣੇ ਫਿਰ ਇਹ ਕੈਹਿਣ ਲਗਾ, ਜਾ ਹਟ ਪਿੱਛੇ ਤੈਨੂੰ ਹੋੜਿਆ ਵੇ ॥੨੯੮॥
ਦੇਸੇਂ ਜਾਨ ਆਪਣੀ ਮੇਰੇ ਨਾਲ ਲੜਕੇ, ਜਿਉਂਦਾ ਮੈਂ ਕੋਈ ਕਦੀ ਨਾ ਛੋੜਿਆ ਵੇ ।
ਆਹੇਂ ਛਪ ਕੇ ਕਿੱਥੇ 'ਦਿਲਸ਼ਾਦ' ਬੈਠਾ, ਮੈਂ ਤਾਂ ਬੌਹੁਤ ਤੈਨੂੰ ਇਥੇ ਲੋੜਿਆ[੧] ਵੇ ॥੨੯੯॥

**ਰਾਮਚੰਦਰ ਦਾ ਵਚਨ—**

ਮੂੰਹ ਸੰਭਾਲ ਕੇ ਅਹਮਕਾ ਬੋਲ ਅਗੋਂ, ਮੈਨੂੰ ਸਮਝ ਨਾ ਤੂੰ ਕਿਸੇ ਹੋਰ ਵਾਂਗੋਂ ।
ਦੇਸਾਂ ਸਿਰ ਇਹ ਦਸ ਉੜਾ ਤੇਰੇ, ਰੁਲਸਨ ਟੁਟੇ ਪਤੰਗ ਦੀ ਡੋਰ ਵਾਂਗੋਂ ॥੩੦੦॥
ਸ਼ਰਣ ਲਗ ਮੇਰੀ ਮੁਆਫੀ ਮੰਗ ਲੈ ਤੂੰ, ਨਹੀਂ ਤਾਂ ਝੁਰਸੇਂ ਬੈਹ ਕੇ ਮੋਰ ਵਾਂਗੋਂ ।
ਲੜਨਾ ਸਾਮ੍ਹਣੇ ਕੰਮ 'ਦਿਲਸ਼ਾਦ' ਮੇਰਾ, ਕਰਨੀ ਨਹੀਂ ਚੋਰੀ ਤੁਧ ਚੋਰ ਵਾਂਗੋਂ ॥੩੦੧॥

**ਰਾਵਣ ਦਾ ਵਚਨ—**

ਤੀਰ ਖਿਚ ਕੇ ਮਾਰਿਆ ਸ਼ਾਹ ਰਾਵਣ, ਗੁੱਸੇ ਨਾਲ ਕਮਾਨ ਉਠਾ ਕੇ ਤੇ ।
ਆਉਂਦਾ ਤੀਰ ਨੂੰ ਤੀਰ ਦੇ ਨਾਲ ਅਗੋਂ, ਸਿਟ ਦੇ ਕਟ ਮਾਹਰਾਜ ਵਗਾ ਕੇ ਤੇ ॥੩੦੨॥
ਰਾਵਣ ਵੇਖ ਕੇ ਹੋ ਹੈਰਾਨ ਗਿਆ, ਲਗਾ ਕੈਹਿਣ ਫਿਰ ਇਹ ਸੁਣਾ ਕੇ ਤੇ ।
ਹੋਇਆ ਕਿਆ 'ਦਿਲਸ਼ਾਦ' ਜੇ ਤੀਰ ਕਟਿਆ, ਜਾਸੇਂ ਜਾਨ ਨਾ ਕਦੀ ਬਚਾ ਕੇ ਤੇ ॥੩੦੩॥

**ਰਾਮਚੰਦਰ ਦਾ ਵਾਰ—**

ਰਾਮਚੰਦਰ ਮਾਹਰਾਜ ਭੀ ਨਾਲ ਗੁੱਸੇ, ਧਨੁਸ਼ ਪਕੜ ਕੇ ਚਿੱਲਾ ਚੜ੍ਹਾ ਦੇਂਦੇ ।
ਤੀਰ ਮਾਰਿਆ ਖਿਚ ਕੇ ਵਿਚ ਰਥ ਦੇ, ਘੋੜੇ ਰਥ ਦੇ ਮਾਰ ਮੁਕਾ ਦੇਂਦੇ ॥੩੦੪॥
ਦੂਜਾ ਤੀਰ ਚਲਾ ਕੇ ਹੋਰ ਉੱਤੋਂ, ਸਿਰੋਂ ਰਾਵਣ ਦੇ ਤਾਜ਼ ਉੜਾ ਦੇਂਦੇ ।
ਤੀਰ ਤੀਸਰੇ ਨਾਲ 'ਦਿਲਸ਼ਾਦ' ਫਿਰ ਤਾਂ, ਰਾਵਣ ਰਥ ਥੀਂ ਹੇਠ ਗਿਰਾ ਦੇਂਦੇ ॥੩੦੫॥
ਲਗੇ ਕੈਹਿਣ ਮਾਹਰਾਜ ਫਿਰ ਕੋਲ ਜਾਕੇ, ਰਿਹਾ ਹੁਣ ਤੇਰੇ ਵਿਚ ਦਮ ਨਾਹੀਂ ।
ਥਕੇ ਹੋਏ ਤੇ ਵਾਰ ਹਥਿਆਰ ਕਰਨਾ, ਮੇਰਾ ਰਾਵਣਾ ਸਮਝ ਇਹ ਕੰਮ ਨਾਹੀਂ ॥੩੦੬॥

---

੧. ਢੂੰਡਿਆ ।

ਦੇਵਾਂ ਛੋੜ ਤੈਨੂੰ ਚਲਾ ਜਾ ਅਜ ਤੂੰ, ਰਖਣਾ ਦਿਲ ਦੇ ਵਿਚ ਭਰਮ ਨਾਹੀਂ ।
ਦਮ ਸੰਭਾਲ 'ਦਿਲਸ਼ਾਦ' ਕਲ ਆ ਜਾਵੀਂ, ਹੋਈ ਕੋਈ ਲੜਾਈ ਖਤਮ ਨਾਹੀਂ ॥੩੦੭॥

**ਰਾਵਣ ਦਾ ਦਰਬਾਰ—**

ਚਲਾ ਗਿਆ ਰਾਵਣ ਵਾਪਿਸ ਵਿਚ ਲੰਕਾ, ਜਦ ਕੇ ਜ਼ੋਰ ਉਸਦਾ ਨਹੀਂ ਕੋਈ ਚਲਿਆ ।
ਨਾਲ ਸ਼ਰਮ ਦੇ ਅੰਦਰੋਂ ਗਲ ਰਿਹਾ, ਤਨ ਗੁੱਸੇ ਦੀ ਅਗ ਦੇ ਵਿਚ ਜਲਿਆ ॥੩੦੮॥
ਕਰਦ ਦਰਦ ਪਈ ਜਿਗਰ ਨੂੰ ਚੀਰਦੀ ਸੂ, ਤੀਰਾਂ ਨਾਲ ਹੈ ਸੀ ਸਾਰਾ ਜਿਸਮ ਸਲਿਆ[1] ।
ਗਿਆ ਬੈਠ 'ਦਿਲਸ਼ਾਦ' ਦਰਬਾਰ ਲਾ ਕੇ, ਬਾਕੀ ਰਹੇ ਵਜ਼ੀਰਾਂ ਨੂੰ ਸੱਦ ਘਲਿਆ ॥੩੦੯॥
ਹਾਜ਼ਿਰ ਆਨ ਕੇ ਹੋਏ ਵਜ਼ੀਰ ਜਦੋਂ, ਸ਼ਾਹ ਰਾਵਣ ਫਿਰ ਇਹ ਸੁਣਾਨ ਲਗਾ ।
ਮੁਸ਼ਿਕਲ ਪੇਸ਼ ਭਾਰੀ ਗਈ ਆ ਯਾਰੋ, ਮੱਥਾ ਨਾਲ ਦੁਸ਼ਮਨ ਡਾਢੇ ਆਨ ਲਗਾ ॥੩੧੦॥
ਇਹ ਇਨਸਾਨ ਨਹੀਂ ਹੈ ਬਲਾ ਕੋਈ, ਆਕੇ ਹੱਥ ਜਿਹੜਾ ਮੈਨੂੰ ਪਾਨ ਲਗਾ ।
ਦਿਓ ਜਗਾ 'ਦਿਲਸ਼ਾਦ' ਕੁੰਭਕਰਣ ਤਾਈਂ, ਕਰੋ ਦੇਰ ਨਾ ਇਹ ਫਰਮਾਨ ਲਗਾ ॥੩੧੧॥
ਕਈ ਹਜ਼ਾਰ ਰਾਖ ਲੈ ਕੇ ਨਾਲ ਆਪਣੇ, ਕੁੰਭਕਰਣ ਜਗਾਣ ਵਜ਼ੀਰ ਚਲੇ ।
ਲਿਆ ਨਾਲ ਸ਼ਰਾਬ ਤੇ ਮਾਸ ਬੌਹੁਤਾ, ਨਾਲੇ ਲੈ ਹਲਵਾ ਖੰਡ ਖੀਰ ਚਲੇ ॥੩੧੨॥
ਜਿੱਥੇ ਅਹਾ ਸੁੱਤਾ ਕੁੰਭਕਰਣ ਪਿਆ, ਉਸੇ ਜਾ ਤੇ ਘਤ ਵਹੀਰ ਚਲੇ ।
ਪਵੇ ਜਾਗ 'ਦਿਲਸ਼ਾਦ' ਪਏ ਕੈਹਿਣ ਸਾਰੇ, ਵਿਚ ਦਿਲ ਮਨਾਉਂਦੇ ਪੀਰ ਚਲੇ ॥੩੧੩॥

**ਕੁੰਭਕਰਣ ਦਾ ਜਾਗਣਾ—**

ਕੁੰਭਕਰਣ ਦੇ ਕੋਲ ਫਿਰ ਜਾ ਕੇ ਤੇ, ਸੁੱਤੇ ਹੋਏ ਨੂੰ ਹੁਣ ਜਗਾਨ ਲਗੇ ।
ਗਏ ਚੜ ਰਾਖਸ਼ ਉੱਤੇ ਕਈ ਉਸਦੇ, ਕੁਦ ਕੁਦ ਕੇ ਜ਼ੋਰ ਲਗਾਨ ਲਗੇ ॥੩੧੪॥
ਵੱਜਨ ਢੋਲ ਸੁਰਨਾਈਆਂ ਤੇ ਪਏ ਬਾਜੇ, ਤੋਪਾਂ ਬੀੜ ਕੇ ਕੋਲ ਚਲਾਨ ਲਗੇ ।
ਬੋਲਨ ਗੱਜ ਕੇ ਪਏ 'ਦਿਲਸ਼ਾਦ' ਸਾਰੇ, ਵਿਚ ਮੈਹਿਲ ਦੇ ਸ਼ੋਰ ਮਚਾਨ ਲਗੇ ॥੩੧੫॥
ਗਏ ਹੇਠ ਦਬੀ ਕੇ ਮਰ ਕਿਤਨੇ, ਕੁੰਭਕਰਣ ਪਾਸਾ ਜਦੋਂ ਪਰਤਿਆ ਏ ।
ਹੋਈਆਂ ਹੱਡੀਆਂ ਪਿਸ ਕੇ ਵਾਂਗ ਸੁਰਮੇ, ਕੈਹਿਵਾਂ ਕਿਆ ਜੋ ਕੁਛ ਉੱਥੇ ਵਰਤਿਆ ਏ ॥੩੧੬॥

---

੧. ਫਟਿਆ ।

ਵਜ਼ੀਰ ਹੋ ਹੈਰਾਨ ਦਿਲਗੀਰ ਕੈਹਿੰਦੇ, ਇਹ ਤਾਂ ਨਾਲ ਨੀਂਦ ਡਾਢਾ ਸ਼ਰਤਿਆ[੧] ਏ।
ਜਾਗੇ ਕਿਵੇਂ 'ਦਿਲਸ਼ਾਦ' ਇਹ ਦੱਸ ਸਾਨੂੰ, ਪਿਆ ਖੂਹ ਸਾਡਾ ਕੀਤਾ ਕਰਤਿਆ ਏ ॥੩੧੭॥

ਮਲ ਕੇ ਅਖੀਆਂ ਨੂੰ ਫਿਰ ਉੱਠ ਬੈਠਾ, ਕੈਹਿੰਦਾ ਕਿਉਂ ਆਏ ਮੇਰੇ ਕੋਲ ਤੁਸੀਂ।
ਦਿੱਤਾ ਆਨ ਕੇ ਕਿਉਂ ਜਗਾ ਮੈਨੂੰ, ਸੱਚੋ ਸੱਚ ਦੱਸੋ ਮੂੰਹੋਂ ਬੋਲ ਤੁਸੀਂ ॥੩੧੮॥

ਮੁਸ਼ਕਿਲ ਪੇਸ਼ ਆਈ ਐਡੀ ਕੇ ਭਾਰੀ, ਦੱਸੋ ਹਾਲ ਮੈਨੂੰ ਸਾਰਾ ਖੋਲ ਤੁਸੀਂ।
ਹੋਏ ਕਿਉਂ ਹੈਰਾਨ 'ਦਿਲਸ਼ਾਦ' ਸਾਰੇ, ਰਹੇ ਵਿਚ ਦਿਲ ਦੇ ਕਾਹਨੂੰ ਡੋਲ ਤੁਸੀਂ ॥੩੧੯॥

ਹੈਸੀ ਮਾਸ ਸ਼ਰਾਬ ਜੋ ਨਾਲ ਆਂਦਾ, ਦਿੱਤਾ ਸਭ ਉਸਦੇ ਅਗੇ ਧਰ ਮਿੱਤਰਾ।
ਲਗਾ ਖਾਨ ਕੁੰਭਕਰਣ ਫਿਰ ਖੁਸ਼ ਹੋ ਕੇ, ਗਿਆ ਵਿਚ ਪਲ ਦੇ ਚਟਮ ਕਰ ਮਿੱਤਰਾ ॥੩੨੦॥

ਕੁਝ ਹੋਰ ਭੀ ਹੈ ਤਾਂ ਦਿਓ ਕੈਹਿੰਦਾ, ਮੈਂ ਤਾਂ ਨਾਲ ਭੁੱਖ ਦੇ ਰਿਹਾ ਮਰ ਮਿੱਤਰਾ।
ਮੂੰਹੋਂ ਬੋਲ 'ਦਿਲਸ਼ਾਦ' ਨਹੀਂ ਕੋਈ ਸਕਦਾ, ਪਏ ਕੰਬਨ ਸਾਰੇ ਥਰ-ਥਰ ਮਿੱਤਰਾ ॥੩੨੧॥

ਕਿਉਂ ਡਰ ਦੇ ਨਾਲ ਪਏ ਕੰਬਦੇ ਓ, ਜੋ ਕੁਝ ਵਰਤਿਆ ਦਿਓ ਸੁਣਾ ਤੁਸੀਂ।
ਦੁਸ਼ਮਨ ਚੜ ਯਾ ਤੁਸਾਂ ਤੇ ਕੋਈ ਆਇਆ, ਜਿਸਦੇ ਵਾਸਤੇ ਰਹੇ ਘਬਰਾ ਤੁਸੀਂ ॥੩੨੨॥

ਦਿਓ ਦੱਸ ਮੈਨੂੰ ਹੈ ਗੱਲ ਜਿਹੜੀ, ਰਹੇ ਕਿਉਂ ਇਤਨਾ ਡਰ ਖਾ ਤੁਸੀਂ।
ਜ਼ਰਾ ਫਿਕਰ 'ਦਿਲਸ਼ਾਦ' ਨਾ ਕਰੋ ਕੋਈ, ਦਿਓ ਹਾਲ ਤਮਾਮ ਬਤਲਾ ਤੁਸੀਂ ॥੩੨੩॥

ਹੱਥ ਜੋੜ ਵਜ਼ੀਰਾਂ ਨੇ ਅਰਜ਼ ਕੀਤੀ, ਮਾਹਰਾਜ ਮੁਸ਼ਿਕਲ ਪੇਸ਼ ਆਈ ਭਾਰੀ।
ਰਾਮਚੰਦਰ ਆਇਆ ਚੜ ਫੌਜ ਲੈਕੇ, ਮਚੀ ਹੋਈ ਹੈ ਸਖ਼ਤ ਲੜਾਈ ਭਾਰੀ ॥੩੨੪॥

ਪੁਲ ਬੰਨ ਸਮੁੰਦਰੋਂ ਪਾਰ ਆਇਆ, ਹਿੰਮਤ ਆਪਣੀ ਇਹ ਵਿਖਾਈ ਭਾਰੀ।
ਸਕਦਾ ਸਾਮੁਣੇ ਨਹੀਂ ਕੋਈ ਹੋ ਉਸਦੇ, ਵਿਚ ਲੰਕਾ ਦੇ ਧੂਮ ਮਚਾਈ ਭਾਰੀ ॥੩੨੫॥

ਦਿੱਤੇ ਮਾਰ ਹਜ਼ਾਰਾਂ ਹਜ਼ਾਰ ਉਸਨੇ, ਡਾਢੀ ਅੱਤ ਇਹ ਉਸ ਆ ਚਾਈ[੨] ਭਾਰੀ।
ਸਾਡਾ ਜ਼ੋਰ 'ਦਿਲਸ਼ਾਦ' ਨਹੀਂ ਕੋਈ ਚਲਦਾ, ਸਾਨੂੰ ਸਖ਼ਤ ਸ਼ਿਕਸਤ ਖਵਾਈ ਭਾਰੀ ॥੩੨੬॥

ਸੀਤਾ ਇਸਤਰੀ ਉਸਦੀ ਸ਼ਾਹ ਰਾਵਣ, ਜਾਕੇ ਆਪ ਚੁਰਾ ਲੈ ਆਇਆ ਏ।
ਆਇਆ ਲੜਨ ਕਾਰਣ ਇਸੇ ਵਾਸਤੇ ਓਹ, ਘੇਰਾ ਲੰਕਾ ਨੂੰ ਆਨ ਕੇ ਪਾਇਆ ਏ ॥੩੨੭॥

---

੧. ਸ਼ਰਤ ਲਾਈ ਹੈ, ੨. ਕੀਤੀ ਹੈ।

ਬੰਨ ਪੁਲ ਸਮੁੰਦਰ ਤੋਂ ਲੰਘ ਆਇਆ, ਡੇਰਾ ਵਿਚ ਮੈਦਾਨ ਦੇ ਲਾਇਆ ਏ।
ਗਈ ਪੇਸ਼ 'ਦਿਲਸ਼ਾਦ' ਜਦ ਨਹੀਂ ਸਾਡੀ, ਤਾਹੀਂ ਆਪਨੂੰ ਆਨ ਜਗਾਇਆ ਏ ॥੩੨੮॥

ਕੁੰਭਕਰਣ ਲਗਾ ਹਸ ਕੇ ਕੈਹਿਣ ਅਗੋਂ, ਲਾਇਆ ਕਿਉਂ ਤੁਸਾਂ ਦਿਲ ਤੇ ਗਮ ਇਤਨਾ।
ਐਵੇਂ ਆਣ ਕੇ ਦਿੱਤਾ ਜਗਾ ਮੈਨੂੰ, ਹੈਸੀ ਇਹ ਭਾਰਾ ਕਿਹੜਾ ਕੰਮ ਇਤਨਾ ॥੩੨੯॥

ਲੜਸੀ ਨਾਲ ਅਸਾਡੇ ਕਿਆ ਆਕੇ, ਹੋਸੀ ਕਿੱਥੋਂ ਗਰੀਬ ਵਿਚ ਦਮ ਇਤਨਾ।
ਝਲੇ ਝਾਲ 'ਦਿਲਸ਼ਾਦ' ਜੋ ਆਨ ਮੇਰੀ, ਹੈ ਜ਼ੋਰ ਕਿਸਦੇ ਵਿਚ ਜਿਸਮ ਇਤਨਾ ॥੩੩੦॥

ਪਿਆ ਟੁਰ ਵਜ਼ੀਰਾਂ ਦੇ ਨਾਲ ਉਠਕੇ, ਮੁੜ ਕੇ ਨਹੀਂ ਕੀਤੀ ਕੋਈ ਗਲ ਮਿੱਤਰਾ।
ਗਿਆ ਹੋ ਸਵਾਰ ਹਥਿਆਰ ਲੈ ਕੇ, ਲਾਈ ਦੇਰ ਨਾ ਫਿਰ ਇਕ ਪਲ ਮਿੱਤਰਾ ॥੩੩੧॥

ਹਾਜ਼ਿਰ ਕੋਲ ਸ਼ਾਹ ਰਾਵਣ ਦੇ ਹੋ ਕੇ ਤੇ, ਰਿਹਾ ਤਕ ਉਸਦੇ ਮੂੰਹ ਵਲ ਮਿੱਤਰਾ।
ਅਦਬ ਨਾਲ 'ਦਿਲਸ਼ਾਦ' ਹੱਥ ਜੋੜ ਦੋਵੇਂ, ਅਗੇ ਤਖਤ ਦੇ ਰਿਹਾ ਈ ਖਲ ਮਿੱਤਰਾ ॥੩੩੨॥

**ਕੁੰਭਕਰਣ ਦਾ ਵਰਨ—**

ਮੈਨੂੰ ਦੱਸੋ ਮਾਹਰਾਜ ਹੈ ਕੰਮ ਕਿਹੜਾ, ਕਾਰਨ ਜਿਸ ਮੈਨੂੰ ਬੁਲਵਾਇਆ ਏ।
ਦੇਵਾਂ ਪਕੜ ਕੇ ਚੀਰ ਸਰੀਰ ਉਸਦਾ, ਜਿਹੜਾ ਆਪ ਉੱਤੇ ਚੜ ਆਇਆ ਏ ॥੩੩੩॥

ਸਕਦਾ ਝਲ ਨਹੀਂ ਕਦੀ ਕੋਈ ਝਾਲ ਮੇਰੀ, ਐਡਾ ਫਿਕਰ ਤੁਸਾਂ ਕਾਹਨੂੰ ਲਾਇਆ ਏ।
ਦਿਓ ਦੱਸ 'ਦਿਲਸ਼ਾਦ' ਜੀ ਹਾਲ ਸਾਰਾ, ਕੁੰਭਕਰਣ ਇਹ ਆਖ ਸੁਣਾਇਆ ਏ ॥੩੩੪॥

ਹਾਜ਼ਿਰ ਵਿਚ ਦਰਬਾਰ ਦੇ ਹੋ ਕੇ ਤੇ, ਕੀਤੀ ਅਰਜ਼ ਫਿਰ ਇਹ ਖਲੋ ਕੇ ਤੇ,
ਮੈਂ ਤਾਂ ਵਿਚ ਮਜ਼ੇ ਹੈ ਸਾਂ ਸੋ ਕੇ ਤੇ, ਕੱਚੀ ਨੀਂਦਰੇ ਕਿਉਂ ਜਗਾਇਆ ਵੇ।
ਮੇਰੇ ਗੋਚਰੀ[1] ਹੈ ਸੀ ਕੰਮ ਕਿਹੜਾ, ਲਾਇਆ ਦਿਲ ਉੱਤੇ ਤੁਸਾਂ ਗਮ ਕਿਹੜਾ,
ਅਗੇ ਆਪਦੇ ਮਾਰਸੀ ਦਮ ਕਿਹੜਾ, ਕੁੰਭਕਰਣ ਨੇ ਆਖ ਸੁਣਾਇਆ ਵੇ ॥੩੩੫॥

ਸ਼ਾਇਦ ਹੈ ਮਰਜ਼ੀ ਕਿਧਰੇ ਜਾਉਣੇ ਦੀ, ਗਰਦਨ ਕਿਸੇ ਦੀ ਪਕੜ ਨਿਵਾਉਨੇ ਦੀ,
ਪਈ ਲੋੜ ਕਿਉਂ ਮੈਨੂੰ ਜਗਾਉਣੇ ਦੀ, ਦੱਸੋ ਕੇ ਵਿਚ ਦਿਲ ਦੇ ਆਇਆ ਵੇ।
ਦਿਓ ਹੁਕਮ 'ਦਿਲਸ਼ਾਦ' ਸੁਣਾ ਮੈਨੂੰ, ਜਿਸ ਦੇ ਵਾਸਤੇ ਦਿੱਤਾ ਜਗਾ ਮੈਨੂੰ,
ਕੌਣ ਹੱਥ ਸਕ ਸੀ ਆਕੇ ਪਾ ਮੈਨੂੰ, ਦੱਸੋ ਮਾਂ ਐਸਾ ਕਿਹੜਾ ਜਾਇਆ ਵੇ ॥੩੩੬॥

---

੧. ਵਾਸਤੇ।

**ਰਾਵਣ ਦਾ ਵਚਨ—**

ਸਾਡੀ ਭੈਣ ਦਾ ਨਕ ਉਸ ਕੱਟਿਆ ਵੇ, ਖਰ ਦੂਖਨ ਨੂੰ ਮਾਰ ਕੇ ਸੁੱਟਿਆ ਵੇ,
ਉਸ ਦੇ ਨਾਲ ਲੜ ਕੇ ਨਾ ਖੱਟਿਆ ਵੇ, ਚੜ੍ਹ ਕੇ ਉੱਤੇ ਮੈਰੇ ਓਹੀ ਆ ਬੈਠਾ ।

ਫੌਜ ਵਾਨਰਾਂ ਦੀ ਉਸ ਦੇ ਨਾਲ ਭਾਰੀ, ਹੋਸ਼ ਰਾਖਸ਼ਾਂ ਦੀ ਜਿਨਹਾਂ ਆਨ ਮਾਰੀ,
ਚੀਰਨ ਰਾਖਸ਼ਾਂ ਨੂੰ ਪਕੜ ਕੇ ਵਾਂਗ ਆਰੀ, ਝੰਡਾ ਵਿਚ ਮੈਦਾਨ ਦੇ ਲਾ ਬੈਠਾ ॥੩੩੭॥

ਮੈਂ ਤਾਂ ਲੱਖਾਂ ਜਵਾਨਾਂ ਦੇ ਭੇਜ ਰਿਹਾ, ਕਿਸੇ ਨਹੀਂ ਜਾਕੇ ਉੱਥੇ ਦਮ ਲਿਆ,
ਸੁੱਟਿਆ ਮਾਰ ਓਹੀ ਇੱਥੋਂ ਜੋ ਗਿਆ, ਸਮਝੋ ਸੱਚ ਮੈਂ ਸਖਤ ਘਬਰਾ ਬੈਠਾ ।

ਵਾਪਿਸ ਕੋਈ ਨਹੀਂ ਪਰਤ ਕੇ ਆ ਸਕਿਆ, ਉਸ ਥੀਂ ਜਾਨ ਨਹੀਂ ਕੋਈ ਬਚਾ ਸਕਿਆ,
ਹੱਥ ਨਹੀਂ ਉਸਨੂੰ ਕੋਈ ਪਾ ਸਕਿਆ, ਮੈਂ ਤਾਂ ਜ਼ੋਰ 'ਦਿਲਸ਼ਾਦ' ਬਹੂੰ[੧] ਲਾ ਬੈਠਾ ॥੩੩੮॥

ਰਾਵਣ ਆਖਿਆ ਸੁਣ ਤੂੰ ਵੀਰ ਮੈਰੇ, ਮੈਂ ਤਾਂ ਤੁਧ ਤੋਂ ਘੋਲ-ਘੁਮਾਇਆ[੨] ਜੀ ।
ਜ਼ਬਰਦਸਤ ਦੁਸ਼ਮਨ ਗੱਜ ਕੇ ਸ਼ੇਰ ਵਾਂਗੋਂ, ਮੈਰੇ ਸਿਰ ਉੱਤੇ ਚੜ੍ਹ ਕੇ ਆਇਆ ਜੀ ॥੩੩੯॥

ਦਿੱਤੇ ਮਾਰ ਜਵਾਨ ਬਲਵਾਨ ਸਾਰੇ, ਨਾਲੇ ਫੌਜ ਨੂੰ ਮਾਰ ਮੁਕਾਇਆ ਜੀ ।
ਮੈਰੇ ਪੁੱਤਰਾਂ ਨੂੰ ਭੀ ਮਾਰ ਕੇ ਤੇ, ਮੈਨੂੰ ਦਾਗ਼ ਕਲੇਜੜੇ ਲਾਇਆ ਜੀ ॥੩੪੦॥

ਹੋਂਦਾ ਉਸਦੇ ਸਾਮ੍ਹਣੇ ਨਹੀਂ ਕੋਈ, ਐਸਾ ਸਾਰਿਆਂ ਨੂੰ ਉਸ ਡਰਾਇਆ ਜੀ ।
ਪਿਆ ਵਖ਼ਤ 'ਦਿਲਸ਼ਾਦ' ਜਦ ਸਖ਼ਤ ਆਕੇ, ਤਾਈਂ ਤੁਸਾਂ ਨੂੰ ਮੈਂ ਜਗਵਾਇਆ ਜੀ
॥੩੪੧॥

**ਕੁੰਭਕਰਣ ਦਾ ਵਚਨ—**

ਉਸ ਵਕਤ ਭੀ ਪੁੱਛਨਾਂ ਅਹਾ ਮੈਨੂੰ, ਗਏ ਸੀਤਾ ਨੂੰ ਜਦ ਚੁਰਾਨ ਤੁਸੀਂ ।
ਕੀਤਾ ਕਾਮ, ਅੰਜਾਮ ਨੂੰ ਸੋਚਿਆ ਨਹੀਂ, ਰਖਦੇ ਜ਼ੋਰ ਦਾ ਆਹੋ ਅਭਿਮਾਨ ਤੁਸੀਂ ॥੩੪੨॥

ਵਿਭੀਸ਼ਣ ਮੱਤ ਦਿੱਤੀ ਉਸਨੂੰ ਲੱਤ ਮਾਰੀ, ਗਏ ਬਣ ਉਸਦੇ ਦੁਸ਼ਮਨ ਜਾਨ ਤੁਸੀਂ ।
ਹੱਥੀਂ ਆਪਣੀ ਵਣਿਜ 'ਦਿਲਸ਼ਾਦ' ਕਰਕੇ, ਦੱਸੋ ਹੋਏ ਫਿਰ ਕਿਉਂ ਹੈਰਾਨ ਤੁਸੀਂ ॥੩੪੩॥

ਕਿੱਥੇ ਜ਼ੋਰ ਓਹ ਅਜ ਮਾਹਰਾਜ ਗਿਆ, ਰੈਹਿੰਦੇ ਜਿਸ ਦੇ ਵਿਚ ਮਗਰੂਰ ਆਹੋ ।
ਕੀਤੇ ਸ਼ੇਰ ਦਿਲੇਰ ਕਈ ਕੈਦ ਤੁਸਾਂ, ਪਕੜ ਹਾਥੀਆਂ ਨੂੰ ਕਰਦੇ ਚੂਰ ਆਹੋ ॥੩੪੪॥

---

੧. ਬਹੁਤ ੨. ਬਲਿਹਾਰੀ ।

ਗਏ ਡਰ ਅਜ ਕਿਉਂ ਇਨਸਾਨ ਕੋਲੋਂ, ਢਾਂਦੇ ਜਦ ਪਹਾੜ ਕੋਹਤੂਰ[੧] ਆਹੋ ।
ਕੀਤੀ ਸੋਚ 'ਦਿਲਸ਼ਾਦ' ਨਾ ਕੋਈ ਕਦੀ, ਰੈਹਿੰਦੇ ਨਸ਼ੇ ਦੇ ਵਿਚ ਮਖਮੂਰ ਆਹੋ ॥੩੪੫॥

**ਰਾਵਣ ਦਾ ਵਚਨ—**

ਕਰਨੀ ਮਦਦ ਮੈਰੀ ਜੇ ਤੂੰ ਨਹੀਂ ਚਾਹੁੰਦਾ, ਤਾਂ ਫਿਰ ਤਾਨਿਆਂ ਦੇ ਨਾਲ ਸਾੜ ਤਾਂ ਨਾ ।
ਪਾਟੇ ਹੋਏ ਨੂੰ ਜਦ ਨਹੀਂ ਸੀ ਸਕਦਾ, ਉਲਟਾ ਹੋਰ ਉੱਤੋਂ ਬੈਹ ਕੇ ਪਾੜ ਤਾਂ ਨਾ ॥੩੪੬॥
ਹਿੰਮਤ ਨਹੀਂ ਜੇ ਟੁੱਟੇ ਦੇ ਗੰਡਨੇ ਦੀ, ਰਹੇ ਸਹੇ ਬਾਕੀ ਕੰਮ ਬਿਗਾੜ ਤਾਂ ਨਾ ।
ਜੇ ਕਰ ਬਾਗ 'ਦਿਲਸ਼ਾਦ' ਨਹੀਂ ਲਾਨ ਜੋਗਾ, ਬੂਟੇ ਪੁਟ ਗੁਲਜ਼ਾਰ ਉਜਾੜ ਤਾਂ ਨਾ ॥੩੪੭॥

**ਕੁੰਭਕਰਣ ਦਾ ਵਚਨ —**

ਦਿਓ ਰਬ ਦੇ ਵਾਸਤੇ ਬਖਸ਼ ਮੈਨੂੰ, ਐਵੇਂ ਗੱਲ ਮੈਰੇ ਮੂੰਹੋਂ ਨਿਕਲ ਗਈ ਏ ।
ਕਰੋ ਹੋਰ ਖਿਆਲ ਨਾ ਕੋਈ ਤੁਸੀਂ, ਕਿਉਂ ਗੱਲ ਮੈਰੀ ਪੱਲੇ ਬੰਨ ਲਈ ਏ ॥੩੪੮॥
ਤਾਕਤ ਆਹੀ ਜੇ ਆਪ ਨੂੰ ਮਾਰਨੇ ਦੀ, ਜਗਾਇਆ ਕਿਉਂ ਮੈਨੂੰ ਮਾਹਰਾਜ ਕਹੀ ਏ ।
ਦੇਸਾਂ ਮਾਰ 'ਦਿਲਸ਼ਾਦ' ਮੈਂ ਸਾਰਿਆਂ ਨੂੰ, ਵੇਖੋ ਬਾਂਹ ਮੈਰੀ ਸੱਜੀ ਫੜਕ ਰਹੀ ਏ ॥੩੪੯॥
ਕੁੰਭਕਰਣ ਫਿਰ ਸੋਚਿਆ ਵਿਚ ਦਿਲ ਦੇ, ਚਾਹੀਏ ਇਸ ਨੂੰ ਨਹੀਂ ਮਜਬੂਰ ਕਰਨਾ ।
ਬੜਾ ਭਾਈ ਬਰਾਬਰੀ ਬਾਪ ਹੁੰਦਾ, ਹੈ ਲਿਹਾਜ਼ ਇਹ ਮੈਂ ਜ਼ਰੂਰ ਕਰਨਾ ॥੩੫੦॥
ਆਵਾਂ ਮਾਰ ਦੁਸ਼ਮਨ ਵਿਚ ਮੈਦਾਨ ਜਾਕੇ, ਹੈ ਫਰਜ਼ ਇਸਦਾ ਫਿਕਰ ਦੂਰ ਕਰਨਾ ।
ਐਸੇ ਬੋਲਣੇ ਬੋਲ 'ਦਿਲਸ਼ਾਦ' ਮੈਰੇ, ਮੈਰੇ ਵਾਸਤੇ ਹੈ ਕਸੂਰ ਕਰਨਾ ॥੩੫੧॥
ਕੈਹਿੰਦਾ ਗੱਲ ਮੂੰਹੋਂ ਮੈਰੇ ਨਿਕਲ ਗਈ ਏ, ਤੁਸੀਂ ਖਫਾ ਮਾਹਰਾਜ ਹੋ ਗਏ ਐਵੇਂ ।
ਆਵਾਂ ਮਾਰ ਮੁਕਾ ਮੈਂ ਸਾਰਿਆਂ ਨੂੰ, ਕਿਉਂ ਫਿਕਰ ਇਤਨਾ ਲਾ ਰਹੇ ਐਵੇਂ ॥੩੫੨॥
ਮੈਰੇ ਸਾਮੁਣੇ ਹੀਨ ਓਹ ਚੀਜ਼ ਕਿਹੜੀ, ਕਈ ਮਾਰ ਸੁੱਟੇ ਉਸ ਜਿਹੇ ਐਵੇਂ ।
ਜ਼ਿੰਮਾਂਵਾਰ 'ਦਿਲਸ਼ਾਦ' ਮੈਂ ਗਲ ਇਸ ਦਾ, ਖਾਓ ਕਿਉਂ ਇਤਨਾ ਡਰ ਪਏ ਐਵੇਂ ॥੩੫੩॥

**ਰਾਵਣ ਦਾ ਵਚਨ—**

ਤੈਰੀ ਗੱਲ ਨੂੰ ਸੁਣ ਕੇ ਵੀਰ ਮੈਰੇ, ਹੋਇਆ ਜ਼ਰਾ ਭੀ ਨਹੀਂ ਖਫਾ ਮੈਂ ਤਾਂ ।
ਅਪੁੱਠੀ ਗੱਲ ਵਿਭੀਸ਼ਣ ਨੇ ਜਦ ਕੀਤੀ, ਲੱਤ ਮਾਰ ਕੇ ਦਿੱਤਾ ਹਟਾ ਮੈਂ ਤਾਂ ॥੩੫੪॥

---

੧. ਤੂਰ ਨਾਮ ਦਾ ਪਹਾੜ ।

ਨਾ ਕੋਈ ਗਮ ਤੇ ਨਾ ਕੋਈ ਫਿਕਰ ਮੈਨੂੰ, ਦੇਵਾਂ ਸੱਚ ਇਹ ਤੈਨੂੰ ਸੁਣਾ ਮੈਂ ਤਾਂ ।
ਆਇਆ ਵਕਤ ਅਜ਼ਮਾਇਸ਼ ਦਾ ਹੱਥ ਮੈਰੇ, ਹਰ ਇਕ ਨੂੰ ਰਿਹਾ ਅਜ਼ਮਾ ਮੈਂ ਤਾਂ ।।੩੫੫।।
ਜਾਕੇ ਆਪ ਅਕਲੜਾ ਸਾਰਿਆਂ ਨੂੰ, ਆਉਸਾਂ ਪਲ ਵਿਚ ਮਾਰ ਮੁਕਾ ਮੈਂ ਤਾਂ ।
ਹੈ ਚੀਜ਼ 'ਦਿਲਸ਼ਾਦ' ਇਨਸਾਨ ਕਿਹੜੀ, ਬ੍ਰਹਮੰਡ ਨੂੰ ਦੇਵਾਂ ਹਿਲਾ ਮੈਂ ਤਾਂ ।।੩੫੬।।

**ਕੁੰਭਕਰਣ ਦਾ ਵਚਨ—**

ਕਰਸੋ ਕਿਉਂ ਮਾਹਰਾਜ ਤਕਲੀਫ ਤੁਸੀਂ, ਹਾਜ਼ਿਰ ਆਪ ਦਾ ਜਦ ਇਹ ਗੁਲਾਮ ਹੈ ਵੇ ।
ਸਿਰ ਆਪਣਾ ਆਪ ਤੋਂ ਵਾਰ ਸੁੱਟਾਂ, ਮੁਖਤਸਿਰ ਇਹ ਮੈਰਾ ਕਲਾਮ ਹੈ ਵੇ ।।੩੫੭।।
ਕੀਤੀ ਖਿਦਮਤ ਜਿਸ ਭਾਈ ਨੇ ਭਾਈ ਸੰਦੀ, ਓਹੀ ਵਿਚ ਦੁਨੀਆਂ ਨੇਕਨਾਮ ਹੈ ਵੇ ।
ਜਦ ਤਕ 'ਦਿਲਸ਼ਾਦ' ਨਾ ਮਾਰ ਆਵਾਂ, ਤਦ ਤਕ ਆਰਾਮ ਹਰਾਮ ਹੈ ਵੇ ।।੩੫੮।।

**ਰਾਵਣ ਦਾ ਵਚਨ—**

ਜਿਉਂਦਾ ਰੋਹ ਹਮੇਸ਼ ਤੂੰ ਵੀਰ ਮੈਰੇ, ਤੁਧ ਉੱਤੇ ਉਮੀਦ ਕਮਾਲ ਹੈ ਜੀ ।
ਦੇਸੇਂ ਮਾਰ ਬੇਸ਼ਕ ਤੂੰ ਸਾਰਿਆਂ ਨੂੰ, ਵਿਚ ਦਿਲ ਮੈਰੇ ਇਹ ਖਿਆਲ ਹੈ ਜੀ ।।੩੫੯।।
ਸ਼ਾਹਜ਼ੋਰ ਭਾਵੇਂ ਕਿਤਨਾ ਕੋਈ ਹੋਵੇ, ਨਹੀਂ ਓਹ ਲੜ ਸਕਦਾ ਤੈਰੇ ਨਾਲ ਹੈ ਜੀ ।
ਦੇਵੇਂ ਪਰਬਤ ਉਖਾੜ 'ਦਿਲਸ਼ਾਦ' ਤੂਹੀਂ, ਸਕਦਾ ਝਲ ਤੈਰੀ ਕੌਣ ਝਾਲ ਹੈ ਜੀ ।।੩੬੦।।
ਬਿਗੜੇ ਕੰਮ ਤੂੰ ਦਿੱਤੇ ਸੰਵਾਰ ਮੈਰੇ, ਲਿਆ ਵੇਖ ਤੈਨੂੰ ਮੈਂ ਤਾਂ ਕਈ ਫੇਰੇ,
ਨਹੀਂ ਹੌਂਸਲਾ ਕਿਸੇ ਦਾ ਵਾਂਗ ਤੇਰੇ, ਤੈਰੇ ਸਾਮੁਣੇ ਨਹੀਂ ਕੋਈ ਹੋ ਸਕਦਾ ।
ਭਾਵੇਂ ਕਿਤਨਾ ਕੋਈ ਦਿਲੇਰ ਹੋਵੇ, ਆਇਆ ਲੱਖਾਂ ਨੂੰ ਕਰਕੇ ਜ਼ੇਰ ਹੋਵੇ,
ਫੌਜ ਨਾਲ ਉਸਦੇ ਭਾਵੇਂ ਢੇਰ ਹੋਵੇ, ਤਾਂ ਭੀ ਵਾਲ ਤੈਰਾ ਨਹੀਂ ਓਹ ਖੋਹ ਸਕਦਾ ।।੩੬੧।।
ਕੀਤਾ ਜਿਸ ਮੁਕਾਬਲਾ ਆਨ ਤੈਰਾ, ਗੋਇਆ ਮੌਤ ਪਾਇਆ ਉਸਨੂੰ ਆਨ ਘੇਰਾ,
ਹੋਇਆ ਦੁਨੀਆਂ ਤੋਂ ਉਸਦਾ ਕੂਚ ਡੇਰਾ, ਕਦੀ ਬਚ ਤੈਥੋਂ ਨਹੀਂ ਓਹ ਸਕਦਾ ।
ਤੂਹੀਂ ਪਰਬਤਾਂ ਨੂੰ ਜਾਕੇ ਹਥ ਪਾਵੇਂ, ਖੌਫ ਕਿਸੇ ਥੀਂ ਨਾ 'ਦਿਲਸ਼ਾਦ' ਖਾਵੇਂ,
ਵਿਚ ਜਿਸ ਮੈਦਾਨ ਦੇ ਤੂੰ ਜਾਵੇਂ, ਉੱਥੇ ਹੋਰ ਨਹੀਂ ਕੋਈ ਖਲੋ ਸਕਦਾ ।।੩੬੨।।
ਆ ਮਾਰ ਪੈਹਿਲੇ ਜਾ ਕੇ ਸਾਰਿਆਂ ਨੂੰ, ਮੈਰੇ ਨਾਲ ਫਿਰ ਬੈਹੀਂ ਤੂੰ ਮਿਲ ਭੈਈਆ ।
ਵਿਚ ਮੈਦਾਨ ਲਲਕਾਰਦਾ ਪਿਆ ਈ ਦੁਸ਼ਮਨ, ਜਾ ਉਠ ਨਾ ਕਰ ਹੁਣ ਢਿਲ ਭੈਈਆ ।।੩੬੩।।
ਮੈਰੇ ਪੁੱਤਰਾਂ ਦਾ ਬਦਲਾ ਲੈ ਜਾ ਕੇ, ਜਾਵੇ ਨਿਕਲ ਕਲੇਜਿਓਂ ਕਿਲ[੧] ਭੈਈਆ ।
ਆਇਓਂ ਮਾਰ 'ਦਿਲਸ਼ਾਦ' ਜਦ ਸਾਰਿਆਂ ਨੂੰ, ਹੋਸੀ ਖੁਸ਼ ਮੈਰਾ ਤਦ ਦਿਲ ਭੈਈਆ ।।੩੬੪।।

---

੧. ਕੰਡਾ ।

ਕੁੰਭਕਰਣ ਦਾ ਵਚਨ—

ਸੁਣ ਕੇ ਹੁਕਮ ਅੱਗੋਂ ਫਿਰ ਆਖਦਾ ਏ, ਲਓ ਮਾਹਰਾਜ ਮੈਂ ਤਾਂ ਹੁਣ ਚਲਨ ਲਗਾ।
ਤੁਸਾਂ ਵੇਖਣਾ ਚੜ ਕੇ ਮੈਹਿਲ ਉੱਤੇ, ਦੁਸ਼ਮਨ ਆਪਦੇ ਪੈਰਾਂ ਵਿਚ ਮਿਲਨ ਲਗਾ ॥੩੬੫॥
ਦੇਸਾਂ ਨੱਸਨ ਨਾ ਕੋਈ ਮੈਦਾਨ ਵਿਚੋਂ, ਵਾਂਗ ਆਜੜੀ[1] ਅਜੜ[2] ਨੂੰ ਵਲਨ[3] ਲਗਾ।
ਜਿਊਂਦਾ ਇਕ 'ਦਿਲਸ਼ਾਦ' ਨਾ ਰੈਹਿਣ ਦੇਸਾਂ, ਸਾਰੇ ਮੂਲਕੇ ਅਦਮ ਵਿਚ ਘਲਨ ਲਗਾ ॥੩੬੬॥

ਯੁੱਧ-ਭੂਮੀ ਵਿਚ ਪ੍ਰਵੇਸ਼—

ਪੰਜ ਸੱਤ ਘੜੇ ਸ਼ਰਾਬ ਦੇ ਪੀ ਕੇ ਤੇ, ਕੁੰਭਕਰਣ ਹੁਣ ਵਿਚ ਮੈਦਾਨ ਆਇਆ।
ਕਦ ਵਾਂਗ ਪਹਾੜ ਦੇ ਅਹਾ ਉਸ ਦਾ, ਹੱਥ ਲਾਉਂਦਾ ਨਾਲ ਅਸਮਾਨ ਆਇਆ ॥੩੬੭॥
ਵਾਨਰ ਵੇਖ ਕੇ ਗਏ ਨੀਂ ਡਰ ਸਾਰੇ, ਲਗੇ ਕੈਹਿਣ ਇਹ ਕਿਆ ਤੂਫਾਨ ਆਇਆ।
ਜਾਵੇ ਪੇਸ਼ 'ਦਿਲਸ਼ਾਦ' ਨਾ ਨਾਲ ਉਸਦੇ, ਇਹ ਤਾਂ ਸਾਰਿਆਂ ਨੂੰ ਸਮਝੋ ਖਾਨ ਆਇਆ ॥੩੬੮॥

ਲਗਾ ਗੱਜਨ ਮੈਦਾਨ ਦੇ ਵਿਚ ਜਾਕੇ, ਲਗੇ ਨੱਸਨ ਵਾਨਰ ਸਾਰੇ ਡਰ ਖਾ ਕੇ,
ਹੋਂਦਾ ਸਾਮੁਣੇ ਕੋਈ ਭੀ ਨਹੀਂ ਆਕੇ, ਦਿਲੋਂ ਹੌਂਸਲਾ ਸਮਝ ਸਭ ਹਾਰਦੇ ਨੀਂ।
ਪੈਦਾ ਕਿੱਥੋਂ ਇਹ ਆਨ ਬਲਾ ਹੋਈ, ਸਕਦਾ ਹੱਥ ਨਹੀਂ ਇਸ ਨੂੰ ਪਾ ਕੋਈ,
ਸਾਰੀ ਫੌਜ ਸਾਡੀ ਕੈਹਿੰਦੀ ਅੱਜ ਮੋਈ, ਵਿਚ ਦਿਲ ਦੇ ਪਏ ਵਿਚਾਰਦੇ ਨੀਂ ॥੩੬੯॥
ਪਕੜ ਹੱਥ ਦੇ ਵਿਚ ਤਲਵਾਰ ਉੱਥੇ, ਲਗਾ ਕਰਨ ਰਾਖਸ਼ ਮਾਰੋ-ਮਾਰ ਉੱਥੇ,
ਵਾਨਰ ਆਨ ਕੇ ਹੋਏ ਲਾਚਾਰ ਉੱਥੇ, ਮੂੰਹੋਂ ਰਾਮ ਹੀ ਰਾਮ ਪੁਕਾਰਦੇ ਨੀਂ।
ਨੇੜੇ ਕੋਈ 'ਦਿਲਸ਼ਾਦ' ਫਿਰ ਆਉਂਦਾ ਨਹੀਂ, ਕੋਈ ਹੱਥ ਕੁੰਭਕਰਣ ਨੂੰ ਪਾਉਂਦਾ ਨਹੀਂ,
ਜ਼ੋਰ ਪੇਸ਼ ਕੋਈ ਕਿਸੇ ਦਾ ਜਾਉਂਦਾ ਨਹੀਂ, ਚੁਕ ਚੁਕ ਪੱਥਰ ਦੂਰੋਂ ਪਏ ਮਾਰਦੇ ਨੀਂ ॥੩੭੦॥

ਕੁੰਭਕਰਣ ਮੈਦਾਨ ਦੇ ਵਿਚ ਜਾਕੇ, ਤਖਤਾ ਵਾਨਰਾਂ ਦਾ ਵੇਖੋ ਪੁੱਟਨ ਲਗਾ।
ਇਕ ਇਕ ਵਾਰ ਦੇ ਨਾਲ ਹਜ਼ਾਰ ਵਾਨਰ, ਵਿਚ ਸਮੁੰਦਰ ਦੇ ਮਾਰ ਕੇ ਸੁੱਟਨ ਲਗਾ ॥੩੭੧॥
ਕਈ ਸੈਂਕੜੇ ਹੱਥ ਦੇ ਵਿਚ ਲੈ ਕੇ, ਗਲਾ ਪਕੜ ਉਨਹਾਂਦੜਾ ਘੁੱਟਨ ਲਗਾ।
'ਦਿਲਸ਼ਾਦ' ਉੱਤੇ ਫੌਜ ਵਾਨਰਾਂ ਦੇ, ਵਾਂਗ ਬਿਜਲੀ ਦੇ ਕੜਕ ਕੇ ਟੁੱਟਨ ਲਗਾ ॥੩੭੨॥

---

੧. ਚਰਵਾਹਾ ੨. ਇੱਜੜ ੩. ਇਕੱਠਾ ਕਰਨਾ।

**ਰਾਮਚੰਦਰ ਦਾ ਵਿਭੀਸ਼ਣ ਨੂੰ ਸਵਾਲ ਕਰਨਾ—**

ਹੈ ਇਹ ਕੌਣ ਵਿਭੀਸ਼ਣਾ ਦੱਸ ਮੈਨੂੰ, ਜਿਸ ਨੂੰ ਵੇਖ ਵਾਨਰ ਡਰ ਖਾਨ ਲਗੇ।
ਡੀਲ-ਡੌਲ ਡਰਾਵਨੀ ਹੈ ਇਸ ਦੀ, ਇਸੇ ਵਾਸਤੇ ਸਭ ਘਬਰਾਨ ਲਗੇ ॥੩੭੩॥
ਸਕਦਾ ਲੜ ਨਹੀਂ ਇਸ ਦੇ ਨਾਲ ਕੋਈ, ਸਭੇ ਨੱਸ ਕੇ ਜਾਨ ਬਚਾਨ ਲਗੇ।
ਆਇਆ ਕਿੱਥੋਂ, 'ਦਿਲਸ਼ਾਦ' ਕੇ ਨਾਮ ਇਸਦਾ, ਰਾਮਚੰਦਰ ਮਾਹਰਾਜ ਫਰਮਾਨ ਲਗੇ ॥੩੭੪॥

**ਵਿਭੀਸ਼ਣ ਦਾ ਉੱਤਰ—**

ਹੱਥ ਜੋੜ ਵਿਭੀਸ਼ਣ ਨੇ ਅਰਜ਼ ਕੀਤੀ, ਮਾਹਰਾਜ ਸਾਡਾ ਇਹ ਭਿਰਾ ਹੈ ਵੇ।
ਕੁੰਭਕਰਣ ਸਮਝੋ ਹੈ ਨਾਮ ਇਸ ਦਾ, ਇਸ ਦੇ ਜ਼ੋਰ ਦਾ ਅੰਤ ਨਾ ਕਾ ਹੈ ਵੇ ॥੩੭੫॥
ਕੋਈ ਹੱਥ ਇਸ ਨੂੰ ਨਹੀਂ ਪਾ ਸਕਦਾ, ਜ਼ਬਰਦਸਤ ਇਹ ਭਾਰੀ ਬਲਾ ਹੈ ਵੇ।
ਹੈ ਸੀ ਸੁੱਤਾ 'ਦਿਲਸ਼ਾਦ' ਇਹ ਮੁੱਦਤਾਂ ਦਾ, ਰਾਵਣ ਭੇਜਿਆ ਅੱਜ ਜਗਾ ਹੈ ਵੇ ॥੩੭੬॥

***ਸੁਗ੍ਰੀਵ ਅਤੇ ਲਛਮਣ ਦਾ ਸਮਾਚਾਰ—**

ਜ਼ਖਮੀ ਹੋ ਕੇ ਜਦੋਂ ਸੁਗ੍ਰੀਵ ਰਾਜਾ, ਵਿਚ ਕੰਪ ਦੇ ਗਿਆ ਸੀ ਆ ਮਿੱਤਰਾ।
ਡਿੱਗਾ ਲਛਮਣ ਭੀ ਆਨ ਕੇ ਅਹਾ ਪਿੱਛੋਂ, ਹੱਥੋਂ ਰਾਵਣ ਦੇ ਜ਼ਖਮ ਨੂੰ ਖਾ ਮਿੱਤਰਾ ॥੩੭੭॥
ਜਾਮਾਵੰਤ ਬੂਟੀ ਇਕ ਪੁੱਟ ਕੇ ਤੇ, ਉੱਤੇ ਜ਼ਖਮਾਂ ਦੇ ਦਿੱਤੀ ਸੀ ਲਾ ਮਿੱਤਰਾ।
ਤੰਦਰੁਸਤ 'ਦਿਲਸ਼ਾਦ' ਹੋ ਗਏ ਦੋਵੇਂ, ਰਿਹਾ ਦੁਖ ਤੇ ਦਰਦ ਨਾ ਕਾ ਮਿੱਤਰਾ ॥੩੭੮॥

**ਕੁੰਭਕਰਣ ਦਾ ਸੁਗ੍ਰੀਵ ਨੂੰ ਦਬੋਚਣਾ—**

ਕੁੰਭਕਰਣ ਵਿਚ ਦਿਲ ਵਿਚਾਰ ਕੀਤਾ, ਲਵਾਂ ਸੁਗ੍ਰੀਵ ਨੂੰ ਕਰ ਗਿਰਫਤਾਰ ਇੱਥੇ।
ਹਰ ਇਕ ਕਾਰ ਵਿਚ ਹੈ ਮੁਖਤਾਰ ਇਹੋ, ਇਹੋ ਫੌਜ ਦਾ ਹੈ ਸਰਦਾਰ ਇੱਥੇ ॥੩੭੯॥
ਜਾਸਨ ਨੱਸ ਸਾਰੇ ਆਪੇ ਡਰ ਖਾ ਕੇ, ਦੇਸਾਂ ਜਦ ਸੁਗ੍ਰੀਵ ਨੂੰ ਮਾਰ ਇੱਥੇ।
ਰਾਮਚੰਦਰ 'ਦਿਲਸ਼ਾਦ' ਫਿਰ ਕਿਆ ਕਰਸੀ, ਜਾਸੀ ਨੱਸ ਓਹ ਭੀ ਬਾਜ਼ੀ ਹਾਰ ਇੱਥੇ ॥੩੮੦॥

ਝਟ ਪਟ ਸੁਗ੍ਰੀਵ ਨੂੰ ਪਕੜ ਕੇ ਤੇ, ਉਸ ਨੂੰ ਬਗਲ ਦੇ ਵਿਚ ਦਬਾ ਰਖਦਾ।
ਕੈਹਿੰਦਾ ਵਿਚ ਲੰਕਾ ਜਾਕੇ ਮਾਰਸਾਂ ਮੈਂ, ਸਮਝ ਸੱਚ ਮੈਂ ਤੈਨੂੰ ਸੁਣਾ ਰਖਦਾ ॥੩੮੧॥
ਬਸ ਵਸ ਤੂੰ ਮੌਤ ਦੇ ਹੋ ਰਿਹਾ, ਦੇਵਾਂ ਦੱਸ ਮੈਂ ਨਹੀਂ ਛਪਾ ਰਖਦਾ।
ਸਕੇ ਮਾਰ 'ਦਿਲਸ਼ਾਦ' ਦੱਸ ਕੌਣ ਉਸ ਨੂੰ, ਰਬ ਜਿਸਨੂੰ ਆਪ ਬਚਾ ਰਖਦਾ ॥੩੮੨॥

---

*ਸਫਾ—੨੫੦, ੨੭੪–੨੭੭ ਅਤੇ ੨੫੨, ੨੬੪, ੨੬੫।

**ਸੁਗ੍ਰੀਵ ਦਾ ਬਚ ਕੇ ਨਿਕਲ ਜਾਣਾ—**

ਗਿਆ ਦਾਓ ਸੁਗ੍ਰੀਵ ਦਾ ਲਗ ਕਿਧਰੇ, ਚਕ ਮਾਰ ਉਸਦਾ ਨਕ ਕਟ ਦੇਂਦਾ।
ਸਾਰਾ ਜਿਸਮ ਉੱਤੋਂ ਕੁੰਭਕਰਣ ਸੰਦਾ, ਮਾਰ-ਮਾਰ ਦੰਦੀਆਂ ਓਹ ਫਟ ਦੇਂਦਾ ॥੩੮੩॥
ਬੁਰੀ ਗਤ ਕੁੰਭਕਰਣ ਦੀ ਉਸ ਕੀਤੀ, ਦੋਵੇਂ ਕੰਨ ਭੀ ਕਪ[1] ਕੇ ਸਟ ਦੇਂਦਾ।
ਗਿਆ ਛੁੱਟ 'ਦਿਲਸ਼ਾਦ' ਸੁਗ੍ਰੀਵ ਜਦੋਂ, ਧੱਕਾ ਫਿਰ ਉਸਨੂੰ ਪਿੱਛੋਂ ਹਟ ਦੇਂਦਾ ॥੩੮੪॥

**ਕੁੰਭਕਰਣ ਦਾ ਗੁੱਸਾ—**

ਆਇਆ ਨੱਸ ਸੁਗ੍ਰੀਵ ਜਦ ਨਕ ਕਟ ਕੇ, ਕੁੰਭਕਰਣ ਦਿਲ ਵਿਚ ਪਿਛੋਂਤਾਨ ਲਗਾ।
ਕੈਹਿੰਦਾ ਹੋਈ ਗਲਤੀ ਇਸ ਨੂੰ ਮਾਰਿਆ ਨਹੀਂ, ਗੁਜ਼ਰੇ ਵਕਤ ਦਾ ਕਰਨ ਅਰਮਾਨ ਲਗਾ ॥੩੮੫॥

ਗੁੱਸੇ ਨਾਲ ਅੱਖੀਂ ਹੋ ਲਾਲ ਗਈਆਂ, ਪਰਤ ਫਿਰ ਮੈਦਾਨ ਵਿਚ ਜਾਨ ਲਗਾ।
ਦੂਹਾਂ ਹੱਥਾਂ ਦੇ ਨਾਲ ਦਿਲਸ਼ਾਦ' ਫਿਰ ਤਾਂ, ਪਕੜ ਪਕੜ ਵਾਨਰ ਮੂੰਹ ਵਿਚ ਪਾਨ ਲਗਾ ॥੩੮੬॥

**ਰਾਮਚੰਦਰ ਅਤੇ ਕੁੰਭਕਰਣ ਦਾ ਯੁੱਧ—**

ਰਾਮਚੰਦਰ ਮਾਹਰਾਜ ਭੀ ਪਏ ਵੇਖਣ, ਕੁੰਭਕਰਣ ਦੀ ਝਾਲ ਕੋਈ ਝਲਦਾ ਨਹੀਂ।
ਰਾਖਸ਼ ਹੈ ਭਾਰਾ ਭਾਰੇ ਬਲ ਵਾਲਾ, ਜ਼ੋਰ ਕਿਸੇ ਦਾ ਇਸ ਤੇ ਚਲਦਾ ਨਹੀਂ ॥੩੮੭॥
ਹੋ ਕੇ ਤੰਗ ਵਿਚ ਜੰਗ ਦੇ ਨੱਸਨ ਲਗੇ, ਇਕ ਦੂਸਰੇ ਨਾਲ ਕੋਈ ਰਲਦਾ ਨਹੀਂ।
ਥਕੇ ਜ਼ੋਰ ਲਗਾ 'ਦਿਲਸ਼ਾਦ' ਸਾਰੇ, ਕੁੰਭਕਰਣ ਮੈਦਾਨ ਥੀਂ ਹਲਦਾ ਨਹੀਂ ॥੩੮੮॥
ਲੈ ਕੇ ਧਨੁਸ਼ ਨੂੰ ਪਏ ਫਿਰ ਉਠ ਆਪੂੰ, ਜਾ ਕੇ ਸਾਮ੍ਹਣੇ ਚਿੱਲਾ ਚੜਾਇਓ ਨੇ।
ਗੱਜ ਕੇ ਵਿਚ ਮੈਦਾਨ ਦੇ ਸ਼ੇਰ ਵਾਂਗੋਂ, ਕੁੰਭਕਰਣ ਨੂੰ ਆਖ ਸੁਣਾਇਓ ਨੇ ॥੩੮੯॥
ਭਲਾ ਚਾਹੇਂ ਤਾਂ ਪਰਤ ਕੇ ਜਾ ਲੰਕਾ, ਦੇਸੇਂ ਜਾਨ ਨਹੀਂ ਤਾਂ, ਸਮਝਾਇਓ ਨੇ।
ਆਈ ਸਮਝ 'ਦਿਲਸ਼ਾਦ' ਜਦ ਨਹੀਂ ਕੋਈ, ਤਾਂ ਫਿਰ ਤੀਰ ਵਿਚ ਧਨੁਸ਼ ਦੇ ਪਾਇਓ ਨੇ ॥੩੯੦॥

ਲਗਾ ਵੇਖ ਕੇ ਹੱਸਨ ਕੁੰਭਕਰਣ ਅੱਗੋਂ, ਕੈਹਿੰਦਾ ਸੁਣ ਪੈਹਿਲੇ ਲੈ ਤੂੰ ਗਲ ਮੈਰੀ।
ਨਹੀਂ ਮੈਂ ਖਰ, ਦੂਖਨ ਨਾ ਹਾਂ ਬਾਲੀ, ਪਿਆ ਦੌੜ ਕੇ ਆ ਨਾ ਵਲ ਮੈਰੀ ॥੩੯੧॥
ਕੁੰਭਕਰਣ ਸੁਣ ਤੂੰ ਹੈ ਨਾਮ ਮੈਰਾ, ਕਦੀ ਝਾਲ ਨਾ ਸਕੇਂਗਾ ਝਲ ਮੈਰੀ।
ਗਰਦਨ ਤਨ ਥੀਂ ਹੋ ਜ਼ੁਦਾ ਜਾਸੀ, ਪਈ ਤਲਵਾਰ 'ਦਿਲਸ਼ਾਦ' ਜਦ ਚਲ ਮੈਰੀ ॥੩੯੨॥

---

੧ ਵੱਡਣਾ।

ਪਿਛੇ ਰੰਨ ਦੇ ਜਾਨ ਗੰਵਾ ਨਾਹੀਂ, ਜਿਉਂਦਾ ਰਿਹੋਂ ਤਾਂ ਰੰਨਾਂ ਹਜ਼ਾਰ ਮਿਲਸਨ।
ਚਲਾ ਪਰਤ ਕੇ ਜਾ ਤੂੰ ਘਰ ਆਪਣੇ, ਕਦੀ ਇੱਥੇ ਨਾ ਵਿਛੜੇ ਯਾਰ ਮਿਲਸਨ ॥੩੯੩॥
ਦਿਨ ਸੁਖ ਦੇ ਨਾਲ ਗੁਜ਼ਾਰ ਜਾਕੇ, ਰਿਹੋਂ ਇੱਥੇ ਤਾਂ ਦੁੱਖ ਬਸਿਆਰ[੧] ਮਿਲਸਨ।
ਜਗ ਜਿਊਂਦਿਆਂ ਦਾ 'ਦਿਲਸ਼ਾਦ' ਮੇਲਾ, ਮਰ ਕੇ ਕਦੀ ਨਾ ਗੁਲ ਗੁਲਜ਼ਾਰ ਮਿਲਸਨ ॥੩੯੪॥

**ਰਾਮਚੰਦਰ ਦਾ ਵਚਨ--**

ਮੈਨੂੰ ਇਹ ਤੂੰ ਕੇ ਸੁਣਾ ਰਿਹੋਂ, ਲੈ ਮੂਰਖਾ ਖੈਰ ਮਨਾ ਆਪਣੀ।
ਚੁਪ-ਚੁਪ ਕਰਕੇ ਜਾ ਨੱਸ ਇੱਥੋਂ, ਜਾਸੇਂ ਨਹੀਂ ਤਾਂ ਜਾਨ ਗੰਵਾ ਆਪਣੀ ॥੩੯੫॥
ਦੇਸੀ ਤੀਰ ਸਰੀਰ ਇਹ ਚੀਰ ਤੇਰਾ, ਸ਼ੇਖੀ ਰਿਹੋਂ ਤੂੰ ਕਿਆ ਦਿਖਲਾ ਆਪਣੀ।
ਨਹੀਂ ਝੂਠ 'ਦਿਲਸ਼ਾਦ' ਇਸ ਵਿਚ ਕੋਈ, ਸੁੱਤੀ ਮੌਤ ਨੂੰ ਰਿਹੋਂ ਜਗਾ ਆਪਣੀ ॥੩੯੬॥

**ਕੁੰਭਕਰਣ ਦਾ ਵਚਨ—**

ਕੁੰਭਕਰਣ ਲੈ ਕੇ ਇਕ ਗਦਾ ਭਾਰੀ, ਰਾਮਚੰਦਰ ਨੂੰ ਫਿਰ ਦਿਖਲਾਨ ਲਗਾ।
ਇਸ ਨਾਲ ਕਰਸਾਂ ਚਕਨਾ-ਚੂਰ ਤੈਨੂੰ, ਪਕੜ ਹੱਥ ਦੇ ਵਿਚ ਘੁਮਾਨ ਲਗਾ ॥੩੯੭॥
ਹਟ ਜਾ ਪਿਛੇ ਅਜੇ ਹੈਈ ਵੇਲਾ, ਕਿਉਂ ਤੂੰ ਆਪਣੀ ਜਾਨ ਗੰਵਾਨ ਲਗਾ।
ਮਰਦੋਂ ਤੂੰ 'ਦਿਲਸ਼ਾਦ' ਜਾ ਹੋਰ ਕਿਧਰੇ, ਮੇਰੇ ਸਿਰ ਕਿਉਂ ਪਾਪ ਚੜ੍ਹਾਨ ਲਗਾ ॥੩੯੮॥

**ਰਾਮਚੰਦਰ ਦਾ ਵਚਨ—**

ਕਰ ਲੈ ਆਪਣਾ ਵਾਰ ਬੇਸ਼ਕ ਪੈਹਿਲੇ, ਪਿੱਛੋਂ ਸਰ ਮੈ ਤੇਰਾ ਉੜਾ ਦੇਸਾਂ।
ਸਕਸੇਂ ਤੀਰ ਨਾ ਇਕ ਸਹਾਰ ਮੇਰਾ, ਅੰਜ਼-ਅੰਜ਼[੨] ਤੇਰਾ ਕਰ ਜੁਦਾ ਦੇਸਾਂ ॥੩੯੯॥
ਕੋਈ ਦਮ ਦਾ ਦਮ ਮੈਹਿਮਾਨ ਤੇਰਾ, ਹੁਣੇ ਖਾਕ ਦੇ ਵਿਚ ਮਿਲਾ ਦੇਸਾਂ।
ਲੈ ਕੱਢ ਅਰਮਾਨ 'ਦਿਲਸ਼ਾਦ' ਦਿਲ ਦਾ, ਨਹੀਂ ਤਾਂ ਮਾਰ ਕੇ ਮੈਂ ਮੁਕਾ ਦੇਸਾਂ ॥੪੦੦॥
ਗਦਾ ਚੁਕ ਕੇ ਜ਼ੋਰ ਦੇ ਨਾਲ ਮਾਰੀ, ਕੁੰਭਕਰਣ ਜ਼ਾਲਿਮ ਗੁੱਸਾ ਖਾ ਕੇ ਜੀ।
ਮਾਰ ਛਾਲ ਗਏ ਫੁਰਤੀ ਨਾਲ ਉੱਥੋਂ, ਲੈਂਦੇ ਵਾਰ ਮਾਹਰਾਜ ਬਚਾ ਕੇ ਜੀ ॥੪੦੧॥
ਹੈ ਹੁਣ ਵਾਰ ਮੇਰੀ ਖਬਰਦਾਰ ਹੋ ਜਾ, ਕੁੰਭਕਰਣ ਨੂੰ ਕੈਹਿਣ ਸੁਣਾ ਕੇ ਜੀ।
ਲਗਾ ਈ ਚਲਨ 'ਦਿਲਸ਼ਾਦ' ਹੁਣ ਤੀਰ ਮੇਰਾ, ਜਾਸੀ ਸਿਰ ਇਹ ਤੇਰਾ ਉੜਾ ਕੇ ਜੀ ॥੪੦੨॥

---

੧. ਜਿਆਦਾ ੨. ਅੰਗ-ਅੰਗ।

ਕੀਤੀ ਦੇਰ ਮਾਹਰਾਜ ਨਾ ਫਿਰ ਕੋਈ, ਤੀਰ ਖਿਚ ਕੇ ਤੁਰਤ ਚਲਾ ਦੇਂਦੇ।
ਲਗਾ ਤੀਰ ਨਿਸ਼ਾਨੇ ਦੇ ਵਿਚ ਜਾ ਕੇ, ਬਾਹਾਂ ਕਟ ਕੇ ਪਰ੍ਹੇ ਵਗਾ ਦੇਂਦੇ ॥੪੦੩॥

ਦੂਜਾ ਤੀਰ ਉੱਤੋਂ ਹੋਰ ਮਾਰ ਕੇ ਤੇ, ਸਿਰ ਤਨ ਥੀਂ ਕਰ ਜੁਦਾ ਦੇਂਦੇ।
ਗਿਆ ਮਰ 'ਦਿਲਸ਼ਾਦ' ਕੁੰਭਕਰਣ ਜਦੋਂ, ਵਾਨਰ ਸਭ ਮੁਬਾਰਿਕਾਂ ਦੇਂਦੇ ॥੪੦੪॥

ਲੰਕਾ ਅੰਦਰ ਹਾਹਾਕਾਰ—

ਸਿਰ ਨੂੰ ਕਟ ਕੇ ਸੁੱਟਿਆ ਵਿਚ ਲੰਕਾ, ਅਜ ਦਸ ਵਿਚ ਕਿਸ ਦੇ ਜੋਰ ਐਸਾ।
ਰਾਖਸ਼ ਹੇਠ ਦਬੀ ਕੇ ਕਈ ਮਰ ਗਏ, ਰਾਵਣ ਪੁਛਦਾ ਹੋਇਆ ਕਿਉਂ ਸ਼ੋਰ ਐਸਾ ॥੪੦੫॥

ਪਏ ਨੱਸਦੇ ਭੱਜਦੇ ਕਿਉਂ ਸਾਰੇ, ਆਇਆ ਚੜ ਦੁਸ਼ਮਨ ਯਾ ਕੋਈ ਹੋਰ ਐਸਾ।
ਆਓ ਵੇਖ 'ਦਿਲਸ਼ਾਦ' ਇਹ ਕਿਆ ਹੋਇਆ, ਲਿਆ ਪਕੜ ਕਿਸੇ ਯਾ ਕੋਈ ਚੋਰ ਐਸਾ ॥੪੦੬॥

ਆਖਨ ਲਗੇ ਵਜ਼ੀਰ ਨਹੀਂ ਚੋਰ ਕੋਈ, ਨਾ ਕੋਈ ਹੋਰ ਦੁਸ਼ਮਨ ਚੜ ਕੇ ਆਇਆ ਵੇ।
ਢੱਠਾ ਸਿਰ ਕੁੰਭਕਰਣ ਦਾ ਵਿਚ ਲੰਕਾ, ਦੁਸ਼ਮਨ ਆਪਣਾ ਜ਼ੋਰ ਦਿਖਲਾਇਆ ਵੇ ॥੪੦੭॥

ਗਏ ਮਰ ਦਬੀ ਕੇ ਹੇਠ ਜਿਹੜੇ, ਸ਼ੋਰ ਉਨਹਾਂ ਦੇ ਵਾਰਸਾਂ ਪਾਇਆ ਵੇ।
ਸੁੱਟਿਆ ਮਾਰ 'ਦਿਲਸ਼ਾਦ' ਕੁੰਭਕਰਣ ਤਾਂਈਂ, ਅਸਾਂ ਸੱਚ ਮਾਹਰਾਜ ਸੁਣਾਇਆ ਵੇ ॥੪੦੮॥

ਰਾਵਣ ਦਾ ਸੋਗ—

ਰਾਵਣ ਬੋਲਿਆ ਇਹ ਕੇ ਆਖ ਰੈਹਿਓਂ, ਮੈਨੂੰ ਸੁਣ ਕੇ ਹੋਸ਼ ਨਾ ਕੋਈ ਰਹੀ ਏ।
ਲਗੀ ਤੜਫਨ ਜਾਨ ਵਿਚ ਜਿਸਮ ਮੇਰੇ, ਕਰਦ ਦਰਦ ਦੀ ਜਿਗਰ ਵਿਚ ਲਗ ਗਈ ਏ ॥੪੦੯॥

ਗਿਆ ਮਰ ਭਾਈ ਕੁੰਭਕਰਣ ਮੇਰਾ, ਸਮਝੋ ਅੱਜ ਮੇਰੀ ਬਾਂਹ ਤਰੁਟ ਗਈ ਏ।
'ਦਿਲਸ਼ਾਦ' ਜਿਉਣਾ ਮੇਰਾ ਕੰਮ ਕਿਹੜੇ, ਜਿੱਥੋਂ ਤੀਕ ਨਾ ਬਦਲਾ ਲੈ ਲਈ ਏ ॥੪੧੦॥

ਅੱਜ ਓਹ ਜ਼ੋਰ ਤੇਰਾ ਗਿਆ ਕਿੱਥੇ ਵੀਰਾ, ਜਿਸਦੇ ਨਾਲ ਤਿਰਲੋਕੀ ਨਿਵਾਉਂਦਾ ਸੈਂ।
ਸੁਣ ਕੇ ਨਾਮ ਤੇਰਾ ਨੱਸਦੇ ਆਹੇ ਸਾਰੇ, ਡਰ ਕਿਸੇ ਥੀਂ ਤੂੰ ਨਾ ਖਾਉਂਦਾ ਸੈਂ ॥੪੧੧॥

ਅਗੇ ਤੇਰੇ ਇਨਸਾਨ ਸੀ ਚੀਜ਼ ਕਿਹੜੀ, ਤੂੰ ਤਾਂ ਪਰਵਤਾਂ ਨੂੰ ਹਿਲਾਉਂਦਾ ਸੈਂ।
ਪਿਓਂ ਡਿਗ 'ਦਿਲਸ਼ਾਦ' ਅੱਜ ਕਿਉਂ ਆਪੂੰ, ਜਦ ਕੇ ਸਾਰਿਆਂ ਨੂੰ ਜਾਕੇ ਢਾਉਂਦਾ ਸੈਂ ॥੪੧੨॥

ਮੈਨੂੰ ਦੱਸ ਖਾਂ ਆ ਕੇ ਵੀਰ ਮੈਰੇ, ਮੈਰੇ ਨਾਲ ਕੇ ਕਰ ਕਰਾਰ ਗਿਓਂ ।
ਨਾ ਮੈਂ ਪਾਰ ਤੇ ਨਾ ਉਰ਼ਾਰ ਹੋਇਆ, ਕਿਉਂ ਨੱਸ ਤੂੰ ਸੁੱਟ ਵਿਚਕਾਰ ਗਿਓਂ ॥੪੧੩॥
ਤਿਨ ਲੋਕ ਤੈਥੋਂ ਡਰ ਖਾਉਂਦੇ ਸਨ, ਅੱਜ ਕਿਉਂ ਇਨਸਾਨ ਥੀਂ ਹਾਰ ਗਿਓਂ ।
ਗਏ ਹੌਂਸਲੇ ਟੁਟ 'ਦਿਲਸ਼ਾਦ' ਮੈਰੇ, ਮੈਨੂੰ ਜਿਉਂਦਾ ਈਂ ਹੁਣ ਤੂੰ ਮਾਰ ਗਿਓਂ ॥੪੧੪॥
ਕੁੰਭਕਰਣ ਦੇ ਮਰਨ ਦੀ ਖਬਰ ਸੁਣ ਕੇ, ਰਾਵਣ ਰੋਂਵਦਾ ਸੀ ਜ਼ਾਰੋ ਜ਼ਾਰ ਉੱਥੇ ।
ਰਹੀ ਹੋਸ਼ ਸਰੀਰ ਦੀ ਨਾ ਕੋਈ, ਪਿਆ ਡਿਗ ਤਖਤੋਂ ਮੂੰਹ ਦੇ ਭਾਰ ਉੱਥੇ ॥੪੧੫॥
ਪੁੱਤਰ ਚਾਰ ਉਸ ਦੇ ਚਾਰੇ ਉਸ ਵੇਲੇ, ਬੈਠੇ ਆਹੇ ਓਹ ਵਿਚ ਦਰਬਾਰ ਉੱਥੇ ।
ਰੋਂਦਾ ਬਾਪ ਨੂੰ ਵੇਖ ਕੇ 'ਦਿਲਸ਼ਾਦ', ਲਗੇ ਕੈਹਿਣ ਚਾਰੇ ਬਾਹਾਂ ਉਲਾਰ ਉੱਥੇ ॥੪੧੬॥

**ਰਾਜਕੁਮਾਰਾਂ ਦਾ ਵਚਨ—**

ਧੀਰਜ਼ ਦਿਓ ਮਾਹਰਾਜ ਜੀ ਦਿਲ ਤਾਈਂ, ਬੇਸ਼ਕ ਮੌਤ ਡਾਢੀ ਇਹ ਤਾਂ ਹੋਈ ਹੈ ਜੀ ।
ਲਿਖਿਆ ਲੇਖ ਜੋ ਧੁਰ ਦਰਗਾਹ ਵਿਚੋਂ, ਨਹੀਂ ਓਹ ਟਲਦਾ ਹੋਂਵਦਾ ਸੋਈ ਹੈ ਜੀ॥੪੧੭॥
ਜਿੱਥੋਂ ਤੀਕ ਜਿਉਂਦੇ ਅਸੀਂ ਹਾਂ ਬੈਠੇ, ਉੱਥੋਂ ਤੀਕ ਪਰਵਾਹ ਨਾ ਕੋਈ ਹੈ ਜੀ ।
ਬਦਲਾ ਲਵਾਂਗੇ ਅਸੀਂ 'ਦਿਲਸ਼ਾਦ' ਜਾਕੇ, ਸਾਨੂੰ ਆਪ ਦੀ ਲਖ ਧਰਵਈ[1] ਹੈ ਜੀ ॥੪੧੮॥

**ਰਾਵਣ ਦਾ ਵਚਨ--**

ਗੱਲ ਪੁੱਤਰਾਂ ਦੀ ਸੁਣ ਕੇ ਕੈਹਿਣ ਲਗਾ, ਉਠੋ ਵਿਚ ਮੈਦਾਨ ਦੇ ਜਾਓ ਤੁਸੀਂ ।
ਮੈਨੂੰ ਭਾਈ ਦੇ ਮਰਣ ਦਾ ਦੁੱਖ ਬੌਹੁਤਾ, ਕਰੋ ਜਲਦੀ ਦੇਰ ਨਾ ਲਾਓ ਤੁਸੀਂ ॥੪੧੯॥
ਰਾਮਚੰਦਰ ਲਛਮਣ ਦੋਵੇਂ ਮਾਰੇ ਕੇ ਤੇ, ਬਦਲਾ ਚਾਚੇ ਦਾ ਜਾਓ ਮੁਕਾਓ ਤੁਸੀਂ ।
ਮਾਰ ਦੁਸ਼ਮਨਾਂ ਸਾਰਿਆਂ ਮੈਰਿਆਂ ਨੂੰ, ਮੈਰੇ ਕੋਲ 'ਦਿਲਸ਼ਾਦ' ਫਿਰ ਆਓ ਤੁਸੀਂ ॥੪੨੦॥

**ਰਾਜਕੁਮਾਰ ਯੁੱਧ-ਭੂਮੀ ਅੰਦਰ—**

ਥੋੜੀ ਫੌਜ ਭੀ ਆਪਣੇ ਨਾਲ ਲੈ ਕੇ, ਗਏ ਵਿਚ ਮੈਦਾਨ ਦੇ ਸ਼ੇਰ ਚਾਰੇ ।
ਨੌਜ਼ਵਾਨ ਸੋਹਣੇ ਬਲਵਾਨ ਭਾਰੇ, ਵੱਡੇ ਦਿਲ ਦੇ ਆਹੇ ਦਿਲੇਰ ਚਾਰੇ ॥੪੨੧॥
ਵਾਂਗ ਬਿਜਲੀ ਕੜਕ ਕੇ ਪੈ ਗਏ ਨੀਂ, ਲੈਂਦੇ ਵਾਨਰਾਂ ਨੂੰ ਜਾਕੇ ਘੇਰ ਚਾਰੇ ।
ਬਰਛੀ ਤੀਰ ਤਲਵਾਰ 'ਦਿਲਸ਼ਾਦ' ਮਾਰਨ, ਲਗੇ ਦੁਸ਼ਮਨਾਂ ਨੂੰ ਕਰਨ ਜ਼ੇਰ ਚਾਰੇ ॥੪੨੨॥

---

੧. ਪੁਸ਼ਟੀ ।

ਹਨੂਮਾਨ ਤੇ ਅੰਗਦ ਭੀ ਵੇਖ ਦੂਰੋਂ, ਖੜੇ ਦੌੜ ਕੇ ਸਾਮ੍ਹਣੇ ਆ ਦੋਵੇਂ।
ਮਾਰੀ ਬਰਛੀ ਸ਼ਾਹਜ਼ਾਦਿਆਂ ਆਉਂਦਿਆਂ ਨੂੰ, ਵਾਹ ਵਾਹ ਗਏ ਨੀ ਵਾਰ ਬਚਾ ਦੋਵੇਂ ॥੪੨੩॥

ਲਏ ਰੁੱਖ ਉਖਾੜ ਕੇ ਚੁਕ ਦੋਹਾਂ, ਦੇਂਦੇ ਜ਼ੋਰ ਦੇ ਨਾਲ ਵਗਾ ਦੋਵੇਂ।
ਮਾਰੋ-ਮਾਰ 'ਦਿਲਸ਼ਾਦ' ਫਿਰ ਕਰਨ ਲਗੇ, ਪਕੜ ਰਾਖਸ਼ਾਂ ਨੂੰ ਰਹੇ ਗਿੜਾ ਦੋਵੇਂ ॥੪੨੪॥

ਸ਼ਾਹਜ਼ਾਦੇ ਤਿਨ ਆਹੇ ਖੜੇ ਤਿਨ ਪਾਸੇ, ਲਗੇ ਕਰਨ ਮੁਕਾਬਲਾ ਆਨ ਤਿੰਨੇ।
ਨਿਸ਼ਾਨਾ ਰੱਖ ਮਹਾਂਬੀਰ ਤੇ ਅੰਗਦ ਉੱਤੇ, ਲਗ ਪਏ ਨੀਂ ਤੀਰ ਚਲਾਨ ਤਿੰਨੇ ॥੪੨੫॥

ਨਿਸ਼ਾਨੇ ਵਿਚ ਲਗਦਾ ਨਹੀਂ ਤੀਰ ਕੋਈ, ਪਏ ਜ਼ੋਰ ਆਪਣਾ ਸਾਰਾ ਲਾਨ ਤਿੰਨੇ।
ਜਾਂਦਾ ਵਾਰ 'ਦਿਲਸ਼ਾਦ' ਹਰ ਇਕ ਖਾਲੀ, ਲਗੇ ਵੇਖ ਕੇ ਹੋਣ ਹੈਰਾਨ ਤਿੰਨੇ ॥੪੨੬॥

ਹਨੂਮਾਨ ਫਿਰ ਗੁੱਸੇ ਦੇ ਵਿਚ ਆ ਕੇ, ਇਕ ਰੁੱਖ ਉਖਾੜ ਲੈ ਆਇਆ ਵੇ।
ਚੁਕ ਕੇ ਮਾਰਿਆ ਜ਼ੋਰ ਦੇ ਨਾਲ ਐਸਾ, ਉੱਤੋਂ ਰਥ ਦੇ ਹੇਠ ਗਿੜਾਇਆ[1] ਵੇ ॥੪੨੭॥

ਲਿਆ ਦੂੰ ਨੇ ਤਿਨਾਂ ਨੂੰ ਕਰ ਕਾਬੂ, ਨਾਲ ਮੁੱਕਿਆਂ ਮਾਰ ਮੁਕਾਇਆ ਵੇ।
ਸਿਰ ਕਟ 'ਦਿਲਸ਼ਾਦ' ਜ਼ੁਦਾ ਕੀਤੇ, ਮਜ਼ਾ ਇਹ ਲੜਾਈ ਦਾ ਪਾਇਆ ਵੇ ॥੪੨੮॥

ਚੌਥਾ ਤਰਫ ਚੌਥੇ ਹੈਸੀ ਖੜਾ ਜਾਕੇ, ਰਿਹਾ ਵੇਖ ਨਜ਼ੀਰ ਲਗਾ ਕੇ ਓਹ।
ਤਿਨਾਂ ਭਾਈਆਂ ਦੀ ਮੌਤ ਨੂੰ ਵੇਖ ਕੇ ਤੇ, ਪਿਆ ਦੌੜ ਉੱਥੋਂ ਘਬਰਾ ਕੇ ਓਹ ॥੪੨੯॥

ਗੱਜਦਾ ਭੱਜਦਾ ਵੱਜਦਾ ਆਨ ਪੌਹੁੰਤਾ, ਖੜਾ ਵਿਚ ਮੈਦਾਨ ਦੇ ਆ ਕੇ ਓਹ।
ਮਾਰੇ ਭਾਈ ਜਿਸ ਤਿੰਨ 'ਦਿਲਸ਼ਾਦ' ਮੈਰੇ, ਛੁੱਪਿਆ ਦੱਸ ਕਿੱਥੇ ਹੈ ਜਾ ਕੇ ਓਹ ॥੪੩੦॥

ਤਿਨ-ਸਿਰਾ ਸੀ ਨਾਮ ਤਿਨ ਸਿਰ ਉਸਦੇ, ਜ਼ਬਰਦਸਤ ਭਾਰਾ ਬਲਵਾਨ ਹੈ ਸੀ।
ਹੈਸਨ ਢੰਗ ਲੜਾਈ ਦੇ ਯਾਦ ਉਸਨੂੰ, ਸਾਰੇ ਜਾਣਦਾ ਦਾਓ ਸ਼ੈਤਾਨ ਹੈ ਸੀ ॥੪੩੧॥

ਪਕੜ ਹੱਥ ਦੇ ਵਿਚ ਤਲਵਾਰ ਜ਼ਾਲਿਮ, ਖੜਾ ਆਨ ਕੇ ਵਿਚ ਮੈਦਾਨ ਹੈ ਸੀ।
ਗੁੱਸੇ ਨਾਲ 'ਦਿਲਸ਼ਾਦ' ਹੋ ਲਾਲ ਰਿਹਾ, ਲਗਾ ਸਿਰ ਤੇ ਚੁੱਕਣ ਅਸਮਾਨ ਹੈ ਸੀ ॥੪੩੨॥

---

੧. ਸੁੱਟਿਆ।

ਹੋ ਕੇ ਸਾਮ੍ਹਣੇ ਕਿਹਾ ਮਹਾਂਵੀਰ ਉਸਨੂੰ, ਇੱਥੇ ਕਿਸਨੂੰ ਤੂੰ ਡਰਾ ਰਿਹੋਂ ।
ਤੇਰੇ ਜਿਹੇ ਅਸਾਂ ਕਈ ਮਾਰ ਸੁੱਟੇ, ਕਿਉਂ ਤੂੰ ਮੂਰਖਾ ਸ਼ੋਰ ਮਚਾ ਰਿਹੋਂ ॥੪੩੩॥

ਦੇਸਾਂ ਕੋਲ ਭਰਾਵਾਂ ਦੇ ਭੇਜ ਤੈਨੂੰ, ਐਵੇਂ ਪਕੜ ਤਲਵਾਰ ਲਿਸ਼ਕਾ ਰਿਹੋਂ ।
ਜਾਸੇਂ ਬਚ ਕੇ ਨਾ 'ਦਿਲਸ਼ਾਦ' ਇਥੋਂ, ਮੂੰਹ ਮੌਤ ਦੇ ਵਿਚ ਤੂੰ ਆ ਰਿਹੋਂ ॥੪੩੪॥

ਆਇਆ ਜੋਸ਼ ਤ੍ਰਿੰਨਸਿਰੇ ਨੂੰ ਸੁਣ ਕੇ ਤੇ, ਝਟ ਪਟ ਤਲਵਾਰ ਚਲਾ ਦਿੱਤੀ ।
ਮਹਾਂਬੀਰ ਨੇ ਵਾਰ ਬਚਾ ਉਸ ਦਾ, ਚੁਕ ਕੇ ਸਿਲ ਇਕ ਉਤੇ ਵਗਾ ਦਿੱਤੀ ॥੪੩੫॥

ਲਈ ਖਸ[1] ਤਲਵਾਰ ਫਿਰ ਹੱਥ ਵਿਚੋਂ, ਮੁੱਕਾ ਮਾਰ ਕੇ ਹੋਸ਼ ਭੁਲਾ ਦਿੱਤੀ ।
ਤ੍ਰਿੰਨੇ ਸਿਰ ਦਿੱਤੇ ਝਟ ਕਟ ਉਸ ਦੇ, ਜਾਨ ਉਸਦੀ ਕਰ ਹਵਾ ਦਿੱਤੀ ॥੪੩੬॥

ਕਤਲ ਰਾਖਸ਼ਾਂ ਨੂੰ ਫਿਰ ਕਰਨ ਲਗਾ, ਨਦੀ ਖੂਨ ਦੀ ਉੱਥੇ ਬਹਾ ਦਿੱਤੀ ।
ਰਾਖਸ਼ ਛੋੜ ਮੈਦਾਨ 'ਦਿਲਸ਼ਾਦ' ਨੱਸੇ, ਜਾ ਕੇ ਰਾਵਣ ਨੂੰ ਖਬਰ ਪਹੁੰਚਾ ਦਿੱਤੀ ॥੪੩੭॥

**ਰਾਵਣ ਦੀ ਦਸ਼ਾ—**

ਮੌਤ ਪੁੱਤਰਾਂ ਦੀ ਸੁਣ ਕੇ ਸ਼ਾਹ ਰਾਵਣ, ਹੇਠ ਤਖ਼ਤ ਉੱਤੋਂ ਮੂੰਹ ਦੇ ਭਾਰ ਡਿੱਗਾ ।
ਰਹੀ ਹੋਸ਼ ਸਰੀਰ ਦੀ ਨਾ ਕੋਈ, ਹੌਕੇ ਮਾਰਦਾ ਕਰਦਾ ਪੁਕਾਰ ਡਿੱਗਾ ॥੪੩੮॥

ਹੱਥ ਮਾਰ ਮੱਥੇ ਉੱਤੇ ਰੋਵਨ ਲਗਾ, ਹੋ ਕੇ ਦੁਖੀਆ ਹੌਂਸਲਾ ਹਾਰ ਡਿੱਗਾ ।
ਗਈ ਟੁਟ ਉਮੀਦ 'ਦਿਲਸ਼ਾਦ' ਦਿਲ ਦੀ, ਹੋ ਕੇ ਜ਼ਿੰਦਗੀ ਥੀਂ ਅਵਾਜ਼ਾਰ ਡਿੱਗਾ ॥੪੩੯॥

ਕੁੰਭ ਨਿਕੁੰਭ ਕੁੰਭਕਰਣ ਦੇ ਪੁੱਤਰ ਦੋਵੇਂ, ਕੈਹਿੰਦਾ ਉਨਹਾਂ ਨੂੰ ਕੇ ਇੱਥੇ ਕਰ ਰਹੇ ਓ ।
ਲੈਂਦੇ ਬਦਲਾ ਕਿਉਂ ਨਹੀਂ ਬਾਪ ਸੰਦਾ, ਜਿਉਂਦੇ ਹੋ ਤੁਸੀਂ ਯਾ ਕੇ ਮਰ ਰਹੇ ਓ॥੪੪੦॥

ਐਸੇ ਸ਼ੇਰ ਦਿਲੇਰ ਦੇ ਪੁੱਤਰ ਹੋ ਕੇ, ਕਿਹੜੀ ਗੱਲ ਕੋਲੋਂ ਦੱਸੋ ਡਰ ਰਹੇ ਓ ।
ਹਿੰਮਤ ਜਾਓ ਦਿਖਲਾਓ 'ਦਿਲਸ਼ਾਦ' ਆਪਣੀ, ਠੰਡੇ ਸਾਹ ਬੈਹ ਕੇ ਕਾਹਨੂੰ ਭਰ ਰਹੇ ਓ ॥੪੪੧॥

ਕੀਤੀ ਅਰਜ਼ ਨਿਕੁੰਭ ਤੇ ਕੁੰਭ ਅੱਗੋਂ, ਅਸੀਂ ਹੁਕਮ ਸੰਦੇ ਇੰਤਜ਼ਾਰ ਹਾਂ ਜੀ ।
ਇਸੇ ਵਾਸਤੇ ਆਪਦੇ ਕੋਲ ਆਏ, ਵੇਖੋ ਬੰਨ ਕੇ ਸਭ ਹਥਿਆਰ ਹਾਂ ਜੀ ॥੪੪੨॥

---

੧. ਖੋਹ ਕੇ ।

ਨਹੀਂ ਡਰ ਮਾਹਰਾਜ ਜੀ ਕੋਈ ਸਾਨੂੰ, ਲੜਨ ਮਰਨ ਨੂੰ ਅਸੀਂ ਤੋਇਆਰ ਹਾਂ ਜੀ।
ਦੇਣਾ ਮਾਰ 'ਦਿਲਸ਼ਾਦ' ਅਜ ਦੁਸ਼ਮਨਾਂ ਨੂੰ, ਇਹੋ ਦਿਲ ਅੰਦਰ ਆਏ ਧਾਰ ਹਾਂ ਜੀ ॥੪੪੩॥

**ਰਾਵਣ ਦਾ ਵਚਨ—**

ਰੈਹਿੰਦੀ ਉਸਨੂੰ ਨਹੀਂ ਪਰਵਾਹ ਕੋਈ, ਤੁਸਾਂ ਜਿਹੀ ਜਿਸ ਘਰ ਉਲਾਦ ਹੋਵੇ।
ਦੇਵੇ ਓਹ ਔਲਾਦ ਨਾ ਰਬ ਕਦੀ, ਹੋਇਆਂ ਜਿਸਦੇ ਖਾਨਾ[1] ਬਰਬਾਦ ਹੋਵੇ ॥੪੪੪॥
ਉਠੋ ਜਾਓ ਤੇ ਦੇਰ ਨਾ ਲਾਓ ਇੱਥੇ, ਕਰੇ ਰਬ ਤਾਂ ਪੂਰੀ ਮੁਰਾਦ[2] ਹੋਵੇ।
ਆਓਸੋ ਦੁਸ਼ਮਨਾਂ ਨੂੰ ਜਦੋਂ ਮਾਰ ਕੇ ਤੇ, ਸਮਝੋ ਫਿਰ ਮੇਰਾ ਦਿਲ ਸ਼ਾਦ[3] ਹੋਵੇ ॥੪੪੫॥

**ਕੁੰਭ ਅਤੇ ਨਿਕੁੰਭ ਯੁੱਧ-ਭੂਮੀ ਵਿਚ—**

ਗਏ ਕੁੰਭ ਨਿਕੁੰਭ ਹੁਣ ਲੜਨ ਕਾਰਣ, ਨਾਲ ਆਪਣੇ ਫੌਜ ਨੂੰ ਲੈ ਯਾਰਾ।
ਝਟ ਪਟ ਝਪਟ ਕੇ ਵਾਨਰਾਂ ਤੇ, ਵਾਂਗ ਸ਼ੇਰ ਦੇ ਗਏ ਨੀਂ ਪੈ ਯਾਰਾ ॥੪੪੬॥
ਮਾਰਨ ਬਰਛੀਆਂ ਤੀਰ ਤਲਵਾਰ ਖਿਚ ਕੇ, ਲਗੇ ਵਾਨਰਾਂ ਦਾ ਕਰਨ ਖੈ[4] ਯਾਰਾ।
ਕਰਨ ਵਾਰ 'ਦਿਲਸ਼ਾਦ' ਹੋਸ਼ਿਆਰ ਹੋ ਕੇ, ਸੁੱਟੇ ਮਾਰ ਵਾਨਰ ਕਈ ਸੈ ਯਾਰਾ ॥੪੪੭॥
ਹਾਰ ਫੌਜ ਦੀ ਵੇਖ ਸੁਗ੍ਰੀਵ ਰਾਜੇ, ਆ ਕੇ ਵਿਚ ਮੈਦਾਨ ਲਲਕਾਰਿਆ ਵੇ।
ਟੁਕੜਾ ਇਕ ਪਹਾੜ ਦਾ ਚੁਕ ਕੇ ਤੇ, ਉੱਤੇ ਚਾ ਨਿਕੁੰਭ ਦੇ ਮਾਰਿਆ ਵੇ ॥੪੪੮॥
ਪੱਥਰ ਲਗਦਿਆਂ ਈ ਪਿਸ ਸਿਰ ਗਿਆ, ਦੇ ਕੇ ਦਮ ਨੂੰ ਸੁਰਗ ਸੁਧਾਰਿਆ ਵੇ।
'ਦਿਲਸ਼ਾਦ' ਮਾਹਰਾਜ ਦਾ ਜੈਕਾਰਾ, ਹੋ ਕੇ ਵਾਨਰਾਂ ਖੁਸ਼ ਪੁਕਾਰਿਆ ਵੇ ॥੪੪੯॥
ਆਇਆ ਦੌੜ ਫਿਰ ਕੁੰਭ ਤਲਵਾਰ ਲੈ ਕੇ, ਹੱਥ ਉੱਤੇ ਸੁਗ੍ਰੀਵ ਉਲਾਰਿਆ ਸੂ।
ਲਿਆ ਪਕੜ ਮਹਾਂਬੀਰ ਨੇ ਤੁਰਤ ਟੰਗੋਂ, ਉੱਤੇ ਧਰਤੀ ਦੇ ਚੁੱਕ ਕੇ ਮਾਰਿਆ ਸੂ ॥੪੫੦॥
ਦੇ ਕੇ ਜਾਨ ਇਹ ਭੀ ਰਲਿਆ ਨਾਲ ਭਾਈ, ਅੰਜ਼ ਅੰਜ਼ ਜੁਦਾ ਕਰ ਡਾਰਿਆ ਸੂ।
ਰਾਖਸ਼ ਡਰ ਕੇ ਨੱਸੇ 'ਦਿਲਸ਼ਾਦ' ਸਾਰੇ, ਜ਼ਰਾ ਗੱਜ ਕੇ ਜਦੋਂ ਲਲਕਾਰਿਆ ਸੂ ॥੪੫੧॥

**ਰਾਵਣ ਦੀ ਦਸ਼ਾ—**

ਹਾਜ਼ਿਰ ਕੋਲ ਸ਼ਾਹ ਰਾਵਣ ਦੇ ਹੋ ਕੇ ਤੇ, ਜਾ ਕੇ ਰਾਖਸ਼ਾਂ ਖਬਰ ਸੁਣਾਈ ਹੈ ਜੀ।
ਮਰ ਗਏ ਨਿਕੁੰਭ ਤੇ ਕੁੰਭ ਦੋਵੇਂ, ਨਾਲ ਫੌਜ ਭੀ ਜਾਨ ਗੰਵਾਈ ਹੈ ਜੀ ॥੪੫੨॥

---

੧. ਘਰ ੨. ਇਛਿਆ ੩. ਖੁਸ਼ ੪. ਨਾਸ਼।

ਜ਼ਬਰਦਸਤ ਭਾਰੇ ਓਹ ਤਾਂ ਹੀਨ ਸਾਥੋਂ, ਅਸਾਂ ਨੱਸ ਕੇ ਜਾਨ ਬਚਾਈ ਹੈ ਜੀ।
ਜਾਂਦੀ ਪੇਸ਼ 'ਦਿਲਸ਼ਾਦ' ਨਹੀਂ ਕੋਈ ਸਾਡੀ, ਹੁਣ ਤਾਂ ਮੌਤ ਅਸਾਡੀ ਆਈ ਹੈ ਜੀ ॥੪੫੩॥

ਖਬਰ ਸੁਣ ਗਮਗੀਨ ਹੋ ਗਿਆ ਰਾਵਣ, ਕੈਹਿੰਦਾ ਕਿਆ ਜਾਣਾਂ ਇਹ ਕੇ ਹੋ ਰਿਹਾ।
ਗਿਆ ਲੜਨ ਉਨਹਾਂਦੜੇ ਨਾਲ ਜਿਹੜਾ, ਓਹੀ ਮੌਤ ਦੀ ਨੀਂਦਰੇ ਸੋ ਰਿਹਾ ॥੪੫੪॥

ਚਲਿਆ ਜ਼ੋਰ ਨਾ ਕੋਈ ਕੁੰਭਕਰਣ ਦਾ ਭੀ, ਗੱਲਾਂ ਵਿਚ ਦਿਲ ਦੇ ਬੈਹ ਕੇ ਢੋ ਰਿਹਾ।
ਮਲ ਮਲ ਦਾਗ 'ਦਿਲਸ਼ਾਦ' ਕਲੇਜੜੇ ਦੇ, ਪਾਣੀ ਹੰਜੂਆਂ ਦੇ ਨਾਲ ਧੋ ਰਿਹਾ ॥੪੫੫॥

ਹੈ ਸੀ ਖਰ ਦਾ ਪੁੱਤਰ ਮਕਰਾਛ ਉੱਥੇ, ਲਗਾ ਕੈਹਿਣ ਗਮਗੀਨ ਕਿਉਂ ਹੋ ਰਹੇ ਓ।
ਸ਼ਾਹਜ਼ੋਰ ਇਤਨੇ ਬਲਵਾਨ ਹੋ ਕੇ, ਵਾਂਗ ਔਰਤਾਂ ਦੇ ਕਿਉਂ ਰੋ ਰਹੇ ਓ ॥੪੫੬॥

ਕਿਆ ਚੀਜ਼ ਤਪਸੀ ਇਹ ਹੀਨ ਦੋਵੇਂ, ਡਰ ਕੇ ਜਿਨਹਾਂ ਕੋਲੋਂ ਜਾਨ ਖੋ ਰਹੇ ਓ।
'ਦਿਲਸ਼ਾਦ' ਜੋ ਸੱਜਦਾ ਨਹੀਂ ਤੁਸਾਂ, ਕਰ ਕੰਮ ਤੁਸੀਂ ਅਜ ਓਹ ਰਹੇ ਓ ॥੪੫੭॥

ਕਰਸਾਂ ਫਿਕਰ ਤੁਸਾਡੇ ਦੂਰ ਸਾਰੇ, ਸਿਰ ਆਪਣਾ ਆਪ ਤੋਂ ਵਾਰਸਾਂ ਮੈਂ।
ਚੜਿਆ ਭਾਰ ਜਿਹੜਾ ਮੈਹੇ ਸਿਰ ਉੱਤੇ, ਅੱਜ ਉਸ ਨੂੰ ਸਿਰੋਂ ਉਤਾਰਸਾਂ ਮੈਂ ॥੪੫੮॥
ਲੈਸਾਂ ਬਦਲੇ ਜਾ ਕੇ ਸਾਰਿਆਂ ਦੇ, ਕਦੀ ਵਿਚ ਲੜਾਈ ਨਾ ਹਾਰਸਾਂ ਮੈਂ।
ਲਿਆਉਸਾਂ ਪਕੜ ਤਪਸੀ 'ਦਿਲਸ਼ਾਦ' ਦੋਵੇਂ, ਇੱਥੇ ਆਨ ਕੇ ਦੋਹਾਂ ਨੂੰ ਮਾਰਸਾਂ ਮੈਂ ॥੪੫੯॥

### ਰਾਵਣ ਨੂੰ ਉਮੀਦ—

ਗੱਲ ਸੁਣ ਮਕਰਾਛ ਦੀ ਕੈਹਿਣ ਲਗਾ, ਸ਼ਾਇਦ ਕਰਕੇ ਕੁਛ ਦਿਖਲਾਏ ਗਾ ਇਹ।
ਮੈਨੂੰ ਦਿਸਦਾ ਹੈ ਦਿਲੇਰ ਲੜਕਾ, ਹੱਥ ਦੁਸ਼ਮਨਾਂ ਨੂੰ ਜਾ ਕੇ ਪਾਏ ਗਾ ਇਹ ॥੪੬੦॥

ਇਸਦੇ ਜੋਸ਼ ਥੀਂ ਹੋ ਮਾਲੂਮ ਰਿਹਾ, ਬਦਲੇ ਸਭਨਾਂ ਦੇ ਜਾ ਮੁਕਾਏ ਗਾ ਇਹ।
ਤਾਜ਼ੁਬ ਨਹੀਂ 'ਦਿਲਸ਼ਾਦ' ਕੋਈ ਵਿਚ ਇਸਦੇ, ਪਕੜ ਦੋਹਾਂ ਨੂੰ ਜੇ ਲੈ ਆਏ ਗਾ ਇਹ ॥੪੬੧॥

ਅੱਧਾ ਦੁੱਖ ਕੈਹਿੰਦਾ ਹੋਇਆ ਦੂਰ ਮੇਰਾ, ਦਿੱਤਾ ਹੌਂਸਲਾ ਦਿਲ ਨੂੰ ਆ ਕੇ ਤੂੰ।
ਬਦਲੇ ਭਾਈਆਂ ਚਾਚਿਆਂ ਤਾਇਆਂ ਦੇ, ਜਲਦੀ ਲੈ ਮੈਦਾਨ ਵਿਚ ਜਾ ਕੇ ਤੂੰ ॥੪੬੨॥

ਹੋਸੀ ਰਬ ਤੇਰਾ' ਮਦਦਗਾਰ ਬੱਚਾ, ਆਉਸੇਂ ਦੁਸ਼ਮਨਾਂ ਤੇ ਫਤੇ ਪਾ ਕੇ ਤੂੰ।
ਪੂਰੀ ਹੈ ਉਮੀਦ 'ਦਿਲਸ਼ਾਦ' ਮੈਨੂੰ, ਦੇਸੇਂ ਪਿਆਰਿਆ ਮਾਰ ਮੁਕਾ ਕੇ ਤੂੰ ॥੪੬੩॥

**ਮਕਰਾਕਸ਼ ਯੁੱਧ-ਭੂਮੀ ਅੰਦਰ—**

ਲਾ ਕੇ ਹੱਥ ਪੈਰੀਂ ਪਿਆ ਟੁਰ ਉੱਥੋਂ, ਜਾ ਕੇ ਵਿਚ ਮੈਦਾਨ ਦੇ ਲੜਨ ਲਗਾ।
ਕਮੰਦ[1] ਜੋਰ ਦੇ ਨਾਲ ਉਲਾਰ ਪੈਹਿਲੇ, ਹੁਣ ਤਾਂ ਵਾਨਰਾਂ ਨੂੰ ਆਨ ਫੜਨ ਲਗਾ ॥੪੬੪॥

ਕੱਢੀ ਫਿਰ ਤਲਵਾਰ ਮਿਆਨ ਵਿਚੋਂ, ਵਿਚ ਫੌਜ ਦੇ ਦੌੜ ਕੇ ਵੜਨ ਲਗਾ।
ਰਾਮਚੰਦਰ ਨੂੰ ਪਿਆ 'ਦਿਲਸ਼ਾਦ' ਢੂੰਡੇ, ਬੇੜੀ ਮੌਤ ਦੀ ਤੇ ਵੇਖੋ ਚੜਨ ਲਗਾ ॥੪੬੫॥

**ਮਕਰਾਕਸ਼ ਦਾ ਵਚਨ—**

ਕੇਹਿੰਦਾ ਹੈ ਕਿੱਥੇ ਦੱਸੋ ਰਾਮਚੰਦਰ, ਕਿਉਂ ਵਿਚ ਮੈਦਾਨ ਨਹੀਂ ਆਉਂਦਾ ਓਹ।
ਕਰਦਾ ਕਿਉਂ ਮੁਕਾਬਲਾ ਨਹੀਂ ਮੇਰਾ, ਐਵੇਂ ਫੌਜ ਨੂੰ ਪਿਆ ਮਰਵਾਉਂਦਾ ਓਹ ॥੪੬੬॥
ਆਉਂਦਾ ਸ਼ਰਮ ਕਿਉਂ ਜ਼ਰਾ ਨਹੀਂ ਉਸ ਤਾਈਂ, ਆਕੇ ਤੁਸਾਂ ਨੂੰ ਨਹੀਂ ਛੁੜਾਉਂਦਾ ਓਹ।
ਜਾਓ ਸਦ ਲੈ ਆਓ 'ਦਿਲਸ਼ਾਦ' ਉਸ ਨੂੰ, ਮੈਥੋਂ ਬਚ ਕੇ ਨਹੀਂ ਜਾਉਂਦਾ ਓਹ ॥੪੬੭॥
ਧਨੁਸ਼ ਪਕੜ ਮਾਹਰਾਜ ਫਿਰ ਵਿਚ ਹੱਥ ਦੇ, ਖੜੇ ਸਾਮ੍ਹਣੇ ਵਿਚ ਮੈਦਾਨ ਲੈ ਕੇ।
ਗਿਆ ਸਾਮ੍ਹਣੇ ਰਾਖਸ਼ ਭੀ ਹੋ ਅਗੋਂ, ਵਿਚ ਹੱਥ ਦੇ ਤੀਰ ਕਮਾਨ ਲੈ ਕੇ ॥੪੬੮॥
ਮੇਰੇ ਬਾਪ ਨੂੰ ਮਾਰਿਆ ਤੂੰ ਹੀ ਕੇਹਿੰਦਾ, ਤੂੰ ਭੀ ਜਾਏਂਗਾ ਘਰ ਨਾ ਜਾਨ ਲੈ ਕੇ।
ਮੈਂ ਤਾਂ ਢੂੰਡਦਾ ਆਹਸ 'ਦਿਲਸ਼ਾਦ' ਫਿਰਦਾ, ਛਡਸਾਂ ਅੱਜ ਤੈਨੂੰ ਤੇਰੇ ਪ੍ਰਾਣ ਲੈ ਕੇ ॥੪੬੯॥

**ਰਾਮਚੰਦਰ ਦਾ ਵਚਨ—**

ਕਰ ਏਹਿਮਕਾ ਚੁਪ ਨਾ ਬਕ ਏਵੇਂ, ਨਹੀਂ ਮੂੰਹ ਤੇਰਾ ਇਹ ਗੱਲ ਕੇਹਿਣ ਜੋਗਾ।
ਸਿਫਤ ਸੂਰਮੇ ਆਪਣੀ ਨਹੀਂ ਕਰਦੇ, ਵਿਚ ਬਹਾਦੁਰਾਂ ਨਹੀਂ ਤੂੰ ਬੈਹਿਣ ਜੋਗਾ ॥੪੭੦॥
ਜਾ ਨੱਸ ਬਚਾ ਕੇ ਜਾਨ ਇੱਥੋਂ, ਨਹੀਂ ਤੂੰ ਤੀਰ ਮੇਰਾ ਇਹ ਸੈਹਿਣ ਜੋਗਾ।
ਜਾਵੇ ਹੋ ਅਭਿਮਾਨ 'ਦਿਲਸ਼ਾਦ' ਜਿਸਨੂੰ, ਜਿਉਂਦਾ ਓਹ ਇਨਸਾਨ ਨਹੀਂ ਰੈਹਿਣ ਜੋਗਾ ॥੪੭੧॥

ਗੱਜ ਕੈ ਬੋਲਿਆ ਫਿਰ ਮਕਰਾਛ ਅੱਗੋਂ, ਕੇਹਿੰਦਾ ਦੱਸ ਇਹ ਕੇ ਸੁਣਾਇਆ ਤੂੰ।
ਸਮਝ ਵਾਂਗ ਉਨਾਂਦੜੇ ਨਾ ਮੈਨੂੰ, ਅਗੇ ਜਿਨ੍ਹਾਂ ਨੂੰ ਮਾਰ ਮੁਕਾਇਆ ਤੂੰ ॥੪੭੨॥
ਲੈਸਾਂ ਮੈਂ ਬਦਲੇ ਉਨ੍ਹਾਂ ਸਾਰਿਆਂ ਦੇ, ਅਜ ਤਕ ਆਪਣਾ ਆਪ ਛੁਪਾਇਆ ਤੂੰ।
ਜਾਸੇਂ ਬਚ ਕੇ ਨਾ 'ਦਿਲਸ਼ਾਦ' ਇੱਥੋਂ, ਮਸਾਂ ਅੱਜ ਮੈਨੂੰ ਹੱਥ ਆਇਆ ਤੂੰ ॥੪੭੩॥

---

੧. ਫਾਹੇ ਦੀ ਰੱਸੀ।

ਪਕੜ ਹੱਥ ਦੇ ਵਿਚ ਤਲਵਾਰ ਫਿਰ ਤਾਂ, ਨਿਕਲ ਵਿਚ ਮੈਦਾਨ ਦੇ ਆਇਆ ਵੇ ।
ਲਗਾ ਕਰਨ ਮੈਂ ਵਾਰ ਹੋਸ਼ਿਆਰ ਹੋ ਜਾ, ਇਹ ਮਾਹਰਾਜ ਨੂੰ ਆਖ ਸੁਣਾਇਆ ਵੇ ॥੪੭੪॥
ਰਿਹਾ ਜਾ ਖਾਲੀ ਹਰ ਇਕ ਹੱਥ ਜਦੋਂ, ਅੱਗ ਗੁੱਸੇ ਵਿਚ ਤਨ ਤਪਾਇਆ ਵੇ ।
ਜਾਵੇ ਪੇਸ਼ 'ਦਿਲਸ਼ਾਦ' ਨਾ ਕੋਈ ਉਸਦੀ, ਰਾਖਸ਼ ਜ਼ੋਰ ਆਪਣਾ ਸਾਰਾ ਲਾਇਆ ਵੇ ॥੪੭੫॥

ਜੰਗ ਵੇਖ ਮਕਰਾਛ ਦਾ ਰਾਮਚੰਦਰ, ਕੈਹਿੰਦੇ ਜ਼ੋਰ ਇਸਦਾ ਜ਼ਰਾ ਘਟਦਾ ਨਹੀਂ ।
ਵਧ ਵਧ ਕੇ ਆਉਂਦਾ ਪਿਆ ਅੱਗੇ, ਪਿੱਛੇ ਪੈਰ ਇਸਦਾ ਜ਼ਰਾ ਹਟਦਾ ਨਹੀਂ ॥੪੭੬॥
ਕੀਤੀ ਫੌਜ ਮੈਰੀ ਇਸ ਜ਼ੇਰ ਆਕੇ, ਸਾਵੇਂ[1] ਨਾਲ ਇਸਦੇ ਕੋਈ ਵਟਦਾ[2] ਨਹੀਂ ।
ਵਾਂਗ ਸ਼ੇਰ ਦੇ ਪਿਆ 'ਦਿਲਸ਼ਾਦ' ਗੱਜਦਾ, ਹੱਥੋਂ ਅਜੇ ਤਲਵਾਰ ਨੂੰ ਸੁੱਟਦਾ ਨਹੀਂ ॥੪੭੭॥
ਦੇਈਏ ਮਾਰ ਮੁਕਾ ਹੁਣ ਇਸ ਤਾਂਈਂ, ਰਾਮਚੰਦਰ ਮਾਹਰਾਜ ਵਿਚਾਰਦੇ ਨੀਂ ।
ਇਸ਼ਟਦੇਵ ਭਗਵਾਨ ਨੂੰ ਯਾਦ ਕਰਕੇ, ਅਗਨ ਬਾਣ ਵਿਚ ਧਨੁਸ਼ ਸੰਵਾਰਦੇ ਨੀਂ ॥੪੭੮॥
ਖਬਰਦਾਰ ਹੋਸ਼ਿਆਰ ਹੋ ਜਾ ਮੂਜ਼ੀ[3], ਹੋ ਕੇ ਸਾਮ੍ਹਣੇ ਆ ਲਲਕਾਰਦੇ ਨੀਂ ।
ਤੀਰ ਆਤਸ਼ੀ[4] ਮਾਰ ਕੇ 'ਦਿਲਸ਼ਾਦਾ', ਵਿਚ ਪਲ ਦੇ ਭਸਮ ਕਰ ਡਾਰਦੇ ਨੀਂ ॥੪੭੯॥

**ਰਾਵਣ ਦੀ ਆਗਿਆ—**

ਸੁਣੀ ਮੌਤ ਮਕਰਾਛ ਦੀ ਜਦ ਰਾਵਣ, ਗੁੱਸਾ ਵਿਚ ਦਿਲ ਦੇ ਡਾਢਾ ਆਇਆ ਸੂ ।
ਪੁੱਤਰ ਪੋਤਰੇ ਰਹੇ ਜੋ ਆਹੇ ਬਾਕੀ, ਉਨਹਾਂ ਸਾਰਿਆਂ ਨੂੰ ਚਾ ਬੁਲਾਇਆ ਸੂ ॥੪੮੦॥
ਕੈਹਿੰਦਾ ਲੜੋ ਮੈਦਾਨ ਦੇ ਵਿਚ ਜਾਕੇ, ਕੈਹਿਰਵਾਨ ਹੋ ਹੁਕਮ ਸੁਣਾਇਆ ਸੂ ।
ਲਿਆਓ ਪਕੜ ਤਪਸੀ 'ਦਿਲਸ਼ਾਦ' ਦੋਵੇਂ, ਗੱਜ ਕੇ ਵਿਚ ਦਰਬਾਰ ਫਰਮਾਇਆ ਸੂ ॥੪੮੧॥

ਚਲੇ ਗਏ ਮੈਦਾਨ ਦੇ ਵਿਚ ਸਾਰੇ, ਰਾਮਚੰਦਰ ਦੇ ਨਾਲ ਆ ਲੜਨ ਲਗੇ ।
ਨਿਕਲਨ ਤੀਰ ਸਰੀਰ ਨੂੰ ਚੀਰ ਕੇ ਤੇ, ਡਿਗ ਡਿਗ ਜ਼ਮੀਨ ਤੇ ਪੜਨ ਲਗੇ ॥੪੮੨॥
ਨਹੀਂ ਝਾਲ ਮਾਹਰਾਜ ਦੀ ਝਲ ਸਕਦੇ, ਸੁੱਕੇ ਪੱਤਰਾਂ ਦੇ ਵਾਂਗ ਝੜਨ ਲਗੇ ।
ਡੁਬਦੇ ਆਦਮੀ ਵਾਂਗ 'ਦਿਲਸ਼ਾਦ' ਸਾਰੇ, ਤਿਨਕੇ ਘਾਸ ਦਾ ਆਸਰਾ ਫੜਨ ਲਗੇ ॥੪੮੩॥

---

੧. ਬਰਾਬਰੀ ੨. ਕਰ ਸਕਦਾ ੩. ਹੇ ਅਤਿਆਚਾਰੀ ੪. ਅਗਨੀ ਵਾਲਾ ।

ਮੂੰਹ ਮੌਤ ਦੇ ਵਿਚ ਜੋ ਆ ਜਾਵੇ, ਓਹ ਬਚਾਇਆਂ ਕਦੀ ਨਹੀਂ ਬਚ ਸਕਦਾ ।
ਸੌ ਡਾਢਿਆਂ ਦਾ ਹੈ ਸੱਤ ਵੀਹਾਂ, ਨਹੀਂ ਆਖ ਕੋਈ ਉਨਹਾਂ ਨੂੰ ਸਚ ਸਕਦਾ ॥੪੮੪॥
ਮਿਲਨਾ ਕਰਨੀ ਦਾ ਫਲ ਜ਼ਰੂਰ ਹੈ ਜੀ, ਕਦੀ ਪਾਪ ਨਹੀਂ ਕਿਸੇ ਨੂੰ ਪਚ ਸਕਦਾ ।
ਆਕਲ[1] ਵੇਖ 'ਦਿਲਸ਼ਾਦ' ਹੈਰਾਨ ਹੋਵੇ, ਕੁਦਰਤ ਜਿਹਾ ਕੋਈ ਖੇਲ ਨਹੀਂ ਰਚ ਸਕਦਾ ॥੪੮੫॥

ਜਿਉਂਦਾ ਬਚ ਨਹੀਂ ਸਕਿਆ ਇਕ ਉੱਥੋਂ, ਚਲੇ ਗਏ ਨੀਂ ਮੌਤ ਦੇ ਰਾਹ ਸਾਰੇ ।
ਸਣੇਂ ਫੌਜ ਜਰਨੈਲ ਕਰਨੈਲ ਮੋਏ, ਹੋਏ ਦੀਵਾਨ ਵਜ਼ੀਰ ਫਨਾਹ ਸਾਰੇ ॥੪੮੬॥
ਕਿਸੇ ਰਾਵਣ ਨੂੰ ਜਾ ਕੇ ਖਬਰ ਦਿੱਤੀ, ਗਏ ਮਰ ਕੇ ਹੋ ਤਬਾਹ ਸਾਰੇ ।
'ਦਿਲਸ਼ਾਦ' ਪਲ ਦੇ ਵਿਚ ਰਾਮਚੰਦਰ, ਕਪ[2] ਕੇ ਸੁਟ ਦਿੱਤੇ ਵਾਂਗ ਘਾਹ ਸਾਰੇ ॥੪੮੭॥

**ਲੰਕਾ ਅੰਦਰ ਮਾਤਿਮ—**

ਗਿਆ ਹੋ ਮਾਤਿਮ ਵਿਚ ਸ਼ੈਹਿਰ ਲੰਕਾ, ਵਿਚ ਘਰਾਂ ਦੇ ਹਰ ਕੋਈ ਰੋ ਰਿਹਾ ।
ਕੋਈ ਹਾਏ ਵੀਰਾ ਕੋਈ ਹਾਏ ਪੁੱਤਰਾ, ਕੈਹਿੰਦੇ ਅੱਜ ਕਿੱਥੇ ਜਾ ਕੇ ਸੋ ਰਿਹਾ ॥੪੮੮॥
ਕੋਈ ਰੋਂਵਦਾ ਚਾਚਿਆਂ ਤਾਇਆਂ ਨੂੰ, ਹਰ ਇਕ ਜਿੰਦ ਆਪਣੀ ਨੂੰ ਖੋਹ ਰਿਹਾ ।
'ਦਿਲਸ਼ਾਦ' ਆਵਾਜ਼ ਸੁਣ ਰੋਵਣੇ ਦੀ, ਲਗਾ ਕੈਹਿਣ ਰਾਵਣ ਇਹ ਕੇ ਹੋ ਰਿਹਾ ॥੪੮੯॥

ਬੈਠੀ ਰਾਣੀ ਦਮੋਦਰੀ ਕੋਲ ਆਕੇ, ਗੱਲ ਸੁਣ ਕੈਹਿੰਦੀ ਕੰਨ ਧਰ ਪੀਆ ।
ਦਿਸਦਾ ਵਿਚ ਲੰਕਾ ਨਹੀਂ ਕੋਈ ਹਸਦਾ, ਰਿਹਾ ਹੋ ਮਾਤਿਮ ਹਰ ਘਰ ਪੀਆ ॥੪੯੦॥
ਮੋਈ ਫੌਜ ਵਜ਼ੀਰ ਦੀਵਨ ਮੋਏ, ਤਰਫ ਆਪਣੀ ਕਰ ਨਜ਼ਰ ਪੀਆ ।
ਮੇਘਨਾਥ ਜਿਉਂਦਾ ਇਕੋ ਹੈ ਬਾਕੀ, ਗਏ ਹੋਰ ਪਿਆਰੇ ਤੇਰੇ ਮਰ ਪੀਆ ॥੪੯੧॥
ਮਰ ਗਿਆ ਭਾਈ ਕੁੰਭਕਰਣ ਤੇਰਾ, ਜਿਸਦਾ ਅਹਾ ਹਰ ਇਕ ਨੂੰ ਡਰ ਪੀਆ ।
ਰੈਹਿਣ ਦੇ ਕੋਈ ਤਾਂ ਪਾਨੀ ਦੇਣ ਜੋਗਾ, ਜਰਾ ਸੋਚ ਵਿਚ ਦਿਲ ਦੇ ਕਰ ਪੀਆ ॥੪੯੨॥
ਚਲਸੀ ਜ਼ੋਰ ਨਾ ਉਸਦੇ ਨਾਲ ਕੋਈ, ਜਿਸ ਮਾਰ ਦਿੱਤੇ ਦੂਖਨ-ਖਰ ਪੀਆ ।
ਸੀਤਾ ਕਰ ਹਵਾਲੜੇ ਰਾਮ ਦੇ ਤੂੰ, ਪਿਆ ਦਮ ਖੁਦਾਈ ਨਾ ਭਰ ਪੀਆ ॥੪੯੩॥
ਰਾਮਚੰਦਰ ਮਾਹਰਾਜ ਅਵਤਾਰ ਹੈ ਜੀ, ਬੈਠੋਂ ਜਿਸਨੂੰ ਸਮਝ ਬਸ਼ਰ[3] ਪੀਆ ।
ਅੱਛੀ ਤਰ੍ਹਾਂ ਲਿਆ ਦੇਖ-ਭਾਲ ਉਸਨੂੰ, ਹੋਈ ਫਿਰ ਭੀ ਨਹੀਂ ਖਬਰ ਪੀਆ ॥੪੯੪॥

---

੧. ਅਕਲਮੰਦ ੨. ਵੱਡ ਕੇ ੩. ਆਦਮੀ ।

ਬੂਟਾ ਆਪਣਾ ਆਪ ਨਾ ਪੱਟ ਆਪੂੰ, ਰੈਹਿਣ ਦੇ ਇਹ ਇਕ ਸ਼ਜ਼ਰ ਪੀਆ।
ਕਰ ਲੈ ਅਰਜ਼ ਮਨਜ਼ੂਰ 'ਦਿਲਸ਼ਾਦ' ਮੈਰੀ, ਹੋਇਆ ਕਿਉਂ ਇਤਨਾ ਖ਼ੁਦਸਰ[1] ਪੀਆ ॥੪੯੫॥

ਸੀਤਾ ਲਿਆ ਬਿਠਾਲਾਈ ਜੋ ਵਿਚ ਲੰਕਾ, ਦੇਖ ਫਲ ਉਸਦਾ ਕੈਸਾ ਪਾਇਆ ਜੀ।
ਪਾਕੇ ਭੰਡੀਆਂ[2] ਰੰਡੀਆਂ ਕੀਤੀਆਂ ਨੇ, ਸਾਰੀ ਕੁਲ ਦਾ ਨਾਸ ਕਰਵਾਇਆ ਜੀ ॥੪੯੬॥
ਮੰਨੀਂ ਨਹੀਂ ਮੈਰੀ ਕੋਈ ਗੱਲ ਤੁਸਾਂ, ਮੈਂ ਤਾਂ ਆਪ ਨੂੰ ਬਹੂ ਸਮਝਾਇਆ ਜੀ।
ਸੋਚੋ ਜ਼ਰਾ 'ਦਿਲਸ਼ਾਦ' ਹੁਣ ਵਿਚ ਦਿਲ ਦੇ, ਸੀਤਾ ਹਰਣ ਥੀਂ ਹੱਥ ਕੇ ਆਇਆ ਜੀ ॥੪੯੭॥

**ਰਾਵਣ ਦਾ ਵਚਨ—**

ਦੇਸਾਂ ਜਿਉਂਦਿਆਂ ਕਦੀ ਭੀ ਨਾ ਸੀਤਾ, ਮੈਨੂੰ ਕੇ ਰਾਣੀ ਤੂੰ ਕੈਹ ਰਹੀ ਏਂ।
ਮੈਨੂੰ ਹੱਥ ਨਹੀਂ ਸਕਦਾ ਪਾ ਕੋਈ, ਕਿਹੜੇ ਵੈਹਿਨ ਖਿਆਲ ਵਿਚ ਬੈਹ ਰਹੀ ਏਂ ॥੪੯੮॥
ਫਿਕਰ ਦਿਲ ਦੇ ਦਿਲ ਥੀਂ ਦੂਰ ਕਰ ਦੇ, ਢੱਠੀ ਕੰਧ ਦੇ ਵਾਂਗ ਕਿਉਂ ਢੈਹ ਰਹੀ ਏਂ।
ਮੈਹਿਲਾਂ ਵਿਚ 'ਦਿਲਸ਼ਾਦ' ਤੂੰ ਬੈਠ ਜਾਕੇ, ਕਿਉਂ ਕੋਲ ਮੈਰੇ ਆਕੇ ਬੈਹ ਰਹੀ ਏਂ ॥੪੯੯॥
ਨਹੀਂ ਹੌਂਸਲਾ ਹਾਰਦਾ ਮਰਦ ਕਦੀ, ਹੋਂਦੀ ਮਰਦ ਦੇ ਵਿਚ ਮਰਦਾਨਗੀ ਏ।
ਹੋਂਦੀ ਔਰਤ ਨੂੰ ਜਦ ਤਕਲੀਫ ਜ਼ਰਾ, ਆਉਂਦੀ ਉਸਨੂੰ ਤੁਰਤ ਦੀਵਾਨਗੀ ਏ ॥੫੦੦॥
ਮਰਜ਼ ਵੈਹਿਮ ਦੀ ਜਿਸ ਨੂੰ ਲਗ ਜਾਵੇ, ਹੋਂਦੀ ਦੂਰ ਨਾ ਉਸ ਦੀ ਮਾਂਦਗੀ[3] ਏ।
ਮੈਰੇ ਜਿਉਂਦਿਆਂ ਹੈ ਤੈਨੂੰ ਡਰ ਕਿਸ ਦਾ, ਮੈਨੂੰ ਇਹੀ 'ਦਿਲਸ਼ਾਦ' ਹੈਰਾਨਗੀ ਏ ॥੫੦੧॥

**ਮੰਦੋਦਰੀ ਦਾ ਵਚਨ—**

ਖਰ-ਦੂਖਨ ਨੂੰ ਉਨਹਾਂ ਨੇ ਮਾਰਿਆ ਵੇ, ਕੁੰਭਕਰਣ ਦਾ ਸਿਰ ਉਤਾਰਿਆ ਵੇ,
ਤੈਰੀ ਕੁਲ ਦਾ ਨਾਸ ਕਰ ਡਾਰਿਆ ਵੇ, ਹੋਈ ਤੈਨੂੰ ਨਹੀਂ ਅਜੇ ਖਬਰ ਕੋਈ।
ਹਨੂਮਾਨ ਪੈਹਿਲੇ ਵੇਖ ਆਇਆ ਸੀ, ਆ ਕੇ ਲੰਕਾ ਨੂੰ ਜਿਸ ਜਲਾਇਆ ਸੀ,
ਤੈਨੂੰ ਆਪਣਾ ਜ਼ੋਰ ਦਿਖਲਾਇਆ ਸੀ, ਰਖੀ ਉਸ ਨਾ ਬਾਕੀ ਕਸਰ ਕੋਈ ॥੫੦੨॥
ਹੁਣ ਤਾਂ ਕਈ ਹਜ਼ਾਰ ਜਵਾਨ ਹੋਸਨ, ਇਕੋ ਜਿਹੇ ਸਾਰੇ ਬਲਵਾਨ ਹੋਸਨ,
ਪਏ ਗੱਜਦੇ ਵਿਚ ਮੈਦਾਨ ਹੋਸਨ, ਹੋਂਦਾ ਕਿਉਂ ਨਹੀਂ ਤੈਨੂੰ ਅਸਰ ਕੋਈ।
ਕਿਉਂ 'ਦਿਲਸ਼ਾਦ' ਇਹ ਨਹੀਂ ਖਿਆਲ ਕੀਤਾ, ਵੇਖ ਤਾੜਕਾ ਦਾ ਕੀ ਹਾਲ ਕੀਤਾ,
ਬਾਲੀ ਤੀਰ ਦੇ ਨਾਲ ਹਲਾਲ ਕੀਤਾ, ਹੈਗਾ ਨਹੀਂ ਏ ਆਮ ਬਸ਼ਰ ਕੋਈ ॥੫੦੩॥

---

੧. ਘਮੰਡੀ ੨. ਲੜਾਈਆਂ ੩. ਬੀਮਾਰੀ।

ਰਾਵਣ ਦਾ ਵਚਨ—

ਹੋਇਆ ਕੇ ਜੇ ਬਾਲੀ ਨੂੰ ਮਾਰ ਆਇਆ, ਅਤੇ ਲੰਘ ਸਮੁੰਦਰੋਂ ਪਾਰ ਆਇਆ,
ਲੈ ਕੇ ਨਾਲ ਲਸ਼ਕਰ ਬੇਸ਼ੁਮਾਰ ਆਇਆ, ਮੈਨੂੰ ਜ਼ਰਾ ਭੀ ਉਸਦਾ ਡਰ ਨਾਹੀਂ।
ਉਸਦੇ ਸਿਰ ਤੇ ਆਨ ਕੇ ਮੌਤ ਝੂਲੀ, ਦੇਸਾਂ ਪਕੜ ਕੇ ਉਸਨੂੰ ਚਾੜ ਸੂਲੀ,
ਕਿਸ ਬਾਗ ਦੀ ਹੈ ਓਹ ਦੱਸ ਮੂਲੀ, ਇੱਥੋਂ ਪਰਤ ਕੇ ਜਾਏਗਾ ਘਰ ਨਾਹੀਂ ॥੫੦੪॥

ਮੇਰੇ ਜਿਹਾ ਹੈ ਹੋਰ ਬਲਵਾਨ ਕਿਹੜਾ, ਸਾਨੀਂ ਦੱਸ ਮੇਰਾ ਵਿਚ ਜਹਾਨ ਕਿਹੜਾ,
ਲੜਸੀ ਨਾਲ ਮੇਰੇ ਵਿਚ ਮੈਦਾਨ ਕਿਹੜਾ, ਕੋਈ ਹੌਂਸਲਾ ਸਕਦਾ ਕਰ ਨਾਹੀਂ।
ਫਿਕਰ ਕਰ ਇਹ ਦੂਰ ਤਮਾਮ ਦਿਲੋਂ, ਦੇ ਹਟਾ ਖਿਆਲ ਤੂੰ ਖਾਮ ਦਿਲੋਂ,
ਮੋਇਆ ਸਮਝ 'ਦਿਲਸ਼ਾਦ' ਇਹ ਰਾਮ ਦਿਲੋਂ, ਐਵੇਂ ਡਰ ਡਰ ਕੇ ਪਈ ਮਰ ਨਾਹੀਂ
॥੫੦੫॥

ਚਲੀ ਗਈ ਦਮੋਦਰੀ ਜਦ ਉੱਥੋਂ, ਰਾਵਣ ਫਿਰ ਦਰਬਾਰ ਵਿਚ ਆ ਬੈਠਾ।
ਕਰੇ ਯਾਦ ਬੈਹ ਕੇ ਪਿਆ ਮੋਇਆਂ ਨੂੰ, ਡਾਢਾ ਤਾ ਕਲੇਜੜੇ ਖਾ ਬੈਠਾ ॥੫੦੬॥
ਕੈਹਿੰਦਾ ਗਈ ਨਹੀਂ ਕਿਸੀ ਦੀ ਪੇਸ਼ ਕੋਈ, ਹੁਣ ਤਾਂ ਦਿਲ ਦੇ ਵਿਚ ਘਬਰਾ ਬੈਠਾ।
ਆਇਆ ਪਰਤ 'ਦਿਲਸ਼ਾਦ' ਨਹੀਂ ਕੋਈ ਮੁੜ ਕੇ, ਜਿਹੜਾ ਗਿਆ ਓਹ ਜਾਨ ਗੰਵਾ ਬੈਠਾ
॥੫੦੭॥

ਮੇਘਨਾਥ ਤਾਈਂ ਫਿਰ ਸ਼ਾਹ ਰਾਵਣ, ਸਦ ਕੇ ਆਪਣੇ ਕੋਲ ਬਿਠਲਾਇਆ ਵੇ।
ਰਾਮਚੰਦਰ ਦਿੱਤਾ ਮਾਰ ਸਾਰਿਆਂ ਨੂੰ, ਉੱਥੋਂ ਪਰਤ ਕੋਈ ਨਾ ਆਇਆ ਵੇ ॥੫੦੮॥
ਕੀਤੇ ਰਾਹੀ ਅਦਮ ਉਸ ਭਾਈ ਤੇਰੇ, ਤੇ ਕੁੰਭਕਰਣ ਨੂੰ ਮਾਰ ਮੁਕਾਇਆ ਵੇ।
ਰਿਹਾ ਪਿਛੇ 'ਦਿਲਸ਼ਾਦ' ਜਦ ਨਹੀਂ ਕੋਈ, ਤਾਂ ਫਿਰ ਆਪ ਨੂੰ ਮੈਂ ਬੁਲਵਾਇਆ ਵੇ
॥੫੦੯॥

ਹਰ ਇਕ ਘਰ ਦੇ ਵਿਚ ਹੋ ਰਿਹਾ ਮਾਤਿਮ, ਇਹ ਉਸੇ ਦਾ ਸਮਝ ਤੂੰ ਸ਼ੋਰ ਬੇਟਾ।
ਜਿਉਂਦਾ ਇਕ ਨਹੀਂ ਛੋੜਿਆ ਉਸ ਕੋਈ, ਕੋਲ ਮੌਤ ਦੇ ਸਾਰੇ ਟੋਰ ਬੈਠਾ ॥੫੧੦॥

ਲੜਾਈ ਨਾਲ ਉਨਹਾਂਦੜੇ ਬਾਝ ਤੇਰੇ, ਨਹੀਂ ਕਰ ਸਕਦਾ ਕੋਈ ਹੋਰ ਬੇਟਾ।
ਦੇਸੇਂ ਮਾਰ ਮੁਕਾ 'ਦਿਲਸ਼ਾਦ' ਤੂਹੀਂ, ਹੈ ਮਾਲੂਮ ਮੈਨੂੰ ਤੇਰਾ ਜ਼ੋਰ ਬੇਟਾ ॥੫੧੧॥

ਜ਼ਲਦੀ ਵਿਚ ਮੈਦਾਨ ਦੇ ਜਾ ਕੇ ਤੇ, ਪਕੜ ਦੁਸ਼ਮਨਾਂ ਨੂੰ ਕਰੋ ਜ਼ੇਰ ਬੇਟਾ ।
ਹੋਇਆ ਸੜ ਕੇ ਜਿਗਰ ਕਵਾਬ ਮੇਰਾ, ਜਾ ਉਠ ਨਾ ਕਰ ਤੂੰ ਦੇਰ ਬੇਟਾ ॥੫੧੨॥
ਤੁਧ ਬਾਝ ਨਹੀਂ ਆਉਂਦਾ ਨਜ਼ਰ ਕੋਈ, ਤੂੰ ਹੀ ਸ਼ੇਰ ਮੇਰਾ ਹੈ ਦਿਲੇਰ ਬੇਟਾ ।
ਜਾ ਕੇ ਮਾਰ 'ਦਿਲਸ਼ਾਦ' ਆ ਸਾਰਿਆਂ ਨੂੰ, ਬਹੀਂ ਕੋਲ ਮੇਰੇ ਆਕੇ ਫੇਰ ਬੇਟਾ ॥੫੧੩॥
ਸੁਣਿਆ ਹਾਲ ਸਾਰਾ ਮੇਘਨਾਥ ਜਦੋਂ, ਵਿਚ ਦਿਲ ਦੇ ਹੋਣ ਹੈਰਾਨ ਲਗਾ ।
ਕੁੰਭਕਰਣ ਤਾਈਂ ਜਿਨਹਾਂ ਮਾਰ ਸੁੱਟਿਆ, ਸਕਸਾਂ ਮਾਰ ਮੈਂ ਕਿਵੇਂ ਘਬਰਾਨ ਲਗਾ ॥੫੧੪॥
ਇਹ ਤਾਂ ਸਖਤ ਮੁਸ਼ਕਿਲ ਹੈ ਕੰਮ ਭਾਰਾ, ਤਰਹਾਂ ਤਰਹਾਂ ਦੇ ਫਿਕਰ ਦੌੜਾਨ ਲਗਾ ।
'ਦਿਲਸ਼ਾਦ' ਮੰਦਿਰ ਦੇਵੀ ਅੰਬਿਕਾ ਦੇ, ਹਵਨ ਕਰਨ ਦੇ ਵਾਸਤੇ ਜਾਨ ਲਗਾ ॥੫੧੫॥

**ਵਿਭੀਸ਼ਣ ਅਤੇ ਰਾਮਚੰਦਰ ਦਾ ਸੰਵਾਦ—**

ਲਗਾ ਕਰਨ ਮੰਦਿਰ ਅੰਦਰ ਹਵਨ ਇਹ ਤਾਂ, ਚਿੱਤ ਦੇਵੀ ਦੇ ਸ਼ਰਣ ਵਿਚ ਲਾਕੇ ਜੀ ।
ਰਾਮਚੰਦਰ ਮਾਹਰਾਜ ਦੇ ਕੋਲ ਸੁਣ ਝਪ[1], ਕੀਤੀ ਅਰਜ਼ ਵਿਭੀਸ਼ਣ ਨੇ ਆਕੇ ਜੀ ॥੫੧੬॥
ਮੇਘਨਾਥ ਨੇ ਯਗ ਆਰੰਭ ਦਿੱਤਾ, ਬੈਠਾ ਦੇਵੀ ਦੇ ਮੰਦਿਰ ਵਿਚ ਜਾਕੇ ਜੀ ।
ਪੂਰਣ ਯਗ ਜਦ ਜਾਏਗਾ ਹੋ ਇਸ ਦਾ, ਬਾਹਿਰ ਨਿਕਲਸੀ ਵਰ ਨੂੰ ਪਾ ਕੇ ਜੀ ॥੫੧੭॥
ਹੋਸੀ ਮਾਰਨਾ ਇਸ ਦਾ ਫੇਰ ਮੁਸ਼ਕਿਲ, ਦੇਵਾਂ ਸੱਚ ਮੈਂ ਇਹ ਸੁਣਾ ਕੇ ਜੀ ।
ਦੇਈਏ ਖੰਡਨ 'ਦਿਲਸ਼ਾਦ' ਕਰ ਤਪ ਇਸਦਾ, ਨੱਸ ਜਾਏਗਾ ਫਿਰ ਘਬਰਾ ਕੇ ਜੀ ॥੫੧੮॥

**ਰਾਮਚੰਦਰ ਜੀ ਦਾ ਕਥਨ—**

ਕਰ ਫਿਕਰ ਪਿਆਰਿਆ ਨਾ ਕੋਈ, ਲੈ ਸਮਝ ਇਹ ਭੀ ਇੱਥੇ ਮਰ ਜਾਸੀ ।
ਦੇਸੀ ਜਾਨ ਮੈਦਾਨ ਦੇ ਵਿਚ ਆਕੇ, ਕਦੀ ਪਰਤ ਕੇ ਇੱਥੋਂ ਨਾ ਘਰ ਜਾਸੀ ॥੫੧੯॥
ਝਾਲ ਲਛਮਣ ਦੀ ਝਲ ਨਾ ਸਕੇਗਾ ਇਹ, ਸੂਰਤ ਵੇਖ ਮਹਾਂਬੀਰ ਦੀ ਡਰ ਜਾਸੀ ।
ਮੁੜਸੀ ਜਿਉਂਦਾ ਨਾ 'ਦਿਲਸ਼ਾਦ' ਇੱਥੋਂ, ਦੇ ਪ੍ਰਾਣ ਇਹ ਇਥੇ ਸਰਪਰ[2] ਜਾਸੀ ॥੫੨੦॥

**ਰਾਮਚੰਦਰ ਦਾ ਲਛਮਣ ਨੂੰ ਨਿਰਦੇਸ਼—**

ਜਾਓ ਲਛਮਣ ਜੀ ਮਾਰ ਕੇ ਆਓ ਇਸਨੂੰ, ਕਰਨੀ ਦੇਰ ਨਾ ਹੁਣ ਮੇਰੇ ਵੀਰ ਚਾਹੀਏ ।
ਚਲੇ ਜਾਓ ਵਿਭੀਸ਼ਣ ਦੇ ਨਾਲ ਤੁਸੀਂ, ਰਖਣਾ ਨਾਲ ਆਪਣੇ ਮਹਾਂਬੀਰ ਚਾਹੀਏ ॥੫੨੧॥
ਜਿਸ ਜਾ ਤੇ ਕਰ ਓਹ ਤਪ ਰਿਹਾ, ਦੇਣੀ ਘਤ ਉਸ ਜਾ ਵਹੀਰ ਚਾਹੀਏ ।
ਵਾਰੀ ਅੱਜ 'ਦਿਲਸ਼ਾਦ' ਗਈ ਆ ਇਸ ਦੀ, ਕਟਨਾ ਸਿਰ ਇਸਦਾ ਮਾਰ ਤੀਰ ਚਾਹੀਏ ॥੫੨੨॥

---

੧. ਜਲਦੀ ੨. ਜ਼ਰੂਰ ।

**ਮੇਘਨਾਥ ਨੂੰ ਲਲਕਾਰਨਾ—**

ਹਨੂਮਾਨ ਤੇ ਲਛਮਣ ਨੂੰ ਨਾਲ ਲੈ ਕੇ, ਵਿਭੀਸ਼ਣ ਆਪ ਹੁਣ ਉਠ ਕੇ ਚੱਲਿਆ ਨੇ ।
ਵਾਨਰ ਹੋਰ ਭੀ ਚਲ ਪਏ ਨਾਲ ਬੌਹੁਤੇ, ਬੂਹਾ ਮੰਦਿਰ ਦਾ ਜਾਕੇ ਮੱਲਿਆ ਨੇ ॥੫੨੩॥
ਹੋ ਕੇ ਸਾਮ੍ਹਣੇ ਕਰ ਲੜਾਈ ਆ ਕੇ, ਮੇਘਨਾਥ ਨੂੰ ਆਖ ਇਹ ਘੱਲਿਆ ਨੇ ।
ਇੱਥੇ ਛਪ 'ਦਿਲਸ਼ਾਦ' ਕਿਉਂ ਆਨ ਬੈਠੋਂ, ਘੇਰਾ ਪਾ ਚੌਫੇਰਿਓਂ ਵੱਲਿਆ[1] ਨੇ ॥੫੨੪॥

**ਮੇਘਨਾਥ ਦਾ ਸਾਮ੍ਹਣੇ ਆਉਣਾ—**

ਵਾਨਰ ਕਰ ਧਾਵਾ ਪੈ ਗਏ ਰਾਖਸ਼ਾਂ ਤੇ, ਸਿਰ ਤਰੋੜ ਮੁਕਾਬਲਾ ਆਨ ਹੋਇਆ ।
ਪਕੜ ਪਕੜ ਕੇ ਚੀਰਦੇ ਰਾਖਸ਼ਾਂ ਨੂੰ, ਨਾਲ ਲਹੂ ਦੇ ਲਾਲ ਮੈਦਾਨ ਹੋਇਆ ॥੫੨੫॥
ਭੱਜਦੇ ਨੱਸਦੇ ਛੱਪਦੇ ਪਏ ਸਾਰੇ, ਮੇਘਨਾਥ ਇਹ ਵੇਖ ਹੈਰਾਨ ਹੋਇਆ ।
ਨਿਕਲ ਮੰਦਿਰ ਥੀਂ ਬਾਹਿਰ 'ਦਿਲਸ਼ਾਦ' ਆਇਆ, ਗਜ਼ਬਨਾਕ ਹੋ ਕੇ ਕੈਹਿਰਵਾਨ ਹੋਇਆ ॥੫੨੬॥

**ਮੇਘਨਾਥ ਅਤੇ ਵਿਭੀਸ਼ਣ ਦਾ ਸੰਵਾਦ—**

ਖੜਾ ਕੋਲ ਵਿਭੀਸ਼ਣ ਨੂੰ ਵੇਖ ਕੇ ਤੇ, ਕੈਹਿੰਦਾ ਚਾਚਾ ਸਾਹਿਬ ਇਹ ਕੀ ਕਰ ਰਹੇ ਓ ।
ਸ਼ਾਹ ਰਾਵਣ ਦੇ ਤੁਸੀਂ ਭਿਰਾ ਹੋ ਕੇ, ਸਿਰ ਦੁਸ਼ਮਨ ਦੇ ਪੈਰਾਂ ਤੇ ਧਰ ਰਹੇ ਓ ॥੫੨੭॥
ਆਉਂਦਾ ਕਿਉਂ ਨਹੀਂ ਸ਼ਰਮ ਹੈਯਾ ਤੁਸਾਂ, ਕਰ ਵੀਰਾਨ ਕਿਉਂ ਆਪਣਾ ਘਰ ਰਹੇ ਓ ।
ਮੈਂ ਪੁੱਤਰ ਤੇ ਬਾਪ 'ਦਿਲਸ਼ਾਦ' ਤੁਸੀਂ, ਕਰ ਫਿਰ ਕੈਹਿਰ ਦੀ ਕਿਉਂ ਨਜ਼ਰ ਰਹੇ ਓ ॥੫੨੮॥

**ਵਿਭੀਸ਼ਣ ਦਾ ਵਚਨ—**

ਤੈਨੂੰ ਹੈ ਮਾਲੂਮ ਤਮਾਮ ਬੇਟਾ, ਜੋ ਕੁਛ ਬਾਪ ਤੇਰੇ ਮੇਰੇ ਨਾਲ ਕੀਤਾ ।
ਮੈਂ ਤਾਂ ਦਿੱਤੀ ਸੀ ਨੇਕ ਸਲਾਹ ਆਕੇ, ਜ਼ਰਾ ਉਸ ਨਾ ਕੋਈ ਖਿਆਲ ਕੀਤਾ ॥੫੨੯॥
ਆਹੇਂ ਤੂੰ ਦਰਬਾਰ ਦੇ ਵਿਚ ਬੈਠਾ, ਲਿਆ ਈ ਵੇਖ ਮੇਰਾ ਜਿਹੜਾ ਹਾਲ ਕੀਤਾ ।
ਲੱਤ ਮਾਰ ਕੇ ਕੱਢਿਆ ਬਾਹਿਰ ਮੈਨੂੰ, ਕੈਸਾ ਦਿਲ ਉਸ ਪੱਥਰ-ਮਸਾਲ ਕੀਤਾ ॥੫੩੦॥
ਕੱਢੀਆਂ ਗਾਲੀਆਂ ਤੁਧ ਭੀ ਆਹਨ ਉੱਥੇ, ਗੁੱਸੇ ਨਾਲ ਤੂੰ ਭੀ ਚੇਹਰਾ ਲਾਲ ਕੀਤਾ ।
ਕੱਟਿਆ ਸਿਰ ਮੇਰਾ ਉੱਥੇ ਨਹੀਂ ਤੁਸਾਂ, ਇਹ ਇਹਸਾਨ ਬੇਸ਼ਕ ਕਮਾਲ ਕੀਤਾ ॥੫੩੧॥
ਮੇਰੇ ਭਾਈ ਨੂੰ ਸਮਝ ਨਾ ਆਈ ਕਾਈ, ਦੁਖੀ ਅੱਜ ਆਪਣਾ ਵਾਲ ਵਾਲ ਕੀਤਾ ।
ਹੈਸੀ ਓਹੀ ਵੇਲਾ ਉਸਦੇ ਸਮਝਣੇ ਦਾ, ਜੋੜ ਹੱਥ ਮੈਂ ਲੱਖ ਸਵਾਲ ਕੀਤਾ ॥੫੩੨॥
ਹਿੰਮਤ ਹਾਰ ਕਿਉਂ ਦਿਲ ਨਿਢਾਲ ਕੀਤਾ ।
ਆਵੇ ਗੁਜ਼ਰਿਆ ਵਕਤ ਨਾ ਹੱਥ ਮੁੜਕੇ, ਹਿੰਮਤ ਹਾਰ ਕਿਉਂ ਦਿਲ ਨਿਢਾਲ ਕੀਤਾ ।
ਰਾਮਚੰਦਰ ਨੂੰ ਵੇਖ 'ਦਿਲਸ਼ਾਦ' ਲੈ ਤੂੰ, ਜਿਹੜਾ ਗਿਆ ਉਸ ਪਕੜ ਹਲਾਲ ਕੀਤਾ ॥੫੩੩॥

---

੧. ਘੇਰ ਲਿਆ ।

**ਮੇਘਨਾਥ ਦਾ ਵਚਨ—**

ਗੱਲਾਂ ਗੁਜ਼ਰੀਆਂ ਨੂੰ ਕਰੋ ਯਾਦ ਨਾਹੀਂ, ਰਖੋ ਭਾਈ ਦੇ ਨਾਲ ਫਸਾਦ ਨਾਹੀਂ।
ਘਰ ਆਪਣਾ ਕਰੋ ਬਰਬਾਦ ਨਾਹੀਂ, ਰਹੇ ਕਿਉਂ ਬੁਨਿਆਦ ਨੂੰ ਗਾਲ ਤੁਸੀਂ।
ਸੁਣੋ ਚਾਚਾ ਜੀ ਸੱਚ ਸੁਣਾ ਦੇਵਾਂ, ਰੁਠੜੇ ਭਾਈ ਦੇ ਨਾਲ ਮਨਾ ਦੇਵਾਂ।
ਚਲੋ ਮੈਂ ਕਸੂਰ ਬਖਸ਼ਾ ਦੇਵਾਂ, ਕਰੋ ਹੋਰ ਨਾ ਕੋਈ ਖਿਆਲ ਤੁਸੀਂ ॥੫੩੪॥
ਵਿਚ ਘਰਾਂ ਦੇ ਝਗੜਾ ਹੋਂਵਦਾ ਨੇ, ਜਿਹੜਾ ਹਸਦਾ ਓਹੀ ਫਿਰ ਰੋਂਵਦਾ ਨੇ,
ਅੰਬ ਇਕ ਨਾਲੋਂ ਨਾ ਕੋਈ ਖੋਂਵਦਾ ਨੇ, ਬੈਠੇ ਕਿਉਂ ਮਿਲ ਕੇ ਦੁਸ਼ਮਨ ਨਾਲ ਤੁਸੀਂ।
ਤੁਸੀਂ ਨਫਾ ਨੁਕਸਾਨ ਨੂੰ ਜਾਣਦੇ ਓ, ਨੇਕ-ਬਦ ਭੀ ਖੂਬ ਪੈਹਿਚਾਨਦੇ ਓ,
ਵਾਕਿਫਕਾਰ 'ਦਿਲਸ਼ਾਦ' ਜਹਾਨ ਦੇ ਓ, ਨਹੀਂ ਕੋਈ ਜਾਤਕ[੧] ਖੁਰਦਸਾਲ[੨] ਤੁਸੀਂ ॥੫੩੫॥

**ਵਿਭੀਸ਼ਣ ਦਾ ਵਚਨ—**

ਬੋਲ ਮਰਦ ਨੂੰ ਮੋੜਨਾ ਹੈ ਔਖਾ, ਤਰੁਟੇ ਸ਼ੀਸ਼ੇ ਦਾ ਜੋੜਨਾ ਹੈ ਔਖਾ,
ਲਾਕੇ ਦਿਲ ਫਿਰ ਤੋੜਨਾ ਹੈ ਔਖਾ, ਰਾਮਚੰਦਰ ਤੋਂ ਜਾਨ ਨਿਸਾਰ ਬੇਟਾ।
ਪੈਹਿਲੇ ਬਾਪ ਨੂੰ ਤੂੰ ਸਮਝਾ ਜਾ ਕੇ, ਸਿੱਧੇ ਰਸਤੇ ਉਸ ਨੂੰ ਪਾ ਜਾ ਕੇ,
ਬੈਹ ਕੇ ਕੋਲ ਗਿਆਨ ਸੁਣਾ ਜਾ ਕੇ, ਦੇਵੇ ਦੂਰ ਓਹ ਕਰ ਹੰਕਾਰ ਬੇਟਾ ॥੫੩੬॥
ਹੋਇਆ ਕੀ ਜੇ ਵੱਡਾ ਬਲਵਾਨ ਹੈ ਓਹ, ਤੇ ਸ਼ੈਹਿਨਸ਼ਾਹ ਭਾਰਾ ਸੁਲਤਾਨ ਹੈ ਓਹ,
ਕੋਈ ਦਿਨ ਦਾ ਸਮਝ ਮੈਹਿਮਾਨ ਹੈ ਓਹ, ਰਾਮਚੰਦਰ ਦੇਸਨ ਉਸਨੂੰ ਮਾਰ ਬੇਟਾ।
ਦੇਵੇਂ ਕਰ ਜੇ ਦੂਰ ਗਰੂਰ ਉਸਦਾ, ਜਾਵੇ ਹਟ ਦਿਮਾਗੀ ਫਤੂਰ ਉਸਦਾ,
ਦੇਵਾਂ ਮੁਆਫ ਕਰਵਾ ਕਸੂਰ ਉਸਦਾ, ਕਹੇ 'ਦਿਲਸ਼ਾਦ' ਇਹ ਕਰਾਂ ਇਕਰਾਰ ਬੇਟਾ ॥੫੩੭॥

**ਮੇਘਨਾਥ ਦਾ ਵਚਨ—**

ਕੈਹਿੰਦਾ ਕਿਸ ਨੂੰ ਮਾਰਸੀ ਰਾਮਚੰਦਰ, ਇਤਨਾ ਜ਼ੋਰ ਉਸ ਵਿਚ ਕਿੱਥੋਂ ਆਇਆ ਵੇ।
ਕੀਤਾ ਦੋਹਾਂ ਨੂੰ ਮੂਰਛਾ ਮੈਂ ਪੈਹਿਲੇ, ਇਕ ਤੀਰ ਦੇ ਨਾਲ ਗਿੜਾਇਆ ਵੇ ॥੫੩੮॥
ਨਾਲ ਉਨਹਾਂ ਦੇ ਮਾਰਸਾਂ ਅੱਜ ਤੈਨੂੰ, ਇਹ ਆਖ ਕੇ ਧਨੁਸ਼ ਉਠਾਇਆ ਵੇ।
ਗੁੱਸੇ ਨਾਲ 'ਦਿਲਸ਼ਾਦ' ਫਿਰ ਲਾਲ ਹੋ ਕੇ, ਗਜ਼ਬਨਾਕ ਹੋ ਤੀਰ ਚਲਾਇਆ ਵੇ ॥੫੩੯॥

**ਮਹਾਂਬੀਰ ਦੁਆਰਾ ਮਦਦ ਦੇਣਾ—**

ਲਗਾ ਪਕੜਨੇ ਤੀਰ ਮਹਾਂਬੀਰ ਆਕੇ, ਮੇਘਨਾਥ ਦਾ ਨਹੀਂ ਕੋਈ ਜ਼ੋਰ ਚਲਦਾ।
ਆਉਂਦੇ ਤੀਰ ਨੂੰ ਪਕੜ ਤਰੋੜ ਸੁੱਟਦਾ, ਖੜਾ ਵਿਚ ਮੈਦਾਨ ਦੇ ਨਹੀਂ ਹਿਲਦਾ ॥੫੪੦॥

---

੧. ਬਾਲਕ ੨. ਛੋਟੀ ਉਮਰ ਦਾ।

ਤੀਰ ਇਕ ਨਹੀਂ ਦੇਂਵਦਾ ਜਾਨ ਅੱਗੇ, ਭੰਨ ਤਰੋੜ ਸਾਰੇ ਪੈਰਾਂ ਵਿਚ ਮਲਦਾ।
ਮੇਘਨਾਥ ਹੈਰਾਨ 'ਦਿਲਸ਼ਾਦ' ਹੋਇਆ, ਵਿਚ ਗੁੱਸੇ ਦੀ ਅੱਗ ਦੇ ਪਿਆ ਜਲਦਾ ॥੫੪੧॥

**ਲਛਮਣ ਅਤੇ ਮੇਘਨਾਥ ਦਾ ਯੁੱਧ—**

ਲਛਮਣ ਵਿਚ ਮੈਦਾਨ ਦੇ ਧਨੁਸ਼ ਲੈ ਕੇ, ਮੇਘਨਾਥ ਨੂੰ ਆਨ ਲਲਕਾਰ ਕੈਹਿੰਦਾ।
ਵਿਭੀਸ਼ਣ ਨਾਲ ਬਦਜ਼ਾਤ ਕਿਉਂ ਲੜ ਰਿਹੋਂ, ਕਰ ਨਾਲ ਮੇਰੇ ਹੱਥ ਦੋ ਚਾਰ ਕੈਹਿੰਦਾ ॥੫੪੨॥

ਲੜਨਾ ਸਾਮ੍ਹਣੇ ਕੰਮ ਹੈ ਸੂਰਮੇ ਦਾ, ਗੀਦੀ ਛਪ ਕੇ ਕਰਦੇ ਵਾਰ ਕੈਹਿੰਦਾ।
ਜਾਸੇਂ ਘਰ ਨਾ ਪਰਤ 'ਦਿਲਸ਼ਾਦ' ਇੱਥੋਂ, ਦੇਸਾਂ ਅੱਜ ਤੈਨੂੰ ਇੱਥੇ ਮਾਰ ਕੈਹਿੰਦਾ ॥੫੪੩॥

**ਮੇਘਨਾਥ ਦਾ ਵਚਨ—**

ਵੇਲਾ ਮੂਰਛਾ ਦਾ ਕਿਉਂ ਨਹੀਂ ਯਾਦ ਤੈਨੂੰ, ਕਰਕੇ ਜਦ ਮੈਂ ਵਿਚ ਮੈਦਾਨ ਆਇਆ।
ਓਹੀ ਹੈਂ ਲਛਮਣ ਯਾ ਕਿ ਹੋਰ ਕੋਈ, ਇੱਥੇ ਕਿਸ ਨੂੰ ਤੂੰ ਡਰਾਨ ਆਇਆ ॥੫੪੪॥
ਸਣੇਂ ਭਾਈ ਤੇਰੇ ਤੈਨੂੰ ਮਾਰਸਾਂ ਮੈਂ, ਅੱਜ ਵਿਚ ਦਿਲ ਦੇ ਇਹ ਮੈਂ ਠਾਨ੍ਹ ਆਇਆ।
ਚਾਹੇਂ ਭਲਾ 'ਦਿਲਸ਼ਾਦ' ਜਾ ਪਰਤ ਪਿੱਛੇ, ਐਵੇਂ ਕਿਉਂ ਗੰਵਾਨ ਤੂੰ ਜਾਨ ਆਇਆ ॥੫੪੫॥

**ਲਛਮਣ ਦਾ ਵਚਨ—**

ਖਾ ਕੇ ਅੰਗਦ ਥੀਂ ਮਾਰ ਫਿਰ ਨੱਸਿਓਂ ਕਿਉਂ, ਕੀਤੀ ਜ਼ਰਾ ਨਹੀਂ ਤੂੰ ਸ਼ਰਮ ਕੋਈ।
ਲੜਨਾ ਸਾਮ੍ਹਣੇ ਕੰਮ ਬਹਾਦੁਰਾਂ ਦਾ, ਵਿਚ ਦਿਲ ਰੈਹਿੰਦਾ ਨਾਹੀਂ ਭਰਮ ਕੋਈ ॥੫੪੬॥
ਵਾਂਗ ਚੋਰ ਦੇ ਛਪ ਕੇ ਵਾਰ ਕਰਨਾ, ਨਹੀਂ ਸੂਰਮੇ ਦਾ ਇਹ ਕਰਮ ਕੋਈ।
ਆ ਕੇ ਲੜ 'ਦਿਲਸ਼ਾਦ' ਸਨਮੁਖ ਹੋ ਕੇ, ਬੈਹਿਣਾ ਛਪ ਕੇ ਨਹੀਂ ਇਹ ਧਰਮ ਕੋਈ ॥੫੪੭॥

**ਮੇਘਨਾਥ ਦਾ ਵਚਨ—**

ਅੰਗਦ ਹੈ ਕਿਸ ਬਾਗ਼ ਦੀ ਦੱਸ ਮੂਲੀ, ਮੈਂ ਮਾਰ ਨਹੀਂ ਕਿਸੇ ਥੀਂ ਖਾ ਸਕਦਾ।
ਨੱਸਦੇ ਲੋਕ ਤਿੰਨੇ ਮੇਰਾ ਨਾਮ ਸੁਣ ਕੇ, ਮੇਰੇ ਸਾਮ੍ਹਣੇ ਕੋਈ ਨਹੀਂ ਆ ਸਕਦਾ ॥੫੪੮॥
ਇੰਦਰ ਜਿਹੇ ਜਦ ਗਏ ਨੀਂ ਹਾਰ ਮੈਥੋਂ, ਦੱਸ ਫਿਰ ਕੌਣ ਮੈਨੂੰ ਹੱਥ ਪਾ ਸਕਦਾ।
ਲੜਸੀ ਆਨ 'ਦਿਲਸ਼ਾਦ' ਜੋ ਨਾਲ ਮੇਰੇ, ਨਹੀਂ ਜਾਨ ਓਹ ਕਦੀ ਬਚਾ ਸਕਦਾ ॥੫੪੯॥
ਖਬਰਦਾਰ ਹੋਸ਼ਿਆਰ ਹੋ ਜਾ ਲਛਮਣ, ਐਵੇਂ ਸ਼ੋਰ ਇੱਥੇ ਕਾਹਨੂੰ ਪਾਇਆ ਈ।
ਤੈਨੂੰ ਮਾਰ ਪੈਹਿਲੇ ਪਿੱਛੋਂ ਮਾਰਸਾਂ ਓਹ, ਲੈ ਕੇ ਨਾਲ ਜਿਹੜਾ ਤੈਨੂੰ ਆਇਆ ਈ ॥੫੫੦॥

ਸਕਸੀ ਬਚ ਕੇ ਜਾ ਨਾ ਇਕ ਇੱਥੋਂ, ਸਮਝ ਸੱਚ ਇਹ ਮੈਂ ਸੁਣਾਇਆ ਈ।
ਜ਼ਰਾ ਦੇਰ 'ਦਿਲਸ਼ਾਦ' ਨਹੀਂ ਫੇਰ ਕੀਤੀ, ਖਿਚ ਕੇ ਤੀਰ ਬੇਪੀਰ ਚਲਾਇਆ ਈ ॥੫੫੧॥

ਮੇਘਨਾਥ ਖਲੋ ਕੇ ਵਿਚ ਰਥ ਦੇ, ਲਗਾਤਾਰ ਹੁਣ ਤੀਰ ਚਲਾ ਰਿਹਾ।
ਆਉਂਦੇ ਤੀਰ ਨੂੰ ਤੀਰ ਦੇ ਨਾਲ ਅੱਗੋਂ, ਲਛਮਣ ਕਟ ਕੇ ਪਰੇ ਵਗਾ ਰਿਹਾ ॥੫੫੨॥

ਲਛਮਣ ਤਕ ਨਹੀਂ ਪੌਹੁੰਚਦਾ ਤੀਰ ਕੋਈ, ਸਾਰਾ ਜ਼ੋਰ ਆਪਣਾ ਰਾਖਸ਼ ਲਾ ਰਿਹਾ।
ਕਰਤਬ ਲਛਮਣ ਦੇ ਵੇਖ 'ਦਿਲਸ਼ਾਦ' ਸੋਹਣੇ, ਗੁੱਸਾ ਵਿਚ ਦਿਲ ਦੇ ਡਾਢਾ ਆ ਰਿਹਾ ॥੫੫੩॥

ਇਕੱਠੇ ਤੀਰ ਵਿਚ ਧਨੁਸ਼ ਦੇ ਜੋੜ ਕੇ ਤੇ, ਬਦਕਾਰ ਕੁਫਾਰ[1] ਚਲਾ ਦਿੱਤੇ।
ਕਈ ਲਗੇ ਸਰੀਰ ਦੇ ਵਿਚ ਜਾ ਕੇ, ਭਾਵੇਂ ਕਟ ਕੇ ਕਈ ਵਗਾ ਦਿੱਤੇ ॥੫੫੪॥

ਸਾਰੇ ਜਿਸਮ ਵਿਚੋਂ ਨਿਕਲਨ ਲਹੂ ਲਗਾ, ਰਾਖਸ਼ ਆਪਣੇ ਜੌਹਰ ਦਿਖਲਾ ਦਿੱਤੇ।
ਦਿੱਤਾ ਲਛਮਣ ਨੂੰ ਕਰ 'ਦਿਲਸ਼ਾਦ' ਜ਼ਖਮੀ, ਕਈ ਵਾਨਰ ਭੀ ਮਾਰ ਮੁਕਾ ਦਿੱਤੇ ॥੫੫੫॥

ਜ਼ਖਮੀ ਲਛਮਣ ਨੂੰ ਕਰਕੇ ਖੁਸ਼ ਹੋਇਆ, ਕਿਆਮਤ ਵਿਚ ਮੈਦਾਨ ਮਚਾਨ ਲਗਾ।
ਕੀਤਾ ਨਲ ਤੇ ਨੀਲ ਜ਼ਲੀਲ[2] ਯਾਰਾ, ਜਾ ਕੇ ਹੱਥ ਵਿਭੀਸ਼ਣ ਨੂੰ ਪਾਨ ਲਗਾ ॥੫੫੬॥

ਨਿਕਲ ਬਾਹਿਰ ਕਿਉਂ ਛਪ ਕੇ ਬੈਠ ਰਿਹੋਂ, ਸਮਾਂ ਅੰਤ ਤੇਰਾ ਕੈਹਿੰਦਾ ਆਨ ਲਗਾ।
ਗਿਓਂ ਮਿਲ 'ਦਿਲਸ਼ਾਦ' ਜੋ ਨਾਲ ਦੁਸ਼ਮਨ, ਮਜ਼ਾ ਉਸਦਾ ਮੈਂ ਚਖਾਨ ਲਗਾ ॥੫੫੭॥

ਲਈ ਖਿਚ ਤਲਵਾਰ ਮਿਆਨ ਵਿਚੋਂ, ਲਗਾ ਕਰਨ ਵਿਭੀਸ਼ਣ ਤੇ ਵਾਰ ਆਕੇ।
ਦੂਰੋਂ ਵੇਖ ਮਹਾਂਬੀਰ ਭੀ ਆਨ ਪੌਹੁੰਤਾ, ਖੜਾ ਸਾਮ੍ਹਣੇ ਸ਼ੇਰ ਦਿਲਦਾਰ ਆ ਕੇ ॥੫੫੮॥

ਝਟ ਪਟ ਕਰ ਸਟ ਨਾ ਹਟ ਪਿੱਛੇ, ਮੇਘਨਾਥ ਨੂੰ ਰਿਹਾ ਵੰਗਾਰ ਆ ਕੇ।
ਰਿਹੋਂ ਸੋਚ 'ਦਿਲਸ਼ਾਦ' ਕੀ ਵਿਚ ਦਿਲ ਦੇ, ਹੋਈ ਮੌਤ ਸਿਰ ਤੇਰੇ ਸਵਾਰ ਆ ਕੇ ॥੫੫੯॥

ਮੇਘਨਾਥ ਮਹਾਂਬੀਰ ਨੂੰ ਕੈਹਿਣ ਲਗਾ, ਮੈਨੂੰ ਇਹ ਤੂੰ ਕੀ ਸੁਣਾਨ ਲਗੋਂ।
ਕਦੀ ਝਲ ਨਾ ਸਕੇਂਗਾ ਝਾਲ ਮੇਰੀ, ਐਵੇਂ ਕਿਉਂ ਗੰਵਾਨ ਤੂੰ ਜਾਨ ਲਗੋਂ ॥੫੬੦॥

---

੧. ਨਾਸਤਿਕ ੨. ਸ਼ਰਮਿੰਦਾ।

ਲਗਦਾ ਕਿਆ ਵਿਭੀਸ਼ਣ ਹੈ ਸਾਕ ਤੇਰਾ, ਜਿਸਦੇ ਵਾਸਤੇ ਮਰਨ ਨਾਦਾਨ ਲਗੋਂ ।
ਜਾ ਨੱਸ 'ਦਿਲਸ਼ਾਦ' ਨਾ ਠੈਹਿਰ ਇੱਥੇ, ਕਿਊਂ ਮੌਤ ਦੇ ਮੂੰਹ ਵਿਚ ਆਨ ਲਗੋਂ ॥੫੬੧॥

ਮਹਾਂਬੀਰ ਦਾ ਵਚਨ—

ਹੈ ਵਰਮ[1] ਚਰੋਕਣਾ ਵਿਚ ਦਿਲ ਦੇ, ਅੱਜ ਓਹੀ ਕੱਢਨ ਇੱਥੇ ਆਇਆ ਮੈਂ ।
ਸੁੱਤਾ ਆਹੇਂ ਉਸ ਵਕਤ ਤੂੰ ਜਾ ਕਿੱਥੇ, ਆ ਕੇ ਲੰਕਾ ਨੂੰ ਜਦੋਂ ਜਲਾਇਆ ਮੈਂ ॥੫੬੨॥
ਕਰ ਮੁਕਾਬਲਾ ਕਿਊਂ ਨਾ ਪਕੜਿਓ ਈ, ਬ੍ਰਹਮਫਾਂਸ ਦਿਖਲਾ ਫਸਾਇਆ ਮੈਂ ।
ਲੈਸਾਂ ਵੇਖ 'ਦਿਲਸ਼ਾਦ' ਅੱਜ ਜ਼ੋਰ ਤੇਰਾ, ਤੈਨੂੰ ਰਾਖਸ਼ਾ ਸੱਚ ਸੁਣਾਇਆ ਮੈਂ ॥੫੬੩॥
ਇਤਨਾ ਸੁਣ ਕੇ ਲਗਾ ਫਿਰ ਕੈਹਿਣ ਰਾਖਸ਼, ਲਵਾਂ ਲੈ ਮੈਂ ਤੇਰੀ ਖਬਰ ਪੈਹਿਲੇ ।
ਤੈਨੂੰ ਆਪਣਾ ਜ਼ੋਰ ਦਿਖਲਾ ਕੇ ਤੇ, ਦੇਵਾਂ ਤੋੜ ਇਹ ਤੇਰਾ ਤਕਬਰ[2] ਪੈਹਿਲੇ ॥੫੬੪॥
ਪਿੱਛੋਂ ਹੋਰਨਾਂ ਨੂੰ ਪਿਆ ਮਾਰਸਾਂ ਮੈਂ, ਦੇਵਾਂ ਪਾ ਵਿਚ ਤੈਨੂੰ ਕਬਰ ਪੈਹਿਲੇ ।
ਜਿਸ ਸਰੀਰ ਦਾ ਮਾਨ 'ਦਿਲਸ਼ਾਦ' ਕਰੇਂ, ਸੁੱਟਾਂ ਚੀਰ ਓਹ ਨਾਲ ਤਬਰ[3] ਪੈਹਿਲੇ ॥੫੬੫॥
ਕੁਹਾੜਾ ਹੱਥ ਦੇ ਵਿਚ ਪਕੜ ਕੇ ਤੇ, ਗੁੱਸੇ ਨਾਲ ਉਲਾਰ ਕੇ ਮਾਰਿਆ ਸੂ ।
ਲਿਆ ਵਾਰ ਬਚਾ ਮਹਾਂਬੀਰ ਉਸਦਾ, ਹੋ ਕੇ ਸਾਮੁਣੇ ਫਿਰ ਲਲਕਾਰਿਆ ਸੂ ॥੫੬੬॥
ਇਸੇ ਜ਼ੋਰ ਤੇ ਆਹੇਂ ਮਗਰੂਰ ਫਿਰਦਾ, ਮੇਘਨਾਥ ਦਾ ਮੂੰਹ ਫਟਕਾਰਿਆ ਸੂ ।
ਹੋ ਕੇ ਸਾਮੁਣੇ ਲੜ 'ਦਿਲਸ਼ਾਦ' ਹੁਣ ਤੂੰ, ਨਿਕਲ ਵਿਚ ਮੈਦਾਨ ਵੰਗਾਰਿਆ ਸੂ ॥੫੬੭॥
ਗੱਲ ਮਹਾਂਬੀਰ ਦੀ ਤੀਰ ਦੇ ਵਾਂਗ ਹੈ ਸੀ, ਲਗੀ ਵਿਚ ਕਲੇਜੇ ਦੇ ਸਾਂਗ ਹੈ ਸੀ,
ਚੜੀ ਰਾਖਸ਼ ਤੇ ਗਮਾਂ ਦੀ ਕਾਂਗ ਹੈ ਸੀ, ਆ ਕੇ ਤੀਰ ਕਮਾਨ ਉਠਾਨ ਲਗਾ ।
ਮਾਰੋਮਾਰ ਚੌਫੇਰਿਓਂ ਪਿਆ ਕਰੇ, ਨਾਲ ਤੀਰ ਦੇ ਤੀਰ ਨੂੰ ਜੋੜ ਧਰੇ,
ਵਾਨਰ ਨੱਸ ਕੇ ਜਾਂਵਦੇ ਹੋ ਪਰੇ, ਵਿਚ ਮੈਦਾਨ ਕਿਆਮਤ ਮਚਾਨ ਲਗਾ ॥੫੬੮॥
ਕਦੀ ਪਕੜ ਕਮੰਦ ਉਲਾਰਦਾ ਵੇ, ਕਦੀ ਕਰਦਾ ਵਾਰ ਤਲਵਾਰ ਦਾ ਵੇ,
ਪਕੜ ਪਕੜ ਕੇ ਵਾਨਰ ਪਿਆ ਮਾਰਦਾ ਵੇ, ਕਈ ਕਿਸਮ ਹਥਿਆਰ ਚਲਾਨ ਲਗਾ ।
ਲਛਮਣ ਸਾਮੁਣੇ ਆਨ 'ਦਿਲਸ਼ਾਦ' ਖਲਾ, ਸ਼ੇਰ ਵਾਂਗ ਝਪਟ ਕੇ ਕਰੇ ਹਲਾ,
ਇਸ ਦੇ ਵਿਚ ਨਾਸਮਝ ਤੂੰ ਕੋਈ ਰਲਾ[4], ਡਾਢਾ ਸਖ਼ਤ ਮੁਕਾਬਲਾ ਆਨ ਲਗਾ ॥੫੬੯॥

---

੧. ਗਰਮੀ ੨. ਘਮੰਡ ੩. ਕੁਲਹਾੜੀ ੪. ਖੋਟ ।

ਖਿਚ ਕੇ ਤੀਰ ਇਕ ਜ਼ੋਰ ਦਾ ਮਾਰਿਆ ਸੂ, ਚਕਨਾਚੂਰ ਕਰ ਰਥ ਨੂੰ ਡਾਰਿਆ ਸੂ,
ਮੇਘਨਾਥ ਨੂੰ ਆਨ ਵੰਗਾਰਿਆ ਸੂ, ਲਛਮਣ ਆਖਦਾ ਸੁਣ ਗੁਫਤਾਰ ਮੈਰੀ ।
ਇੱਥੇ ਕਿਸ ਨੂੰ ਦੱਸ ਬੁਲਾਏਂਗਾ ਤੂੰ, ਕਰਨੀ ਆਪਣੀ ਦਾ ਫਲ ਪਾਏਂਗਾ ਤੂੰ,
ਅੱਜ ਪਰਤ ਕੇ ਘਰ ਨਾ ਜਾਏਂਗਾ ਤੂੰ, ਲਗੀ ਚਲਨ ਹੈ ਵੇਖ ਤਲਵਾਰ ਮੈਰੀ ॥੫੭੦॥

ਐਵੇਂ ਝੂਠੀਆਂ ਸ਼ੇਖੀਆਂ ਕਰ ਨਾਹੀਂ, ਪਿਆ ਚੁਕ ਇਹ ਤੇਗੋਤਬਰ[1] ਨਾਹੀਂ,
ਤੈਨੂੰ ਮੂਰਖਾ ਕੋਈ ਖਬਰ ਨਾਹੀਂ, ਸਕਸੇਂ ਵਾਰ ਨਾ ਇਕ ਸਹਾਰ ਮੈਰੀ ।
ਤੇਰਾ ਜ਼ੋਰ ਮੈਂ ਅੱਜ ਤਰੋੜ ਦੇਸਾਂ, ਗਰਦਨ ਪਕੜ ਕੇ ਤੇਰੀ ਮਰੋੜ ਦੇਸਾਂ,
ਨਾਲ ਮੋਇਆਂ ਦੇ ਤੈਨੂੰ ਭੀ ਜੋੜ ਦੇਸਾਂ, ਇਹੋ ਹੈ 'ਦਿਲਸ਼ਾਦ' ਵਿਚਾਰ ਮੈਰੀ ॥੫੭੧॥

ਤੀਰ ਜ਼ੈਹਿਰ ਭਰੇ ਗੁੱਸੇ ਨਾਲ ਚੁਕ ਕੇ, ਮੇਘਨਾਥ ਖਿਚ ਕੇ ਪਿਆ ਮਾਰਦਾ ਵੇ ।
ਲਗਦਾ ਵਿਚ ਨਿਸ਼ਾਨੇ ਨਹੀਂ ਇਕ ਜਾਕੇ, ਲਛਮਣ ਕਟ ਅਗੋਂ ਸਾਰੇ ਡਾਰਦਾ ਵੇ ॥੫੭੨॥

ਓਹ ਭੀ ਲਛਮਣ ਦੇ ਤੀਰ ਨੂੰ ਪਿਆ ਕਟਦਾ, ਤੇ ਉਸਤਾਦ ਪੂਰਾ ਇਸ ਕਾਰ ਦਾ ਵੇ।
ਇਕੋ ਜਿਹੇ 'ਦਿਲਸ਼ਾਦ' ਬਲਵਾਨ ਦੋਵੇਂ, ਇਕ ਦੂਸਰੇ ਥੀਂ ਨਾ ਕੋਈ ਹਾਰਦਾ ਵੇ ॥੫੭੩॥

ਤੀਰ ਆਤਸ਼ੀ ਮਾਰ ਕੇ ਸਾੜ ਰਿਹਾ, ਵਾਨਰ ਪੈਰਾਂ ਦੇ ਹੇਠ ਲਤਾੜ ਰਿਹਾ,
ਭੇਡਾਂ ਵਾਂਗ ਬਘਿਆੜ ਦੇ ਪਾੜ ਰਿਹਾ, ਨਹੀਂ ਝਾਲ ਉਸਦੀ ਕੋਈ ਝਲ ਸਕਦਾ ।
ਜ਼ਬਰਦਸਤ ਬਲਵਾਨ ਇਹ ਕੈਹਿਰ ਦਾ ਵੇ, ਅਗੇ ਇਸਦੇ ਕੋਈ ਨਾ ਠੈਹਿਰ ਦਾ ਵੇ,
ਖੜਾ ਵਿਚ ਮੈਦਾਨ ਦੋ ਪੈਹਿਰ ਦਾ ਵੇ, ਇਸ ਤੇ ਜ਼ੋਰ ਨਹੀਂ ਕਿਸੇ ਦਾ ਚਲ ਸਕਦਾ ॥੫੭੪॥

ਗੁੱਸੇ ਨਾਲ ਹੋ ਲਾਲ ਜਿਸਮ ਗਿਆ, ਚਲਾ ਤੀਰ ਜ਼ਾਲਿਮ ਛਮਾਛਮ ਰਿਹਾ,
ਮਾਰੇ ਵਿਚ ਮੈਦਾਨ ਦੇ ਖਮ ਪਿਆ, ਜ਼ਰਾ ਪੈਰ ਪਿੱਛੇ ਨਹੀਂ ਹਲ ਸਕਦਾ ।
ਜਾਨੀਂ ਫਨ[2] ਲੜਾਈ ਉਸਤਾਦ ਹੈ ਸੀ, ਵਿਦਿਆ ਸ਼ਸਤਰਾਂ ਦੀ ਸਾਰੀ ਯਾਦ ਹੈ ਸੀ,
ਜਿੱਤਿਆ ਇੰਦਰ ਨੂੰ ਇਸੇ 'ਦਿਲਸ਼ਾਦ' ਹੈ ਸੀ, ਕੋਈ ਨਾਲ ਇਸ ਦੇ ਨਹੀਂ ਰਲ ਸਕਦਾ ॥੫੭੫॥

ਲਛਮਣ ਜ਼ੋਰ ਦੇ ਵਿਚ ਮਦਹੋਸ਼ ਹੋ ਕੇ, ਲਗਾ ਗਰਜਨੇ ਧਨੁਸ਼ ਉਠਾ ਕੇ ਜੀ ।
ਮੇਘਨਾਥ ਨੂੰ ਮਾਰਦਾ ਤੀਰ ਖਿਚ ਕੇ, ਕੈਹਿਰਵਾਨ ਹੋ ਸ਼ਿਸਤ ਲਗਾ ਕੇ ਜੀ ॥੫੭੬॥

---

੧. ਸ਼ਸਤਰ ੨. ਕਲਾ ।

ਸੱਜੀ ਬਾਂਹ ਨੂੰ ਕਟ ਉੜਾ ਦਿੱਤਾ, ਡਿੱਗੀ ਵਿਚ ਮੈਹਿਲਾਂ ਦੇ ਜਾ ਕੇ ਜੀ।
ਸਿਰ ਤਨ ਥੀਂ ਕਰ ਜੁਦਾ ਸੁੱਟਿਆ, ਦੂਜਾ ਤੀਰ 'ਦਿਲਸ਼ਾਦ' ਚਲਾ ਕੇ ਜੀ ॥੫੭੭॥

**ਲੰਕਾ ਅੰਦਰ ਸੋਗ—**

ਮੇਘਨਾਥ ਜਦ ਲੜ ਕੇ ਮਰ ਗਿਆ, ਗਈ ਵੇਖ ਕੇ ਫੌਜ ਘਬਰਾ ਸਾਰੀ।
ਲੰਕਾ ਵਿਚ ਸ਼ਾਹ ਰਾਵਣ ਦੇ ਕੋਲ ਜਾ ਕੇ, ਹਕੀਕਤ ਖੋਲ ਕੇ ਦਿੱਤੀ ਸੁਣਾ ਸਾਰੀ॥੫੭੮॥
ਲਛਮਣ ਨਾਲ ਨਹੀਂ ਚੱਲਿਆ ਜ਼ੋਰ ਕੋਈ, ਦਿੱਤੀ ਹੋਸ਼ ਉਸ ਸਾਡੀ ਭੁਲਾ ਸਾਰੀ।
ਮੇਘਨਾਥ ਨੂੰ ਮਾਰ 'ਦਿਲਸ਼ਾਦ' ਸੁੱਟਿਆ, ਗਈ ਫੌਜ ਇੱਥੇ ਨੱਸ ਕੇ ਆ ਸਾਰੀ ॥੫੭੯॥
ਮੇਘਨਾਥ ਦੇ ਮਰਣ ਦੀ ਖਬਰ ਸੁਣ ਕੇ, ਰਾਵਣ ਆਖਦਾ ਆਇਆ ਹੁਣ ਕਾਲ ਮੈਰਾ।
ਆਮ ਸਮਝ ਇਨਸਾਨ ਮੈਂ ਆਹਸ ਜਿਸਨੂੰ, ਸੁੱਟਿਆ ਉਸ ਕਲੇਜੜਾ ਜਾਲ ਮੈਰਾ ॥੫੮੦॥
ਚੱਲਿਆ ਜ਼ੋਰ ਨਹੀਂ ਕਿਸੇ ਦਾ ਉਸ ਉੱਤੇ, ਦਿੱਤਾ ਉਸ ਕਬੀਲੜਾ[1] ਗਾਲ ਮੈਰਾ।
ਖੁਸ਼ੀ ਐਸ਼ ਆਰਾਮ ਤਮਾਮ ਭੁਲ ਗਏ, ਰਿਹਾ ਹੋ ਦੁਖੀ ਵਾਲ ਵਾਲ ਮੈਰਾ ॥੫੮੧॥
ਜਿਉਂਦਾ ਰੈਹਿਣ ਦਿੱਤਾ ਨਹੀਂ ਉਸ ਕੋਈ, ਸੁਣੇ ਕੌਣ ਆ ਕੇ ਦੱਸੋ ਹਾਲ ਮੈਰਾ।
ਸੁੱਟੇ ਮਾਰ 'ਦਿਲਸ਼ਾਦ' ਭਿਰਾ ਮੈਰੇ, ਕਰ ਜੁਦਾ ਦਿੱਤਾ ਮੈਥੋਂ ਲਾਲ ਮੈਰਾ ॥੫੮੨॥
ਢਾਈਂ ਮਾਰ ਕੇ ਰੋਂਵਦਾ ਪਿਆ ਰਾਵਣ, ਮੇਘਨਾਥ ਦੀ ਮੌਤ ਨੂੰ ਸੁਣ ਯਾਰਾ।
ਗਿਆ ਗਮ ਕਲੇਜੜਾ ਖਾ ਉਸਦਾ, ਖਾਵੇ ਲਕੜੀ ਨੂੰ ਜਿਵੇਂ ਘੁਣ ਯਾਰਾ ॥੫੮੩॥
ਟੱਬਰ ਆਪਣਾ ਸਭ ਮਰਵਾ ਕੇ ਤੇ, ਰਿਹਾ ਤੂਤ ਹੁਣ ਤਾਂ ਬੈਹ ਕੇ ਚੁਣ ਯਾਰਾ।
ਥੋੜਾ ਹਾਲ 'ਦਿਲਸ਼ਾਦ' ਸੁਲੋਚਨਾ ਦਾ, ਦੇ ਸੁਣਾ ਸਾਨੂੰ ਇੱਥੇ ਹੁਣ ਯਾਰਾ ॥੫੮੪॥

**ਸੁਲੋਚਨਾ ਦਾ ਵਿਲਾਪ—**

ਪਈ ਸੁਲੋਚਨਾ ਦੇ ਕੰਨ ਆਵਾਜ਼ ਜਦੋਂ, ਵਿਚ ਦਿਲ ਦੇ ਸਖ਼ਤ ਹੈਰਾਨ ਹੋਈ।
ਕੈਹਿੰਦੀ ਗੋਲੀਏ ਵੇਖ ਇਹ ਕਿਆ ਡਿੱਗਾ, ਗੋਲੀ ਉਠ ਕੇ ਤੁਰਤ ਰਵਾਨ ਹੋਈ ॥੫੮੫॥
ਭੁਜ਼ਾ ਵੇਖ ਮੈਹਿਲ ਦੀ ਛੱਤ ਉੱਤੇ, ਆ ਕੇ ਰਾਣੀ ਦੇ ਕੋਲ ਗੋਇਆਨ ਹੋਈ।
ਸੁੱਟੀ ਕਟ ਕੇ ਬਾਂਹ 'ਦਿਲਸ਼ਾਦ' ਕਿਸੇ, ਛੱਤ ਮੈਹਿਲ ਦੀ ਲਹੂਲੁਹਾਨ ਹੋਈ ॥੫੮੬॥

---

੧. ਪਰਿਵਾਰ।

ਗਈ ਉਠ ਸੁਲੋਚਨਾ ਆਪ ਵੇਖਨ, ਕੈਹਿੰਦੀ ਦੱਸ ਕਿਥੇ ਬਾਂਹ ਪਈ ਏ ਨੀਂ ।
ਲਗੀ ਵੇਖ ਕੇ ਕੈਹਿਣ ਸੁਣ ਗੋਲੀਏ ਨੀਂ, ਅਕਲ ਹੋਸ਼ ਮੇਰੀ ਉੜ ਗਈ ਏ ਨੀਂ ॥੫੮੭॥
ਇਹ ਤਾਂ ਪਤੀ ਮੇਰੇ ਦੀ ਹੈ ਭੁਜਾ, ਨਿਸ਼ਾਨੀ ਵੇਖ ਮੈਂ ਆਪਣੀ ਲਈ ਏ ਨੀਂ ।
'ਦਿਲਸ਼ਾਦ' ਨਹੀਂ ਸੁਝਦਾ ਕੁਝ ਮੈਨੂੰ, ਮੇਰੇ ਨਾਲ ਇਹ ਕੇ ਵਰਤ ਗਈ ਏ ਨੀਂ ॥੫੮੮॥

ਲਗੀ ਰੋਵਨ ਸੁਲੋਚਨਾ ਮਾਰ ਢਾਈਂ, ਖੋਂਵੇ[1] ਵਾਲ ਸਿਰ ਦੇ ਪਈ ਪੱਟਦੀ ਏ ।
ਡਿੱਗੀ ਖਾ ਪਛਾੜ ਜ਼ਮੀਨ ਉੱਤੇ, ਲੱਗੀ ਚੋਟ ਕਲੇਜੜੇ ਇਟ ਦੀ ਏ ॥੫੮੯॥
ਦਿੱਤਾ ਹਾਏ ਵਿਭੀਸ਼ਣ ਨੇ ਭੇਤ ਸਾਰਾ, ਬਿਨਾ ਤੁਰਸ਼ੀ[2] ਖੀਰ ਨਾ ਫਟਦੀ ਏ ।
ਰਾਵਣ ਲਗਾ ਸਮਝਾਨ 'ਦਿਲਸ਼ਾਦ' ਆਕੇ, ਬੇਟੀ ਲਿਖੀ ਤਕਦੀਰ ਨਾ ਮਿਟਦੀ ਏ ॥੫੯੦॥

ਮਰਨਾ ਰਣ ਵਿਚ ਕੰਮ ਹੈ ਸੂਰਮੇ ਦਾ, ਹੋਂਦੀ ਵਿਚ ਜਗਤ ਵਾਹ ਵਾਹ ਬੇਟੀ ।
ਦੱਸਿਆ ਭੇਤ ਵਿਭੀਸ਼ਣ ਤੇ ਕਿਆ ਹੋਇਆ, ਮੈਨੂੰ ਉਸ ਦੀ ਨਹੀਂ ਪਰਵਾਹ ਬੇਟੀ ॥੫੯੧॥

ਪੈਹਿਲੇ ਉਸੇ ਨੂੰ ਜਾ ਕੇ ਮਾਰਸਾਂ ਮੈਂ, ਦਿੱਤਾ ਕਰ ਜਿਸ ਘਰ ਫਨਾਹ ਬੇਟੀ ।
ਰਾਮਚੰਦਰ ਤੇ ਲਛਮਣ ਦੇ ਫਿਰ ਪਿੱਛੋਂ, ਸਿਰ ਦੋਹਾਂ ਦੇ ਦੇਵਸਾਂ ਲਾਹ ਬੇਟੀ ॥੫੯੨॥

ਆਉਂਦੀ ਸੱਪ ਦੀ ਮੌਤ ਹੈ ਜਿਸ ਵੇਲੇ, ਜਾ ਕੇ ਬੈਠਦਾ ਓਹ ਵਿਚ ਰਾਹ ਬੇਟੀ ।
ਇਕ ਇਕ ਦਾ ਬਦਲਾ ਜਾ ਲੈਸਾਂ, ਆਉਸਾਂ ਸਾਰਿਆਂ ਨੂੰ ਕਰ ਫਨਾਹ ਬੇਟੀ ॥੫੯੩॥

ਮੇਰੇ ਜ਼ੋਰ ਦਾ ਨਹੀਂ ਕੋਈ ਵਿਚ ਦੁਨੀਆਂ, ਰੱਖ ਹੌਂਸਲਾ ਦਿਲ ਨਾ ਢਾਹ ਬੇਟੀ ।
ਵਿਚ ਮੈਦਾਨ 'ਦਿਲਸ਼ਾਦ' ਅੱਜ ਆਪ ਜਾ ਕੇ, ਸੁਟਸਾਂ ਕਪ ਸਾਰੇ ਵਾਂਗ ਘਾ ਬੇਟੀ ॥੫੯੪॥

**ਸੁਲੋਚਨਾ ਦਾ ਵਚਨ—**

ਕਿਹੜਾ ਜ਼ੋਰ ਮਾਹਰਾਜ ਹੈ ਵਿਚ ਤੁਸਾਂ, ਵੇਖੋ ਮੂੰਹ ਸ਼ੀਸ਼ੇ ਵਿਚ ਜਾ ਕੇ ਜੀ ।
ਧਨੁਸ਼ ਤੋੜ ਪਰਨਾਈ[3] ਨਾ ਕਿਉਂ ਸੀਤਾ, ਵਾਂਗ ਚੋਰ ਲੈ ਆਏ ਚੁਰਾਕੇ ਜੀ ॥੫੯੫॥

ਵਿਭੀਸ਼ਣ ਆਖਿਆ ਸੱਚ ਤਾਂ ਹੋਏ ਖਫਾ, ਦਿੱਤਾ ਕੱਢ ਉਸਨੂੰ ਗੁੱਸਾ ਖਾ ਕੇ ਜੀ ।
ਮਹਾਰਾਣੀ ਦਮੋਦਰੀ ਸੱਸ ਮੇਰੀ, ਗਈ ਥਕ ਓਹ ਭੀ ਸਮਝਾ ਕੇ ਜੀ ॥੫੯੬॥

ਮੰਨੀ ਗੱਲ ਨਹੀਂ ਕਿਸੇ ਦੀ ਕੋਈ ਤੁਸਾਂ, ਬੈਠੇ ਕੁਲ ਦਾ ਨਾਸ ਕਰਵਾ ਕੇ ਜੀ ।
ਹੋਵਾਂ ਸਤੀ ਮੈਂ ਪਤੀ ਦਾ ਸਿਰ ਲੈ ਕੇ, ਹੈ ਹਿੰਮਤ ਤਾਂ ਦਿਓ ਮੰਗਵਾ ਕੇ ਜੀ ॥੫੯੭॥

---

੧. ਉਖਾੜੇ ੨. ਖੱਟਾ ੩. ਵਿਆਹ ਕੀਤਾ ।

ਪਤੀ ਬਾਝ ਨਹੀਂ ਜਿਊਂਣਾ ਧਰਮ ਮੇਰਾ, ਦੇਵਾਂ ਆਪ ਨੂੰ ਸੱਚ ਸੁਣਾ ਕੇ ਜੀ ।
ਰਾਮਚੰਦਰ ਦੇ ਨਾਲ 'ਦਿਲਸ਼ਾਦ' ਦੱਸੋ, ਪਾਇਆ ਫਲ ਕੇ ਵੈਰ ਵਧਾ ਕੇ ਜੀ ॥੫੯੮॥

ਸ਼ਰਮਿੰਦਾ ਹੋ ਰਾਵਣ ਆਇਆ ਉਠ ਉੱਥੋਂ, ਮਿਲਿਆ ਜਦੋਂ ਜੁਆਬ ਮੂੰਹਤੋੜ ਯਾਰਾ ।
ਹੱਥ ਮੱਥੇ ਤੇ ਧਰ ਕੇ ਬੈਠ ਰਿਹਾ, ਜਿਊਂ ਮਲਾਹ ਬੈਹਿੰਦਾ ਬੇੜੀ ਬੋੜ ਯਾਰਾ ॥੫੯੯॥

ਕਿਸ ਕਿਸ ਨੂੰ ਕਰਕੇ ਯਾਦ ਰੋਵਾਂ, ਗਏ ਮਰ ਕੈਹਿੰਦਾ ਕਈ ਕਰੋੜ ਯਾਰਾ ।
'ਦਿਲਸ਼ਾਦ' ਨਹੀਂ ਫਬਦੀ[1] ਗੱਲ ਕੋਈ, ਰਿਹਾ ਵਿਚ ਦਿਲ ਦੇ ਜੋੜ-ਜੋੜ ਯਾਰਾ ॥੬੦੦॥

**ਸੁਲੋਚਨਾ ਦਾ ਯੁੱਧ-ਭੂਮੀ ਅੰਦਰ ਵਿਲਾਪ—**

ਗਈ ਸੁਲੋਚਨਾ ਵਿਚ ਮੈਦਾਨ ਜੰਗ ਦੇ, ਢਾਈਂ ਮਾਰ ਕੇ ਪਈ ਕੁਰਲਾਉਂਦੀ ਏ ।
ਰਾਮਚੰਦਰ ਮਾਹਰਾਜ ਦੇ ਕੋਲ ਜਾਕੇ, ਉੱਤੇ ਕਦਮਾਂ ਦੇ ਸੀਸ ਨਿਵਾਉਂਦੀ ਏ ॥੬੦੧॥

ਦਿਓ ਸਿਰ ਮੈਨੂੰ ਮੇਰੇ ਪਤੀ ਸੰਦਾ, ਹੱਥ ਜੋੜ ਕੇ ਵਾਸਤੇ ਪਾਉਂਦੀ ਏ ।
ਹੋਵਾਂ ਸਤੀ 'ਦਿਲਸ਼ਾਦ' ਮੈਂ ਨਾਲ ਉਸਦੇ, ਰੋ ਰੋ ਕੇ ਪਈ ਸੁਣਾਉਂਦੀ ਏ ॥੬੦੨॥

ਲੈ ਕੇ ਸਿਰ ਨੂੰ ਜੋੜਦੀ ਨਾਲ ਧੜ ਦੇ, ਜ਼ਾਰ ਜ਼ਾਰ ਬੇਹ ਕੇ ਕੋਲ ਰੋਣ ਲਗੀ ।
ਖਲੀਆਂ ਕਰ ਬਾਹੀਂ ਮਾਰੇ ਪਈ ਢਾਹੀਂ, ਪਟ ਪਟ ਵਾਲ ਸਿਰ ਦੇ ਸਾਰੇ ਖੋਣ ਲਗੀ ॥੬੦੩॥

ਸਾਬੁਣ ਮਲ ਕੇ ਦੁੱਖ ਤੇ ਦਰਦ ਵਾਲਾ, ਟੁਕੜਾ ਦਿਲ ਤੇ ਜਿਗਰ ਦਾ ਧੋਣ ਲਗੀ ।
'ਦਿਲਸ਼ਾਦ' ਕਾਰਣ ਸਤੀ ਹੋਵਨੇ ਦੇ, ਚਿਖਾ ਜੋੜ ਤੇਇਆਰ ਹੁਣ ਹੋਣ ਲਗੀ ॥੬੦੪॥

ਕੈਹਿੰਦੀ ਉਠੋ ਪੀਆ, ਕਰੋ ਗੱਲ ਕੋਈ, ਖਫਾ ਕਿਉਂ ਨਿਮਾਣੀ ਤੇ ਹੋ ਗਏ ਓ ।
ਜ਼ਰੀ-ਬਾਫਤੇ ਬਿਸਤਰੇ ਛੋੜ ਕੇ ਤੇ, ਅੱਜ ਕਿਉਂ ਜ਼ਮੀਨ ਤੇ ਲੇਟ ਰਹੇ ਓ ॥੬੦੫॥

ਦੱਸੋ ਕੀਤੀਆਂ ਕਿੱਥੇ ਤੇਇਆਰੀਆਂ ਨੇ, ਕਿਉਂ ਉਠ ਅਕਲੜੇ ਰਾਹ ਪਏ ਓ ।
ਇੰਦਰ ਜਿਹਾਂ ਨੂੰ ਜਦ 'ਦਿਲਸ਼ਾਦ' ਜਿੱਤਿਆ, ਕਿਵੇਂ ਅੱਜ ਇਨਸਾਨ ਨੇ ਮਾਰ ਲਏ ਓ ॥੬੦੬॥

ਕਿਉਂ ਵਿਚ ਮੈਦਾਨ ਦੇ ਲੇਟ ਰਹੇ ਓ, ਛੋੜ ਰੰਗ ਮੇਹਿਲ ਤੇ ਮਾੜੀਆਂ ਨੂੰ ।
ਪਏ ਟੁਰ ਅਕਲਿਆਂ ਕਿਉਂ ਛਡ ਕੇ, ਦੱਸੋ ਮੁਢ-ਕਦੀਮ[2] ਦੇ ਆਹੜੀਆਂ[3] ਨੂੰ ॥੬੦੭॥

---

੧. ਸੁਝਦੀ ੨. ਪੁਰਾਣੇ ੩. ਸਾਥੀਆਂ ਨੂੰ ।

ਰੋਵਾਂ ਮੈਂ ਤੇ ਦੁਸ਼ਮਨ ਹੱਸਨ ਮੇਰੇ, ਸੀਵਾਂ ਕਿਵੇਂ ਅਪੁੱਠਿਆਂ ਪਾੜਿਆਂ ਨੂੰ।
ਸਾੜਾਂ ਹਾਰ-ਸਿੰਗਾਰ 'ਦਿਲਸ਼ਾਦ' ਸਾਰਾ, ਦੇਵਾਂ ਫੂਕ ਮੈਂ ਸੁੱਚੀਆਂ ਸਾੜੀਆਂ ਨੂੰ ॥੬੦੮॥

ਕੀਤੇ ਆਹੇ ਇਕਰਾਰ ਜੋ ਨਾਲ ਮੇਰੇ, ਕਿਉਂ ਅੱਜ ਓਹ ਤੁਸੀਂ ਵਿਸਾਰ ਚਲੇ।
ਮੈਨੂੰ ਛੋੜ ਅਕਲਿਆਂ ਰੋਂਦੜੀ ਨੂੰ, ਦੱਸੋ ਕਿਸ ਪਾਸੇ ਹੋ ਤੈਇਆਰ ਚਲੇ ॥੬੦੯॥

ਡੋਬ ਦੁਖਾਂ ਦੇ ਵੈਹਿਨ ਦੇ ਵਿਚ ਮੈਨੂੰ, ਲੰਘ ਕਿਉਂ ਅਕਲੜੇ ਪਾਰ ਚਲੇ।
ਜ਼ਰਾ ਬੋਲ ਕੇ ਦੱਸੋ 'ਦਿਲਸ਼ਾਦ' ਮੂਹੋਂ, ਕਿੱਥੇ ਬੰਨ ਕੇ ਇਹ ਅੱਜ ਬਹਾਰ ਚਲੇ ॥੬੧੦॥

ਸ਼ੂਰਵੀਰ ਜਿਹੜੇ ਵੱਡੇ ਬਲ ਵਾਲੇ, ਮੱਥੇ ਦਰ ਤੇਰੇ ਉੱਤੇ ਘਿਸਦੇ ਸਨ।
ਸੁਣ ਕੇ ਨਾਮ ਤੇਰਾ ਡਰਨ ਲੋਕ ਤਿੰਨੇ, ਘਰ ਛੋੜ ਕੇ ਦੇਵਤੇ ਨੱਸਦੇ ਸਨ ॥੬੧੧॥

ਦਿੱਤੇ ਖਾਕ ਦੇ ਵਿਚ ਮਿਲਾ ਸਾਰੇ, ਕਮਰਾਂ ਲੜਨ ਕਾਰਣ ਜਿਹੜੇ ਕੱਸਦੇ ਸਨ।
ਗਏ ਘਰ 'ਦਿਲਸ਼ਾਦ' ਨਾ ਪਰਤ ਕੇ ਓਹ, ਵਿਚ ਪੰਜੇ ਜੋ ਆਨ ਕੇ ਫੱਸਦੇ ਸਨ ॥੬੧੨॥

ਗਿਆ ਹੱਸਨਾ-ਖੇਡਨਾ ਭੁਲ ਮੈਨੂੰ, ਭੁਲ ਗਈਆਂ ਸਹੇਲੀਆਂ ਸਾਰੀਆਂ ਜੀ।
ਫੋਲਾਂ ਕਿਸ ਦੇ ਅਗੇ ਮੈਂ ਦੁੱਖ ਜਾਕੇ, ਪਈਆਂ ਸਿਰ ਮੁਸੀਬਤਾਂ ਭਾਰੀਆਂ ਜੀ ॥੬੧੩॥

ਮੈਂ ਭੀ ਨਾਲ ਤੁਸਾਡੇ ਚਲਨ ਕਾਰਣ, ਆਈ ਕਰਕੇ ਹਾਂ ਤੈਇਆਰੀਆਂ ਜੀ।
ਪਤੀ ਬਾਝ 'ਦਿਲਸ਼ਾਦ' ਜੋ ਜਿਉਂਦੀਆਂ ਨੀਂ, ਓਹੀ ਰਬ ਦੀਆਂ ਹੋਂਦੀਆਂ ਮਾਰੀਆਂ ਜੀ ॥੬੧੪॥

ਇਸ ਗੱਲ ਤਾਈਂ ਜੇਕਰ ਜਾਣਦੀ ਮੈਂ, ਮਦਦ ਬਾਪ ਕੋਲੋਂ ਮੰਗ ਕੇ ਆਣਦੀ ਮੈਂ,
ਮਿੱਟੀ ਬੈਠ ਕੇ ਇੱਥੇ ਨਾ ਛਾਣਦੀ ਮੈਂ, ਹੋਂਦਾ ਅੱਜ ਮੇਰਾ ਨਾ ਇਹ ਹਾਲ ਪੀਆ।
ਕਰਾਂ ਕਿਆ ਹੁਣ ਵਕਤ ਵਿਹਾ[1] ਗਿਆ, ਹਨੇਰਾ ਅੱਖੀਆਂ ਦੇ ਅਗੇ ਛਾ ਗਿਆ,
ਸਮਾਂ ਅੰਤ ਮੇਰਾ ਸਮਝੋ ਆ ਗਿਆ, ਖੜਾ ਸਾਮ੍ਹਣੇ ਆਨ ਕੇ ਕਾਲ ਪੀਆ ॥੬੧੫॥

ਤੁਸਾਂ ਛੋੜਿਆ ਸੰਗ ਮੈਂ ਛੋੜਨਾ ਨਹੀਂ, ਰਿਸ਼ਤਾ ਨਾਲ ਤੁਸਾਡੇ ਤਰੋੜਨਾ ਨਹੀਂ,
ਡਰ ਕੇ ਮੌਤ ਕੋਲੋਂ ਮੂੰਹ ਮੋੜਨਾ ਨਹੀਂ, ਲਗੀ ਚਲਨ ਮੈਂ ਆਪ ਦੇ ਨਾਲ ਪੀਆ।

---

੧. ਬੀਤ ਗਿਆ।

'ਦਿਲਸ਼ਾਦ' ਮੈਂ ਛੋਡਨ ਜਹਾਨ ਲਗੀ, ਮੌਤ ਦੇਣ ਵਿਖਾਲੀਆਂ ਆਨ ਲਗੀ,
ਵਿਚ ਅਰਮਾਨ ਮੈਰੀ ਨਿਕਲਨ ਜਾਨ ਲਗੀ, ਚਲੀ ਧਰਮ ਮੈਂ ਆਪਣਾ ਪਾਲ ਪੀਆ
॥੬੧੬॥

ਜਾਣਾ ਕਿਆ ਮੈਂ ਕੇ ਇਹ ਵੇਖ ਰਹੀ ਆਂ, ਦੱਸ ਬੋਲ ਕੇ ਮੂਹੋਂ ਪਿਆਰਿਆ ਤੂੰ।
ਕੰਬੇ ਧਰਤੀ ਆਕਾਸ਼ ਪਤਾਲ ਤੈਥੋਂ, ਕਿਵੇਂ ਅੱਜ ਇਨਸਾਨ ਥੀਂ ਹਾਰਿਆ ਤੂੰ ॥੬੧੭॥
ਮੈਨੂੰ ਛੋੜ ਅਕਲਿਆਂ ਰੋਂਦੜੀ ਨੂੰ, ਪਿਓਂ ਟੁਰ ਦੱਸ ਕਿਧਰ ਵੰਜਾਰਿਆ ਤੂੰ।
ਰਿਹੋਂ ਲੇਟ 'ਦਿਲਸ਼ਾਦ' ਕਿਉਂ ਖਾਕ ਉੱਤੇ, ਮੈਰੀ ਅੱਖੀਆਂ ਦੇ ਸੋਹਣੇ ਤਾਰਿਆ ਤੂੰ
॥੬੧੮॥

ਸੁਲੋਚਨਾ ਨੂੰ ਰਾਮਚੰਦਰ ਦਾ ਉਪਦੇਸ਼—

ਰਾਮਚੰਦਰ ਮਾਹਰਾਜ ਸੁਣ ਵੈਣ ਉਸਦੇ, ਕੋਲ ਬੈਠ ਕੇ ਕਰਨ ਗਿਆਨ ਲਗੇ।
ਦੁਨੀਆਂ ਹੈ ਫਾਨੀ ਸਰਪਰ[1] ਛੋੜ ਜਾਣੀ, ਸਮਝ ਸੱਚ ਰਾਣੀ ਇਹ ਸਮਝਾਨ ਲਗੇ ॥੬੧੯॥
ਮਿਟਦੀ ਨਹੀਂ ਤਕਦੀਰ, ਦੇ ਧੀਰ ਦਿਲ ਨੂੰ, ਇਹ ਨਹੀਂ ਰੈਹਿਣਾ ਸਰੀਰ ਫਰਮਾਨ
ਲਗੇ।
'ਦਿਲਸ਼ਾਦ' ਮੇਲਾ ਇਹ ਤਾਂ ਕੋਈ ਦਿਨ ਦਾ, ਸਾਰੇ ਹੀਨ ਮੈਹਿਮਾਨ ਸੁਣਾਨ ਲਗੇ ॥੬੨੦॥
ਹੋਵਨ ਪਏ ਭਾਵੇਂ ਕਿਤਨੇ ਜ਼ੋਰ ਵਾਲੇ, ਜ਼ੋਰ ਕਿਸੇ ਦੇ ਮੌਤ ਤੇ ਚਲਦੇ ਨਹੀਂ।
ਲਿਖੇ ਲੇਖ ਨਸੀਬ ਦੇ ਗਏ ਜਿਹੜੇ, ਕਦੀ ਟਾਲਿਆਂ ਓਹ ਫਿਰ ਟਲਦੇ ਨਹੀਂ ॥੬੨੧॥
ਚਾਰ ਦਿਨ ਦੀ ਚਾਂਦਨੀ ਹੈ ਇਹ ਤਾਂ, ਸਦਾ ਘਰ ਕਿਸੇ ਦੀਵੇ ਬਲਦੇ ਨਹੀਂ।
ਪੱਤਰ ਰੁਖਾਂ ਦੇ ਭੀ ਬਿਨਾ ਹੁਕੂਮ ਰੱਬ ਦੇ, ਕਦੀ ਸਮਝ 'ਦਿਲਸ਼ਾਦ' ਤੂੰ ਹਿਲਦੇ ਨਹੀਂ
॥੬੨੨॥

ਜ਼ੋਰ ਮੌਤ ਦੇ ਨਾਲ ਨਹੀਂ ਚਲ ਸਕਦਾ, ਮੌਤ ਮਾਰਦੀ ਰਾਜਿਆਂ ਰਾਣਿਆਂ ਨੂੰ।
ਅੱਖੀਂ ਵੇਖ ਕੇ ਡਿਗਦੇ ਵਿਚ ਖੂਹ ਦੇ, ਦੇਵੇ ਮੌਤ ਭੁਲਾ ਸਿਆਣਿਆਂ ਨੂੰ ॥੬੨੩॥
ਸਬਰ ਸ਼ੁਕਰ ਕਰਕੇ ਬੈਠ ਘਰ ਜਾ ਕੇ, ਲੈ ਜਾਲ[2] ਸਿਰ ਤੇ ਰਬ ਦੇ ਬਹਾਨਿਆਂ ਨੂੰ।
ਪੈਹਿਲੇ ਸੋਚ 'ਦਿਲਸ਼ਾਦ' ਜਦ ਨਹੀਂ ਕੀਤੀ, ਹੁਣ ਕਿਉਂ ਰੋਨੀ ਏਂ ਵਕਤ ਵਿਹਾਨਿਆਂ[3]
ਨੂੰ ॥੬੨੪॥

---

੧ ਜ਼ਰੂਰ ੨. ਸੈਹਿਨ ਕਰ ੩. ਬੀਤੇ ਹੋਏ।

ਝੂਠੇ ਦਾਵੇ ਜ਼ਹਾਨ ਦੇ ਹੀਨ ਸਾਰੇ, ਸਦਾ ਚਮਕਦੇ ਰੈਹਿਣ ਨਾ ਇਹ ਤਾਰੇ,
ਮੌਤ ਸਾਰਿਆਂ ਨੂੰ ਵਾਰੋਵਾਰ ਮਾਰੇ, ਕੁਦਰਤ ਰੱਬ ਦੀ ਹੈ ਅਜ਼ਬ ਰਾਣੀ।
ਕੋਈ ਭੇਤ ਨਹੀਂ ਉਸਦਾ ਪਾ ਸੱਕਿਆ, ਘਟੀ ਉਮਰ ਨਹੀਂ ਕੋਈ ਵਧਾ ਸੱਕਿਆ,
ਸਮਝ ਸੱਚ ਨਹੀਂ ਕੋਈ ਮਿਟਾ ਸੱਕਿਆ, ਲਿਖੇ ਲੇਖ ਜੋ ਗਏ ਨਸੀਬ ਰਾਣੀ ।।੬੨੫।।

ਮਰਜ਼ ਮੌਤ ਦੀ ਲਾਇਲਾਜ਼[1] ਹੈ ਵੇ, ਹੋਂਦੀ ਦੂਰ ਨਾ ਮਰਣ ਦੇ ਬਾਝ ਹੈ ਵੇ,
ਹਰ ਕੋਈ ਇਸ ਦੇ ਅਗੇ ਮੋਹਤਾਜ਼ ਹੈ ਵੇ, ਗਏ ਥਕ ਦਾਰੂ ਕਰ ਤਬੀਬ ਰਾਣੀ।
ਸਦਾ ਕਿਸੇ 'ਦਿਲਸ਼ਾਦ' ਨਾ ਜੀਉਨਾ ਏ, ਪਿਆਲਾ ਮੌਤ ਦਾ ਸਭ ਨੇ ਪੀਉਨਾ ਏ,
ਅਗੇ ਮੌਤ ਹਰ ਇਕ ਨੇ ਨੀਉਨਾ ਏ, ਕਿਆ ਪਾਦਸ਼ਾਹ ਤੇ ਕਿਆ ਗਰੀਬ ਰਾਣੀ ।।੬੨੬।।

ਪਤਿਵਰਤ ਤੇਰਾ ਧਰਮ ਹੈ ਪੂਰਾ, ਰਖ ਹੌਂਸਲਾ ਦਿਲੋਂ ਘਬਰਾ ਨਾਹੀਂ ।
ਮਿਲਸੀ ਇਸ ਦਾ ਫਲ ਜ਼ਰੂਰ ਤੈਨੂੰ, ਜਾਸੀ ਗੱਲ ਇਹ ਮੈਰੀ ਖਤਾ ਨਾਹੀਂ ।।੬੨੭।।

ਕਰ ਯਾਦ ਭਗਵਾਨ ਘਰ ਬੈਠ ਜਾਕੇ, ਸਤੀ ਹੋ ਕੇ ਜਾਨ ਗੰਵਾ ਨਾਹੀਂ ।
ਮਿਲਦੇ ਮੋਏ 'ਦਿਲਸ਼ਾਦ' ਨਾ ਹੀਨ ਕਦੀ, ਐਵੇਂ ਚਿੱਤ ਨੂੰ ਪਈ ਡੋਲਾ ਨਾਹੀਂ ।।੬੨੮।।

ਸੁਣੀ ਜਦ ਮਾਹਰਾਜ ਦੀ ਗੱਲ ਯਾਰਾ, ਗਿਆ ਦਿਲ ਦਾ ਨਿਕਲ ਸੋ ਵਲ ਯਾਰਾ,
ਉੱਤੇ ਅਗਨੀ ਦੇ ਪਿਆ ਹੈ ਜਲ ਯਾਰਾ, ਦੂਜੀ ਵਾਰ ਫਿਰ ਕੋਈ ਨਾ ਗੱਲ ਕਹੀ ਏ।
ਰਾਮਚੰਦਰ ਮਾਹਰਾਜ ਦੇ ਸ਼ਰਣ ਲਗੀ, ਉੱਤੇ ਕਦਮਾਂ ਦੇ ਸਿਰ ਫਿਰ ਧਰਨ ਲਗੀ,
ਹੱਥ ਜੋੜ ਕੇ ਵੇਨਤੀ ਕਰਨ ਲਗੀ, ਹਰਿ ਹਰ ਹੁਣ ਤਾਂ ਮੂੰਹੋਂ ਬੋਲ ਰਹੀ ਏ ।।੬੨੯।।

ਲਿਆ ਸਮਝ ਫਨਾਹ ਜਹਾਨ ਹੈ ਜੀ, ਕੋਈ ਦਿਨ ਦੀ ਇੱਥੇ ਗੁਜ਼ਰਾਨ ਹੈ ਜੀ,
ਹਰ ਕੋਈ ਇਸਦੇ ਵਿਚ ਮੈਹਿਮਾਨ ਹੈ ਜੀ, ਕਰਨੀ ਰੱਬ ਦੀ ਸਿਰ ਤੇ ਝਲ ਰਹੀ ਏ ।
ਕੈਸਾ ਫਜ਼ਲ 'ਦਿਲਸ਼ਾਦ' ਭਗਵਾਨ ਕੀਤਾ, ਵਿਚ ਦਿਲ ਪ੍ਰਵੇਸ਼ ਗਿਆਨ ਕੀਤਾ,
ਇਧਰ-ਉਧਰ ਨਾ ਕੋਈ ਧਿਆਨ ਕੀਤਾ, ਉੱਥੋਂ ਪਰਤ ਸੁਲੋਚਨਾ ਘਰ ਗਈ ਏ ।।੬੩੦।।

ਰਾਮਚੰਦਰ ਮਾਹਰਾਜ ਦੀ ਗਲ ਸੁਣ ਕੇ, ਹੋਇਆ ਦਿਲ ਤੇ ਪੂਰਾ ਅਸਰ ਯਾਰਾ ।
ਕਰ ਸੰਸਕਾਰ ਉੱਥੇ ਪਤੀ ਆਪਣੇ ਦਾ, ਗਈ ਪਰਤ _ਲੋਚਨਾ ਘਰ ਯਾਰਾ ।।੬੩੧।।

ਆਸ਼ਾ-ਤ੍ਰਿਸ਼ਣਾ ਮਨ ਦੀ ਮਾਰ ਕੇ ਤੇ, ਰਹੀ ਨਾਮ ਭਗਵਾਨ ਸਿਮਰ ਯਾਰਾ ।
ਵਿਚ ਦਿਲ ਪਰਵੇਸ਼ ਉਪਦੇਸ਼ ਕੀਤਾ, ਗਏ ਮਿਟ ਕਲੇਸ਼ ਤੇ ਡਰ ਯਾਰਾ ।।੬੩੨।।

---

੧. ਜਿਸ ਦਾ ਕੋਈ ਇਲਾਜ ਨਾ ਹੋ ਸਕੇ ।

ਹੋਏ ਗਮ-ਅਲਮ[੧] ਖਤਮ ਸਾਰੇ, ਰਹੀ ਬੋਲ ਮੂਹੋਂ ਹਰਿ ਹਰ ਯਾਰਾ ।
ਵਾਹ-ਵਾਹ ਵੇਖ ਨਸੀਬ 'ਦਿਲਸ਼ਾਦ' ਉਸਦੇ, ਦਰਸ਼ਨ ਕਰਕੇ ਗਈ ਹੈ ਤਰ ਯਾਰਾ ॥੬੩੩॥

**ਰਾਵਣ ਦਾ ਅੰਤਿਮ ਯੁੱਧ—**

ਰਾਵਣ ਸੋਚਿਆ ਮੋਇਆ ਪਰਿਵਾਰ ਸਾਰਾ, ਲਗੀ ਮਗਰ ਮੈਰੇ ਡਾਢੀ ਢਡੀਏ[੨] ਜੀ ।
ਅੱਜ ਆਪ ਮੈਦਾਨ ਦੇ ਵਿਚ ਜਾਕੇ, ਚਲ ਅਰਮਾਨ ਸਾਰਾ ਦਿਲ ਦਾ ਕਢੀਏ ਜੀ ॥੬੩੪॥

ਬੈਠੀ ਫੌਜ ਜੋ ਦਿਲ ਨੂੰ ਤੋੜ ਸਾਰੀ, ਤਰੁਟਾ ਦਿਲ ਉਨਹਾਂਦੜਾ ਗਢੀਏ[੩] ਜੀ ।
'ਦਿਲਸ਼ਾਦ' ਵਿਭੀਸ਼ਣ ਨੂੰ ਮਾਰ ਪੈਹਿਲੇ, ਪਿੱਛੋਂ ਰਾਮ-ਲਛਮਣ ਭੀ ਵਢੀਏ ਜੀ ॥੬੩੫॥

ਰਾਮਚੰਦਰ ਦੇ ਨਾਲ ਹੁਣ ਲੜਨ ਕਾਰਣ, ਰਾਵਣ ਆਪ ਪਰਿਵਾਰ ਨੂੰ ਗਾਲ ਚਲਿਆ ।
ਰਹੀ-ਸਹੀ ਆਹੀ ਜਿਹੜੀ ਫੌਜ ਬਾਕੀ, ਸਾਰੀ ਲੈ ਓਹੀ ਆਪਣੇ ਨਾਲ ਚਲਿਆ ॥੬੩੬॥

ਲਏ ਨਾਲ ਹਥਿਆਰ ਸੰਭਾਲ ਸਾਰੇ, ਸੁੱਤਾ ਪਿਆ ਜਗਾਨ ਓਹ ਕਾਲ ਚਲਿਆ ।
ਤਪਿਆ ਤਨ ਤੰਦੂਰ ਦੇ ਵਾਂਗ ਉਸਦਾ, ਗੁੱਸੇ ਨਾਲ 'ਦਿਲਸ਼ਾਦ' ਹੋ ਲਾਲ ਚਲਿਆ ॥੬੩੭॥

ਰਾਵਣ ਵਿਚ ਮੈਦਾਨ ਦੇ ਜਾ ਕੇ ਤੇ, ਵਾਂਗ ਸ਼ੇਰ ਦੇ ਖੜਾ ਹੋ ਗੱਜਨ ਲਗਾ ।
ਨਹੀਂ ਠੈਹਿਰਦਾ ਸਾਮ੍ਹਣੇ ਕੋਈ ਉਸਦੇ, ਡਰ ਨਾਲ ਨੱਸ ਕੇ ਹਰ ਇਕ ਭੱਜਨ ਲਗਾ ॥੬੩੮॥

ਕੈਹਿੰਦਾ ਨਿਕਲ ਵਿਭੀਸ਼ਣਾ ਹੈ ਕਿੱਥੇ, ਛੱਪ ਕੇ ਕਿਉਂ ਹੁਣ ਤੂੰ ਮੂੰਹ ਕੱਜਨ[੪] ਲਗਾ ।
ਨਹੀਂ ਖਬਰ 'ਦਿਲਸ਼ਾਦ' ਬੇਖਬਰ ਤਾਈਂ, ਮਾਰੂ ਮੌਤ ਸਿਰ ਆਪਣੇ ਵੱਜਨ ਲਗਾ ॥੬੩੯॥

ਕਈ ਹਜ਼ਾਰ ਵਾਨਰ ਰਾਵਣ ਮਾਰ ਸੁੱਟੇ, ਨਦੀ ਖੂਨ ਦੀ ਸਮਝ ਤੂੰ ਵਗ ਪਈ ਏ ।
ਨਲ, ਨੀਲ, ਅੰਗਦ ਤੇ ਸੁਗ੍ਰੀਵ ਨੂੰ ਭੀ, ਉੱਤੇ ਚੋਟ ਦੇ ਚੋਟ ਫਿਰ ਲਗ ਰਹੀ ਏ ॥੬੪੦॥

ਦੂਰੋਂ ਲਛਮਣ ਨੂੰ ਆਉਂਦਾ ਵੇਖ ਕੇ ਤੇ, ਲਗ ਸਾਰੇ ਸਰੀਰ ਨੂੰ ਅਗ ਗਈ ਏ ।
ਇਸੇ ਮਾਰਿਆ ਪੁੱਤਰ 'ਦਿਲਸ਼ਾਦ' ਮੈਰਾ, ਗੋਇਆ ਲਾਹ ਮੈਰੇ ਸਿਰੋਂ ਪਗ ਲਈ ਏ ॥੬੪੧॥

ਰਾਵਣ ਕਿਹਾ, ਹੈ ਸ਼ੁਕਰ ਤੂੰ ਆ ਗਿਆ, ਕਿੱਥੇ ਛਪ ਕੇ ਆਹੇਂ ਤੂੰ ਬੈਠ ਰਿਹਾ,
ਮੈਂ ਤਾਂ ਢੂੰਡਦਾ ਤੈਨੂੰ ਆਹਸ ਪਿਆ, ਲਿਆ ਲਭ ਤੈਨੂੰ ਤੂੰ ਹੀ ਹੈਂ ਚੋਰ ਮੈਰਾ ।

---

੧. ਸੋਗ ੨. ਢਾਹ ੩. ਜੋੜੀਏ ੪. ਢਕਣ ਲਗਾ ।

ਮੈਰੇ ਪੁੱਤਰ ਤਾਈਂ ਹੈ ਮਾਰਿਆ ਤੂੰ, ਪੈਹਿਲੇ ਅਗੇ ਜਿਸਦੇ ਹੈਸੀ ਹਾਰਿਆ ਤੂੰ,
ਦੱਸ ਕਾਂ ਏਹਿਮਕਾ ਕਿਆ ਵਿਚਾਰਿਆ ਤੂੰ, ਅੱਜ ਵੇਖ ਤੂੰ ਲਵੇਂਗਾ ਜ਼ੋਰ ਮੈਰਾ ॥੬੪੨॥

ਰਾਮਚੰਦਰ ਸਣੇਂ ਤੈਨੂੰ ਮਾਰ ਦੇਸਾਂ, ਸਿਰ ਤੁਸਾਡੇ ਇੱਥੇ ਉਤਾਰ ਦੇਸਾਂ,
ਮੇਘਨਾਥ ਉੱਤੋਂ ਦੋਵੇਂ ਵਾਰ ਦੇਸਾਂ, ਨਹੀਂ ਕੋਈ ਮਤਲਬ ਹੈ ਇੱਥੇ ਹੋਰ ਮੈਰਾ ।
ਮੈਰੇ ਵਸ 'ਦਿਲਸ਼ਾਦ' ਅਜ ਆਨ ਪਿਓਂ, ਪਰਤ ਕੋਲ ਭਿਰਾ ਦੇ ਨਾ ਗਿਓਂ,
ਅਜ ਤਕ ਛਪਾ ਕੇ ਜਾਨ ਰਿਹੋਂ, ਲੈ ਆਇਆ ਵਖਤ ਤੈਨੂੰ ਇੱਥੇ ਟੋਰ ਮੈਰਾ ॥੬੪੩॥

**ਲਛਮਣ ਦਾ ਵਚਨ—**

ਮੈਨੂੰ ਰਾਵਣਾ ਤੈਰਾ ਕੋਈ ਡਰ ਨਾਹੀਂ, ਪਿਆ ਝੂਠੀਆਂ ਸ਼ੇਖੀਆਂ ਕਰ ਨਾਹੀਂ,
ਰਾਹ ਅਪੁੱਠੜੇ ਪੈਰ ਤੂੰ ਧਰ ਨਾਹੀਂ, ਮੈਨੂੰ ਇਹ ਕੇ ਤੂੰ ਸੁਣਾ ਰਿਹੋਂ ।
ਦੇਸਾਂ ਸਿਰ ਮੈਂ ਇੱਥੇ ਉੜਾ ਤੈਰਾ, ਬੰਦ ਬੰਦ ਕਰ ਸੁਟਸਾਂ ਜੁਦਾ ਤੇਰਾ,
ਗਿਆ ਮੌਤ ਦਾ ਵਕਤ ਹੁਣ ਆ ਤੈਰਾ, ਇੱਥੇ ਕਿਸ ਨੂੰ ਤੂੰ ਡਰਾ ਰਿਹੋਂ ॥੬੪੪॥

ਤੈਰੇ ਜ਼ੋਰ ਨੂੰ ਅੱਜ ਤਰੋੜਸਾਂ ਮੈਂ, ਗਰਦਨ ਪਕੜ ਇਹ ਤੇਰੀ ਮਰੋੜਸਾਂ ਮੈਂ,
ਕੋਲ ਪੁੱਤਰ ਤੈਰੇ ਤੈਨੂੰ ਟੋਰਸਾਂ ਮੈਂ, ਸਮਝ ਮੌਤ ਦੇ ਮੂੰਹ ਵਿਚ ਆ ਰਿਹੋਂ ।
ਹੋਕੇ ਸਾਮ੍ਹਣੇ ਜ਼ੋਰ ਦਿਖਲਾ ਲੈ ਤੂੰ, ਭਰਮ ਦਿਲ ਦਾ ਸਾਰਾ ਹਟਾ ਲੈ ਤੂੰ,
ਸ਼ਸਤਰ ਆਪਣੇ ਪੈਹਿਲੇ ਚਲਾ ਲੈ ਤੂੰ, ਐਵੇਂ ਸ਼ੋਰ 'ਦਿਲਸ਼ਾਦ' ਕਿਉਂ ਪਾ ਰਿਹੋਂ ॥੬੪੫॥

ਸੁਖ਼ਨ ਲਛਮਣ ਦੇ ਸੁਣ ਕੇ ਸ਼ਾਹ ਰਾਵਣ, ਗਜ਼ਬਨਾਕ ਹੋ ਤੀਰ ਚਲਾਨ ਲਗਾ ।
ਨਹੀਂ ਫਟਦਾ ਜਾ ਕੇ ਤੀਰ ਕੋਈ, ਲਛਮਣ ਕਟ ਕੇ ਸਾਰੇ ਵਗਾਨ ਲਗਾ ॥੬੪੬॥

ਗਿਆ ਵਾਰ ਖਾਲੀ ਹਰ ਇਕ ਜਦੋਂ, ਰਾਵਣ ਵੇਖ ਕੇ ਦਿਲੋਂ ਸ਼ਰਮਾਨ ਲਗਾ ।
ਅੱਗ ਗੁੱਸੇ ਦੀ ਭੜਕ 'ਦਿਲਸ਼ਾਦ' ਉਠੀ, ਸ਼ਕਤੀਬਾਣ ਵਿਚ ਧਨੁਸ਼ ਦੇ ਪਾਨ ਲਗਾ
॥੬੪੭॥

ਬਰਛੀ ਇਕ ਆਹੀ ਡਾਢੀ ਹੱਥ ਰਾਵਣ, ਨਾ ਸੀ ਝਾਲ ਉਸਦੀ ਕੋਈ ਝਲ ਸਕਦਾ ।
ਜਦ ਓਹ ਚਲਦੀ ਅੱਗ ਵਾਂਗੋਂ, ਸ਼ਸਤਰ ਨਾਲ ਉਸਦੇ ਨਾ ਕੋਈ ਰਲ ਸਕਦਾ ॥੬੪੮॥
ਜਾਵੇ ਵਾਰ ਨਾ ਉਸਦਾ ਕੋਈ ਖਾਲੀ, ਨੱਸ ਭੱਜ ਕੇ ਭੀ ਨਾ ਕੋਈ ਮਿਲ ਸਕਦਾ ।
ਤਾਕਤ ਆਹੀ 'ਦਿਲਸ਼ਾਦ' ਉਸ ਵਿਚ ਭਾਰੀ, ਨਾ ਸੀ ਜ਼ੋਰ ਉਸ ਤੇ ਕੋਈ ਚਲ ਸਕਦਾ
॥੬੪੯॥

**ਲਛਮਣ ਦੀ ਮੂਰਛਾ—**

ਦਿੱਤੀ ਸ਼ਕਤੀ ਓਹੀ ਚਲਾ ਰਾਵਣ, ਨਿਸ਼ਾਨਾ ਲਛਮਣ ਦੇ ਉੱਤੇ ਜਮਾ ਕੇ ਜੀ।
ਛਨਕ ਛਨਕ ਕਰੇਂਦੜੀ ਗਈ ਬਰਛੀ, ਲਗੀ ਵਿਚ ਕਲੇਜੜੇ ਜਾ ਕੇ ਜੀ ॥੬੫੦॥

ਰਹੀ ਹੋਸ਼ ਸ਼ਰੀਰ ਦੀ ਨਾ ਕੋਈ, ਪਿਆ ਡਿਗ ਲਛਮਣ ਗਸ਼ ਖਾ ਕੇ ਜੀ।
ਰਾਮਚੰਦਰ ਮਾਹਰਾਜ ਇਹ ਵੇਖ ਕੇ ਤੇ, ਗਏ ਪੌਂਹੁਚ 'ਦਿਲਸ਼ਾਦ' ਘਬਰਾ ਕੇ ਜੀ ॥੬੫੧॥

ਰਾਮਚੰਦਰ ਮਾਹਰਾਜ ਜੀ ਕੋਲ ਬੈਹ ਕੇ, ਰਹੇ ਬੋਲਾ ਅਗੋਂ ਲਛਮਣ ਬੋਲਦਾ ਨਹੀਂ।
ਮੁਰਦੇ ਵਾਂਗ ਜ਼ਮੀਨ ਤੇ ਹੈ ਪਿਆ, ਮੂੰਹ ਬੰਦ ਹੋਇਆ ਅੱਖੀਂ ਖੋਲਦਾ ਨਹੀਂ ॥੬੫੨॥

ਛੋੜ ਆਸ ਉਦਾਸ ਹੋ ਗਏ ਸਾਰੇ, ਲਛਮਣ ਬੋਲ ਕੇ ਦੁੱਖ ਨੂੰ ਫੋਲਦਾ ਨਹੀਂ।
ਵਿਚ ਫੌਜ 'ਦਿਲਸ਼ਾਦ' ਨਹੀਂ ਕੋਈ ਐਸਾ, ਜਿੰਦ ਜਾਨ ਜੋ ਲਛਮਣ ਤੋਂ ਘੋਲਦਾ ਨਹੀਂ ॥੬੫੩॥

**ਰਾਮਚੰਦਰ ਦਾ ਵਿਲਾਪ—**

ਮੂੰਹੋਂ ਬੋਲ ਜ਼ਰਾ ਉਠ ਕੇ ਵੀਰ ਮੇਰੇ, ਐਸੀ ਨੀਂਦ ਕਿੱਥੋਂ ਤੈਨੂੰ ਆ ਗਈ ਏ।
ਦਿੱਤਾ ਈ ਸੁੱਤਿਆਂ ਦਿਨ ਗੁਜ਼ਾਰ ਸਾਰਾ, ਹੁਣ ਤਾਂ ਰਾਤ ਕਾਲੀ ਉੱਤੋਂ ਆਨ ਪਈ ਏ ॥੬੫੪॥

ਤੈਨੂੰ ਸੁੱਤੜਾ ਵੇਖ ਜ਼ਮੀਨ ਉੱਤੇ, ਮੇਰੀ ਫੌਜ ਤਮਾਮ ਘਬਰਾ ਰਹੀ ਏ।
'ਦਿਲਸ਼ਾਦ' ਅਕਲੜਾ ਛੋੜ ਮੈਨੂੰ, ਕੂਚ ਤੂੰ ਵੀਰਾ, ਕਿੱਥੇ ਕਰ ਲਈ ਏ ॥੬੫੫॥

ਮੇਰੇ ਨਾਲ ਕੀ ਆਹੇ ਇਕਰਾਰ ਤੇਰੇ, ਦਿੱਤੇ ਕਿਉਂ ਓਹ ਅੱਜ ਵਿਸਾਰ ਵੀਰਾ।
ਨਾ ਮੈਂ ਪਾਰ ਤੇ ਨਾ ਉਰਾਰ ਹੋਇਆ, ਗਿਓਂ ਸੁਟ ਮੈਨੂੰ ਵਿਚਕਾਰ ਵੀਰਾ ॥੬੫੬॥

ਤੁਧ ਬਾਝ ਨਹੀਂ ਆਉਂਦਾ ਚੈਨ ਦਿਲ ਨੂੰ, ਸੁਟਾਂ ਜਾਨ ਆਪਣੀ ਤੈਥੋਂ ਵਾਰ ਵੀਰਾ।
'ਦਿਲਸ਼ਾਦ' ਸਦਕੇ ਜਾਵਾਂ ਮੈਂ ਤੈਥੋਂ, ਜ਼ਰਾ ਬੋਲ ਮੂੰਹੋਂ ਇਕ ਵਾਰ ਵੀਰਾ ॥੬੫੭॥

ਖੁਸ਼ੀ ਐਸ਼ ਆਰਾਮ ਨੂੰ ਛੋੜ ਕੇ ਤੇ, ਮੇਰੇ ਨਾਲ ਦੁੱਖਾਂ ਵਿਚ ਪਿੱਸਿਆ ਤੂੰ।
ਗਿਓਂ ਹੋ ਨਾਰਾਜ਼ ਕਿਉਂ ਅੱਜ ਮੈਂ ਤੇ, ਮੈਨੂੰ ਛੋੜ ਵੀਰਾ ਕਿਉਂ ਨੱਸਿਆ ਤੂੰ ॥੬੫੮॥

ਰਿਹਾ ਪੁੱਛ ਮੈਂ ਤਾਂ ਬੈਹ ਕੇ ਕੋਲ ਤੇਰੇ, ਭੇਤ ਦਿਲ ਦਾ ਜ਼ਰਾ ਨਾ ਦੱਸਿਆ ਤੂੰ।
ਤੇਰਾਂ ਸਾਲ 'ਦਿਲਸ਼ਾਦ' ਜੀ ਨਾਲ ਮੇਰੇ, ਕੀਤੀ ਬਨਾਂ ਦੇ ਵਿਚ ਤਪੱਸਿਆ ਤੂੰ ॥੬੫੯॥

ਤੇਰੇ ਬਾਝ ਅਜੁਧਿਆ ਵਿਚ ਜਾ ਕੇ, ਮੂੰਹ ਕਿਸੇ ਨੂੰ ਕਿਆ ਦਿਖਲਾਉਸਾਂ ਮੈਂ।
ਪੁਛਸੀ ਮਾਂ ਤੇਰੀ ਜਦ ਹਾਲ ਤੇਰਾ, ਦੱਸ ਉਸ ਨੂੰ ਕਿਆ ਸੁਣਾਉਸਾਂ ਮੈਂ ॥੬੬੦॥
ਤੈਨੂੰ ਛੋੜ ਅਕਲੜਾ ਵੀਰ ਮੇਰੇ, ਕਦੀ ਪਰਤ ਕੇ ਘਰ ਨਾ ਜਾਉਸਾਂ ਮੈਂ।
ਏਸੇ ਜਾਹ[੧] ਤੇ ਨਾਲ 'ਦਿਲਸ਼ਾਦ' ਤੇਰੇ, ਹੁਣ ਆਪਣੀ ਜਾਨ ਗੰਵਾਉਸਾਂ ਮੈਂ ॥੬੬੧॥
ਲਓ ਸੁਣ ਸੁਗ੍ਰੀਵ ਜੀ ਗਲ ਮੇਰੀ, ਗਿਆ ਜਦ ਲਛਮਣ ਮੇਰਾ ਮਰ ਭਾਈ।
ਮੈਂ ਭੀ ਮਰਾਂਗਾ ਇਸੇ ਦੇ ਨਾਲ ਇੱਥੇ, ਜਾਸਾਂ ਪਰਤ ਕੇ ਕਦੀ ਨਾ ਘਰ ਭਾਈ ॥੬੬੨॥
ਰਾਵਣ ਮਾਰਨੇ ਦੀ ਨਹੀਂ ਹੁਣ ਲੋੜ ਕੋਈ, ਕਰਸਾਂ ਕਿਆ ਲੰਕਾ ਫਤੇਹ ਕਰ ਭਾਈ।
ਮੇਰੇ ਵਾਸਤੇ ਘਰ ਨੂੰ ਛੋੜ ਕੇ ਤੂੰ, ਆਇਓਂ ਨਾਲ ਮੇਰੇ ਬੰਨ ਕਮਰ ਭਾਈ ॥੬੬੩॥
ਹੈ ਏਹਿਸਾਨ ਤੇਰਾ ਮੇਰੇ ਸਿਰ ਉੱਤੇ, ਸੱਕਿਆ ਨਹੀਂ ਓਹ ਮੈਥੋਂ ਉਤਰ ਭਾਈ।
ਕਰਕੇ ਮੇਹਰਬਾਨੀ ਦੇਵੀਂ ਬਖਸ਼ ਮੈਨੂੰ, ਮਿਲਸੀ ਰਬ ਥੀਂ ਤੈਨੂੰ ਅਜਰ[੨] ਭਾਈ ॥੬੬੪॥
ਲਛਮਣ ਜਿਉਂਦਿਆਂ ਗਿਆ ਹੈ ਮਾਰ ਮੈਨੂੰ, ਗਏ ਤਰੁਟ ਮੇਰੇ ਅੱਜ ਪਰ ਭਾਈ।
ਉੱਡੇ ਹੋਸ਼ ਹਵਾਸ 'ਦਿਲਸ਼ਾਦ' ਮੇਰੇ, ਸੁਧ-ਬੁਧ ਭੀ ਗਈ ਵਿਸਰ ਭਾਈ ॥੬੬੫॥
ਹੋਂਦਾ ਭਰਥ ਭਾਈ ਜੇਕਰ ਨਾਲ ਮੇਰੇ, ਲੰਕਾ ਵਿਚ ਸਮੁੰਦਰ ਡੁਬਾ ਦੇਂਦਾ।
ਹੋਂਦੀ ਕੋਈ ਤਕਲੀਫ ਨਾ ਜ਼ਰਾ ਮੈਨੂੰ, ਕਟ ਕੇ ਰਾਵਣ ਦੇ ਸਿਰ ਉੜਾ ਦੇਂਦਾ ॥੬੬੬॥
ਉਸ ਦੇ ਜ਼ੋਰ ਦਾ ਹੋਰ ਨਹੀਂ ਕੋਈ ਉੱਥੇ, ਸੁਰਤ ਰਾਖਸ਼ਾਂ ਦੀ ਉਹ ਭੁਲਾ ਦੇਂਦਾ।
ਸਕਦਾ ਸਾਮ੍ਹਣੇ ਕੋਈ ਨਾ ਹੋ ਉਸ ਦੇ, ਲੰਕਾ ਫਤੇਹ 'ਦਿਲਸ਼ਾਦ' ਕਰਵਾ ਦੇਂਦਾ ॥੬੬੭॥
ਮਰਸਾਂ ਮੈਂ ਸੁਗ੍ਰੀਵ ਜੀ ਇਸੇ ਜਾ ਤੇ, ਗਿਆ ਮਰ ਜਦ ਜਾਨ ਨਿਸਾਰ ਭਾਈ।
ਹੋ ਸਕੇ ਤਾਂ ਕਰੋ ਇਲਾਜ ਜਲਦੀ, ਲਗਾ ਮਰਣ ਮੇਰਾ ਵਫਾਦਾਰ ਭਾਈ ॥੬੬੮॥
ਸੁਣੋ ਨਲ-ਨੀਲਾ ਕਰੋ ਕੋਈ ਹੀਲਾ[੩], ਜਾਵੇ ਬਚ ਮੇਰਾ ਦਿਲਦਾਰ ਭਾਈ।
'ਦਿਲਸ਼ਾਦ' ਢੂੰਡਾਂ ਜੇ ਮੈਂ ਜਗ ਸਾਰਾ, ਲਛਮਣ ਜਿਹਾ ਨਾ ਮਿਲੇ ਗਮਖੱਵਾਰ ਭਾਈ
॥੬੬੯॥

**ਵੈਦ ਸੁਸ਼ੇਣ ਦਾ ਵਚਨ—**

ਲਗਾ ਕੇਹਿਣ ਫਿਰ ਵੈਦ ਸੁਖੈਨ ਆ ਕੇ, ਮਾਹਰਾਜ ਤੁਸੀਂ ਇਹ ਕੈ ਕਰ ਰਹੇ ਓ।
ਲਛਮਣ ਹੈ ਜਿਉਂਦਾ, ਨਹੀਂ ਡਰ ਕੋਈ, ਕਰ ਕਾਸਨੂੰ ਇਤਨਾ ਫਿਕਰ ਰਹੇ ਓ॥੬੭੦॥

---

੧. ਥਾਂ ੨. ਫਲ ੩. ਉਪਾਅ।

ਰੱਖੋ ਹੌਂਸਲਾ ਨਾ ਘਬਰਾਓ ਜ਼ਰਾ, ਕਿਉਂ ਗੋਡਿਆਂ ਤੇ ਸਿਰ ਧਰ ਰਹੇ ਓ।
ਕਰਸਾਂ ਮੈਂ ਇਲਾਜ 'ਦਿਲਸ਼ਾਦ' ਇਸਦਾ, ਠੰਡੇ ਸਾਂਸ ਬੈਹ ਕੇ ਕਾਹਨੂੰ ਭਰ ਰਹੇ ਓ ॥੬੭੧॥

ਹੈ ਇਹ ਕੰਮ ਮਹਾਂਬੀਰ ਜੀ ਆਪ ਸੰਦਾ, ਬੀੜਾ ਹੋਰ ਇਸਦਾ ਨਹੀਂ ਕੋਈ ਚਾ ਸਕਦਾ।
ਬੂਟੀ ਹੈ ਹਿਮਾਲੇ ਪਹਾੜ ਉੱਤੇ, ਦੂਜਾ ਨਹੀਂ ਉੱਥੇ ਕੋਈ ਜਾ ਸਕਦਾ ॥੬੭੨॥
ਸੰਜੀਵਨ ਨਾਮ ਤੇ ਬਲਦੀ ਅੱਗ ਵਾਂਗੋਂ, ਤੁਸਾਂ ਬਾਝ ਨਹੀਂ ਕੋਈ ਲਿਆ ਸਕਦਾ।
ਰਾਤੋ-ਰਾਤ 'ਦਿਲਸ਼ਾਦ' ਜੇ ਆ ਜਾਵੇ, ਲਛਮਣ ਫਿਰ ਸ਼ਫ਼ਾ[1] ਹੈ ਪਾ ਸਕਦਾ ॥੬੭੩॥

ਮਹਾਂਬੀਰ ਦਾ ਜਾਣਾ—

ਕੀਤੀ ਦੇਰ ਨਾ ਪਲ ਦੀ ਹੁਕਮ ਸੁਣ ਕੇ, ਲਈਆਂ ਕਰ ਮਹਾਂਬੀਰ ਤੈਇਆਰੀਆਂ ਨੀਂ।
ਜਾ ਕੇ ਵੇਖਦਾ ਪੌਹੁੰਚ ਪਹਾੜ ਉੱਤੇ, ਪਈਆਂ ਬਲਦੀਆਂ ਬੂਟੀਆਂ ਸਾਰੀਆਂ ਨੀਂ ॥੬੭੪॥
ਬੂਟੀ ਵਿਚ ਪਛਾਣ ਦੇ ਆਉਂਦੀ ਨਹੀਂ, ਗਈਆਂ ਪੈ ਸੋਚਾਂ ਹੁਣ ਭਾਰੀਆਂ ਨੀਂ।
ਵਿਚ ਸਮਝ 'ਦਿਲਸ਼ਾਦ' ਨਹੀਂ ਕੁਝ ਆਉਂਦਾ, ਗੱਲਾਂ ਕਈ ਵਿਚ ਦਿਲ ਵਿਚਾਰੀਆਂ ਨੀਂ ॥੬੭੫॥

ਕਰਾਂ ਕਿਆ ਰਬਾ ਹੁਣ ਮੈਂ ਇੱਥੇ, ਬੂਟੀ ਵਿਚ ਪਛਾਣ ਨਹੀਂ ਆਉਂਦੀ ਏ।
ਪੁੱਛਾਂ ਕਿਸ ਕੋਲੋਂ ਇੱਥੇ ਕੋਈ ਭੀ ਨਹੀਂ, ਉੱਤੋਂ ਰਾਤ ਭੀ ਬੀਤਦੀ ਜਾਉਂਦੀ ਏ ॥੬੭੬॥
ਜਾਵਾਂ ਪਰਤ ਕੇ ਜੇਕਰ ਪੁੱਛਣੇ ਨੂੰ, ਇਹ ਭੀ ਗੱਲ ਨਾ ਦਿਲ ਨੂੰ ਭਾਉਂਦੀ ਏ।
ਜਾਂਦੀ ਪੇਸ਼ ਤਦਬੀਰ ਨਹੀਂ ਕੋਈ ਮੈਰੀ, ਗੋਤੇ ਜਾਨ 'ਦਿਲਸ਼ਾਦ' ਪਈ ਖਾਉਂਦੀ ਏ ॥੬੭੭॥
ਲੈ ਕੇ ਨਾਮ ਰਬ ਦਾ ਉਠ ਖੜਾ ਹੋਇਆ, ਜਾ ਕੇ ਹੱਥ ਪਹਾੜ ਨੂੰ ਪਾਇਆ ਸੂ।
ਗਿਆ ਹਲ ਪਹਾੜ ਜ਼ਮੀਨ ਉੱਤੋਂ, ਜ਼ਰਾ ਆਪਣਾ ਜ਼ੋਰ ਜਦ ਲਾਇਆ ਸੂ ॥੬੭੮॥
ਟੁਕੜਾ ਇਕ ਪਹਾੜ ਦਾ ਤੋੜ ਕੇ ਤੇ, ਉੱਤੇ ਹੱਥ ਦੇ ਚਾ ਉਠਾਇਆ ਸੂ।
ਲਿਆ ਚੁਕ 'ਦਿਲਸ਼ਾਦ' ਪਹਾੜ ਜਦੋਂ, ਖਿਆਲ ਵਿਚ ਦਿਲ ਦੇ ਫਿਰ ਆਇਆ ਸੂ ॥੬੭੯॥

ਹੋਇਆ ਖਿਆਲ ਮਹਾਂਬੀਰ ਨੂੰ ਵਿਚ ਦਿਲ ਦੇ, ਪੈਹਿਲੇ ਵਿਚ ਆਜੁਧਿਆ ਜਾਵੀਏ ਜੀ।
ਉਸ ਰਾਹ ਭੀ ਨਹੀਂ ਕੋਈ ਦੂਰ ਲੰਕਾ, ਦਰਸ਼ਨ ਭਰਥ ਦਾ ਚਲ ਕੇ ਪਾਵੀਏ ਜੀ ॥੬੮੦॥
ਤਾਕਤ ਉਸ ਦੀ ਤਕੀਏ ਹੈ ਕਿਤਨੀ, ਜ਼ਰਾ ਉਸਨੂੰ ਚਲ ਅਜ਼ਮਾਵੀਏ ਜੀ।
ਵੇਖ ਹਾਲ ਇਹਵਾਲ 'ਦਿਲਸ਼ਾਦ' ਸਾਰਾ, ਲੰਕਾ ਵਲ ਫਿਰ ਉਠਕੇ ਧਾਵੀਏ ਜੀ ॥੬੮੧॥

---

੧. ਆਰਾਮ।

ਮਹਾਂਬੀਰ ਦਾ ਅਜੁਧਿਆ ਅੰਦਰ ਪਹੁੰਚਣਾ—

ਕੀਤੀ ਦੇਰ ਨਾ ਪਲ ਦੀ ਫਿਰ ਉੱਥੇ, ਚੁਕ ਪਹਾੜ ਹੋ ਪਿਆ ਰਵਾਨ ਯਾਰਾ ।
ਕਰਦਾ ਤਪ ਹੈ ਸੀ ਬੈਹ ਕੇ ਭਰਥ ਰਾਤੀਂ, ਹੋ ਕੇ ਮਗਨ ਵਿਚ ਭਜਨ ਭਗਵਾਨ ਯਾਰਾ ॥੬੮੨॥

ਡਿੱਠਾ ਭਰਥ ਨੇ ਚਲਦਾ ਹੈ ਕੋਈ, ਚੁਕ ਪਹਾੜ ਸਿਰ ਤੇ ਬਲਵਾਨ ਯਾਰਾ ।
ਗਿਆ ਸਮਝ ਇਹ ਤਾਂ ਕੋਈ ਹੈ ਰਾਖਸ਼, ਕਰਸੀ ਜਾ ਕਿਧਰੇ ਨੁਕਸਾਨ ਯਾਰਾ ॥੬੮੩॥

ਲੈ ਕੇ ਧਨੁਸ਼ ਖਿਚ ਮਾਰਿਆ ਤੀਰ ਐਸਾ, ਢੱਠਾ ਹੋ ਜ਼ਖਮੀ ਹਨੂਮਾਨ ਯਾਰਾ ।
ਉੱਤੇ ਧਰਤੀ ਦੇ ਲੇਟ 'ਦਿਲਸ਼ਾਦ' ਪਿਆ, ਲਗਾ ਰਾਮ ਦਾ ਨਾਮ ਧਿਆਨ ਯਾਰਾ ॥੬੮੪॥

ਪੁੱਛੇ ਭਰਥ ਮਹਾਂਬੀਰ ਦੇ ਕੋਲ ਜਾ ਕੇ, ਹੈ ਤੂੰ ਕੌਣ ਭਾਈ ਕਿੱਥੋਂ ਆਇਆ ਤੂੰ ।
ਸਮੇਂ ਰਾਤ ਦੇ ਰਾਹ ਕਿਉਂ ਚਲਣ ਲਗੋਂ, ਕਾਰਣ ਕਿਸ ਪਹਾੜ ਉਠਾਇਆ ਤੂੰ ॥੬੮੫॥

ਮੈਂ ਤਾਂ ਜਾਣਿਆ ਹੈ ਅਫਾਤ ਕੋਈ, ਤਾਈਂ ਮਾਰ ਕੇ ਤੀਰ ਗਿਰਾਇਆ ਤੂੰ ।
ਆਇਆ ਉਠ 'ਦਿਲਸ਼ਾਦ' ਮੈਂ ਕੋਲ ਤੇਰੇ, ਜਦੋਂ ਰਾਮ ਦਾ ਨਾਮ ਧਿਆਇਆ ਤੂੰ ॥੬੮੬॥

ਮਹਾਂਬੀਰ ਦਾ ਵਚਨ—

ਦਸਾਂ ਕਿਆ ਮਾਹਰਾਜ ਮੈਂ ਹਾਲ ਤੁਸਾਂ, ਕੀਤਾ ਆਪਨੇ ਬਹੁਤ ਨੁਕਸਾਨ ਮੇਰਾ ।
ਮਾਰ ਤੀਰ ਗਿਰਾਇਆ ਜ਼ਮੀਨ ਉੱਤੇ, ਦਮ ਲਬਾਂ ਉੱਤੇ ਖੜਾ ਆਨ ਮੇਰਾ ॥੬੮੭॥

ਰਾਤੋ-ਰਾਤ ਮੈਂ ਲੰਕਾ ਜਾਉਣਾ ਸੀ, ਹੋਇਆ ਹੁਣ ਔਖਾ ਉੱਥੇ ਜਾਨ ਮੇਰਾ ।
ਰਹੀ ਹਿੰਮਤ 'ਦਿਲਸ਼ਾਦ' ਨਹੀਂ ਚਲਨੇ ਦੀ, ਨਹੀਂ ਇਹ ਝੂਠ ਹੈ ਸੱਚ ਬਿਆਨ ਮੇਰਾ ॥੬੮੮॥

ਹੈ ਕੰਮ ਕਿਹੜਾ ਤੇਰਾ ਵਿਚ ਲੰਕਾ, ਸੱਚੋ ਸੱਚ ਤੂੰ ਦੇ ਸੁਣਾ ਮੈਨੂੰ ।
ਆਂਦਾ ਚੁਕ ਪਹਾੜ ਕਿਸ ਵਾਸਤੇ ਤੂੰ, ਸਾਰਾ ਖੋਲ ਕੇ ਦੇ ਹਾਲ ਸਮਝਾ ਮੈਨੂੰ ॥੬੮੯॥

ਕਰੇਂ ਕਿਉਂ ਜਲਦੀ ਇਤਨੀ ਜਾਉਣੇ ਦੀ, ਮਤਲਵ ਦਿਲ ਦਾ ਦੇ ਬਤਲਾ ਮੈਨੂੰ ।
ਰਾਮਚੰਦਰ ਦੀ ਖਬਰ 'ਦਿਲਸ਼ਾਦ' ਕੋਈ, ਹੈ ਮਾਲੂਮ ਤਾਂ ਦੱਸ ਉਹ ਚਾ ਮੈਨੂੰ ॥੬੯੦॥

ਮਹਾਂਬੀਰ ਦਾ ਵਚਨ—

ਦੱਸਾਂ ਕਿਆ ਮੈਂ ਖੋਲ ਕੇ ਹਾਲ ਇੱਥੇ, ਲੜਾਈ ਨਾਲ ਸ਼ਾਹ ਰਾਵਣ ਹੋ ਰਹੀ ਏ ।
ਲਗੀ ਬਰਛੀ ਬੇਹੋਸ਼ ਹੋ ਗਿਆ ਲਛਮਣ, ਬੈਹ ਫੌਜ ਸਾਡੀ ਸਾਰੀ ਰੋ ਰਹੀ ਏ ॥੬੯੧॥

ਨਹੀਂ ਖ਼ਬਰ ਮਾਹਰਾਜ ਜੀ ਕੋਈ ਤੁਸਾਂ, ਸਾਡੇ ਨਾਲ ਉੱਥੇ ਵਰਤ ਜੋ ਰਹੀ ਏ।
ਬੈਠੇ ਰੋਂਵਦੇ ਕੋਲ 'ਦਿਲਸ਼ਾਦ' ਸਾਰੇ, ਰੋ ਰੋ ਅੱਖੀਆਂ ਥੀਂ ਰਤ[1] ਚੋ ਰਹੀ ਏ ॥੬੯੨॥

ਕਿਹਾ ਵੈਦ ਸੁਖੈਨ ਨੇ ਇਹ ਉੱਥੇ, ਰਾਤੋ-ਰਾਤ ਬੂਟੀ ਜੇ ਕੋਈ ਲੈ ਆਵੇ।
ਹੈ ਓਹ ਚੋਟੀ ਹਿਮਾਲੇ ਪਹਾੜ ਉੱਤੇ, ਇਸੇ ਵਕਤ ਕੋਈ ਸੂਰਮਾ ਉਠ ਧਾਵੇ ॥੬੯੩॥

ਬਲਦੀ ਅੱਗ ਦੇ ਵਾਂਗ ਓਹ ਰਹੇ ਰਾਤੀਂ, ਡਰੇ ਨਾ ਉਸ ਥੀਂ ਜਾ ਕੇ ਹੱਥ ਪਾਵੇ।
ਨਹੀਂ ਫਿਕਰ 'ਦਿਲਸ਼ਾਦ' ਫਿਰ ਕਿਸੇ ਗੱਲ ਦਾ, ਵਿਚ ਰਾਤ ਬੂਟੀ ਜੇ ਓਹ ਆ ਜਾਵੇ ॥੬੯੪॥

ਰਾਮਚੰਦਰ ਮਾਹਰਾਜ ਦਾ ਹੁਕਮ ਲੈ ਕੇ, ਬੂਟੀ ਲੈਣ ਮਾਹਰਾਜ ਜੋ ਆਇਆ ਮੈਂ।
ਪਈਆਂ ਬਲਦੀਆਂ ਸਾਰੀਆਂ ਨਜ਼ਰ ਜਦੋਂ, ਤਾਹੀਂ ਚੁਕ ਪਹਾੜ ਉਠਾਇਆ ਮੈਂ ॥੬੯੫॥
ਸਿੱਧਾ ਲੰਕਾ ਨੂੰ ਜਾਂਵਦਾ ਆਹਸ ਪਿਆ, ਤੁਸਾਂ ਮਾਰ ਕੇ ਤੀਰ ਗਿਰਾਇਆ ਮੈਂ।
ਹੁਣ ਤਾਂ ਨਹੀਂ ਤਾਕਤ ਅਗੇ ਜਾਵਨੇ ਦੀ, ਸਮਝੋ ਸੱਚ 'ਦਿਲਸ਼ਾਦ' ਸੁਣਾਇਆ ਮੈਂ ॥੬੯੬॥

**ਭਰਥ ਦਾ ਵਚਨ—**

ਰੱਖ ਹੌਂਸਲਾ ਨਾ ਘਬਰਾ ਜ਼ਰਾ, ਦੇਸਾਂ ਤੁਧ ਨੂੰ ਮੈਂ ਪੌਂਹੁਚਾ ਭਾਈ।
ਰਾਤੋ-ਰਾਤ ਜਾ ਪੌਂਹੁਚਸੇਂ ਵਿਚ ਲੰਕਾ, ਰੱਤੀ ਖੌਫ ਨਾ ਦਿਲ ਤੇ ਲਾ ਭਾਈ ॥੬੯੭॥

ਕਰਾਂ ਕਿਆ ਤਦਬੀਰ ਨਹੀਂ ਕੋਈ ਸੁਝਦੀ, ਦਿੱਤਾ ਹਾਲ ਤੂੰ ਜੋ ਸੁਣਾ ਭਾਈ।
ਪੌਂਦਾ ਟੂਰ 'ਦਿਲਸ਼ਾਦ' ਮੈਂ ਨਾਲ ਤੇਰੇ, ਬਿਨਾ ਹੁਕਮ ਨਹੀਂ ਸਕਦਾ ਜਾ ਭਾਈ ੬੯੮॥

ਕੀਤੀ ਦੇਰ ਨਾ ਭਰਥ ਨੇ ਫੇਰ ਕੋਈ, ਲਿਆ ਧਨੁਸ਼ ਤੁਰਤ ਉਠਾ ਸੱਜਨਾਂ।
ਉੱਤੇ ਤੀਰ ਦੇ ਚੜ ਕੇ ਬੈਠ ਜਾ ਤੂੰ, ਪੈਰ ਆਪਣੇ ਲੈ ਜਮਾ ਸੱਜਨਾਂ ॥੬੯੯॥
ਝਟ ਪਟ ਤੈਨੂੰ ਇਹ ਤੀਰ ਮੇਰਾ, ਦੇਸੀ ਲੰਕਾ ਦੇ ਵਿਚ ਪੌਂਹੁਚਾ ਸੱਜਨਾਂ।
ਰੱਖੀਂ ਖਿਆਲ 'ਦਿਲਸ਼ਾਦ' ਤੂੰ ਇਸ ਗੱਲ ਦਾ, ਪਰੇ ਲੰਕਾ ਥੀਂ ਪਵੇਂ ਨਾ ਜਾ ਸੱਜਨਾਂ ॥੭੦੦॥

ਚੁੱਕ ਪਹਾੜ ਚੜ ਬੈਠਾ ਫਿਰ ਤੀਰ ਉੱਤੇ, ਲਗਾ ਕਰਨ ਅਜ਼ਮਾਇਸ਼ ਮਹਾਂਬੀਰ ਮਿੱਤਰਾ।
ਭਰਥ ਖਿਚ ਕੇ ਛੋੜਨੇ ਤੀਰ ਲਗਾ, ਤਰਫ ਲੰਕਾ ਦੇ ਲਾਈ ਨਜ਼ੀਰ[2] ਮਿੱਤਰਾ ॥੭੦੧॥

---

੧. ਲਹੂ ੨. ਨਜ਼ਰ (ਨਿਗਾਹ)।

ਹੋਇਆ ਵੇਖ ਹੈਰਾਨ ਮਹਾਂਬੀਰ ਫਿਰ ਤਾਂ, ਲਗਾ ਕੈਹਿਣ ਬੇਸ਼ਕ ਇਹ ਤੀਰ ਮਿੱਤਰਾ ।
ਸੁਟਸੀ ਲੰਕਾ ਦੇ ਵਿਚ 'ਦਿਲਸ਼ਾਦ' ਮੈਨੂੰ, ਝੂਠੀ ਭਰਥ ਦੀ ਨਹੀਂ ਤਕਰੀਰ ਮਿੱਤਰਾ ॥੭੦੨॥

**ਹਨੂਮਾਨ ਦਾ ਭਰਤ ਦੇ ਨਾਲ ਵਚਨ—**

ਲੈਹ ਕੇ ਹੇਠ ਫਿਰ ਤੀਰ ਤੋਂ ਕੈਹਿਣ ਲਗਾ, ਲੰਕਾ ਵਿਚ ਆਪੇ ਹੁਣ ਜਾਉਸਾਂ ਮੈਂ ।
ਕਰੋ ਫਿਕਰ ਮਾਹਰਾਜ ਨਾ ਕੋਈ ਤੁਸੀਂ, ਬੂਟੀ ਰਾਤ ਦੇ ਵਿਚ ਪੌਹੁੰਚਾਉਸਾਂ ਮੈਂ ॥੭੦੩॥
ਹੋਸਨ ਮੈਨੂੰ ਉੜੀਕਦੇ ਪਏ ਸਾਰੇ, ਕਰਸਨ ਸ਼ੁਕਰ ਜਦ ਸ਼ਕਲ ਦਿਖਾਉਸਾਂ ਮੈਂ ।
ਨਹੀਂ ਲਛਮਣ ਨੂੰ ਫਿਕਰ 'ਦਿਲਸ਼ਾਦ' ਕੋਈ, ਕਿਹਾ ਵੈਦ ਇਹ ਸੱਚ ਸੁਣਾਉਸਾਂ ਮੈਂ ॥੭੦੪॥

ਆਹੀਆਂ ਕੋਲ ਕੌਸ਼ਲਿਆ ਸੁਮਿਤਰਾਂ ਭੀ, ਚੁਕ ਪਹਾੜ ਮਹਾਂਬੀਰ ਜਦ ਆਇਆ ਸੀ ।
ਲਿਆ ਉਨਹਾਂ ਭੀ ਸੁਣ ਫਿਰ ਹਾਲ ਸਾਰਾ, ਹਨੂਮਾਨ ਜੋ ਆਣ ਸੁਣਾਇਆ ਸੀ ॥੭੦੫॥
ਲਗੀਆਂ ਕੇਹਿਣ ਮਹਾਂਬੀਰ ਨੂੰ ਕੋਲ ਜਾ ਕੇ, ਉੱਤੇ ਤੀਰ ਜਦ ਭਰਥ ਚੜ੍ਹਾਇਆ ਸੀ ।
'ਦਿਲਸ਼ਾਦ' ਪੈਗਾਮ ਅਸਾਡਾ ਤੂੰ, ਦੇਣਾ ਦੇ ਇਹ ਵਾਸਤਾ ਪਾਇਆ ਸੀ ॥੭੦੬॥
ਸੁਮਿਤਰਾਂ ਆਖਦੀ ਸੁਣੋ ਮਹਾਂਬੀਰ ਮੈਥੋਂ, ਰਾਮਚੰਦਰ ਨੂੰ ਇਹ ਸੁਣਾਉਣਾ ਜੀ ।
ਵਿਚ ਲੜਾਈ ਗੰਵਾਈ ਜੇ ਜਾਨ ਲਛਮਣ, ਤੁਸਾਂ ਦਿਲ ਤੇ ਗਮ ਨਹੀਂ ਲਾਉਣਾ ਜੀ ॥੭੦੭॥

ਇਸ ਦੁਨੀਆਂ ਦੀ ਹੈ ਚਾਲ ਇਹੋ, ਜਿਹੜਾ ਜੰਮਿਆਂ ਉਸ ਮਰ ਜਾਉਣਾ ਜੀ ।
ਮੋਇਆ ਲਛਮਣ 'ਦਿਲਸ਼ਾਦ' ਤਾਂ ਕਿਆ ਹੋਇਆ, ਸੀਤਾ ਲੈ ਅਜੁਧਿਆ ਆਉਣਾ ਜੀ ॥੭੦੮॥

ਕੌਸ਼ਲਿਆ ਰੋ ਕੇ ਕਹੇ ਮਹਾਂਬੀਰ ਤਾਈਂ, ਮੇਰੇ ਲਾਲ ਨੂੰ ਇਹ ਸੁਣਾਉਣਾ ਤੂੰ ।
ਲੈ ਕੇ ਨਾਲ ਲਛਮਣ ਜੇ ਕਰ ਨਾ ਆਏ, ਮੈਨੂੰ ਮੂੰਹ ਨਾ ਫਿਰ ਦਿਖਲਾਉਣਾ ਤੂੰ ॥੭੦੯॥
ਬਸ ਹੋਰ ਮੇਰੀ ਨਹੀਂ ਗੱਲ ਕੋਈ, ਮੇਰਾ ਇਹੋ ਪੈਗਾਮ ਪੌਹੁੰਚਾਉਣਾ ਤੂੰ ।
ਜਿਵੇਂ ਰਲ ਕੇ ਗਏ 'ਦਿਲਸ਼ਾਦ' ਇੱਥੋਂ, ਤਿਵੇਂ ਰਲ ਕੇ ਤੇ ਇੱਥੇ ਆਉਣਾ ਤੂੰ ॥੭੧੦॥

**ਹਨੂਮਾਨ ਦਾ ਲੰਕਾ ਅੰਦਰ ਵਾਪਿਸ ਆਉਣਾ—**

ਪਿਆ ਉਠ ਰੁਖਸਤ ਲੈ ਕੇ ਭਰਥ ਕੋਲੋਂ, ਸਿੱਧਾ ਲੰਕਾ ਦੇ ਵਲ ਰਵਾਨ ਹੋਇਆ ।
ਰਿਹਾ ਕੋਈ ਅਭਿਮਾਨ ਨਾ ਵਿਚ ਦਿਲ ਦੇ, ਤਾਕਤ ਭਰਥ ਦੀ ਵੇਖ ਹੈਰਾਨ ਹੋਇਆ ॥੭੧੧॥

ਗਿਆ ਵਿਚ ਲੰਕਾ ਦੇ ਪੌਹੁੰਚ ਜਦੋਂ, ਹਾਜ਼ਿਰ ਕੋਲ ਸੁਖੈਨ ਦੇ ਆਨ ਹੋਇਆ ।
ਅਗੇ ਵੈਦ ਦੇ ਰਖ ਪਹਾੜ ਤਾਈਂ, ਹਨੂਮਾਨ 'ਦਿਲਸ਼ਾਦ' ਗੋਯਾਨ ਹੋਇਆ ॥੭੧੨॥

ਸੁਣੋ ਵੈਦ ਸੁਖੈਨ ਜੀ ਗੱਲ ਮੇਰੀ, ਜਦੋਂ ਪੈਰ ਪਹਾੜ ਤੇ ਪਾਇਆ ਮੈਂ ।
ਡਿੱਠਾ ਬਲਦੀਆਂ ਬੂਟੀਆਂ ਸਾਰੀਆਂ ਨੂੰ, ਇਹ ਵੇਖ ਕੇ ਸਖ਼ਤ ਘਬਰਾਇਆ ਮੈਂ ॥੭੧੩॥

ਸਕਿਆ ਕਰ ਪਛਾਨ ਨਾ ਜਦ ਬੂਟੀ, ਤਾਹੀਂ ਚੁਕ ਪਹਾੜ ਲੈ ਆਇਆ ਮੈਂ ।
ਲਵੋ ਪੁਟ 'ਦਿਲਸ਼ਾਦ' ਹੁਣ ਆਪ ਤੁਸੀਂ, ਹੈ ਲੋੜ ਜਿਹੜੀ ਸੱਚ ਸੁਣਾਇਆ ਮੈਂ ॥੭੧੪॥

**ਲਛਮਣ ਦਾ ਇਲਾਜ—**

ਹਨੂਮਾਨ ਜਦ ਇਤਨੀ ਗੱਲ ਕਹੀ ਏ, ਬੂਟੀ ਵੈਦ ਪਛਾਨ ਕੇ ਪੁਟ ਲਈ ਏ,
ਬੈਠੀ ਫੌਜ ਸਾਰੀ ਕੋਲ ਵੇਖ ਰਹੀ ਏ, ਜਾ ਕੇ ਲਛਮਣ ਨੂੰ ਤੁਰਤ ਸੁੰਘਾ ਦੇਂਦਾ ।
ਲਗਾ ਕੈਹਿਣ ਮੇਰੀ ਵਲ ਧਿਆਨ ਰਖੋ, ਇਸ ਬੂਟੀ ਨੂੰ ਤੁਸੀਂ ਪਛਾਨ ਰਖੋ,
ਯਾਦ ਇਸਦੇ ਸਾਰੇ ਨਿਸ਼ਾਨ ਰਖੋ, ਫੜ ਕੇ ਹੱਥ ਦੇ ਵਿਚ ਦਿਖਲਾ ਦੇਂਦਾ ॥੭੧੫॥

ਇਸ ਦੀ ਸਿਫਤ ਦੀ ਹਦ ਨਾ ਕਾ ਹੈ ਜੀ, ਹਰ ਇਕ ਮਰਜ਼ ਦੀ ਇਹ ਦਵਾ ਹੈ ਜੀ,
ਦੇਂਦੀ ਮੋਏ ਨੂੰ ਇਹ ਜਿਵਾ ਹੈ ਜੀ, ਉੱਚਾ ਬੋਲ ਕੇ ਇਹ ਸੁਣਾ ਦੇਂਦਾ ।
ਇਸ ਬੂਟੀ ਦੀ ਤੁਸੀਂ ਤਾਸੀਰ ਦੇਖੋ, ਲਾ ਕੇ ਇਸ ਦੇ ਵਲ ਨਜ਼ੀਰ ਦੇਖੋ,
ਉਠ ਕੇ ਬੈਠਦਾ ਲਛਮਣ ਵੀਰ ਦੇਖੋ, ਨਾਲ ਜ਼ਖਮ 'ਦਿਲਸ਼ਾਦ' ਛੁਹਾ ਦੇਂਦਾ ॥੭੧੬॥

ਕੀਤੀ ਢਿਲ ਨਾ ਵੈਦ ਸੁਖੈਨ ਕੋਈ, ਬੂਟੀ ਲਛਮਣ ਨੂੰ ਤੁਰਤ ਸੁੰਘਾ ਦਿੱਤੀ ।
ਲਗਾ ਅਹਾ ਜ਼ਖਮ ਜਿਸ ਜਾ ਉੱਤੇ, ਓਹੀ ਘੋਟ ਕੇ ਉੱਥੇ ਲਗਾ ਦਿੱਤੀ ॥੭੧੭॥

ਗਿਆ ਬੈਠ ਲਛਮਣ ਫਿਰ ਉਠ ਕੇ ਤੇ, ਸਾਰੀ ਪੀੜ ਸਰੀਰ ਗੰਵਾ ਦਿੱਤੀ ।
ਰਿਹਾ ਦੁਖ ਨਾ ਦਰਦ 'ਦਿਲਸ਼ਾਦ' ਕੋਈ, ਬੂਟੀ ਜਾਨ ਨਵੇਂ ਸਿਰੋਂ ਪਾ ਦਿੱਤੀ ॥੭੧੮॥

**ਲਛਮਣ ਦਾ ਵਚਨ—**

ਬੈਠੇ ਕਿਉਂ ਉਦਾਸ ਮਾਹਰਾਜ ਤੁਸੀਂ, ਅੱਜ ਦਿਲ ਤੇ ਕੈਸਾ ਮਲਾਲ ਹੈ ਜੀ ।
ਇਕੱਠੀ ਫੌਜ ਸਾਰੀ ਹੋਈ ਕਿਉਂ ਇੱਥੇ, ਦੱਸੋ ਕਿਆ ਲੜਾਈ ਦਾ ਹਾਲ ਹੈ ਜੀ ॥੭੧੯॥

ਸਿਰਫ ਰਾਵਣ ਹੀ ਰਾਵਣ ਰੈਹ ਗਿਆ ਬਾਕੀ, ਦਿੱਤਾ ਕੋੜਮਾ ਉਸ ਦਾ ਗਾਲ ਹੈ ਜੀ ।
ਰਾਵਣ ਮਾਰੀਏ ਉਠੋ 'ਦਿਲਸ਼ਾਦ' ਚਲ ਕੇ, ਉਸ ਨੂੰ ਪਿਆ ਉਡੀਕਦਾ ਕਾਲ ਹੈ ਜੀ
॥੭੨੦॥

**ਰਾਮਚੰਦਰ ਦਾ ਵਚਨ—**

ਲਗੇ ਕੈਹਿਣ ਅੱਗੋਂ ਹੱਸ ਕੇ ਰਾਮਚੰਦਰ, ਵਾਹ ਵਾਹ ਰੰਗ ਅਜੀਬ ਦਿਖਲਾਏ ਭਾਈ ।
ਰੋ ਰੋ ਕੇ ਅਖੀਆਂ ਸੂਜ ਗਈਆਂ, ਦਮ ਲਬਾਂ ਉੱਤੇ ਮੇਰੇ ਆਏ ਭਾਈ ॥੭੨੧॥

ਬੈਠੇ ਕੋਲ ਮੈਰੇ ਜਿਹੜੇ ਵੇਖ ਰਹੇ ਓ, ਸਾਰੇ ਇਹ ਭੀ ਤੁਸਾਂ ਰੁਵਾਏ ਭਾਈ।
ਰਹੀ ਉਮੀਦ 'ਦਿਲਸ਼ਾਦ' ਨਾ ਕੋਈ ਹੈ ਸੀ, ਹਾਲਤ ਵੇਖ ਕੇ ਤੇਰੀ ਘਬਰਾਏ ਭਾਈ ॥੭੨੨॥

**ਲਛਮਣ ਦਾ ਵਚਨ—**

ਬਰਛੀ ਲਗਣੇ ਦੀ ਹੈ ਖਬਰ ਮੈਨੂੰ, ਫਿਰ ਨਹੀਂ ਖਬਰ ਪਿੱਛੋਂ ਕੇ ਹੋਈ ਏ ਜੀ।
ਲਗਾ ਜ਼ਖਮ ਕਾਰੀ ਮੈਨੂੰ ਅਹਾ ਐਸਾ, ਸੁਧ ਬੁਧ ਮੇਰੀ ਜਿਸ ਖੋਈ ਏ ਜੀ ॥੭੨੩॥
ਜਿਸ ਬਰਛੀ ਦਾ ਕਰਦੇ ਜ਼ਿਕਰ ਆਹੋ, ਲਗੀ ਇਹ ਬਰਛੀ ਮੈਨੂੰ ਓਹੀ ਏ ਜੀ।
ਜਿਸ ਨੇ ਆਸਰਾ ਰਬ ਦਾ ਪਕੜਿਆ ਵੇ, ਉਸ ਨੂੰ ਫਿਕਰ 'ਦਿਲਸ਼ਾਦ' ਨਾ ਕੋਈ ਏ ਜੀ ॥੭੨੪॥

ਨਹੀਂ ਕੋਈ ਹੁਣ ਦਰਦ ਤੇ ਦੁੱਖ ਮੈਨੂੰ, ਹਰ ਤਰਹਾਂ ਦੇ ਨਾਲ ਹੈ ਸੁਖ ਮੈਨੂੰ,
ਇਹੋ ਵਿਚ ਦਿਲ ਦੇ ਹੈ ਭੁੱਖ ਮੈਨੂੰ, ਉਠੋ ਰਾਵਣ ਨੂੰ ਚਲ ਵੰਗਾਰੀਏ ਜੀ।
ਵੇਖੋ ਖੜਾ ਮੈਦਾਨ ਵਿਚ ਗੱਜਦਾ ਵੇ, ਨਹੀਂ ਬੇਸ਼ਰਮ ਨੂੰ ਸ਼ਰਮ, ਨਾ ਲੱਜਦਾ ਵੇ,
ਢੋਲ ਮੌਤ ਉਸ ਦੇ ਸਿਰ ਵੱਜਦਾ ਵੇ, ਚਲੋ ਉਸਨੂੰ ਚਲ ਕੇ ਮਾਰੀਏ ਜੀ ॥੭੨੫॥
ਗਿਆ ਮਰ ਸਾਰਾ ਪਰਿਵਾਰ ਉਸ ਦਾ, ਹੋਇਆ ਦੂਰ ਨਹੀਂ ਅਜੇ ਹੰਕਾਰ ਉਸਦਾ,
ਦੇਈਏ ਚਲ ਕੇ ਸਿਰ ਉਤਾਰ ਉਸ ਦਾ, ਗਈ ਆ ਉਸ ਦੀ ਹੁਣ ਵਾਰੀ ਏ ਜੀ।
ਕਰਨੀ ਜ਼ਰਾ 'ਦਿਲਸ਼ਾਦ' ਨਾ ਢਿਲ ਚਾਹੀਏ, ਦੇਣਾ ਕੱਢ ਕਲੇਜਿਓਂ ਕਿਲ ਚਾਹੀ ਏ ਜੀ,
ਕਰਨਾ ਖੁਸ਼ ਤੁਸਾਂ ਮੈਰਾ ਦਿਲ ਚਾਹੀਏ, ਜੁਦਾ ਧੜ ਥੀਂ ਸਿਰ ਕਰ ਡਾਰੀਏ[੧] ਜੀ ॥੭੨੬॥

**ਯੁੱਧ—**

ਖੜੇ ਵਿਚ ਮੈਦਾਨ ਦੇ ਜਾ ਕੇ ਤੇ, ਵਾਂਗ ਸ਼ੇਰ ਦੇ ਦੋਵੇਂ ਦਿਲੇਰ ਯਾਰਾ।
ਮਾਰ ਤੀਰ ਲਗੇ ਮਾਰਣ ਰਾਖਸ਼ਾਂ ਨੂੰ, ਲੈਂਦੇ ਫੌਜ ਨੂੰ ਜਾ ਕੇ ਘੇਰ ਯਾਰਾ ॥੭੨੭॥
ਕਈ ਹਜ਼ਾਰ ਰਾਖਸ਼ ਦੋਹਾਂ ਮਾਰ ਸੁੱਟੇ, ਗਏ ਲਗ ਲਾਸ਼ਾਂ ਸੰਦੇ ਢੇਰ ਯਾਰਾ।
ਹਾਲ ਫੌਜ ਦਾ ਵੇਖ 'ਦਿਲਸ਼ਾਦ' ਰਾਵਣ, ਲਗਾ ਕਰਨ ਮੁਕਾਬਲਾ ਫੇਰ ਯਾਰਾ ॥੭੨੮॥
ਰਾਵਣ ਆਨ ਕੇ ਇਹ ਫਿਰ ਕੋਲ ਕੈਹਿੰਦਾ, ਵਾਂਗ ਸ਼ੇਰ ਦੇ ਗੱਜ ਕੇ ਬੋਲ ਕੈਹਿੰਦਾ,
ਪਾਇਆ ਕਿਆ ਇਹ ਇੱਥੇ ਮਖੌਲ ਕੈਹਿੰਦਾ, ਸਮਝੋ ਤੁਸਾਂ ਥੀਂ ਕਦੀ ਨਾ ਹਾਰਸਾਂ ਮੈਂ।
ਐਵੇਂ ਤੀਰ ਕਮਾਨ ਨੂੰ ਚੁਕ ਲਿਆ, ਕਲ ਲਛਮਣ ਨੂੰ ਮਾਰ ਕੇ ਆਹਸ ਗਿਆ,
ਹੋਇਆ ਕੇ ਜੇ ਓਹ ਫਿਰ ਜੀ ਪਿਆ, ਅੱਜ ਦੋਹਾਂ ਨੂੰ ਰਲ ਕੇ ਮਾਰਸਾਂ ਮੈਂ ॥੭੨੯॥

---

੧. ਦੇਵੀਏ।

ਕਿਹਾ ਰਾਮਚੰਦਰ ਸੁਣ ਬੇਪੀਰ ਤੈਰੇ, ਬੰਦ ਬੰਦ ਸੁਟਸਾਂ ਇਹ ਅੱਜ ਚੀਰ ਤੇਰੇ,
ਖੂਨ ਕੱਢ ਕੇ ਵਿਚੋਂ ਸਰੀਰ ਤੈਰੇ, ਤੈਨੂੰ ਖਾਕ ਇੱਥੇ ਕਰ ਡਾਰਸਾਂ ਮੈਂ।
ਮੈਨੂੰ ਸਮਝ 'ਦਿਲਸ਼ਾਦ' ਕੋਈ ਹੋਰ ਨਾਹੀਂ, ਤੇਰੇ ਵਾਂਗ ਮੈਂ ਏਹਿਮਕਾ ਚੋਰ ਨਾਹੀਂ,
ਪਿਆ ਕਰ ਏਵੇਂ ਝੂਠਾ ਸ਼ੋਰ ਨਾਹੀਂ, ਅੱਜ ਸਿਰ ਇਹ ਤੇਰਾ ਉਤਾਰਸਾਂ ਮੈਂ ॥੭੩੦॥

ਰਾਵਣ ਵਿਚ ਦਿਲ ਦੇ ਵੱਟ ਖਾਨ ਲਗਾ, ਅੱਗ ਗੁੱਸੇ ਵਿਚ ਜਾਨ ਜਲਾਨ ਲਗਾ,
ਧਨੁਸ਼ ਪਕੜ ਕੇ ਤੀਰ ਚਲਾਨ ਲਗਾ, ਖੜਾ ਵਿਚ ਮੈਦਾਨ ਲਲਕਾਰਦਾ ਵੇ।
ਤੀਰ ਕੋਈ ਭੀ ਜਾ ਕੇ ਨਹੀਂ ਫਟਦਾ, ਰਾਮਚੰਦਰ ਅਗੋਂ ਸਾਰੇ ਕਟ ਸਿਟਦਾ,
ਰਾਵਣ ਵੇਖ ਕਚੀਚੀਆਂ ਪਿਆ ਵਟਦਾ, ਦਿਲੋਂ ਹੌਂਸਲਾ ਜ਼ਰਾ ਨਾ ਹਾਰਦਾ ਵੇ ॥੭੩੧॥

ਕਰਤਬ ਆਪਣੇ ਸਭ ਦਿਖਲਾ ਰਿਹਾ, ਸ਼ਰਮ ਵਿਚ ਦਿਲ ਦੇ ਡਾਢਾ ਆ ਰਿਹਾ,
ਰੰਗ ਰੰਗ ਦੇ ਤੀਰ ਚਲਾ ਰਿਹਾ, ਖੜਾ ਰਥ ਦੇ ਵਿਚ ਵਿਚਾਰਦਾ ਵੇ।
ਆ ਕੇ ਸਾਮ੍ਹਣੇ ਫਿਰ ਵੰਗਾਰਿਆ ਸੂ, ਸ਼ਿਸਤ ਲਾ ਕੇ ਤੀਰ ਇਕ ਮਾਰਿਆ ਸੂ,
ਜ਼ਖਮੀ ਕਰ ਮਾਹਰਾਜ ਨੂੰ ਡਾਰਿਆ ਸੂ, ਹੋ ਕੇ ਖੁਸ਼ ਫਿਰ ਬਾਹਾਂ ਉਲਾਰਦਾ ਵੇ ॥੭੩੨॥

ਗੁੱਸੇ ਨਾਲ ਮਾਹਰਾਜ ਭੀ ਲਾਲ ਹੋ ਕੇ, ਖਿਚ ਕੇ ਤੀਰ ਸ਼ਾਹ ਰਾਵਣ ਨੂੰ ਮਾਰਦੇ ਨੀਂ।
ਦਿੱਤੇ ਕਰ ਘੋੜੇ ਜ਼ਖਮੀ ਰਥ ਸੰਦੇ, ਸਿਰੋਂ ਰਾਵਣ ਦੇ ਤਾਜ ਉਡਾਰਦੇ ਨੀਂ ॥੭੩੩॥

ਉੱਤੋਂ ਤੀਰ ਵਿਚ ਮੱਥੇ ਦੇ ਮਾਰ ਕੇ ਤੇ, ਜ਼ਖਮੀ ਕਰ ਸ਼ਾਹ ਰਾਵਣ ਨੂੰ ਡਾਰਦੇ ਨੀਂ।
ਖਬਰਦਾਰ 'ਦਿਲਸ਼ਾਦ' ਹੋਸ਼ਿਆਰ ਹੋ ਜਾ, ਹੋ ਕੇ ਸਾਮ੍ਹਣੇ ਫਿਰ ਵੰਗਾਰਦੇ ਨੀਂ ॥੭੩੪॥

ਜ਼ਖਮੀ ਹੋ ਰਾਵਣ ਡਿੱਗਾ ਵਿਚ ਰਥ ਦੇ, ਹਾਏ ਹਾਏ ਜ਼ਬਾਨ ਥੀਂ ਕਰ ਯਾਰਾ।
ਰਹੀ ਹੋਸ਼ ਨਾ ਕੋਈ ਸਰੀਰ ਸੰਦੀ, ਗਈ ਸੁਧ ਤੇ ਬੁਧ ਵਿਸਰ ਯਾਰਾ ॥੭੩੫॥

ਗਸ਼ ਖਾ ਕੇ ਹੋ ਬੇਹੋਸ਼ ਗਿਆ, ਰਿਹਾ ਸਾਂਸ ਕਾਹਲੇ ਕਾਹਲੇ ਭਰ ਯਾਰਾ।
ਹਾਲਤ ਇਹ ਸ਼ਾਹ ਰਾਵਣ ਦੀ ਵੇਖ ਕੇ ਤੇ, ਰਥਵਾਨ ਨੂੰ ਪਿਆ ਫਿਕਰ ਯਾਰਾ ॥੭੩੬॥

ਕੈਹਿੰਦਾ ਜ਼ਖਮ ਇਸ ਨੂੰ ਲਗ ਗਿਆ ਭਾਰਾ, ਸ਼ਾਇਦ ਜਾਏ ਨਾ ਇੱਥੇ ਇਹ ਮਰ ਯਾਰਾ।
ਲਿਆ ਰਥ ਨੂੰ ਮੋੜ ਮੈਦਾਨ ਵਿਚੋਂ, ਵਾਪਿਸ ਚਲਿਆ ਲੈ ਕੇ ਘਰ ਯਾਰਾ ॥੭੩੭॥

ਗਿਆ ਪੌਹੁੰਚ ਫਿਰ ਲੰਕਾ ਦੇ ਵਿਚ ਜਦੋਂ, ਹੋਇਆ ਦੂਰ ਫਿਰ ਦਿਲ ਦਾ ਡਰ ਯਾਰਾ।
ਆਈ ਰਾਵਣ ਨੂੰ ਹੋਸ਼ 'ਦਿਲਸ਼ਾਦ' ਉੱਥੇ, ਲਗਾ ਵੇਖਣੇ ਕਰ ਨਜ਼ਰ ਯਾਰਾ ॥੭੩੮॥

ਰਾਵਣ ਕਹੇ ਰਥਵਾਈ ਨੂੰ ਗੁੱਸੇ ਹੋ ਕੇ, ਇਹ ਵੱਡਾ ਅੰਧੇਰ ਚਾ ਪਾਇਆ ਤੂੰ।
ਰੱਖਿਆ ਨਹੀਂ ਮੈਨੂੰ ਕਿਧਰੇ ਬੈਹਿਣ ਜੋਗਾ, ਮੈਰੀ ਇੱਜ਼ਤ ਨੂੰ ਖਾਕ ਮਿਲਾਇਆ ਤੂੰ ॥੭੩੯॥
ਮਰਨਾ ਮਾਰਨਾ ਕੰਮ ਹੈ ਸੂਰਮੇ ਦਾ, ਨੱਸ ਕਿਉਂ ਮੈਦਾਨ ਥੀਂ ਆਇਆ ਤੂੰ।
ਨੱਸਿਆ ਮੈਂ 'ਦਿਲਸ਼ਾਦ' ਨਾ ਆਹਸ ਕਦੀ, ਮੈਰੇ ਨਾਮ ਨੂੰ ਵੱਟਾ ਇਹ ਲਾਇਆ ਤੂੰ ॥੭੪੦॥

ਇਹ ਤਾਂ ਸਖ਼ਤ ਭਾਰਾ ਬੁਰਾ ਕੰਮ ਕੀਤਾ, ਮੈਨੂੰ ਜੱਗ ਦੇ ਵਿਚ ਬਦਨਾਮ ਕੀਤਾ,
ਡਾਢਾ ਜ਼ੁਲਮ ਤੂੰ ਨਮਕਹਰਾਮ ਕੀਤਾ, ਹਾਏ, ਮੈਰਾ ਕਲੇਜੜਾ ਜਾਲਿਆ ਤੂੰ।
ਨੱਸਿਓਂ ਕਿਉਂ ਮੈਦਾਨ ਨੂੰ ਛੋੜ ਉੱਥੋਂ, ਆਂਦਾ ਕਿਉਂ ਮੈਨੂੰ ਵਾਪਿਸ ਮੋੜ ਉੱਥੋਂ,
ਤੈਨੂੰ ਆਉਣੇ ਦੀ ਕੀ ਸੀ ਲੋੜ ਉੱਥੋਂ, ਮੈਰੀ ਇੱਜ਼ਤ ਨੂੰ ਖਾਕ ਕਰ ਡਾਲਿਆ ਤੂੰ ॥੭੪੧॥
ਨਹੀਂ ਹਟਦਾ ਮਰਦ ਮੈਦਾਨ ਵਿਚੋਂ, ਮੁੜਦਾ ਤੀਰ ਨਹੀਂ ਨਿਕਲ ਕਮਾਨ ਵਿਚੋਂ,
ਸਰਪਰ[1] ਚਲਨਾ ਇਸ ਜਹਾਨ ਵਿਚੋਂ, ਨਾ ਕੁਛ ਸੋਚਿਆ ਤੇ ਨਾ ਕੁਛ ਭਾਲਿਆ ਤੂੰ।
ਜਾ ਕੇ ਰਥ ਨੂੰ ਜੋੜ ਲੈ ਆ ਜਲਦੀ, ਮੈਨੂੰ ਵਿਚ ਮੈਦਾਨ ਪੌਂਹੁਚਾ ਜਲਦੀ,
ਕਰ ਹੁਣ ਦੇਰ ਨਾ ਉਠ ਕੇ ਜਾ ਜਲਦੀ, ਵਾਹ ਵਾਹ ਅਕਲ 'ਦਿਲਸ਼ਾਦ' ਦਿਖਲਾਇਆ ਤੂੰ ॥੭੪੨॥

ਗੁੱਸੇ ਨਾਲ ਭਰਿਆ ਚੜਿਆ ਵਿਚ ਰਥ ਦੇ, ਜਾ ਕੇ ਵਿਚ ਮੈਦਾਨ ਖਲੋਂਵਦਾ ਈ।
ਅੱਖੀਂ ਵਾਂਗ ਅੰਗਾਰਿਆਂ ਲਾਲ ਹੋਈਆਂ, ਪਿਆ ਲਹੂ ਗੋਇਆ ਅੱਖੀਓਂ ਚੋਂਵਦਾ ਈ ॥੭੪੩॥

ਲਗਾ ਮਾਰ ਤਲਵਾਰ ਦੀ ਕਰਨ ਜਾ ਕੇ, ਅਗੇ ਉਸ ਦੇ ਕੋਈ ਨਾ ਹੋਂਵਦਾ ਈ।
ਰਿਹਾ ਸੋਚ 'ਦਿਲਸ਼ਾਦ' ਵਿਚ ਦਿਲ ਰਾਵਣ, ਕਦੀ ਹਸਦਾ ਤੇ ਕਦੀ ਰੋਂਵਦਾ ਈ ॥੭੪੪॥
ਲਗਾ ਵਿਚ ਮੈਦਾਨ ਦੇ ਕੈਹਿਣ ਰਾਵਣ, ਲੱਖਾਂ ਮਾਈਆਂ ਦੇ ਮੋਏ ਲਾਲ ਇੱਥੇ।
ਵਡੇ ਵਡੇ ਬਲੀ ਸੂਰਬੀਰ ਮੈਰੇ, ਸਕੇ ਸੁਰਤ ਨਾ ਓਹ ਭੀ ਸੰਭਾਲ ਇੱਥੇ ॥੭੪੫॥
ਕੁੰਭਕਰਣ ਅਤੇ ਮੇਘਨਾਥ ਜੈਸੇ, ਸਕੇ ਝਲ ਨਾ ਇਨਹਾਂ ਦੀ ਝਾਲ ਇੱਥੇ।
ਜ਼ੋਰ ਕਿਸੇ ਦਾ ਚਲਿਆ ਨਹੀਂ ਕੋਈ, ਦਿੱਤੇ ਦੁਸ਼ਮਨਾਂ ਨੇ ਸਾਰੇ ਗਾਲ ਇੱਥੇ ॥੭੪੬॥
ਜਾਵੇ ਕੋਈ ਤਦਬੀਰ ਨਾ ਪੇਸ਼ ਮੈਰੀ, ਵਚਣਾ ਜਾਨ ਦਾ ਹੋਇਆ ਮਹਾਲ ਇੱਥੇ।
ਮਰਸੀ ਰਾਮਚੰਦਰ ਯਾ ਕੇ ਮੈਂ ਮਰਸਾਂ, ਨਹੀਂ ਖ਼ਬਰ ਕਿਸ ਦਾ ਆਇਆ ਕਾਲ ਇੱਥੇ ॥੭੪੭॥

---

੧. ਜ਼ਰੂਰ।

ਖ਼ਬਰ ਗੈਬ ਦੀ ਜਾਣਦਾ ਨਹੀਂ ਕੋਈ, ਨਾ ਨਜੂਮੀਆਂ[1] ਦੇ ਪੌਂਦੇ ਫਾਲ[2] ਇੱਥੇ ।
ਆਵੇ ਸਮਝ ਦੇ ਵਿਚ ਨਾ ਕੁਛ ਮੈਨੂੰ, ਰਹੀ ਖੇਡ ਕਿਸਮਤ ਖੜੀ ਚਾਲ ਇੱਥੇ ॥੭੪੮॥

ਮਰਨਾ ਮਾਰਨਾ ਹੈ ਵਿਚ ਹੱਥ ਰਬ ਦੇ, ਵਰਮ ਦਿਲ ਦਾ ਲਵਾਂ ਨਿਕਾਲ ਇੱਥੇ ।
ਲਵਾਂ ਕੱਢ ਅਰਮਾਨ 'ਦਿਲਸ਼ਾਦ' ਅੱਜ ਤਾਂ, ਖਬਰੇ ਕਿਆ ਹੋਸੀ ਕਲ ਹਾਲ ਇੱਥੇ ॥੭੪੯॥

ਕਈ ਹਜ਼ਾਰ ਵਾਨਰ ਰਾਵਣ ਮਾਰ ਸੁੱਟੇ, ਚੜਿਆ ਆਨ ਗੁੱਸਾ ਡਾਢੇ ਕੈਹਿਰ ਦਾ ਵੇ ।
ਫਿਰੇ ਕਟਦਾ ਫਟਦਾ ਹਟਦਾ ਨਹੀਂ, ਅਗੇ ਉਸਦੇ ਕੋਈ ਨਾ ਠੈਹਿਰ ਦਾ ਵੇ ॥੭੫੦॥

ਮਾਰੋ ਮਾਰ ਸਬੇਰ ਥੀਂ ਕਰਨ ਲਗਾ, ਗਿਆ ਆ ਹੁਣ ਵਕਤ ਦੋਪੈਹਿਰ ਦਾ ਵੇ ।
ਲੰਕਾ ਵਲ ਧਿਆਨ 'ਦਿਲਸ਼ਾਦ' ਕਰਕੇ, ਜਲਵਾ ਆਖਰੀ ਵੇਖਦਾ ਸ਼ੈਹਿਰ ਦਾ ਵੇ ॥੭੫੧॥

ਰਾਮਚੰਦਰ ਮਾਹਰਾਜ ਭੀ ਧਨੁਸ਼ ਲੈ ਕੇ, ਹੋ ਕੇ ਸਾਮੁਣੇ ਰਹੇ ਨੀਂ ਗਰਜ਼ ਯਾਰਾ ।
ਕੱਟਨ ਅੰਗ ਜਿਹੜੇ ਹੋਵਨ ਫਿਰ ਪੈਦਾ, ਹੋਵੇ ਵੇਖ ਕੇ ਇਹ ਅਚਰਜ਼ ਯਾਰਾ ॥੭੫੨॥

ਕਈ ਵਾਰ ਸੁੱਟੇ ਅੰਗ ਕੱਟ ਉਨਹਾਂ, ਕਿੱਥੋਂ ਤਾਈਂ ਮੈਂ ਕਰਾਂਗਾ ਦਰਜ਼ ਯਾਰਾ ।
ਮਰਸੀ ਕਿਵੇਂ 'ਦਿਲਸ਼ਾਦ' ਤੂੰ ਦੱਸ ਰਾਵਣ, ਲਗਾ ਹੋਣ ਇਹ ਤਾਂ ਕੈਹਿੰਦਾ ਹਰਜ਼ ਯਾਰਾ ॥੭੫੩॥

ਵਿਭੀਸ਼ਣ ਦੌੜ ਕੇ ਆਨ ਫਿਰ ਅਰਜ਼ ਕੀਤੀ, ਮਾਹਰਾਜ ਨਹੀਂ ਮਰਣ ਥੀਂ ਡਰੇਗਾ ਇਹ ।
ਇਸ ਦੇ ਨਾਲ ਮੁਕਾਬਲਾ ਹੈ ਔਖਾ, ਕਿਆਮਤ ਸਖਤ ਵਰ ਪਾ ਹੁਣ ਕਰੇਗਾ ਇਹ ॥੭੫੪॥

ਇਸ ਤਰਹਾਂ ਨਹੀਂ ਮਰਨਾ ਇਸ ਕਦੀ, ਲਖਾਂ ਤੀਰ ਸਰੀਰ ਵਿਚ ਜਰੇਗਾ ਇਹ ।
ਅਮਰਿਤ ਹੈ 'ਦਿਲਸ਼ਾਦ' ਵਿਚ ਪੇਟ ਇਸ ਦੇ, ਸੜਸੀ ਓਹ ਤਾਂ ਸਮਝੋ ਮਰੇਗਾ ਇਹ ॥੭੫੫॥

ਸੁਣ ਕੇ ਗੱਲ ਵਿਭੀਸ਼ਣ ਦੀ ਰਾਮਚੰਦਰ, ਅਗਨਬਾਣ ਚੁਕ ਤੁਰਤ ਚਲਾ ਦੇਂਦੇ ।
ਬ੍ਰਹਮਸ਼ਸਤਰ ਮਾਰ ਕੇ ਹੋਰ ਉੱਤੋਂ, ਉੱਤੇ ਧਰਤੀ ਦੇ ਰਾਵਣ ਗਿਰਾ ਦੇਂਦੇ ॥੭੫੬॥

ਪਿਆ ਡਿੱਗ ਜ਼ਮੀਨ ਤੇ ਗਸ਼ ਖਾ ਕੇ, ਸਾਰੀ ਜੁਰਤ ਤੇ ਫੁਰਤ ਭੁਲਾ ਦੇਂਦੇ ।
ਗਿਆ ਕਿੱਥੇ 'ਦਿਲਸ਼ਾਦ' ਅੱਜ ਜ਼ੋਰ ਤੇਰਾ, ਜਾ ਕੇ ਰਾਵਣ ਨੂੰ ਕੋਲ ਸੁਣਾ ਦੇਂਦੇ ॥੭੫੭॥

---

੧. ਜੋਤਸ਼ੀਆਂ ਦੇ ੨. ਸਾਧਨ ।

ਡਿੱਗਾ ਪਿਆ ਮੈਦਾਨ ਵਿਚ ਰਾਵਣ, ਇਹ ਤਾਂ ਘੜੀ ਆਖੀਰ ਦੀ ਆਨ ਲਗੀ।
ਜ਼ਖਮਾਂ ਨਾਲ ਘਾਇਲ ਹੋ ਕੇ ਤੜਫ ਰਿਹਾ, ਆਇਆ ਅੰਤ ਸਮਾਂ ਨਿਕਲਨ ਜਾਨ ਲਗੀ ॥੭੫੮॥

ਜਿਸ ਮੌਤ ਨੂੰ ਰਖਿਆ ਕੈਦ ਕਰਕੇ, ਕੱਢਨ ਮੌਤ ਅੱਜ ਓਹੀ ਪ੍ਰਾਨ ਲਗੀ।
ਚਾਲ ਨਾੜ ਦੀ ਮੱਧਿਮ 'ਦਿਲਸ਼ਾਦ' ਹੋਈ, ਨਾਲੇ ਬੰਦ ਭੀ ਹੋਣ ਜ਼ਬਾਨ ਲਗੀ ॥੭੫੯॥

**ਰਾਮਚੰਦਰ ਦਾ ਲਛਮਣ ਨੂੰ ਨਿਰਦੇਸ਼—**

ਰਾਮਚੰਦਰ ਮਾਹਰਾਜ ਫਿਰ ਕੋਲ ਸਦ ਕੇ, ਕੈਹਿੰਦੇ ਲਛਮਨਾਂ ਸੁਣ ਮੇਰੀ ਗੱਲ ਭਾਈ।
ਰਾਵਣ ਡਿੱਗਾ ਜ਼ਮੀਨ ਤੇ ਵੇਖ ਪਿਆ, ਅੱਜ ਛੋੜ ਕੇ ਰੰਗ ਮਹਲ ਭਾਈ ॥੭੬੦॥

ਸਾਨੀਂ ਇਸ ਦਾ ਅਹਾ ਨਾ ਹੋਰ ਕੋਈ, ਤੇ ਬੇਅੰਤ ਹੈ ਸੀ ਇਸ ਵਿਚ ਬਲ ਭਾਈ।
ਡਰਦੇ ਲੋਕ ਤਿੰਨੇਂ ਇਸਦਾ ਨਾਮ ਸੁਣ ਕੇ, ਹੈ ਸੀ ਇਸ ਨੇ ਪਾਇਆ ਤਰਥਲ ਭਾਈ ॥੭੬੧॥

ਚਾਰੇ ਵੇਦ ਤੇ ਸ਼ਾਸਤਰ ਇਹ ਜਾਣੇ, ਸਕਦਾ ਨਾਲ ਇਸਦੇ ਨਹੀਂ ਕੋਈ ਰਲ ਭਾਈ।
ਪਾਦਸ਼ਾਹ ਭਾਰਾ ਆਲੀਜ਼ਾਹ ਹੈ ਸੀ, ਅੱਜ ਰਿਹਾ ਜਹਾਨ ਥੀਂ ਚਲ ਭਾਈ ॥੭੬੨॥

ਲਈਏ ਲੈ ਨਸੀਅਤ ਕੋਈ ਇਸ ਕੋਲੋਂ, ਜਾ ਉਠ ਜਲਦੀ ਉਸਦੇ ਵਲ ਭਾਈ।
ਇਸ ਵਕਤ 'ਦਿਲਸ਼ਾਦ' ਜੋ ਕਹੇਗਾ ਇਹ, ਕਰਨਾ ਉਸ ਤੇ ਚਾਹੀਏ ਅਮਲ ਭਾਈ ॥੭੬੩॥

ਲਛਮਣ ਪੁੱਛਦਾ ਰਾਵਣ ਥੀਂ, ਕੋਲ ਜਾ ਕੇ, ਦੱਸੋ ਕਿਆ ਮਾਹਰਾਜ ਜੀ ਹਾਲ ਹੈ ਵੇ।
ਇੱਥੋਂ ਚਲਣਾ ਇਕ ਦਿਨ ਸਾਰਿਆਂ ਨੇ, ਇਸ ਜਗਤ ਸੰਦੀ ਇਹੋ ਚਾਲ ਹੈ ਵੇ ॥੭੬੪॥

ਮਰਦੀ ਬਾਰ ਨਸੀਅਤ ਕੋਈ ਕਰ ਜਾਓ, ਕਰੋ ਦੂਰ ਜੋ ਦਿਲ ਤੇ ਮਲਾਲ ਹੈ ਵੇ।
ਰਿਹਾ ਆਖ 'ਦਿਲਸ਼ਾਦ' ਹਜ਼ਾਰ ਲਛਮਣ, ਕੀਤਾ ਰਾਵਣ ਨਾ ਕੋਈ ਖਿਆਲ ਹੈ ਵੇ ॥੭੬੫॥

ਰਾਮਚੰਦਰ ਮਾਹਰਾਜ ਦੇ ਕੋਲ ਆ ਕੇ, ਕੀਤੀ ਅਰਜ਼ ਲਛਮਣ ਸ਼ਰਮਾ ਕੇ ਜੀ।
ਮੂੰਹੋਂ ਬੋਲ ਨਹੀਂ ਰਾਵਣ ਨੇ ਗੱਲ ਕੀਤੀ, ਰਿਹਾ ਪੁੱਛ ਮੈਂ ਤਾਂ ਕੋਲ ਜਾ ਕੇ ਜੀ ॥੭੬੬॥

ਦਿੱਤਾ ਕੋਈ ਜਵਾਬ ਨਹੀਂ ਉਸ ਅੱਗੋਂ, ਨਾਹੀਂ ਤੱਕਿਆ ਅੱਖ ਉਠਾ ਕੇ ਜੀ।
ਸਿਰਹਾਨੇ ਬੈਠ ਕੇ ਮੈਂ 'ਦਿਲਸ਼ਾਦ' ਪੁੱਛਿਆ, ਆਇਆ ਉਠ ਹੁਣ ਮਗਜ਼ ਖਪਾ ਕੇ ਜੀ ॥੭੬੭॥

ਲਗੇ ਕੈਹਿਣ ਮਾਹਰਾਜ ਸੁਣ ਵੀਰ ਮੇਰੇ, ਰਾਵਣ ਜਿਹਾ ਨਹੀਂ ਕੋਈ ਨਾਮਦਾਰ ਹੋਇਆ।
ਪਾਦਸ਼ਾਹ ਭਾਰਾ ਜ਼ਬਰਦਸਤ ਐਸਾ, ਨਹੀਂ ਹੋਰ ਕੋਈ ਵਿਚ ਸੰਸਾਰ ਹੋਇਆ ॥੭੬੮॥

ਦਿੱਤੀ ਜਾਨ, ਅਭਿਮਾਨ ਨੂੰ ਛੋੜਿਆ ਨਹੀਂ, ਨਾ ਓਹ ਆਨ ਮੇਰਾ ਮਿੰਨਤਵਾਰ ਹੋਇਆ।
ਸਿਰਹਾਨੇ ਬੈਠ ਜਿਹੜਾ ਜਾ ਕੇ ਪੁੱਛਿਆ ਤੂੰ, ਓਹੀ ਉਸਨੂੰ ਨਾਗਵਾਰ[੧] ਹੋਇਆ ॥੭੬੯॥
ਰਲ ਕੇ ਵਿਚ ਮਿੱਟੀ ਮਿੱਟੀ ਹੋ ਰਿਹਾ, ਤਾਂ ਭੀ ਦੂਰ ਨਹੀਂ ਅਜੇ ਹੰਕਾਰ ਹੋਇਆ।
ਪੈਰਾਂ ਵਿਚ ਖਲੋ ਕੇ ਪੁੱਛ ਉਸ ਨੂੰ, ਤੈਥੋਂ ਮੈਂ 'ਦਿਲਸ਼ਾਦ' ਨਿਸਾਰ ਹੋਇਆ ॥੭੭੦॥
ਪੈਰਾਂ ਵਿਚ ਖਲੋ ਕੇ ਕੈਹਿਣ ਲਗਾ, ਦਿਓ ਗੱਲ ਮਾਹਰਾਜ ਸੁਣਾ ਕੋਈ।
ਹੋਣਾ ਨਹੀਂ ਨਾਰਾਜ਼ ਨਾਦਾਨ ਉੱਤੇ, ਦੇਣੀ ਬਖਸ਼ ਜੇ ਹੋਈ ਖਤਾ ਕੋਈ ॥੭੭੧॥
ਕਰੋ ਮੇਹਰਬਾਨੀ ਮਰਦੀਵਾਰ ਤੁਸੀਂ, ਮੈਨੂੰ ਜਾਓ ਨਸੀਅਤ ਫਰਮਾ ਕੋਈ।
'ਦਿਲਸ਼ਾਦ' ਰਖਸਾਂ ਯਾਦ ਉਮਰ ਸਾਰੀ, ਜਾਸੋ ਮੱਤ ਜੇ ਮੈਨੂੰ ਸਿਖਾ ਕੋਈ ॥੭੭੨॥

**ਰਾਵਣ ਦਾ ਵਚਨ—**

ਅੱਖੀਂ ਖੋਲ ਫਿਰ ਬੋਲ ਕੇ ਕਿਹਾ ਰਾਵਣ, ਕਰਾਂ ਕਿਆ ਤੈਨੂੰ ਉਪਦੇਸ਼ ਲਛਮਣ।
ਨਿਕਲ ਜਾਨ ਸਰੀਰ ਥੀਂ ਰਹੀ ਮੇਰੀ, ਰਿਹਾ ਹੋ ਹੈ ਸਖ਼ਤ ਕਲੇਸ਼ ਲਛਮਣ ॥੭੭੩॥
ਕੰਮ ਅੱਜ ਦਾ ਰੱਖੀਂ ਨਾ ਕਲ ਉੱਤੇ, ਰਖੀਂ ਯਾਦ ਇਹ ਗਲ ਹਮੇਸ਼ ਲਛਮਣ।
ਕਲ ਨਾਮ ਹੈ ਕਾਲ ਦਾ ਸੁਣ ਮੈਥੋਂ, ਜਿਸ ਦਾ ਹੈ ਹਰ ਜਾਹ ਪ੍ਰਵੇਸ਼ ਲਛਮਣ ॥੭੭੪॥
ਖਬਰ ਕਲ ਦੀ ਜਾਣਦਾ ਨਹੀਂ ਕੋਈ, ਖਬਰੇ ਕਿਆ ਆਉਸੀ ਕਲ ਪੇਸ਼ ਲਛਮਣ।
'ਦਿਲਸ਼ਾਦ' ਮਰਨਾ ਇਕ ਦਿਨ ਸਾਰਿਆਂ ਨੇ, ਕਿਆ ਪਾਦਸ਼ਾਹ ਕਿਆ ਦਰਵੇਸ਼[੨] ਲਛਮਣ ॥੭੭੫॥

ਦੇਵਾਂ ਮਾਰ ਮੁਕਾ ਇਸ ਮੌਤ ਤਾਈਂ, ਖਿਆਲ ਵਿਚ ਦਿਲ ਦੇ ਹੈ ਸੀ ਧਾਰਿਆ ਮੈਂ।
ਅੱਜ ਨਹੀਂ ਕਲ ਮਾਰ ਜ਼ਰੂਰ ਦੇਸਾਂ, ਇਹੋ ਪਿਆ ਅਜ ਤਕ ਵਿਚਾਰਿਆ ਮੈਂ ॥੭੭੬॥
ਮੈਂ ਤਾਂ ਮਾਰਦਾ ਮਾਰਦਾ ਰਿਹਾ ਉਸ ਨੂੰ, ਉਲਟਾ ਮੌਤ ਉਸੇ ਚਾ ਮਾਰਿਆ ਮੈਂ।
ਫਲ ਢਿਲ ਦਾ ਵੇਖ 'ਦਿਲਸ਼ਾਦ' ਲੈ ਤੂੰ, ਚਲਿਆ ਛੋੜ ਜਹਾਨ ਪਿਆਰਿਆ ਮੈਂ ॥੭੭੭॥
ਬ੍ਰਹਮਚਰਜ਼ ਰਖਣਾ ਵਿਚ ਉਮਰ ਪੈਹਿਲੀ, ਪਿਛੇ ਉਸਦੇ ਹੋਣਾ ਗ੍ਰਿਹਸਤ ਚਾਹੀਏ।
ਧਰਮ ਕਰਮ ਨੂੰ ਛੋੜਨਾ ਨਹੀਂ ਕਦੀ, ਵਿਚ ਧਨ ਹੋਣਾ ਸਖੀਦਸਤ[੩] ਚਾਹੀਏ ॥੭੭੮॥
ਕਰੀਏ ਨਾਲ ਨਾ ਕਿਸੇ ਦੇ ਜ਼ਬਰਦਸਤੀ, ਆਪਣੇ ਆਪ ਨੂੰ ਸਮਝਣਾ ਪਸਤ ਚਾਹੀਏ।
ਹਰ ਇਕ ਨੂੰ ਸਮਝੀਏ ਭਾਈ ਵਾਂਗੋਂ, ਰਖਣਾ ਨਾਲ ਨਾ ਕਿਸੇ ਦੇ ਕਸਤ[੪] ਚਾਹੀਏ ॥੭੭੯॥

---

੧. ਬੁਰਾ ੨. ਫ਼ਕੀਰ ੩. ਹੱਥ ਦਾ ਉਦਾਰ ੪. ਦੁਸ਼ਮਣੀ।

ਹਿੱਸੇ ਤੀਸਰੇ ਉਮਰ ਦੇ ਵਿਚ ਆ ਕੇ, ਹੋ ਜਾਉਣਾ ਵਾਨਪ੍ਰਸਤ ਚਾਹੀਏ।
ਲੋਭ ਕਾਮ ਕਰੋਧ ਤੇ ਮੋਹ ਛਡ ਕੇ, ਵਿਚ ਭਜਨ ਰੈਹਿਣਾ ਹਰ ਦਮ ਮਸਤ ਚਾਹੀਏ ॥੭੯੦॥
ਹਿੱਸਾ ਆਖਿਰੀ ਉਮਰ ਦਾ ਹੈ ਚੌਥਾ, ਲੈਣੀ ਉਸ ਦੇ ਵਿਚ ਸੰਨਿਅਸਤ[1] ਚਾਹੀਏ।
ਹੋਵੇ ਨਾਸ 'ਦਿਲਸ਼ਾਦ' ਨਾ ਕਦੀ ਜਿਸ ਦਾ, ਉਸ ਵਕਤ ਓਹ ਢੂੰਡਣੀ ਵਸਤ ਚਾਹੀਏ ॥੭੯੧॥

**ਰਾਵਣ ਦਾ ਦਿਹਾਂਤ—**

ਕਰ ਚੁਪ ਗਿਆ ਇਤਨਾ ਆਖ ਕੇ ਤੇ, ਬੰਦ ਗਈ ਸੌ ਹੋ ਜ਼ਬਾਨ ਯਾਰਾ।
ਰੰਗ ਜ਼ਰਦ ਤੇ ਜਿਸਮ ਹੋ ਸਰਦ ਗਿਆ, ਗਈ ਨਿਕਲ ਸ਼ਾਹ ਰਾਵਣ ਦੀ ਜਾਨ ਯਾਰਾ ॥੭੯੨॥
ਵਿਦਾ ਇਸ ਜਹਾਨ ਥੀਂ ਹੋ ਕੇ ਤੇ, ਗਿਆ ਸੁਰਗ ਨੂੰ ਹੋ ਰਵਾਨ ਯਾਰਾ।
'ਦਿਲਸ਼ਾਦ' ਮੇਲੇ ਕੋਈ ਦਿਨ ਜਿਉਂਦਿਆਂ ਦੇ, ਮੋਇਆਂ ਮਿਟਦੇ ਨਾਮ-ਨਿਸ਼ਾਨ ਯਾਰਾ ॥੭੯੩॥

**ਸੋਗ—**

ਵਿਚ ਮੈਹਲਾਂ ਦੇ ਪੈ ਕੁਰਲਾਟ ਗਿਆ, ਪਈਆਂ ਰੋਂਵਦੀਆਂ ਰਾਣੀਆਂ ਸਾਰੀਆਂ ਨੀਂ।
ਚੀਕਾਂ ਮਾਰ ਕੁਰਲਾਂਦੀਆਂ ਕੂੰਜ ਵਾਂਗੋਂ, ਵਿਚ ਸਿਰਾਂ ਦੇ ਮਿੱਟੀਆਂ ਡਾਰੀਆਂ ਨੀਂ ॥੭੯੪॥
ਕਾਰਣ ਕਰਨ ਦਰਸ਼ਨ ਵਿਚ ਮੈਦਾਨ ਜੰਗ ਦੇ, ਲਈਆਂ ਸਭਨਾਂ ਕਰ ਤੈਇਆਰੀਆਂ ਨੀਂ।
ਬੈਹ ਕੇ ਕੋਲ 'ਦਿਲਸ਼ਾਦ' ਫਿਰ ਰੋਵਨ ਲਗੀਆਂ, ਪਈਆਂ ਸਿਰ ਮੁਸੀਬਤਾਂ ਭਾਰੀਆਂ ਨੀਂ ॥੭੯੫॥
ਸਿਰਹਾਨੇ ਬੈਠ ਕੇ ਰੋਂਵਦੀ ਪਈ ਕੋਈ, ਕੋਈ ਡਿਗ ਕੇ ਉੱਤੇ ਪਈ ਲੇਟਦੀ ਏ।
ਕੋਈ ਬਾਂਹ ਸ਼ਾਹ ਰਾਵਣ ਦੀ ਪਕੜ ਕੇ ਤੇ, ਵਿਚ ਗਲ ਦੇ ਪਈ ਲਪੇਟਦੀ ਏ ॥੭੯੬॥
ਕੋਈ ਆਖਦੀ ਮਰਾਂਗੀ ਨਾਲ ਮੈਂ ਭੀ, ਲਗੀ ਸਾਂਗ ਵਿਚ ਜਿਗਰ ਦੇ ਚੇਟਦੀ ਏ।
ਬੈਠੀ ਕੋਈ 'ਦਿਲਸ਼ਾਦ' ਖਾਮੋਸ਼ ਹੋ ਕੇ, ਦੁੱਖ-ਦਰਦ ਵਿਚ ਦਿਲ ਸਮੇਟਦੀ ਏ ॥੭੯੭॥
ਢਾਈਂ ਮਾਰ ਦਮੋਦਰੀ ਪਈ ਆਖੇ, ਮੈਨੂੰ ਕਿਸ ਦੇ ਆਸਰੇ ਛੱਡਿਆ ਨੇ।
ਗਏ ਛੋੜ ਅਕਲਿਆਂ ਰੋਂਦੜੀ ਨੂੰ, ਤੰਬੂ ਆਪਣਾ ਕਿੱਥੇ ਚਾ ਗੱਡਿਆ ਨੇ ॥੭੯੮॥
ਅਜ ਤਕ ਪਰਵਾਹ ਨਾ ਆਹੀ ਕੋਈ, ਅਗੇਂ ਕਿਸੇ ਮੈਂ ਹੱਥ ਨਾ ਅੱਡਿਆ ਨੇ।
ਜਿਸ ਨੂੰ ਸਮਝਦੇ ਕੁਛ 'ਦਿਲਸ਼ਾਦ' ਨਾ ਹੋ, ਅੱਜ ਵਾਂਗ ਬੂਟੇ ਉਸੇ ਫੱਡਿਆ[2] ਨੇ ॥੭੯੯॥
ਅੱਜ ਕਿਉਂ ਜ਼ਮੀਨ ਤੇ ਲੇਟ ਰਹੇ ਓ, ਜ਼ਰੀ ਬਾਫਤੇ ਬਿਸਤਰੇ ਛੋੜ ਕੇ ਜੀ।
ਕਰੋ ਉਠ ਕੇ ਗੱਲ ਮਾਹਰਾਜ ਕੋਈ, ਹੋਏ ਚੁੱਪ ਕਿਉਂ ਰਿਸ਼ਤਾ ਤਰੋੜ ਕੇ ਜੀ ॥੭੧੦॥

---

੧. ਸਨਿਆਸ ੨. ਗਿਰਾਇਆ।

ਚਲੇ ਲੰਘ ਅਕਲੜੇ ਪਾਰ ਆਪੋਂ, ਮੈਨੂੰ ਦੁੱਖਾਂ ਦੇ ਵੈਹਿਨ ਵਿਚ ਬੋੜ ਕੇ ਜੀ।
ਕਿੱਥੋਂ ਉਸ ਨੂੰ ਮੈਂ 'ਦਿਲਸ਼ਾਦ' ਢੂੰਡਾਂ, ਲਿਆਵੇ ਘਰ ਜੋ ਤੁਸਾਂ ਨੂੰ ਮੋੜ ਕੇ ਜੀ ॥੭੯੧॥

ਮੈਂ ਤਾਂ ਬੌਹੁਤ ਮਾਹਰਾਜ ਸਮਝਾ ਰਹੀ ਸਾਂ, ਰੋ ਰੋ ਕੇ ਭੀ ਕੁਰਲਾ ਰਹੀ ਸਾਂ,
ਹੱਥ ਜੋੜ ਕੇ ਵਾਸਤੇ ਪਾ ਰਹੀ ਸਾਂ, ਤੁਸਾਂ ਜ਼ਰਾ ਨਹੀਂ ਕੋਈ ਖਿਆਲ ਕੀਤਾ।
ਮਨਦੇ ਗੱਲ ਨਾ ਕਿਸੇ ਦੀ ਕੋਈ ਸਾਓ[1], ਜ਼ੋਰ ਆਪਣੇ ਵਿਚ ਮਗਰੂਰ ਆਹੋ,
ਜਿਸ ਨੂੰ ਸਮਝਦੇ ਕੁਛ ਚੀਜ਼ ਨਾ ਹੋ, ਉਸੇ ਬਕਰੇ ਵਾਂਗ ਹਲਾਲ ਕੀਤਾ ॥੭੯੨॥

ਅਰਜ਼ਾਂ ਕੀਤੀਆਂ ਮੈਂ ਬਤੇਰੀਆਂ ਜੀ, ਦੱਸੋ ਕਿੱਥੇ ਓਹ ਗਈਆਂ ਦਲੇਰੀਆਂ ਜੀ,
ਰਹੇ ਸੈਂ ਕਿਉਂ ਢਾ ਕੇ ਢੇਰੀਆਂ ਜੀ, ਸੀਤਾ-ਹਰਣ ਵੇਖੋ ਕੇ ਅੱਜ ਹਾਲ ਕੀਤਾ।
ਮੈਂ ਹੁਣ ਰੋਂਦੜੀ ਨੂੰ ਕਿਉਂ ਛੋੜ ਚਲੇ, ਡੂੰਘੇ ਦੁੱਖਾਂ ਦੇ ਬੈਹਿਣ ਵਿਚ ਬੋੜ ਚਲੇ,
ਮੈਥੋਂ ਕਿਉਂ 'ਦਿਲਸ਼ਾਦ' ਮੂੰਹ ਮੋੜ ਚਲੇ, ਕਿਹੜੀ ਗੱਲ ਤੋਂ ਦਿਲ ਮਲਾਲ ਕੀਤਾ ॥੭੯੩॥

ਰਾਮਚੰਦਰ ਦਾ ਮੰਦੋਦਰੀ ਨੂੰ ਉਪਦੇਸ਼—

ਬੈਹ ਕੇ ਕੋਲ ਮਾਹਰਾਜ ਸਮਝਾਨ ਲਗੇ, ਰੋ ਰੋ ਕੇ ਹੋ ਬੇਹਾਲ ਨਾਹੀਂ।
ਜਾਣਾ ਚਲ ਰਾਣੀ ਇੱਥੋਂ ਸਾਰਿਆਂ ਨੇ, ਛਡਨਾ ਕਿਸੇ ਨੂੰ ਭੀ ਇੱਥੇ ਕਾਲ ਨਾਹੀਂ ॥੭੯੪॥
ਬਿਨਾ ਸਬਰ ਦੇ ਕੁਛ ਨਾ ਹੱਥ ਆਵੇ, ਐਵੇਂ ਜਾਨ ਆਪਣੀ ਪਈ ਗਾਲ ਨਾਹੀਂ।
ਸਾਕਸੈਨ[2] 'ਦਿਲਸ਼ਾਦ' ਸਭ ਜਿਉਂਦਿਆਂ ਦੇ, ਗਿਆ ਮੋਇਆਂ ਦੇ ਕਦੀ ਕੋਈ ਨਾਲ ਨਾਹੀਂ ॥੭੯੫॥

ਗਏ ਗੁਜ਼ਰ ਅਜ ਤਕ ਲੱਖਾਂ ਹੋ ਕੇ ਤੇ, ਇਸ ਦੁਨੀਆਂ ਉੱਤੇ ਪਾਤਸ਼ਾਹ ਰਾਣੀ।
ਰਿਹਾ ਨਾਮ-ਨਿਸ਼ਾਨ ਨਹੀਂ ਕਿਸੇ ਦਾ ਭੀ, ਸਾਰੇ ਮਰ ਕੇ ਹੋਏ ਫਨਾਹ ਰਾਣੀ ॥੭੯੬॥
ਰਲ ਕੇ ਵਿਚ ਮਿੱਟੀ ਮਿੱਟੀ ਹੋ ਗਏ ਨੀਂ, ਜੱਮੇ ਉੱਤੇ ਉਨਹਾਂਦੜੇ ਘਾ ਰਾਣੀ।
ਰੈਹਿਣਾ ਕਿਸੇ 'ਦਿਲਸ਼ਾਦ' ਨਹੀਂ ਬੈਠ ਇੱਥੇ, ਚਲਨਾ ਸਾਰਿਆਂ ਨੇ ਇਸੇ ਰਾਹ ਰਾਣੀ ॥੭੯੭॥

ਸੁਣ ਗੱਲ ਮੇਰੀ ਦੇ ਧੀਰ ਦਿਲ ਨੂੰ, ਰੋ ਰੋ ਕੇ ਜਾਨ ਨਾ ਮਾਰ ਰਾਣੀ।
ਲੱਖਾਂ ਬਰਸ ਭਾਵੇਂ, ਕੋਈ ਰਹੇ ਜਿਉਂਦਾ, ਫਿਰ ਭੀ ਹੈ ਮਰਨਾ ਆਖਿਰਕਾਰ ਰਾਣੀ ॥੭੯੮॥
ਜਿਹੜਾ ਘੜਿਆ ਉਸ ਜ਼ਰੂਰ ਭੱਜਨਾ, ਇਹੀ ਸਮਝ ਮਿਸਾਲ ਸੰਸਾਰ ਰਾਣੀ।
ਬਚ ਮੌਤ ਥੀਂ ਸਕਦਾ ਨਹੀਂ ਕੋਈ, ਭਾਵੇਂ ਕਰੇ ਉਪਾਹ ਹਜ਼ਾਰ ਰਾਣੀ ॥੭੯੯॥

---

੧. ਸਨ ੨. ਸਗੇ-ਸੰਬੰਧੀ।

ਵਡੇ ਵਡੇ ਬਲੀ ਭਾਰੇ ਬਲ ਵਾਲੇ, ਗਏ ਮੌਤ ਅਗੇ ਓਹ ਭੀ ਹਾਰ ਰਾਣੀ ।
ਲਖਾਂ ਪੀਰ ਫਕੀਰ ਤੇ ਓਲੀਏ[1] ਭੀ, ਹੋਏ ਉਸ ਦੇ ਅਗੇ ਲਾਚਾਰ ਰਾਣੀ ॥੮੦੦॥
ਗਿਆ ਬਾਪ-ਦਾਦਾ ਤੇਰਾ ਹੈ ਕਿੱਥੇ, ਜ਼ਰਾ ਕਰ ਖਾਂ ਕੁਛ ਵਿਚਾਰ ਰਾਣੀ ।
'ਦਿਲਸ਼ਾਦ' ਚਲਨਾ ਇੱਥੋਂ ਸਾਰਿਆਂ ਨੇ, ਰੈਹਿਣਾ ਕਿਸੇ ਨਹੀਂ ਪੈਰ ਪਸਾਰ ਰਾਣੀ ॥੮੦੧॥
ਸੁਣ ਗੱਲ ਇਤਨੀ ਆਇਆ ਸਬਰ ਦਿਲ ਨੂੰ, ਰਜ਼ਾ ਰਬ ਦੀ ਸਿਰ ਤੇ ਮਨ ਲਈ ਏ ।
ਕੀਤੀ ਬੋਲ ਕੇ ਗੱਲ ਨਾ ਕੋਈ ਮੂੰਹੋਂ, ਚੁਪ-ਚਾਪ ਹੋ ਕੇ ਰਾਣੀ ਬੈਠ ਗਈ ਏ ॥੮੦੨॥
ਲਿਆ ਸਮਝ ਹੈ ਹੋਣੀ ਬਲਵਾਨ ਭਾਰੀ, ਇਸ ਦੇ ਨਾਲ ਨਾ ਕਿਸੇ ਦੀ ਪੇਸ਼ ਗਈ ਏ ।
ਨਹੀਂ ਝੂਠ ਹੈ ਸੱਚ 'ਦਿਲਸ਼ਾਦ' ਇਹ ਤਾਂ, ਰਾਮਚੰਦਰ ਮਾਹਰਾਜ ਨੇ ਜੋ ਕਹੀ ਏ ॥੮੦੩॥

**ਵਿਭੀਸ਼ਣ ਦਾ ਵਿਲਾਪ—**

ਵਿਭੀਸ਼ਣ ਮੌਤ ਸ਼ਾਹ ਰਾਵਣ ਦੀ ਵੇਖ ਕੇ ਤੇ, ਢਾਈਂ ਮਾਰ ਕੇ ਪਿਆ ਕੁਰਲਾਂਵਦਾ ਸੀ ।
ਰਹੀ ਸੁਧ ਤੇ ਬੁਧ ਨਾ ਹੋਸ਼ ਕੋਈ, ਲੇਟ ਲੇਟ ਭੁਵਾਲੀਆਂ ਖਾਂਵਦਾ ਸੀ ॥੮੦੪॥
ਸੁੱਟੀ ਲਾਹ ਦਸਤਾਰ[2] ਜ਼ਮੀਨ ਉੱਤੇ, ਮਿੱਟੀ ਵਿਚ ਸਿਰ ਦੇ ਪਿਆ ਪਾਂਵਦਾ ਸੀ ।
ਰਿਹਾ ਆਹਸ ਸਮਝਾ 'ਦਿਲਸ਼ਾਦ' ਮੈਂ ਤਾਂ, ਇਹ ਵਕਤ ਮੈਨੂੰ ਨਜ਼ਰ ਆਂਵਦਾ ਸੀ ॥੮੦੫॥

**ਰਾਮਚੰਦਰ ਦਾ ਵਿਭੀਸ਼ਣ ਨੂੰ ਨਿਰਦੇਸ਼—**

ਉਠ ਵਿਭੀਸ਼ਣਾ ਕਰ ਸੰਸਕਾਰ ਭਾਈ ਦਾ, ਰੱਖ ਵਿਚ ਦਿਲ ਦੇ ਨਾ ਖਿਆਲ ਕੋਈ ।
ਝਗੜੇ ਹੀਨ ਦੁਨੀਆਂ ਉੱਤੇ ਜਿਉਂਦਿਆਂ ਦੇ, ਰੈਹਿੰਦੀ ਦੁਸ਼ਮਨੀ ਨਹੀਂ ਮੋਇਆਂ ਨਾਲ ਕੋਈ ॥੮੦੬॥
ਦੇ ਧੀਰ ਭਰਜਾਈ ਮੰਦੋਦਰੀ ਨੂੰ, ਰਿਹਾ ਨਹੀਂ ਉਸਦਾ ਰੋ ਰੋ ਹਾਲ ਕੋਈ ।
'ਦਿਲਸ਼ਾਦ' ਮਰਨਾ ਇਕ ਦਿਨ ਸਾਰਿਆਂ ਨੇ, ਭਾਵੇਂ ਰਹੇ ਜਿਉਂਦਾ ਲੱਖਾਂ ਸਾਲ ਕੋਈ ॥੮੦੭॥

**ਦਾਹ-ਸੰਸਕਾਰ—**

ਰਾਮਚੰਦਰ ਮਾਹਰਾਜ ਥੀਂ ਹੁਕਮ ਲੈ ਕੇ, ਵਿਭੀਸ਼ਣ ਵਿਚ ਲੰਕਾ ਚਲਾ ਜਾਉਂਦਾ ਨੇ ।
ਲਕੜੀ ਚਨਨ ਦਿਆਰ ਦੀ ਭੇਜ ਕੇ ਤੇ, ਸਮਗ੍ਰੀ ਕਰ ਇੱਕਠੀ ਲੈ ਆਉਂਦਾ ਨੇ ॥੮੦੮॥
ਕਰਕੇ ਸ਼ਾਹੀ ਸਾਮਾਨ ਤੈਇਆਰ ਸਾਰਾ, ਚਿਖਾ ਜੋੜ ਕੇ ਲਾਸ਼ ਜਲਾਉਂਦਾ ਨੇ ।
ਕਿਰਿਆ-ਕਰਮ 'ਦਿਲਸ਼ਾਦ' ਫਿਰ ਆਪ ਕਰਕੇ, ਰਾਮ ਨਾਮ ਨੂੰ ਪਿਆ ਧਿਆਉਂਦਾ ਨੇ ॥੮੦੯॥

**ਰਾਮਚੰਦਰ ਦਾ ਲਛਮਣ ਨੂੰ ਨਿਰਦੇਸ਼—**

ਕਰੋ ਕੰਮ ਪੈਹਿਲੇ ਇਹ ਵੀਰ ਮੇਰੇ, ਉੱਤੇ ਤਖ਼ਤ ਵਿਭੀਸ਼ਣ ਬਹਾਓ ਭਾਈ ।
ਅਸਾਂ ਰਾਜ ਲੰਕਾ ਦਿੱਤਾ ਦੇ ਉਸ ਨੂੰ, ਕਰੋ ਜਲਦੀ ਦੇਰ ਨਾ ਲਾਓ ਭਾਈ ॥੮੧੦॥

---

੧, ਭਵਿਖ ਦੇ ਜਾਣਕਾਰ ੨. ਪਗੜੀ ।

ਦਿਓ ਰਾਜਤਿਲਕ ਹੱਥੀਂ ਆਪ ਜਾ ਕੇ, ਬੋਲ ਆਪਣਾ ਤੋੜ ਚੜ੍ਹਾਓ ਭਾਈ।
ਇਸ ਥੀਂ ਪਿੱਛੋਂ 'ਦਿਲਸ਼ਾਦ' ਫਿਰ ਕੋਲ ਸੀਤਾ, ਲੈ ਕੇ ਹੁਕਮ ਵਿਭੀਸ਼ਣ ਥੀਂ ਜਾਓ ਭਾਈ ॥੮੧੧॥

**ਵਿਭੀਸ਼ਣ ਦਾ ਰਾਜਤਿਲਕ—**

ਹੋਇਆ ਖੁਸ਼ ਲਛਮਣ ਇਹ ਹੁਕਮ ਸੁਣ ਕੇ, ਉੱਤੇ ਕਦਮਾਂ ਦੇ ਸੀਸ ਨਿਵਾਉਂਦਾ ਈ।
ਪਾਣੀ ਚੌਂ ਸਮੁੰਦਰਾਂ ਦਾ ਫਿਰ ਉੱਥੇ, ਵਾਨਰ ਭੇਜ ਕੇ ਤੁਰਤ ਮੰਗਵਾਉਂਦਾ ਈ ॥੮੧੨॥
ਲੈ ਕੇ ਨਾਲ ਵਿਭੀਸ਼ਣ ਨੂੰ ਗਿਆ ਲੰਕਾ, ਹੋਕਾ[1] ਸ਼ੈਹਿਰ ਦੇ ਵਿਚ ਫਿਰਵਾਉਂਦਾ ਈ।
ਧੂਮ-ਧਾਮ ਦੇ ਨਾਲ 'ਦਿਲਸ਼ਾਦ' ਜਾ ਕੇ, ਉੱਤੇ ਤਖ਼ਤ ਵਿਭੀਸ਼ਣ ਬਹਾਉਂਦਾ ਈ ॥੮੧੩॥

**ਸੀਤਾ ਨੂੰ ਲੈ ਕੇ ਆਉਣ ਦਾ ਨਿਰਦੇਸ਼—**

ਵਿਭੀਸ਼ਣ ਰਾਜ ਲੰਕਾ ਦਾ ਲੈ ਕੇ ਤੇ, ਲਛਮਣ ਨਾਲ ਵਾਪਿਸ ਫੇਰ ਆਇਆ ਵੇ।
ਰਾਮਚੰਦਰ ਮਾਹਰਾਜ ਦੇ ਕੋਲ ਆ ਕੇ, ਨਾਲ ਅਦਬ ਦੇ ਸਿਰ ਝੁਕਾਇਆ ਵੇ ॥੮੧੪॥
ਦਿਓ ਹੁਕਮ ਮੈਂ ਮਾਤਾ ਨੂੰ ਲੈ ਆਵਾਂ, ਹੱਥ ਜੋੜ ਕੇ ਆਖ ਸੁਣਾਇਆ ਵੇ।
ਜਾ ਕੇ ਆਪ 'ਦਿਲਸ਼ਾਦ' ਲੈ ਆਓ ਤੁਸੀਂ, ਅੱਗੋਂ ਇਹ ਮਾਹਰਾਜ ਫਰਮਾਇਆ ਵੇ ॥੮੧੫॥

ਲੈ ਕੇ ਆਗਿਆ ਦੇਰ ਨਹੀਂ ਜ਼ਰਾ ਕੀਤੀ, ਕਦਮ ਲੰਕਾ ਦੀ ਤਰਫ ਉਠਾਇਆ ਜੀ।
ਜ਼ਰੀ-ਬਾਫਤੇ ਕਪੜੇ ਨਾਲ ਲੈ ਕੇ, ਸੀਤਾ ਕੋਲ ਵਿਚ ਬਾਗ ਦੇ ਆਇਆ ਜੀ ॥੮੧੬॥
ਰਾਵਣ ਸਨੇਂ ਪਰਿਵਾਰ ਦੇ ਮਾਰ ਸੁੱਟਿਆ, ਬੈਹ ਕੇ ਹਾਲ ਤਮਾਮ ਸੁਣਾਇਆ ਜੀ।
ਆਇਆ ਤੁਸਾਂ ਨੂੰ ਲੈਣ 'ਦਿਲਸ਼ਾਦ' ਮੈਂ ਤਾਂ, ਮੈਨੂੰ ਹੁਕਮ ਮਾਹਰਾਜ ਫਰਮਾਇਆ ਜੀ ॥੮੧੭॥

**ਸੀਤਾ ਦਾ ਆਗਮਨ—**

ਰਾਮਚੰਦਰ ਮਾਹਰਾਜ ਦੇ ਕੋਲ ਆ ਕੇ, ਹੱਥ ਜੋੜ ਸੀਤਾ ਨਿਮਸਕਾਰ ਕਰਦੀ।
ਦਰਸ਼ਨ ਕਰਦਿਆਂ ਈ ਦੁੱਖ ਦੂਰ ਹੋਏ, ਪਈ ਸ਼ੁਕਰ ਹਜ਼ਾਰ ਕਰਤਾਰ ਕਰਦੀ ॥੮੧੮॥
ਕੈਹਿੰਦੀ ਕਿਆ ਰੱਬਾ ਸੁਫਨਾ ਵੇਖ ਰਹੀ ਆਂ, ਵਿਚ ਦਿਲ ਦੇ ਪਈ ਵਿਚਾਰ ਕਰਦੀ।
ਹੋ ਹੈਰਾਨ 'ਦਿਲਸ਼ਾਦ' ਖਾਮੋਸ਼ ਬੈਠੀ, ਨਹੀਂ ਕੁਛ ਬੋਲ ਕੇ ਕੋਈ ਗੁਫਤਾਰ ਕਰਦੀ ॥੮੧੯॥

**ਰਾਮਚੰਦਰ ਦਾ ਵਚਨ—**

ਰਾਮਚੰਦਰ ਮਾਹਰਾਜ ਫਿਰ ਕੈਹਿਣ ਲਗੇ, ਦੇਵਾਂ ਸੱਚ ਮੈਂ ਤੈਨੂੰ ਸੁਣਾ ਸੀਤਾ।
ਰਾਵਣ ਮਾਰਨਾ ਮੈਂ ਜ਼ਰੂਰ ਹੈ ਸੀ, ਦਿੱਤਾ ਉਸ ਨੂੰ ਮਾਰ ਮੁਕਾ ਸੀਤਾ ॥੮੨੦॥

---

੧. ਢੰਡੋਰਾ।

ਪਿਛੋਂ ਮੈਰਿਓਂ ਬਣ ਦੇ ਵਿਚ ਤੈਨੂੰ, ਲੈ ਆਇਆ ਜਾ ਕੇ ਜੋ ਚੁਰਾ ਸੀਤਾ।
ਦਿੱਤਾ ਮਾਰ ਪਰਿਵਾਰ ਸਮੇਤ ਉਸ ਨੂੰ, ਲਈ ਉਸ ਨੇ ਪਾ ਸਜ਼ਾ ਸੀਤਾ ॥੯੨੧॥
ਨਹੀਂ ਲੋੜ ਕੋਈ ਤੇਰੀ ਹੁਣ ਮੈਨੂੰ, ਜਿੱਥੇ ਚਾਹੇਂ ਉੱਥੇ ਚਲੀ ਜਾ ਸੀਤਾ।
ਕੋਲ ਰਾਵਣ ਦੇ ਰਹੀ ਤੂੰ ਸਾਲ ਪੂਰਾ, ਦਿੱਤਾ ਦਾਗ਼ ਸਾਨੂੰ ਤੂੰ ਇਹ ਲਾ ਸੀਤਾ ॥੯੨੨॥
ਤੇਰਾ ਮੂੰਹ ਮੈਂ ਵੇਖਣਾ ਨਹੀਂ ਚਾਹੁੰਦਾ, ਬੈਠੀ ਕੋਲ ਮੈਰੇ ਕਾਹਨੂੰ ਆ ਸੀਤਾ।
ਉਠ ਜਾ 'ਦਿਲਸ਼ਾਦ' ਨਾ ਬੈਠ ਇੱਥੇ, ਡਿੱਠਾ ਮੂੰਹ ਤੇ ਕੰਡ[1] ਵਿਖਾ ਸੀਤਾ ॥੯੨੩॥
ਇਤਨੀ ਗੱਲ ਮਾਹਰਾਜ ਦੀ ਸੁਣੀ ਜਦੋਂ, ਸੀਤਾ ਵਿਚ ਦਿਲ ਦੇ ਪਰੇਸ਼ਾਨ ਹੋਈ।
ਰਹੀ ਬੁਧ ਤੇ ਸੁਧ ਨਾ ਹੋਸ਼ ਕੋਈ, ਗਮਗੀਨ ਮਲੂਲ ਹੈਰਾਨ ਹੋਈ ॥੯੨੪॥
ਕੈਹਿੰਦੀ ਹਾਏ ਰੱਬਾ ਇਹ ਕੇ ਕਰਨ ਲਗੋਂ, ਕੇ ਤਕਸੀਰ ਮੈਥੋਂ ਦੱਸ ਆਨ ਹੋਈ।
ਸਕੀ ਕਰ 'ਦਿਲਸ਼ਾਦ' ਨਾ ਸਬਰ ਫਿਰ ਤਾਂ, ਖੋਲ ਬੰਦਿਸ਼ ਜ਼ਬਾਨ ਗੋਇਆਨ ਹੋਈ ॥੯੨੫॥

**ਸੀਤਾ ਦਾ ਵਚਨ—**

ਹੈ ਸੀ ਇਹ ਖਿਆਲ ਜੇ ਵਿਚ ਦਿਲ ਦੇ, ਇੱਥੇ ਕਿਉਂ ਮਾਹਰਾਜ ਫਿਰ ਆਉਣਾ ਸੀ।
ਰਾਵਣ ਮਾਰਨੇ ਦੀ ਆਹੀ ਲੋੜ ਕਿਹੜੀ, ਕਿਸ ਦੇ ਵਾਸਤੇ ਕਸ਼ਟ ਉਠਾਉਣਾ ਸੀ ॥੯੨੬॥
ਹਨੂਮਾਨ ਨੂੰ ਭੇਜ ਕੇ ਕੋਲ ਮੇਰੇ, ਮੇਰਾ ਹੌਂਸਲਾ ਕਿਉਂ ਵਧਾਉਣਾ ਸੀ।
ਹੋਂਦੀ ਖਬਰ 'ਦਿਲਸ਼ਾਦ' ਜੇ ਇਹ ਮੈਨੂੰ, ਖਾ ਕੇ ਜ਼ੈਹਿਰ ਮੈਂ ਤਾਂ ਮਰ ਜਾਉਣਾ ਸੀ ॥੯੨੭॥
ਦੇਵਾਂ ਕਿਆ ਮਾਹਰਾਜ ਸਬੂਤ ਇੱਥੇ, ਰਬ ਦੇ ਬਾਝ ਹੈ ਸੀ ਕੌਣ ਕੋਲ ਮੇਰੇ।
ਹਨੂਮਾਨ ਨੇ ਦੱਸਿਆ ਨਹੀਂ ਤੁਸਾਂ, ਹੋਏ ਨਾਲ ਰਾਵਣ ਜਿਹੜੇ ਬੋਲ ਮੇਰੇ ॥੯੨੮॥
ਮੇਰੇ ਵਿਚ ਮਾਹਰਾਜ ਨਹੀਂ ਪਾਪ ਕੋਈ, ਸਮਝੋ ਸੁਖਨ[2] ਨਾ ਇਹ ਮਖੌਲ ਮੇਰੇ।
ਲਗੀ ਦੇਣ ਪ੍ਰਾਣ 'ਦਿਲਸ਼ਾਦ' ਮੈਂ ਤਾਂ, ਵੱਜੇ ਮੌਤ ਦੇ ਆਨ ਸਿਰ ਢੋਲ ਮੇਰੇ ॥੯੨੯॥
ਉਠ ਲਛਮਣਾ ਤੈਥੋਂ ਮੈਂ ਹਾਂ ਸਦਕੇ, ਚੁਣ ਕੇ ਲਕੜੀਆਂ ਇੱਥੇ ਲੈ ਆ ਜਲਦੀ।
ਦੇਵਾਂ ਤਿਆਗ ਪ੍ਰਾਣ ਹੁਣ ਆਪਣੇ ਮੈਂ, ਚਿਖਾ ਜੋੜ ਕੇ ਦੇ ਬਣਾ ਜਲਦੀ ॥੯੩੦॥
ਇਸ਼ਾਰੇ ਅੱਖੀਆਂ ਦੇ ਨਾਲ ਰਾਮਚੰਦਰ, ਕੈਹਿੰਦੇ ਉਠ ਬੇਸ਼ਕ ਤੂੰ ਜਾ ਜਲਦੀ।
ਹੋ ਹੈਰਾਨ 'ਦਿਲਸ਼ਾਦ' ਉਠ ਗਿਆ ਲਛਮਣ, ਢੇਰ ਲਕੜੀਆਂ ਦਾ ਦਿੱਤਾ ਲਾ ਜਲਦੀ
॥੯੩੧॥

---

੧. ਪਿੱਠ ੨. ਵਚਨ।

ਅੱਗ ਬਾਲ ਕੇ ਦਿੱਤੀ ਫਿਰ ਲਾ ਸੀਤਾ, ਹੋ ਕੇ ਤੇਜ਼ ਜਦੋਂ ਅੱਗ ਬਲਨ ਲਗੀ।
ਹੱਥ ਜੋੜ ਕੇ ਫਿਰ ਇਹ ਅਰਜ਼ ਕੀਤੀ, ਦਿਓ ਹੁਕਮ ਮਾਹਰਾਜ ਮੈਂ ਚਲਨ ਲਗੀ ॥੯੩੨॥

ਝੂਠੀ ਤੋਹਮਤ[1] ਇਹ ਤੁਸਾਂ ਲਗਾਈ ਜਿਹੜੀ, ਉਸੇ ਵਾਸਤੇ ਅੱਗ ਵਿਚ ਜਲਨ ਲਗੀ।
ਸਕੇ ਰੋਕ 'ਦਿਲਸ਼ਾਦ' ਦੱਸ ਕੌਣ ਉਸਨੂੰ, ਸੀਤਾ ਧਰਮ ਥੀਂ ਕਦੀ ਨਹੀਂ ਟਲਨ ਲਗੀ ॥੯੩੩॥

ਬਲਦੀ ਚਿਖਾ ਨੂੰ ਵੇਖ ਕੇ ਕੈਹਿਣ ਸਾਰੇ, ਹੋਣ ਨਾਲ ਸਾਡੇ ਵਾਹ ਵਾਹ ਲਗੀ।
ਝਲੀਆਂ ਸਖਤੀਆਂ ਇਤਨੀਆਂ ਜਿਸ ਕਾਰਣ, ਓਹੀ ਸੜ ਕੇ ਹੋਣ ਫਨਾਹ ਲਗੀ ॥੯੩੪॥

ਜਾਂਦੀ ਪੇਸ਼ ਨਹੀਂ ਕਿਸੇ ਦੀ ਕੋਈ ਇੱਥੇ, ਮੇਹਨਤ ਅਸਾਂ ਦੀ ਹੋਣ ਤਬਾਹ ਲਗੀ।
ਸਾਨੂੰ ਦੱਸ 'ਦਿਲਸ਼ਾਦ' ਤੂੰ ਕਿਆ ਕਰੀਏ, ਸੀਤਾ ਸੜ ਕੇ ਹੋਣ ਸਵਾਹ ਲਗੀ ॥੯੩੫॥

ਕੀਤੀ ਜ਼ਰਾ ਭੀ ਦੇਰ ਨਾ ਫੇਰ ਸੀਤਾ, ਅੱਗ ਬਾਲ, ਕਰ ਚਿਖਾ ਤੈਇਆਰ ਦਿੱਤੀ।
ਪ੍ਰਦੱਖਨਾ ਲੈ ਮਾਹਰਾਜ ਦੀ ਤਿੰਨ ਵਾਰੀ, ਹੱਥ ਜੋੜ ਕੇ ਕਰ ਨਿਮਸਕਾਰ ਦਿੱਤੀ ॥੯੩੬॥

ਕੈਹਿੰਦੀ, ਮੈਂ ਬੇਦੋਸ ਨਹੀਂ ਦੋਸ ਕੋਈ, ਇਤਨਾ ਆਖ ਕੇ ਬਾਹਾਂ ਉਲਾਰ ਦਿੱਤੀ।
ਲਗੀ ਮਾਰਨੇ ਛਾਲ 'ਦਿਲਸ਼ਾਦ' ਜਦੋਂ, ਸ਼ਿਵ ਜੀ ਪਕੜ ਕੇ ਬਾਹੋਂ ਖਿਲਾਰ ਦਿੱਤੀ ॥੯੩੭॥

**ਸ਼ਿਵ ਦਾ ਵਰਦਾਨ—**

ਤੇਰੀ ਕਥਾ ਜੋ ਪੜ੍ਹੇਗੀ, ਕਹੇ ਸ਼ਿਵ ਜੀ, ਪਤਿਵਰਤ ਦੇ ਫਲ ਨੂੰ ਪਾਏਗੀ ਓਹ।
ਬਾਰਾਂਮਾਸ ਸੁਣ ਸੀ ਨਿਤਨੇਮ ਜਿਹੜੀ, ਕਦੀ ਜਨਮ ਦੇ ਵਿਚ ਨਾ ਆਏਗੀ ਓਹ ॥੯੩੮॥

ਕਦੀ ਕਦੀ ਜੋ ਕਰੇਗੀ ਯਾਦ ਤੈਨੂੰ, ਉਮਰ ਸੁਖ ਦੇ ਨਾਲ ਬਿਤਾਏਗੀ ਓਹ।
ਕਰਸੀ ਨਿੰਦਿਆ ਜੋ 'ਦਿਲਸ਼ਾਦ' ਤੇਰੀ, ਕੁੰਭੀ ਨਰਕ ਦੇ ਵਿਚ ਫਿਰ ਜਾਏਗੀ ਓਹ ॥੯੩੯॥

**ਦੇਵਤਿਆਂ ਦਾ ਵਚਨ—**

ਲਗੇ ਦੇਵਤੇ ਫਿਰ ਇਹ ਕੈਹਿਣ ਸਾਰੇ, ਸੀਤਾ ਵਿਚ ਮਾਹਰਾਜ ਨਹੀਂ ਪਾਪ ਕੋਈ।
ਪਤਿਵਰਤ ਧਰਮ ਇਸ ਦਾ ਹੈ ਪੂਰਾ, ਲਗਦਾ ਇਸ ਨੂੰ ਨਹੀਂ ਸਰਾਪ ਕੋਈ ॥੯੪੦॥

ਕਦੀ ਮੁਸ਼ਕ ਛਿਪਾਇਆਂ ਨਹੀਂ ਛਪਦੀ, ਰਖੇ ਵਿਚ ਪਰਦੇ ਭਾਵੇਂ ਢਾਂਪ ਕੋਈ।
ਸਾਨੂੰ ਹਾਲ ਮਾਲੂਮ 'ਦਿਲਸ਼ਾਦ' ਸਾਰਾ, ਕਰੋ ਹੋਰ ਖਿਆਲ ਨਾ ਆਪ ਕੋਈ ॥੯੪੧॥

---

੧, ਕਲੰਕ।

**ਮੰਦੋਦਰੀ ਦਾ ਵਚਨ—**

ਹੱਥ ਜੋੜ ਮੰਦੋਦਰੀ ਅਰਜ਼ ਕੀਤੀ, ਹੈ ਮਾਲੂਮ ਮੈਨੂੰ ਸਾਰਾ ਹਾਲ ਇਸਦਾ ।
ਰਹੀ ਵਿਚ ਸੱਤ ਦੇ ਇਹ ਸਤਵੰਤੀ, ਕਰੋ ਹੋਰ ਨਾ ਕੋਈ ਖਿਆਲ ਇਸਦਾ ।।੯੪੨।।
ਲਾ ਜੋਰ ਥਕਿਆ ਬਹੁ ਪਤੀ ਮੇਰਾ, ਰਿਹਾ ਝਗੜਾ ਉਸਦੇ ਨਾਲ ਇਸਦਾ ।
ਗਈ ਪੇਸ਼ 'ਦਿਲਸ਼ਾਦ' ਨਹੀਂ ਕੋਈ ਉਸਦੀ, ਸਕਿਆ ਕਰ ਡਿੰਗਾ ਨਹੀਂ ਵਾਲ ਇਸਦਾ ।।੯੪੩।।

**ਦੂਸਰੇ ਗਵਾਹ—**

ਦਿੱਤੀਆਂ ਹੋਰ ਸ਼ਹਾਦਤਾਂ ਬੌਹੁਤ ਲੋਕਾਂ, ਕਸਮਾਂ ਖਾਂਵਦੇ ਕਈ ਹਜ਼ਾਰ ਭਾਈ ।
ਸੀਤਾ ਵਿਚ ਮਹਾਰਾਜ ਨਹੀਂ ਪਾਪ ਕੋਈ, ਸਾਰੇ ਆਖਦੇ ਇਹੋ ਪੁਕਾਰ ਭਾਈ ।।੯੪੪।।
ਧਰਮ ਆਪਣੇ ਥੀਂ ਇਸ ਹਾਰਿਆ ਨਹੀਂ, ਰਿਹਾ ਸ਼ਾਹ ਰਾਵਣ ਝਖ ਮਾਰ ਭਾਈ ।
ਏਸੀ ਇਸਤਰੀ ਹੋਰ 'ਦਿਲਸ਼ਾਦ' ਕੋਈ, ਨਹੀਂ ਵੇਖਣੀ ਵਿਚ ਸੰਸਾਰ ਭਾਈ ।।੯੪੫।।

**ਕਵੀ ਦਾ ਵਚਨ—**

ਲਈ ਸੁਣ ਚੌਫੇਰਿਓਂ ਗੱਲ ਜਦੋਂ, ਸੀਤਾ ਆਪਣੇ ਕੋਲ ਬਿਠਾਈ ਉੱਥੇ ।
ਜਾਣੀ-ਜਾਨ ਹਰ ਬਾਤ ਦੇ ਰਾਮਚੰਦਰ, ਮਾਇਆ ਆਪਣੀ ਇਹ ਦਿਖਲਾਈ ਉੱਥੇ ।।੯੪੬।।
ਕਰੇ ਕੋਈ ਬਦਨਾਮ ਨਾ ਵਿਚ ਜਗ ਦੇ, ਚਿਖਾ ਅੱਗ ਦੀ ਤਾਈਂ ਜਲਵਾਲੀ ਉੱਥੇ ।
ਸ਼ਕ ਸਾਰਿਆਂ ਦੇ ਦੂਰ ਕਰਨ ਕਾਰਣ, ਲੀਲਾ ਇਹ 'ਦਿਲਸ਼ਾਦ' ਰਚਾਈ ਉੱਥੇ ।।੯੪੭।।

**ਲੰਕਾ ਦੀ ਸੈਰ—**

ਗਈ ਆ ਦਲੀਲ ਫਿਰ ਵਿਚ ਦਿਲ ਦੇ, ਲੰਕਾ ਵੇਖਣੇ ਨੂੰ ਸਿਰੀ ਰਾਮ ਗਏ ।
ਫੌਜ ਵਾਨਰਾਂ ਦੀ ਪਈ ਟੁਰ ਪਿੱਛੇ, ਅਫਸਰ ਜੰਗੀ ਭੀ ਨਾਲ ਤਮਾਮ ਗਏ ।।੯੪੮।।
ਰਿਹਾ ਫਿਕਰ ਅੰਦੇਸ਼ੜਾ[1] ਨਾ ਕੋਈ, ਸਰਅੰਜਾਮ ਸਾਰੇ ਹੋ ਕਾਮ ਗਏ ।
ਆਏ ਦੇਵਤੇ ਓਹ 'ਦਿਲਸ਼ਾਦ' ਜਿਹੜੇ, ਵਿਦਾ ਹੋ ਓਹ ਆਪਣੇ ਧਾਮ ਗਏ ।।੯੪੯।।

**ਵਿਭੀਸ਼ਣ ਦਾ ਨਿਵੇਦਨ—**

ਕੀਤੀ ਅਰਜ਼ ਵਿਭੀਸ਼ਣ ਨੇ ਇਹ ਉੱਥੇ, ਕੀਤੀ ਮੈਂ ਤੇ ਤੁਸਾਂ ਭਲਿਆਈ ਹੈ ਜੀ ।
ਜ਼ਬਰਦਸਤ ਰਾਵਣ ਨੂੰ ਮਾਰ ਕੇ ਤੇ, ਦਿੱਤੀ ਬਖਸ਼ ਮੈਨੂੰ ਪਾਦਸ਼ਾਹੀ ਹੈ ਜੀ ।।੯੫੦।।
ਦਿੱਤਾ ਪ੍ਰਿਥਵੀ ਦਾ ਭਾਰ ਉਤਾਰ ਤੁਸਾਂ, ਸਖ਼ਤੀ ਦੇਵਤਿਆਂ ਦੀ ਚਾ ਹਟਾਈ ਹੈ ਜੀ ।
ਹੋਏ ਰਾਸ ਤੁਸਾਡੇ ਕੰਮ ਸਾਰੇ, ਰਿਹਾ ਹੁਣ ਤਾਂ ਫਿਕਰ ਨਾ ਕਾਈ[2] ਹੈ ਜੀ ।।੯੫੧।।

---

੧. ਖਤਰਾ ੨. ਕੋਈ ।

ਫਿਰਦੇ ਰਹੇ ਵਿਚ ਬਣਾਂ ਮੁੱਦਤ ਬੌਹੁਤੀ, ਵਿਚ ਸਫਰ ਤਕਲੀਫ ਉਠਾਈ ਹੈ ਜੀ।
ਰਹੋ ਇੱਥੇ 'ਦਿਲਸ਼ਾਦ' ਕੋਈ ਦਿਨ ਤੁਸੀਂ, ਮੇਰੇ ਦਿਲ ਮਾਹਰਾਜ ਇਹ ਆਈ ਹੈ ਜੀ ॥੯੫੨॥

**ਰਾਮਚੰਦਰ ਦਾ ਜਵਾਬ—**

ਕਿਹਾ ਸੱਚ ਵਿਭੀਸ਼ਣ ਜੀ ਹੈ ਤੁਸਾਂ, ਕਰਾਂ ਕਿਆ ਇੱਥੇ ਨਹੀਂ ਮੈਂ ਰੈਹ ਸਕਦਾ।
ਤਾਂਗ ਭਰਥ ਦੇ ਮਿਲਨ ਦੀ ਹੈ ਮੈਨੂੰ, ਵਿਚ ਰਾਹ ਦੇ ਨਹੀਂ ਕਿਧਰੇ ਬੈਹ ਸਕਦਾ ॥੯੫੩॥
ਮੇਰੇ ਵਾਸਤੇ ਰਾਜ ਉਸ ਛੋੜ ਦਿੱਤਾ, ਕਦੀ ਦੁੱਖ ਉਸਦਾ ਨਹੀਂ ਮੈਂ ਸੈਹ ਸਕਦਾ।
ਲਗਾ ਚਿੱਤ 'ਦਿਲਸ਼ਾਦ' ਉਸ ਤਰਫ ਮੇਰਾ, ਨਹੀਂ ਖਿਆਲ ਉਸ ਦਾ ਦਿਲੋਂ ਲੈਹ ਸਕਦਾ ॥੯੫੪॥

ਬੈਠਾ ਬਣ ਫਕੀਰ ਓਹ ਵਿਚ ਘਰ ਦੇ, ਮੇਰਾ ਪਿਆ ਓਹ ਤਕਦਾ ਰਾਹ ਹੋਸੀ।
ਅੱਖੀਂ ਤਕਦੀਆਂ ਥਕਦੀਆਂ ਨਾ ਹੋਸਨ, ਮੇਰੇ ਮਿਲਨ ਦੀ ਉਸ ਨੂੰ ਚਾਹ ਹੋਸੀ ॥੯੫੫॥
ਗਿਨ-ਗਿਨ ਦਿਨ ਮੇਰੇ ਕਟਦਾ ਦਿਨ ਹੋਸੀ, ਆਇਆ ਲਬਾਂ ਉੱਤੇ ਉਸਦਾ ਸਾਹ ਹੋਸੀ।

ਵਾਦੇ ਉੱਤੇ 'ਦਿਲਸ਼ਾਦ' ਜੇ ਨਾ ਜਾਵਾਂ, ਮੌਤ ਭਰਥ ਦੀ ਖਾਹਮੁਖਾਹ[1] ਹੋਸੀ ॥੯੫੬॥

**ਵਿਭੀਸ਼ਣ ਦਾ ਵਚਨ—**

ਕਰੋ ਫਿਕਰ ਮਾਹਰਾਜ ਨਾ ਕੋਈ ਤੁਸੀਂ, ਇਕ ਦਿਨ ਦੇ ਵਿਚ ਪੌਹੁੰਚਾ ਦੇਸਾਂ।
ਲਿਆ ਬਵਾਨ ਕੁਬੇਰ ਥੀਂ ਰਾਵਣ, ਓਹੀ ਆਪ ਨੂੰ ਮੈਂ ਲੈਆ ਦੇਸਾਂ ॥੯੫੭॥
ਹਜ਼ਾਰਾਂ ਕੋਹ ਦਿਹਾੜੇ ਦੇ ਵਿਚ ਜਾਵੇ, ਇੱਥੇ ਆਨ ਕੇ ਹੁਣੇ ਦਿਖਲਾ ਦੇਸਾਂ।
'ਦਿਲਸ਼ਾਦ' ਖਬਰ ਇੱਥੇ ਠਹਰਨੇ ਦੀ, ਜਾ ਕੇ ਭਰਥ ਨੂੰ ਮੈਂ ਸੁਣਾ ਦੇਸਾਂ ॥੯੫੮॥

**ਰਾਮਚੰਦਰ ਦਾ ਜਵਾਬ —**

ਨਹੀਂ ਆਰਾਮ ਮੈਨੂੰ ਆਉਂਦਾ ਤਦ ਤੋੜੀ, ਕੀਤਾ ਭਰਥ ਦਾ ਜਦ ਤਕ ਦੀਦ[2] ਨਾਹੀਂ।

ਗੁਜ਼ਰ ਜਾਨ ਰੋਜ਼ੇ ਬੇਸ਼ਕ ਭਾਵੇਂ, ਬਿਨਾ ਚੰਨ ਵੇਖੇ ਹੋਂਦੀ ਈਦ ਨਾਹੀਂ ॥੯੫੯॥
ਚੌਦਾਂ ਸਾਲ ਮੇਰੇ ਪੂਰੇ ਹੋਣ ਲਗੇ, ਲਾਣਾ ਦਿਲ ਮੈਂ ਇਕ ਮਜ਼ੀਦ[3] ਨਾਹੀਂ।
'ਦਿਲਸ਼ਾਦ' ਲਿਖਿਆ ਮੈਂ ਇਹ ਦਿਲ ਉੱਤੇ, ਹੋਣੀ ਉਸਦੀ ਕਦੀ ਤਰਦੀਦ[4] ਨਾਹੀਂ ॥੯੬੦॥

**ਵਿਭੀਸ਼ਣ ਦਾ ਨਿਵੇਦਨ—**

ਇਤਨਾ ਸੁਣ ਕੇ ਫਿਰ ਇਹ ਅਰਜ਼ ਕੀਤੀ, ਹੈ ਇਹ ਸੱਚ ਜੋ ਆਪ ਫਰਮਾ ਰਹੇ ਓ।
ਇਤਨਾ ਸੁਣ ਕੇ ਫਿਰ ਇਹ ਅਰਜ਼ ਕੀਤੀ, ਹੈ ਇਹ ਸੱਚ ਜੋ ਆਪ ਫਰਮਾ ਰਹੇ ਓ।
ਕਿੱਥੇ ਹੀਨ ਭਿਰਾ ਅਜ ਕਲ ਏਸੇ, ਅੱਖੀਂ ਵੇਖ ਕੇ ਆਪ ਅਜ਼ਮਾ ਰਹੇ ਓ ॥੯੬੧॥

---
੧. ਫਜ਼ੂਲ ੨. ਦਰਸ਼ਨ ੩. ਜ਼ਿਆਦਾ ੪. ਖੰਡਨ।

ਮੈਂ ਭੀ ਕਰਾਂਗਾ ਦਰਸ਼ਨ ਨਾਲ ਚਲ ਕੇ, ਲਿਆ ਸੁਣ ਜੋ ਹਾਲ ਸੁਣਾ ਰਹੇ ਓ।
ਚਲੋ ਉਠੋ 'ਦਿਲਸ਼ਾਦ' ਅਬ ਦੇਰ ਕੈਸੀ, ਢਿਲ ਕਿਉਂ ਮਾਹਰਾਜ ਫਿਰ ਲਾ ਰਹੇ ਓ ॥੮੬੨॥

**ਇਨਾਮ-ਵੰਡ** -

ਖਜ਼ਾਨੇ ਖੋਲ ਸ਼ਾਹ ਰਾਵਣ ਦੇ ਰਾਮਚੰਦਰ, ਗਏ ਬੈਠ ਦਰਬਾਰ ਲਗਾ ਮਿੱਤਰਾ।
ਲਗੇ ਦੇਣ ਇਨਾਮ ਫਿਰ ਫੌਜ ਤਾਈਂ, ਹੀਰੇ ਲਾਲ ਮੋਤੀ ਬੇਬਹਾ ਮਿੱਤਰਾ ॥੮੬੩॥
ਕਰ ਚੁਕੇ ਇਨਾਮ ਤਕਸੀਮ ਜਦੋਂ, ਤਾਂ ਫਿਰ ਦੇਂਵਦੇ ਇਹ ਫਰਮਾ ਮਿੱਤਰਾ।
ਜਾਓ ਹਸਦੇ ਖੇਡਦੇ ਘਰ ਸਾਰੇ, ਦਿੱਤਾ ਹੁਕਮ 'ਦਿਲਸ਼ਾਦ' ਸੁਣਾ ਮਿੱਤਰਾ ॥੮੬੪॥

**ਫੌਜ ਦਾ ਨਿਵੇਦਨ—**

ਲਗੇ ਕੈਹਿਣ ਸਾਰੇ ਹੱਥ ਜੋੜ ਅੱਗੋਂ, ਇੱਥੋਂ ਜਾਣਾ ਹੈ ਆਪ ਦੇ ਨਾਲ ਅਸਾਂ।
ਰਹੀ ਲੋੜ ਦੀ ਥੋੜ ਨਾ ਕੋਈ ਸਾਨੂੰ, ਲਏ ਲੈ ਹੀਰੇ ਮੋਤੀ ਲਾਲ ਅਸਾਂ ॥੮੬੫॥
ਜਨਮ-ਭੂਮਿਕਾ ਆਪ ਦੀ ਦੇਖੜੇ ਦਾ, ਰੱਖਿਆ ਦਿਲ ਦੇ ਵਿਚ ਖਿਆਲ ਅਸਾਂ।
ਸਾਡੇ ਹਾਲ ਦੇ ਉੱਤੇ ਦਿਆਲ ਹੋ ਕੇ, ਦੇਣਾ ਕਰ 'ਦਿਲਸ਼ਾਦ' ਨਿਹਾਲ ਅਸਾਂ ॥੮੬੬॥

**ਰਾਮਚੰਦਰ ਦਾ ਆਦੇਸ਼—**

ਇਹੋ ਅਰਜ਼ ਕੀਤੀ ਜਦ ਸਾਰਿਆਂ ਨੇ, ਅੱਗੋਂ ਹੱਸ ਕੇ ਇਹ ਫਰਮਾਇਆ ਵੇ।
ਚਲੋ ਨਾਲ ਤੁਸੀਂ ਬੇਸ਼ਕ ਮੇਰੇ, ਜੇਕਰ ਦਿਲ ਤੁਸਾਡਾ ਚਾਇਆ ਵੇ ॥੮੬੭॥
ਦਿਓ ਕਰ ਜਲਦੀ ਇੰਤਜ਼ਾਮ ਸਾਰਾ, ਇਹ ਵਿਭੀਸ਼ਣ ਨੂੰ ਹੁਕਮ ਸੁਣਾਇਆ ਵੇ।
ਵਿਭੀਸ਼ਣ ਦੇਰ 'ਦਿਲਸ਼ਾਦ' ਨਾ ਜ਼ਰਾ ਕੀਤੀ, ਕਰ ਤੈਇਆਰ ਸਾਮਾਨ ਲੈ ਆਇਆ ਵੇ ॥੮੬੮॥

**ਵਿਭੀਸ਼ਣ ਦਾ ਨਿਵੇਦਨ—**

ਸੋਹਣੇ ਕਈ ਬਵਾਨ ਸਜਾ ਕੇ ਤੇ, ਵਿਭੀਸ਼ਣ ਆਨ ਹਾਜ਼ਿਰ ਦਰਬਾਰ ਹੋਇਆ।
ਨਾਲੇ ਰਥ ਆਂਦੇ ਹੋਰ ਨਾਲ ਕਿਤਨੇ, ਹਾਥੀ ਘੋੜਿਆਂ ਦਾ ਨਹੀਂ ਸ਼ੁਮਾਰ ਹੋਇਆ ॥੮੬੯॥
ਦਿੱਤਾ ਕਰ ਮੌਜੂਦ ਸਾਮਾਨ ਸਾਰਾ, ਨਾਲ ਚਲਨ ਨੂੰ ਆਪ ਤੈਇਆਰ ਹੋਇਆ।
ਦੱਸੋ ਹੋਰ 'ਦਿਰਸ਼ਾਦ' ਹੈ ਲੋੜ ਕਿਹੜੀ, ਹੱਥ ਜੋੜ ਕੇ ਅਰਜ਼ਗੁਜ਼ਾਰ ਹੋਇਆ ॥੮੭੦॥
ਹਰ ਇਕ ਚੀਜ਼ ਨੂੰ ਵੇਖ ਕੇ ਰਾਮਚੰਦਰ, ਦਿਲੋਂ ਬੌਹੁਤ ਆਨੰਦ ਖੁਰਸੰਦ ਹੋਏ।
ਕਿਸੇ ਗੱਲ ਦੀ ਕਮੀ ਨਹੀਂ ਰਹੀ ਕੋਈ, ਸਾਰੇ ਕੰਮ ਇਹ ਤਾਂ ਦਿਲਪਸੰਦ ਹੋਏ ॥੮੭੧॥

ਨਾਲ ਜਾਉਣੇ ਦਾ ਸੁਣਿਆ ਹੁਕਮ ਜਦੋਂ, ਦਿਲ ਸਾਰਿਆਂ ਦੇ ਦੋ ਚੰਦ ਹੋਏ।
ਬਾਜਾ ਕੂਚ ਦਾ ਬੱਜਣ 'ਦਿਲਸ਼ਾਦ' ਲਗਾ, ਨਾਹਰੇ ਜੈ ਜੈ ਕਾਰ ਬੁਲੰਦ ਹੋਏ ॥੯੭੨॥

**ਲੰਕਾ ਤੋਂ ਚਲਣਾ—**

ਪਏ ਟੁਰ ਸੁਣ ਕੇ ਹੁਕਮ ਕੂਚ[1] ਸੰਦਾ, ਸਣੇਂ ਫੌਜ ਸਾਰੇ ਸਰਦਾਰ ਯਾਰਾ।
ਖੁਸ਼ੀ ਨਾਲ ਨਹੀਂ ਮੇਂਵਦੇ[2] ਵਿਚ ਜਾਮੇ[3], ਰਹੇ ਬੋਲ ਮੂੰਹੋਂ ਜੈ ਜੈ ਕਾਰ ਯਾਰਾ ॥੯੭੩॥
ਕਈ ਰਥਾਂ ਵਿਚ ਚੜ ਕੇ ਬੈਠ ਗਏ ਨੀਂ, ਹੋਏ ਹਾਥੀਆਂ ਤੇ ਕਈ ਸਵਾਰ ਯਾਰਾ।
ਪੈਦਲ ਰਿਹਾ 'ਦਿਲਸ਼ਾਦ' ਨਾ ਇਕ ਉੱਥੇ, ਕਿੱਥੋਂ ਤਾਈਂ ਮੈਂ ਕਰਾਂ ਸ਼ੁਮਾਰ ਯਾਰਾ ॥੯੭੪॥
ਪਏ ਟੁਰ ਉੱਥੋਂ ਲੈ ਕੇ ਸਾਰਿਆਂ ਨੂੰ, ਮੂਹ ਥੀਂ ਨਾਮ ਓਂਕਾਰ ਉਚਾਰਿਆ ਵੇ।
ਲਛਮਣ ਆਪਣੇ ਨਾਲ ਬਿਠਲਾ ਕੇ ਤੇ, ਹਨੂਮਾਨ ਨੂੰ ਕੋਲ ਖਲਾਰਿਆ ਵੇ ॥੯੭੫॥
ਵਿਚ ਮੈਦਾਨ ਜੰਗ ਦੇ ਗਏ ਪੌਹੰਚ ਜਦੋਂ, ਪੁਸ਼ਪਬਵਾਨ ਚਾ ਹੇਠ ਉਤਾਰਿਆ ਵੇ।
ਬਾਹੋਂ ਪਕੜ ਕੇ ਸੀਤਾ ਨੂੰ ਕੈਹਿਣ ਲਗੇ, ਇੱਥੇ ਮੈਂ ਕੋਈ ਦਿਨ ਗੁਜ਼ਾਰਿਆ ਵੇ ॥੯੭੬॥
ਮੇਘਨਾਥ ਨੂੰ ਪਿਆਰਿਏ ਇਸੇ ਜਾ ਤੇ, ਮੈਰੇ ਭਾਈ ਲਛਮਣ ਨੇ ਮਾਰਿਆ ਵੇ।
ਕੁੰਭਕਰਨ ਲੜਿਆ ਇੱਥੇ ਨਾਲ ਮੈਰੇ, ਉਸਦਾ ਸਿਰ ਮੈਂ ਕਟ ਉਡਾਰਿਆ ਵੇ ॥੯੭੭॥
ਮਾਰੇ ਬੌਹੁਤ ਬਲੀ ਹਨੂਮਾਨ ਇੱਥੇ, ਇਸੇ ਜਾ ਤੇ ਰਾਖਸ਼ਾਂ ਹਾਰਿਆ ਵੇ।
ਇਹ ਜਾ 'ਦਿਲਸ਼ਾਦ' ਹੈ ਵੇਖ ਓਹੀ, ਜਿੱਥੇ ਰਾਵਣ ਨੂੰ ਖਾਕ ਕਰ ਡਾਰਿਆ ਵੇ ॥੯੭੮॥
ਅਗੇ ਫਿਰ ਸਮੁੰਦਰ ਤੇ ਜਾ ਕੇ ਤੇ, ਕੈਹਿੰਦੇ ਵੇਖ ਇਹ ਪੁਲ ਬਣਾਇਆ ਮੈਂ।
ਹਰਦਮ ਯਾਦ ਤੇਰੀ ਹੈ ਸੀ ਵਿਚ ਦਿਲ ਦੇ, ਤੇਰੇ ਵਾਸਤੇ ਕਸ਼ਟ ਉਠਾਇਆ ਮੈਂ ॥੯੭੯॥
ਲਗੇ ਕੈਹਿਣ ਇਸਕੰਦਾ[4] ਦੇ ਵਿਚ ਜਾ ਕੇ, ਇੱਥੇ ਬਾਲੀ ਨੂੰ ਖਾਕ ਮਿਲਾਇਆ ਮੈਂ।
ਓਹ ਪਹਾੜ 'ਦਿਲਸ਼ਾਦ' ਜੋ ਵੇਖ ਰਹੀ ਏਂ, ਉੱਥੇ ਬੈਠ ਚੌਮਾਸਾ ਲੰਘਾਇਆ ਮੈਂ ॥੯੮੦॥

**ਪਹਾੜ ਦਾ ਨਜ਼ਾਰਾ—**

ਸੋਹਣਾ ਅਜ਼ਬ ਨਜ਼ਾਰਾ ਪਹਾੜ ਦਾ ਜੀ, ਪਿਆਰੀ ਸੀਤਾ ਨੂੰ ਆਪ ਦਿਖਲਾ ਰਹੇ ਨੇ।
ਕਿਧਰੇ ਚੀਲਾਂ ਦੇ ਆਹੇ ਦ੍ਰਖ਼ਤ ਸੋਹਣੇ, ਕਿਧਰੇ ਦ੍ਰਖ਼ਤ ਦਿਆਰ ਲਿਹਰਾ ਰਹੇ ਨੇ ॥੯੮੧॥
ਕਿਧਰੇ ਸਰੂ ਆਜ਼ਾਦ ਸ਼ਮਸ਼ਾਦ[5] ਕਿਧਰੇ, ਕਦ ਮਹਬੂਬ ਦਾ ਯਾਦ ਕਰਵਾ ਰਹੇ ਨੇ।
ਕਿਧਰੇ ਸਰੂ ਆਜ਼ਾਦ... 

ਖੜੇ ਕੇਸਰੀ ਖੇਤ ਅਜੀਬ ਕਿਧਰੇ, ਨੀਲੇ ਫੂਲ ਸੋਹਣੇ ਦਿਲ ਨੂੰ ਭਾ ਰਹੇ ਨੇ ॥੯੮੨॥

---

੧. ਜਾਣਗਾ ੨. ਸਮਾਂਦੇ ੩. ਵਸਤਰ ੪. ਕਿਸ਼ਕਿੰਧਾ ਪੁਰੀ ੫. ਦ੍ਰਖ਼ਤ ਦਾ ਨਾਂ।

ਕਿਧਰੇ ਮੋਤੀਆ ਚੰਬਾ ਰਵੇਲ ਕਿਧਰੇ, ਮੁਸ਼ਕ ਵਿਚ ਦਿਮਾਗ ਪੌਹੁੰਚਾ ਰਹੇ ਨੇ ।
ਨੈਹਿਰਾਂ ਮਾਰ ਲੈਹਿਰਾਂ ਰੈਹਿਆਂ ਚਲ ਕਿਧਰੇ, ਕਿਧਰੇ ਸਾਫ ਚਸ਼ਮੇ ਰੰਗ ਲਾ ਰਹੇ ਨੇ ॥੯੮੩॥

ਸਬਜ਼ ਘਾਸ ਦਾ ਫਰਸ਼ ਹਰ ਤਰਫ ਬਿਛਿਆ, ਪੰਛੀ ਖੁਸ਼ ਆਵਾਜ਼ ਸੁਣਾ ਰਹੇ ਨੇ ।
ਕਿਧਰੇ ਬੁਲਬੁਲਾਂ ਕੋਇਲਾਂ ਬੋਲ ਰੈਹੀਆਂ, ਕਿਧਰੇ ਮੋਰ ਸੋਹਣੇ ਪਾਇਲਾਂ ਪਾ ਰਹੇ ਨੇ ॥੯੮੪॥

ਕਿਧਰੇ ਘੁਗੀਆਂ ਤਿੱਤਰ ਚਕੋਰ ਬੋਲਨ, ਕਿਧਰੇ ਬੋਲ ਕੇ ਹੰਸ ਹੰਸਾ ਰਹੇ ਨੇ ।
ਹਰ ਇਕ ਜ਼ਾਤ ਦਾ ਪੰਛੀ ਅਹਾ ਉੱਥੇ, ਨਾਮ ਰਬ ਦਾ ਸਬ ਧਿਆ ਰਹੇ ਨੇ ॥੯੮੫॥

ਕਿਧਰੇ ਸ਼ੇਰ ਬਘਿਆੜ ਤੇ ਫਿਰਨ ਚਿੱਤਰੇ, ਕਿਧਰੇ ਹਿਰਣ ਸੋਹਣੇ ਘਾ ਖਾ ਰਹੇ ਨੇ ।
ਕਿਧਰੇ ਪਏ ਬਾਂਦਰ ਤੇ ਲੰਗੂਰ ਫਿਰਦੇ, ਕਿਧਰੇ ਰਿਛ ਕਾਲੇ ਗੜਗੜਾ ਰਹੇ ਨੇ ॥੯੮੬॥

ਰਿਸ਼ੀ ਮੁਨੀ ਤਪਸੀ ਭੀ ਬੈਠ ਕਿਧਰੇ, ਹਰੀ-ਗੁਣ ਪਿਆਰਿਆ ਗਾ ਰਹੇ ਨੇ ।
ਭਾਰਦ੍ਵਾਜ ਦੇ ਕੋਲ 'ਦਿਲਸ਼ਾਦ' ਫਿਰ ਤਾਂ, ਕਰਕੇ ਸੈਰ ਪਹਾੜ ਦੀ ਆ ਰਹੇ ਨੇ ॥੯੮੭॥

**ਰਿਸ਼ੀ ਭਾਰਦ੍ਵਾਜ ਨਾਲ ਭੇਂਟ—**

ਰਿਸ਼ੀ ਭਾਰਦ੍ਵਾਜ ਦੇ ਕੋਲ ਆ ਕੇ, ਹੱਥ ਜੋੜ ਕੇ ਸੀਸ ਨਿਵਾਇਆ ਨੇ ।
ਕਿਰਪਾ ਆਪ ਦੀ ਨਾਲ ਮਾਹਰਾਜ ਮੈਰੇ, ਹੋਏ ਰਾਸ ਸਭ ਕੰਮ ਸੁਣਾਇਆ ਨੇ ॥੯੮੮॥

ਚੌਦਾਂ ਸਾਲ ਭੀ ਅੱਜ ਹੋ ਗਏ ਪੂਰੇ, ਦਿਨ ਘਟ ਨਾ ਇਕ ਲਗਾਇਆ ਨੇ ।
ਮਤਲਬ ਹੋਰ 'ਦਿਲਸ਼ਾਦ' ਨਾ ਅਹਾ ਕੋਈ, ਦਰਸ਼ਨ ਕਰਨ ਮੈਂ ਆਪ ਦਾ ਆਇਆ ਨੇ ॥੯੮੯॥

ਦੇ ਆਸੀਸ ਰਿਸ਼ੀ ਅਗੋਂ ਕੈਹਿਣ ਲਗਾ, ਦੁਨੀਆਂ ਵਿਚ ਤੇਰੀ ਯਾਦਗਾਰ ਰੈਹਿਸੀ ।
ਪੜਸੀ ਹਾਲ ਤੈਰਾ, ਜਿਹੜਾ ਦਿਲ ਲਾ ਕੇ, ਸਾਗਰ ਦੁਖਾਂ ਥੀਂ ਹੋ ਓਹ ਪਾਰ ਰੈਹਿਸੀ ॥੯੯੦॥

ਹੋਸੀ ਦੁੱਖ ਤੇ ਦਰਦ ਨਾ ਕੋਈ ਉਸਨੂੰ, ਸੁਖੀ ਸਦਾ ਓਹ ਵਿਚ ਸੰਸਾਰ ਰੈਹਿਸੀ ।
ਕਰਸੀ ਨਾ ਯਕੀਨ 'ਦਿਲਸ਼ਾਦ' ਜਿਹੜਾ, ਜਨਮਾਜਨਮ ਓਹ ਹੌਂਦਾ ਖੱਵਾਰ ਰੈਹਿਸੀ ॥੯੯੧॥

ਇਸ ਵਕਤ ਅਗੇ ਨਹੀਂ ਮੈਂ ਜਾਨ ਦੇਂਦਾ, ਰੈਹਿਣਾ ਤੁਸਾਂ ਅੱਜ ਇੱਥੇ ਜ਼ਰੂਰ ਹੈ ਜੀ ।
ਰੈਹ ਕੇ ਕੋਲ ਮੈਰੇ ਕਰੋ ਖੁਸ਼ ਮੈਨੂੰ, ਕਰਨੀ ਗੱਲ ਇਹ ਮੈਰੀ ਮਨਜ਼ੂਰ ਹੈ ਜੀ ॥੯੯੨॥

ਦਿਨੇ[1] ਉਠ ਕੇ ਬੇਸ਼ਕ ਚਲੇ ਜਾਣਾ, ਅਜੁਧਿਆ ਨਹੀਂ ਇੱਥੋਂ ਕੋਈ ਦੂਰ ਹੈ ਜੀ ।
ਇਕ ਰਾਤ ਫਕੀਰ ਦੇ ਕੋਲ ਰੈਹ ਕੇ, ਦੱਸੋ ਕਿਆ 'ਦਿਲਸ਼ਾਦ' ਕਸੂਰ ਹੈ ਜੀ ॥੯੯੩॥

---

੧. ਦੂਜੇ ਦਿਨ ।

ਲਈ ਰਿਸ਼ੀ ਦੀ ਸੁਣ ਇਹ ਗੱਲ ਜਦੋਂ, ਰਾਮਚੰਦਰ ਮਾਹਰਾਜ ਹੈਰਾਨ ਹੋਏ ।
ਮੈਂ ਤਾਂ ਅੱਜ ਅਜੁਧਿਆ ਪੌਹੁੰਚਣਾ ਸੀ, ਨਾਲ ਭਰਥ ਦੇ ਏਹਿਦ-ਪੈਮਾਨ ਹੋਏ ॥੮੯੪॥

ਕਿਹਾ ਰਿਸ਼ੀ ਦਾ ਭੀ ਨਹੀਂ ਮੋੜਨਾ ਮੈਂ, ਭਾਵੇਂ ਬਰਸ ਚੌਦਾਂ ਪੂਰੇ ਆਨ ਹੋਏ ।
ਸਦ ਕੇ ਆਪਣੇ ਕੋਲ 'ਦਿਲਸ਼ਾਦ' ਉੱਥੇ, ਹਨੂਮਾਨ ਨੂੰ ਫਿਰ ਗੋਇਆਨ ਹੋਏ ॥੮੯੫॥

ਰੈਹਿਣਾ ਪਿਆ ਅੱਜ ਇੱਥੇ ਜ਼ਰੂਰ ਮੈਨੂੰ, ਤੁਸੀਂ ਵਿਚ ਅਜੁਧਿਆ ਜਾਓ ਜਲਦੀ ।
ਹੋਸੀ ਭਰਥ ਉਡੀਕਦਾ ਰਾਹ ਮੇਰੀ, ਮੇਰੀ ਉਸ ਨੂੰ ਖਬਰ ਪੌਹੁੰਚਾਓ ਜਲਦੀ ॥੮੯੬॥

ਗਏ ਸਾਲ ਚੌਦਾਂ ਪੂਰੇ ਹੋ ਮੇਰੇ, ਉਠੋ ਪਿਆਰਿਓ ਕਦਮ ਉਠਾਓ ਜਲਦੀ ।
ਸੁਬਹਾ ਪੌਹੁੰਚਸਾਂ ਮੈਂ 'ਦਿਲਸ਼ਾਦ' ਆ ਕੇ, ਜਾ ਕੇ ਭਰਥ ਨੂੰ ਇਹ ਸੁਣਾਓ ਜਲਦੀ ॥੮੯੭॥

**ਮਹਾਂਬੀਰ ਦਾ ਅਜੁਧਿਆ ਅੰਦਰ ਪੌਹੰਚਣਾ—**

ਕੀਤੀ ਦੇਰ ਮਹਾਂਬੀਰ ਨਾ ਹੁਕਮ ਸੁਣ ਕੇ, ਲੈ ਕੇ ਆਗਿਆ ਹੋਇਆ ਰਵਾਨ ਭਾਈ ।
ਨੰਦੀ ਗ੍ਰਾਮ ਦੇ ਵਿਚ ਫਿਰ ਪੌਹੁੰਚ ਕੇ ਤੇ, ਹਾਜ਼ਿਰ ਕੋਲ ਭਰਥ ਹੋਇਆ ਆਨ ਭਾਈ
॥੮੯੮॥

ਬੈਠਾ ਭਰਥ ਹੈ ਸੀ ਆਸਨ ਘਾਸ ਉੱਤੇ, ਚੁਪ-ਚਾਪ ਹੋ ਅੰਤਰ ਧਿਆਨ ਭਾਈ ।
ਅੱਖੀਆਂ ਮੀਟੀਆਂ ਬੋਲਦਾ ਨਹੀਂ ਮੂੰਹੋਂ, ਅਹਾ ਮਗਨ ਵਿਚ ਭਜਨ ਭਗਵਾਨ ਭਾਈ ॥੮੯੯॥

ਪਓਏ ਰੱਖੇ ਨੇ ਸਾਮ੍ਹਣੇ ਉਪਰ ਚੌਕੀ, ਬੈਠੇ ਕੋਲੇ ਵਜ਼ੀਰ ਦੀਵਾਨ ਭਾਈ ।
ਇਕ ਇਕ ਨਾੜ ਸਰੀਰ ਦੀ ਪਈ ਦਿਸੇ, ਸੁੱਕ ਵਾਂਗ ਤੀਲੇ ਹੋਈ ਜਾਨ ਭਾਈ ॥੯੦੦॥

ਕੌਸ਼ਲਿਆ ਮਾਈ ਸੁਮਿੱਤਰਾਂ ਕੈਕੇਈ, ਪਈਆਂ ਬੈਠ ਕੇ ਕੋਲ ਸਮਝਾਨ ਭਾਈ ।
ਰਖੋ ਹੌਂਸਲਾ ਫਿਕਰ ਨਾ ਕਰੋ ਕੋਈ, ਕਰਸੀ ਮੁਸ਼ਿਕਲਾਂ ਰਬ ਆਸਾਨ ਭਾਈ ॥੯੦੧॥

ਚੌਦਾਂ ਬਰਸ ਭੀ ਅਜ ਹੋ ਗਏ ਪੂਰੇ, ਲਗੇ ਇਤਨੇ ਕਿਉਂ ਘਬਰਾਨ ਭਾਈ ।
ਦਿਨ ਇਕ ਵਧੀਕ ਨਾ ਲਾਨ ਕਦੀ, ਗਏ ਕਰ ਉਹ ਏਹਿਦੋ-ਪੈਮਾਨ ਭਾਈ ॥੯੦੨॥

ਦੇਂਦਾ ਕੋਈ ਜੁਆਬ ਨਹੀਂ ਭਰਥ ਅਗੋਂ, ਬੈਠਾ ਬੰਦ ਓਹ ਕਰ ਜ਼ਬਾਨ ਭਾਈ ।
ਲਿਆ ਵੇਖ ਇਹ ਭਰਥ ਦਾ ਹਾਲ ਜਦੋਂ, ਹਨੂਮਾਨ ਹੋ ਗਿਆ ਹੈਰਾਨ ਭਾਈ ॥੯੦੩॥

ਜੇ ਮੈਂ ਪੌਹੁੰਚਦਾ ਅੱਜ ਨਾ ਆਨ ਇੱਥੇ, ਦੇਂਦਾ ਭਰਥ ਬੇਸ਼ਕ ਪ੍ਰਾਨ ਭਾਈ ।
ਐਸੇ ਭਾਈ 'ਦਿਲਸ਼ਾਦ' ਅੱਜ ਹੀਨ ਕਿੱਥੇ, ਜਿਹੜੇ ਭਾਈ ਤੋਂ ਹੋਣ ਕੁਰਬਾਨ ਭਾਈ ॥੯੦੪॥

ਹੱਥ ਜੋੜ ਕੇ ਕੈਹਿਣ ਮਹਾਂਬੀਰ ਲਗਾ, ਨਾਲ ਅਦਬ ਦੇ ਸੀਸ ਨਿਵਾਇਆ ਜੀ।
ਰਾਮਚੰਦਰ ਮਾਹਰਾਜ ਨੇ ਭੇਜਿਆ ਮੈਂ, ਖਬਰ ਆਪ ਦੇ ਕੋਲ ਲੈ ਆਇਆ ਜੀ ॥੯੦੫॥

ਅੱਜ ਭਰਦ੍ਵਾਜ ਦੇ ਕੋਲ ਬੈਠੇ, ਭਲਕੇ ਪੌਹੰਚ ਸਨ ਇੱਥੇ ਸੁਣਾਇਆ ਜੀ।
ਫਤੇਹ ਲੰਕਾ ਨੂੰ ਕਰ 'ਦਿਲਸ਼ਾਦ' ਆਏ, ਰਾਵਣ ਮਾਰ ਕੇ ਖਾਕ ਮਿਲਾਇਆ ਜੀ ॥੯੦੬॥

ਖਬਰ ਸੁਣਦਿਆਂ ਸਾਰ ਉਠ ਖੜਾ ਹੋਇਆ, ਛਾਤੀ ਨਾਲ ਮਹਾਂਬੀਰ ਨੂੰ ਲਾਇਆ ਸੂ।
ਹੋਏ ਗਮ ਤੇ ਫਿਕਰ ਸਬ ਦੂਰ ਯਾਰਾ, ਕਾਸਿਦ ਜਦ ਪੈਗਾਮ ਲੈ ਆਇਆ ਸੂ ॥੯੦੭॥

ਖੁਸ਼ੀ ਨਾਲ ਚੇਹਰਾ ਹੋ ਲਾਲ ਗਿਆ, ਗੋਇਆ ਧਨ ਗੰਵਾਇਆ ਪਾਇਆ ਸੂ।
ਰਹੇ ਕਿਉਂ 'ਦਿਲਸ਼ਾਦ' ਅੱਜ ਬੈਠ ਉੱਥੇ, ਕਹੋ ਸਾਫ ਇਹ ਆਖ ਸੁਣਾਇਆ ਸੂ ॥੯੦੮॥

ਹਰ ਦਮ ਆਪ ਨੂੰ ਯਾਦ ਓਹ ਹੀਨ ਕਰਦੇ, ਖਿਆਲ ਆਪਦੇ ਵਲ ਮਾਹਰਾਜ ਹੈ ਜੀ।
ਬਾਲੀ ਤੀਰ ਦੇ ਨਾਲ ਹਲਾਲ ਕਰਕੇ, ਰੱਖਿਆ ਸਿਰ ਸੁਗ੍ਰੀਵ ਦੇ ਤਾਜ ਹੈ ਜੀ ॥੯੦੯॥

ਰਾਵਣ ਮਾਰਿਆ ਜਾਕੇ ਵਿਚ ਲੰਕਾ, ਦਿੱਤਾ ਬਖਸ਼ ਵਿਭੀਸ਼ਣ ਨੂੰ ਰਾਜ ਹੈ ਜੀ।
ਸੁਬਹਾ ਪੌਹੰਚ ਸਨ ਆਨ 'ਦਿਲਸ਼ਾਦ' ਇੱਥੇ, ਲਿਆ ਰੱਖ ਅੱਜ ਭਰਦ੍ਵਾਜ ਹੈ ਜੀ ॥੯੧੦॥

**ਭਰਤ ਦਾ ਵਚਨ—**

ਜ਼ਬਰਦਸਤ ਭਾਰਾ ਐਡਾ ਸ਼ਾਹ ਰਾਵਣ, ਵੱਡੇ ਜ਼ੋਰ ਵਾਲਾ ਬਲਵਾਨ ਸੀ ਓਹ।
ਉਸਦੀ ਫੌਜ ਦਾ ਕੈਹਿਣ ਨਹੀਂ ਅੰਤ ਕੋਈ, ਰਖਦਾ ਕਈ ਕਰੋੜ ਜਵਾਨ ਸੀ ਓਹ ॥੯੧੧॥

ਕਿਵੇਂ ਉਸ ਨੂੰ ਮਾਰਿਆ ਦੱਸ ਮੈਨੂੰ, ਭਾਰੀ ਸਖਤ ਬਲਾ ਤੂਫਾਨ ਸੀ ਓਹ।
ਇੰਦਰ ਜਿਹੇ 'ਦਿਲਸ਼ਾਦ' ਗਏ ਹਾਰ ਉਸ ਥੀਂ, ਆਲੀ ਸ਼ਾਹ ਭਾਰਾ ਸੁਲਤਾਨ ਸੀ ਓਹ ॥੯੧੨॥

**ਮਹਾਂਬੀਰ ਦਾ ਵਚਨ—**

ਨਹੀਂ ਝੂਠ ਮਾਹਰਾਜ ਇਸ ਵਿਚ ਕੋਈ, ਰਾਵਣ ਬਲੀ ਬੇਸ਼ਕ ਜਰੂਰ ਹੈ ਸੀ।
ਫੌਜ ਹਦ ਹਿਸਾਬ ਥੀਂ ਬਾਹਿਰ ਉਸ ਦੀ, ਵਿਚ ਜੋਰ ਦੇ ਓਹ ਮਗਰੂਰ ਹੈ ਸੀ ॥੯੧੩॥

ਸਕਦਾ ਹੱਥ ਨਾ ਉਸ ਨੂੰ ਪਾ ਕੋਈ, ਰੈਹਿੰਦਾ ਡਰ ਡਰ ਕੇ ਉਸ ਤੋਂ ਦੂਰ ਹੈ ਸੀ।
ਛਪਦੇ ਦੇਵਤੇ ਆਹੇ 'ਦਿਲਸ਼ਾਦ' ਉਸ ਥੀਂ, ਕਦ ਵਾਂਗ ਪਹਾੜ ਕੋਹਤੂਰ ਹੈ ਸੀ ॥੯੧੪॥

ਕਦੀ ਹਦ ਥੀਂ ਬਾਹਿਰ ਨਹੀਂ ਜਾਣ ਚੰਗਾ, ਕਰਦਾ ਚੂਰ ਜ਼ਰੂਰ ਗਰੂਰ ਹੈ ਜੀ ।
ਕੀਤਾ ਜਿਸ ਤਕੱਬਰ, ਵਿਚ ਕਬਰ ਪਿਆ, ਇਹ ਮਿਸਾਲ ਵਿਚ ਜਗਤ ਮਸ਼ਹੂਰ ਹੈ
ਜੀ ॥੯੧੫॥

ਓਹੀ ਖੁਸ਼ ਖੁਰਸੰਦ ਹਮੇਸ਼ ਰੈਹਿੰਦਾ, ਕੀਤਾ ਜਿਸ ਹੰਕਾਰ ਨੂੰ ਦੂਰ ਹੈ ਜੀ ।
ਖੁਦੀ ਨਹੀਂ ਪਸੰਦ 'ਦਿਲਸ਼ਾਦ' ਕਿਸੇ, ਨਾਹੀਂ ਰਬ ਨੂੰ ਖੁਦੀ ਮਨਜ਼ੂਰ ਹੈ ਜੀ ॥੯੧੬॥
ਆਉਂਦੀ ਸੱਪ ਦੀ ਮੌਤ ਹੈ ਜਿਸ ਵੇਲੇ, ਜਾ ਕੇ ਬੈਠਦਾ ਰਾਹ ਵਿਚਕਾਰ ਹੈ ਜੀ ।
ਕਰਦਾ ਵਿਚ ਮਸੀਤ ਪੇਸ਼ਾਬ ਕੁੱਤਾ, ਹੋਂਦੀ ਮੌਤ ਜਦ ਸਿਰ ਸਵਾਰ ਹੈ ਜੀ ॥੯੧੭॥
ਜਿਸ ਵਕਤ ਇਨਸਾਨ ਦੀ ਮੌਤ ਆਉਂਦੀ, ਜਾਂਦਾ ਆ ਵਿਚ ਕਰੋਧ ਹੰਕਾਰ ਹੈ ਜੀ ।
ਇਹੀ ਰਾਵਣ ਦਾ ਹਾਲ 'ਦਿਲਸ਼ਾਦ' ਸਮਝੋ, ਹੋਇਆ ਮਰਣ ਨੂੰ ਆਪ ਤੈਇਆਰ ਹੈ
ਜੀ ॥੯੧੮॥

ਚਿਤਰਕੂਟ ਤਾਈਂ ਮਾਹਰਾਜ ਤੁਸਾਂ, ਹੈ ਮਾਲੂਮ ਸਾਰਾ ਜਿਹੜਾ ਹਾਲ ਹੋਇਆ ।
ਇਹ ਭੀ ਹੈ ਮਾਲੂਮ ਜਹਾਨ ਸਾਰੇ, ਤੇ ਬਨਵਾਸ ਜਿਸ ਥੀਂ ਚੌਦਾਂ ਸਾਲ ਹੋਇਆ ॥੯੧੯॥
ਮਿਲ ਗਏ ਵਾਪਿਸ ਤੁਸੀਂ ਆ ਜਦੋਂ, ਵਿਚ ਦਿਲ ਦੇ ਫਿਰ ਖਿਆਲ ਹੋਇਆ ।
ਜਰਾ ਗੌਰ ਦੇ ਨਾਲ 'ਦਿਲਸ਼ਾਦ' ਸੁਣਨਾ, ਕਰਾਂ ਅਰਜ਼ ਜੋ ਉਨਹਾਂ ਦੇ ਨਾਲ ਹੋਇਆ
॥੯੨੦॥

ਚਿਤਰਕੂਟ ਥੀਂ ਫਿਰ ਉਦਾਸ ਹੋ ਕੇ, ਪੌਹੁੰਤੇ ਵਿਚ ਪੰਜਵਟੀ ਦੇ ਆ ਸਾਈਂ ।
ਲਗੇ ਬੈਠ ਕੇ ਕਰਨ ਗੁਜ਼ਰਾਨ ਉੱਥੇ, ਲਈ ਕੁਟੀਆ ਇਕ ਬਨਾ ਸਾਈਂ ॥੯੨੧॥
ਸ਼ਾਹ ਰਾਵਣ ਦੀ ਭੈਨ ਸਰੂਪਨਖਾਂ, ਗਈ ਪੌਹੁੰਚ ਓਹ ਭੀ ਉਸੇ ਜਾ ਸਾਈਂ ।
ਰਾਮਚੰਦਰ ਮਾਹਰਾਜ ਨੂੰ ਵੇਖ ਕੇ ਤੇ, ਹੋਈ ਰਾਖਸ਼ੀ ਦਿਲੋਂ ਫਿਦਾ ਸਾਈਂ ॥੯੨੨॥
ਗਈ ਫਸ ਓਹ ਕਾਮ ਦੇ ਦਾਮ ਅੰਦਰ, ਹੋਇਆ ਦਿਲ ਉਸਦਾ ਮੁਬਤਲਾ[੧] ਸਾਈਂ ।
ਲਗੀ ਕੈਹਿਣ ਮਾਹਰਾਜ ਦੇ ਕੋਲ ਆ ਕੇ, ਕਰਕੇ ਨਾਜ਼ ਨਖਰੇ ਤੇ ਅਦਾ ਸਾਈਂ ॥੯੨੩॥
ਲਓ ਕਰ ਸ਼ਾਦੀ ਮੇਰੇ ਨਾਲ ਤੁਸੀਂ, ਕਰੋ ਜ਼ਰਾ ਭੀ ਨਾ ਅਟਕਾ ਸਾਈਂ ।
ਮੈਰਾ ਹੁਸਨ ਜਮਾਲ[੨] ਕਮਾਲ ਸੋਹਣਾ, ਪਰੀਆਂ ਵੇਖ ਕੇ ਰੈਹਿਣ ਸ਼ਰਮਾ ਸਾਈਂ ॥੯੨੪॥
ਸ਼ਾਹ ਰਾਵਣ ਦੀ ਸਮਝ ਲਓ ਭੈਨ ਹਾਂ ਮੈਂ, ਜਿਸਦੇ ਜ਼ੋਰ ਦੀ ਹਦ ਨਹੀਂ ਕਾ ਸਾਈਂ ।
ਕਰੋ ਐਸ਼-ਇਸ਼ਰਤ ਰੈਹ ਕੇ ਕੋਲ ਮੇਰੇ, ਦਿਓ ਖੌਫ ਤਮਾਮ ਹਟਾ ਸਾਈਂ ॥੯੨੫॥

੧. ਫਸਿਆ ਹੋਇਆ, ੨. ਸ਼ੋਭਾ ।

ਮੰਗਸੋ ਜੋ ਮੂੰਹੋਂ ਦੇਸਾਂ ਕਰ ਹਾਜ਼ਿਰ, ਪਾਦਸ਼ਾਹ ਮੈਰਾ ਹੈ ਭਿਰਾ ਸਾਈਂ ।
ਲਈ ਸੁਣ ਮਾਹਰਾਜ ਇਹ ਗਲ ਜਦੋਂ, ਹੱਸ ਕੇ ਦੇਣ ਮਖੌਲ ਉੜਾ ਸਾਈਂ ॥੯੨੬॥
ਗਈ ਸਮਝ ਨਹੀਂ ਮੰਨਦੇ ਗਲ ਮੈਰੀ, ਗਈ ਰਾਖਸ਼ੀ ਹੋ ਖਫਾ ਸਾਈਂ ।
ਪੈ ਗਈ ਖਖਾ ਕੇ ਜਾਨਕੀ ਤੇ, ਲਗੀ ਕੈਹਿਣ ਇਸ ਨੂੰ ਲਵਾਂ ਖਾ ਸਾਈਂ ॥੯੨੭॥
ਲਛਮਣ ਨਕ ਤੇ ਕਨ ਉਸ ਰਾਖਸ਼ੀ ਦੇ, ਸੁੱਟੇ ਕਟ ਕੇ ਪਰੇ ਵਗਾ ਸਾਈਂ ।
ਸੁੱਟਿਆ ਚੁਕ ਜ਼ਮੀਨ ਤੇ ਪਕੜ ਗੁੱਤੋਂ, ਦਿੱਤੀ ਉਸ ਦੀ ਹੋਸ਼ ਭੁਲਾ ਸਾਈਂ ॥੯੨੮॥
ਰੋਂਦੀ, ਪਿੱਟਦੀ, ਚੀਕਦੀ ਉਠ ਨੱਸੀ, ਦੋਵੇਂ ਕੰਨ ਤੇ ਨਕ ਕਟਵਾ ਸਾਈਂ ।
ਦੂਖਨ ਖਰ ਭਿਰਾ ਦੋ ਆਹੇ ਉਸਦੇ, ਗਈ ਕੋਲ ਉਨਹਾਂਦੜੇ ਧਾ ਸਾਈਂ ॥੯੨੯॥
ਕੀਤਾ ਇਹ ਤਪਸੀਆਂ ਹਾਲ ਮੈਰਾ, ਆਈ ਨੱਸ ਮੈਂ ਜਾਨ ਬਚਾ ਸਾਈਂ ।
ਮੈਂ ਭੈਣ ਤੇ ਤੁਸੀਂ ਭਿਰਾ ਮੈਰੇ, ਆਉਂਦਾ ਕਿਉਂ ਨਹੀਂ ਤੁਸਾਂ ਹਇਆ[1] ਸਾਈਂ ॥੯੩੦॥
ਲਾ ਕੇ ਲੂਤੀਆਂ[2] ਝੂਠੀਆਂ ਕਰ ਗੱਲਾਂ, ਦਿੱਤਾ ਰਾਖਸ਼ਾਂ ਨੂੰ ਭੜਕਾ ਸਾਈਂ ।
ਪਏ ਚਲ ਦੋਵੇਂ ਫਿਰ ਫੌਜ ਲੈ ਕੇ, ਕੀਤੀ ਦੇਰ ਨਾ ਉਨਹਾਂ ਜ਼ਰਾ ਸਾਈਂ ॥੯੩੧॥
ਚੌਦਾਂ ਹਜ਼ਾਰ ਸ਼ੁਮਾਰ ਸੀ ਫੌਜ ਸੰਦਾ, ਘਟ ਇਕ ਨਾ ਗੱਲ ਸਫਾ ਸਾਈਂ ।
ਡਿੱਠੀ ਜਦ ਮਾਹਰਾਜ ਨੇ ਫੌਜ ਦੂਰੋਂ, ਲਿਆ ਧਨੁਸ਼ ਫਿਰ ਤੁਰਤ ਉਠਾ ਸਾਈਂ ॥੯੩੨॥
ਤੀਰ ਮਾਰਦੇ ਜ਼ੋਰ ਦੇ ਨਾਲ ਐਸੇ, ਲਗੇ ਕੰਬਨ ਰਾਖਸ਼ ਥਰਥਰਾ ਸਾਈਂ ।
ਪਲ ਵਿਚ ਮਾਰ ਮੁਕਾਂਦੇ ਸਾਰਿਆਂ ਨੂੰ, ਹੈਸਨ ਰਹੇ ਜੋ ਪਿੰਜ ਪਕਾ ਸਾਈਂ ॥੯੩੩॥
ਗਿਆ ਪਰਤ ਕੇ ਘਰ ਨਾ ਇਕ ਉੱਥੋਂ, ਦਿੱਤੀ ਸਾਰਿਆਂ ਜਾਨ ਗੰਵਾਂ ਸਾਈਂ ।
ਡਿੱਠਾ ਹਾਲ ਜਦ ਇਹ ਸਰੂਪਨਖਾਂ, ਰੁੰਨੀ[3] ਕੋਲ ਸ਼ਾਹ ਰਾਵਣ ਦੇ ਜਾ ਸਾਈਂ ॥੯੩੪॥
ਕੈਹਿੰਦੀ ਕਿਆ ਮੈਂ ਆਪਣਾ ਹਾਲ ਦੱਸਾਂ, ਭਾਈ ਦੋਹੇਂ ਮੈਂ ਆਈ ਮਰਵਾ ਸਾਈਂ ।
ਕੱਟਿਆ ਨਕ ਤੇ ਕੰਨ ਦਿਖਲਾ ਕੇ ਤੇ, ਲਗੀ ਰੋਣ ਪਿੱਟਣ ਘਤ ਖਾ ਸਾਈਂ ॥੯੩੫॥
ਆ ਕੇ ਰਹੇ ਤਪਸੀ ਦੋ ਵਿਚ ਬਣ ਦੇ, ਸੁਣੋ ਗੱਲ ਮੈਰੀ ਦਿਲ ਲਗਾ ਸਾਈਂ ।
ਉਸੇ ਬਣ ਦੇ ਵਿਚ ਸੁਣ ਭਾਈ ਮੈਰੇ, ਚਲੀ ਗਈ ਸਾਂ ਖਾਨ ਹਵਾ ਸਾਈਂ ॥੯੩੬॥
ਲਓ ਵੇਖ ਮੈਰਾ ਜਿਹੜਾ ਹਾਲ ਹੋਇਆ, ਰੋਵੇ ਵਿਚ ਸਿਰ ਦੇ ਮਿੱਟੀ ਪਾ ਸਾਈਂ ।
ਜਾ ਕੇ ਬਦਲਾ ਲਓ ਸ਼ਤਾਬ ਮੈਰਾ, ਮੈਨੂੰ ਮਾਰਿਆ ਬੇਖਤਾ[4] ਸਾਈਂ ॥੯੩੭॥

---

੧. ਸ਼ਰਮ ੨. ਤੋਹਮਤਾਂ ੩. ਰੋ ਪਈ ੪. ਨਿਰਦੋਸ਼ ।

ਸੁਣ ਕੇ ਹਾਲ ਸ਼ਾਹ ਰਾਵਣ ਨੂੰ ਜੋਸ਼ ਆਇਆ, ਲਿਆ ਰਥ ਨੂੰ ਤੁਰਤ ਮੰਗਵਾ ਸਾਈਂ ।
ਝਟ ਪਟ ਵਿਚ ਬਣ ਦੇ ਪੌਹੁੰਚ ਕੇ ਤੇ, ਵੇਸ ਆਪਣਾ ਲਏ ਬਦਲਾ ਸਾਈਂ ॥੯੩੮॥

ਭਗਵੇਂ ਕਪੜੇ ਪਾ ਫਕੀਰ ਬਣਿਆ, ਆਂਦਾ ਸੀਤਾ ਨੂੰ ਉੱਥੋਂ ਚੁਰਾ ਸਾਈਂ ।
ਉਸ ਵਕਤ ਅਕਲੜੀ ਆਹੀ ਸੀਤਾ, ਗਿਆ ਲਗ ਰਾਵਣ ਸੰਦਾ ਦਾ[1] ਸਾਈਂ ॥੯੩੯॥

ਰਾਮਚੰਦਰ ਮਾਹਰਾਜ ਜਦ ਆਏ ਮੁੜ ਕੇ, ਲਛਮਣ ਆਪਣੇ ਨਾਲ ਰਲਾ ਸਾਈਂ ।
ਆਈ ਨਜ਼ਰ ਨਾ ਕੁਟੀਆ ਵਿਚ ਸੀਤਾ, ਹੋ ਹੈਰਾਨ ਫਿਰ ਗਏ ਘਬਰਾ ਸਾਈਂ ॥੯੪੦॥

ਗਈ ਕਿਧਰ ਸੀਤਾ ਨਹੀਂ ਖਬਰ ਕੋਈ, ਰਹੇ ਖਿਆਲ ਹਜ਼ਾਰ ਦੌੜਾ ਸਾਈਂ ।
ਲਗ ਪਏ ਫਿਰ ਢੂੰਡਨੇ ਵਿਚ ਬਣ ਦੇ, ਲਈ ਰਬ ਦੀ ਮੰਨ ਰਜ਼ਾ ਸਾਈਂ ॥੯੪੧॥

ਹੈ ਸੁਗ੍ਰੀਵ ਸਾਡਾ ਪਾਦਸ਼ਾਹ ਜਿਹੜਾ, ਬੈਠਾ ਸਾਥ ਸੀ ਓਹ ਭੀ ਲੁਟਾ ਸਾਈਂ ।
ਰਾਜ ਉਸਦਾ ਖਸ ਕੇ ਸ਼ਾਹ ਬਾਲੀ, ਕੱਢ ਬਾਹਿਰ ਦਿੱਤਾ ਘਰੋਂ ਚਾ ਸਾਈਂ ॥੯੪੨॥

ਰਿਹਾ ਓਹ ਭੀ ਸੀ ਬਣ ਦੇ ਵਿਚ ਜਾਕੇ, ਡਰਦਾ ਬਾਲੀ ਥੀਂ ਜਾਨ ਛਪਾ ਸਾਈਂ ।
ਰਾਮਚੰਦਰ ਮਾਹਰਾਜ ਦੇ ਨਾਲ ਮਿਲਕੇ, ਦਿੱਤਾ ਹਾਲ ਸੁਗ੍ਰੀਵ ਸੁਣਾ ਸਾਈਂ ॥੯੪੩॥

ਪਤਾ ਸੀਤਾ ਦਾ ਭੀ ਉਸੇ ਲਾ ਦਿੱਤਾ, ਜ਼ੇਵਰ ਕੱਢ ਕੇ ਦਿੱਤੇ ਵਿਖਾ ਸਾਈਂ ।
ਇਕ ਤੀਰ ਦੇ ਨਾਲ ਫਿਰ ਰਾਮਚੰਦਰ, ਦਿੱਤਾ ਬਾਲੀ ਨੂੰ ਖਾਕ ਮਿਲਾ ਸਾਈਂ ॥੯੪੪॥

ਦੇ ਕੇ ਰਾਜ ਸੁਗ੍ਰੀਵ ਨੂੰ ਆਪ ਹੱਥੀਂ, ਉੱਤੇ ਤਖ਼ਤ ਦੇ ਦਿੱਤਾ ਬਹਾ ਸਾਈਂ ।
ਹੱਥ ਜੋੜ ਫਿਰ ਅਰਜ਼ ਸੁਗ੍ਰੀਵ ਕੀਤੀ, ਉੱਤੇ ਕਦਮਾਂ ਦੇ ਸਿਰ ਝੁਕਾ ਸਾਈਂ ॥੯੪੫॥

ਲੈ ਕੇ ਫੌਜ ਮੈਂ ਆਪਦੇ ਨਾਲ ਚਲਾਂ, ਫਰਜ਼ ਆਪਣਾ ਕਰਾਂ ਅਦਾ ਸਾਈਂ ।
ਰਾਵਣ ਗਿਆ ਮਾਹਰਾਜ ਹੈ ਲੈ ਸੀਤਾ, ਨਹੀਂ ਇਸ ਵਿਚ ਕੋਈ ਲੁਕਾ ਸਾਈਂ ॥੯੪੬॥

ਕੀਤੀ ਉਸ ਭੈੜੀ ਹੈ ਇਹ ਗੱਲ ਜਿਹੜੀ, ਦਈਏ ਉਸ ਨੂੰ ਚਲ ਸਜ਼ਾ ਸਾਈਂ ।
ਪਏ ਟੁਰ ਮਾਹਰਾਜ ਫਿਰ ਫੌਜ ਲੈ ਕੇ, ਬਾਜਾ ਕੂਚ ਦਾ ਦਿੱਤਾ ਬਜਵਾ ਸਾਈਂ ॥੯੪੭॥

ਬੰਨ ਪੁਲ ਸਮੁੰਦਰੋਂ ਪਾਰ ਹੋਏ, ਲਈ ਫੌਜ ਭੀ ਪਾਰ ਲੰਘਾ ਸਾਈਂ ।
ਰਾਜਨੀਤੀ ਅਸੂਲ ਨੂੰ ਛੋਡਿਆ ਨਾਹੀਂ, ਪੂਰੇ ਧਰਮ ਵਿਚ ਨਰਮ ਸੁਭਾ ਸਾਈਂ ॥੯੪੮॥

ਦਿੱਤਾ ਭੇਜ ਕਾਸਿਦ ਪੈਹਿਲੇ ਕੋਲ ਰਾਵਣ, ਦੇਵੇ ਜਾ ਕੇ ਜੋ ਸਮਝਾ ਸਾਈਂ ।
ਮੰਨੀਂ ਨਹੀਂ ਰਾਵਣ ਜਦ ਗੱਲ ਕੋਈ, ਦੇਂਦੇ ਫੌਜ ਨੂੰ ਫਿਰ ਚੜ੍ਹਾ ਸਾਈਂ ॥੯੪੯॥

---

੧. ਮੌਕਾ ।

ਦਸਾਂ ਕਿਆ ਜੋ ਹੋਈ ਲੜਾਈ ਉੱਥੇ, ਦਿੱਤਾ ਤਬਕ[1] ਜ਼ਮੀਨ ਹਿਲਾ ਸਾਈਂ।
ਰਾਵਣ ਅਹਾ ਬਲੀ ਬੇਸ਼ਕ ਭਾਰਾ, ਦਿੱਤੀ ਉਸ ਕਿਅਮਤ ਮਚਾ ਸਾਈਂ ॥੯੫੦॥
ਦਮ ਹਾਰ ਅਖੀਰ ਬੇਦਮ ਹੋਇਆ, ਲਿਆ ਕਾਲ ਵਿਚ ਜਾਲ ਫਹਾ[2] ਸਾਈਂ।
ਮੁਖਤਸਿਰ ਇਹ ਹਾਲ 'ਦਿਲਸ਼ਾਦ' ਸਾਰਾ, ਦਿੱਤਾ ਆਪ ਨੂੰ ਮੈਂ ਬਤਾ ਸਾਈਂ ॥੯੫੧॥
ਸੁਣ ਕੇ ਹਾਲ ਮਹਾਂਬੀਰ ਨੂੰ ਭਰਥ ਕੈਹਿੰਦਾ, ਸੁੱਟਾਂ ਜਾਨ ਆਪਣੀ ਤੈਥੋਂ ਵਾਰ ਭਾਈ।
ਵਿਚ ਉਡੀਕ ਪਿਆਰਿਆਂ ਸੱਜਨਾਂ ਦੇ, ਦਿੱਤੇ ਸਾਲ ਮੈਂ ਚੌਦਾਂ ਗੁਜ਼ਾਰ ਭਾਈ ॥੯੫੨॥
ਐਸੀ ਖਬਰ ਸੁਣਾਈ ਤੂੰ ਆਨ ਮੈਨੂੰ, ਹੋਏ ਦੁੱਖ ਤੇ ਦਰਦ ਫਰਾਰ ਭਾਈ।
ਆਈ ਜਾਨ ਮੁੜ ਕੇ ਗੋਇਆ ਵਿਚ ਤਨ ਦੇ, ਕਰਾਂ ਸ਼ੁਕਰ ਹਜ਼ਾਰ ਕਰਤਾਰ ਭਾਈ ॥੯੫੩॥
ਬਦਲੇ ਇਸ ਦੇ ਦੇਵਾਂ ਮੈਂ ਕਿਆ ਤੈਨੂੰ, ਰਿਹਾ ਇਹੀ ਮੈਂ ਹਾਂ ਵਿਚਾਰ ਭਾਈ।
ਨਹੀਂ ਚੀਜ਼ ਐਸੀ ਕੋਈ ਕੋਲ ਮੈਰੇ, ਦੇਵਾਂ ਨਜ਼ਰ ਜੋ ਤੇਰੀ ਗੁਜ਼ਾਰ ਭਾਈ ॥੯੫੪॥
ਦੇਂਦਾ ਰਾਜ ਅਜੁਧਿਆ ਚਾ ਤੈਨੂੰ, ਹੋਂਦਾ ਜੇ ਮੈਰੇ ਇਖਤਿਆਰ ਭਾਈ।
ਮਾਲਿਕ ਰਾਜ ਦੇ ਤਾਂ ਸਮਝ ਹੀਨ ਓਹੀ, ਮੈਂ ਤਾਂ ਹਾਂ ਬੈਠਾ ਖਿਦਮਤਗਾਰ ਭਾਈ ॥੯੫੫॥
ਤੈਰਾ ਹਕ ਉਤਾਰ ਨਹੀਂ ਸੱਕਿਆ ਮੈਂ, ਰਿਹਾ ਸਿਰ ਮੈਰੇ ਉੱਤੇ ਭਾਰ ਭਾਈਂ।
ਹੀਰੇ ਲਾਲ ਮੋਤੀ 'ਦਿਲਸ਼ਾਦ' ਲੈ ਲੈ, ਜਿਤਨੇ ਹੀਨ ਤੈਨੂੰ ਦਰਕਾਰ ਭਾਈ ॥੯੫੬॥

**ਮਹਾਂਬੀਰ ਦਾ ਵਚਨ —**

ਕਰੋ ਸੋਚ ਮਾਹਰਾਜ ਨਾ ਕੋਈ ਤੁਸੀਂ, ਕਾਰਣ ਲੈਣ ਇਨਾਮ ਨਹੀਂ ਆਇਆ ਮੈਂ।
ਨੌਕਰ ਇਕ ਉਨਹਾਂਦੜਾ ਹਾਂ ਮੈਂ ਭੀ, ਚਿੱਤ ਸ਼ਰਣ ਉਨਹਾਂਦੜੀ ਲਾਇਆ ਮੈਂ ॥੯੫੭॥
ਲਿਆ ਰਿਸ਼ੀ ਅਟਕਾ ਅੱਜ ਵਿਚ ਰਾਹ ਦੇ, ਨਹੀਂ ਝੂਠ ਇਹ ਸੱਚ ਸੁਣਾਇਆ ਮੈਂ।
ਕਿਸੇ ਜਨਮ ਦੇ ਭਾਗ 'ਦਿਲਸ਼ਾਦ' ਜਾਗੇ, ਦਰਸ਼ਨ ਆਨ ਜਦ ਆਪ ਦਾ ਪਾਇਆ ਮੈਂ ॥੯੫੮॥
ਛਤਰਘਨ ਨੂੰ ਭਰਥ ਫਿਰ ਕੋਲ ਸਦ ਕੇ, ਕਰ ਪਿਆਰ ਛਾਤੀ ਨਾਲ ਲਾਇਆ ਵੇ।
ਜਾਸਨ ਪੌਹੁੰਚ ਸੁਬਹਾ ਇੱਥੇ ਰਾਮਚੰਦਰ, ਹਨੂਮਾਨ ਪੈਗਾਮ ਲੈ ਆਇਆ ਵੇ ॥੯੫੯॥
ਮੈਂ ਤਾਂ ਵਿਚ ਗਮ ਦੇ ਪਿਆ ਆਹਸ ਮਰਦਾ, ਮੈਨੂੰ ਆਨ ਕੇ ਇਸ ਜਿਵਾਇਆ ਵੇ।
ਇੰਤਜਾਮ 'ਦਿਲਸ਼ਾਦ' ਜਾ ਕਰੋ ਤੁਸੀਂ, ਹੋਵੇ ਦੇਰ ਨਾ ਆਖ ਸੁਣਾਇਆ ਵੇ ॥੯੬੦॥

---

੧. ਅਕਾਸ਼ ੨. ਫਸਾ।

ਇਤਰ ਕੇਵੜੇ ਗੁਲਾਬ ਤੇ ਮੋਤੀਏ ਦਾ, ਸਾਰੇ ਸ਼ੈਹਿਰ ਦੇ ਵਿਚ ਛਨਕਾਰ[1] ਹੋਵੇ ।
ਰੱਖਨ ਲੋਕ ਸਜਾ ਮਕਾਨ ਸੋਹਣੇ, ਨਾਲੇ ਸੱਜਿਆ ਕੁਲ ਬਾਜ਼ਾਰ ਹੋਵੇ ॥੯੬੧॥
ਪਗਬੰਨਹ[2] ਵਿਚ ਘਰ ਨਾ ਰਹੇ ਕੋਈ, ਬਨ ਤਨ ਹਰ ਇਕ ਤੈਇਆਰ ਹੋਵੇ ।
ਸ਼ੁਤਰ, ਫੀਲ, ਘੋੜਾ ਹੋਵੇ ਕੋਲ ਜਿਸਦੇ, ਉਸ ਤੇ ਓਹ ਬੇਸ਼ਕ ਸਵਾਰ ਹੋਵੇ ॥੯੬੨॥
ਹੋਵੇ ਲੋੜ ਜੇ ਕਿਸੇ ਨੂੰ ਚੀਜ਼ ਕੋਈ, ਦਿਓ ਦੇ ਉਸ ਨੂੰ ਜੋ ਦਰਕਾਰ ਹੋਵੇ ।
ਬਾਜੇ ਖੁਸ਼ੀ ਦੇ ਵੱਜਨ 'ਦਿਲਸ਼ਾਦ' ਸੋਹਣੇ, ਹਰ ਕੋਈ ਬੋਲਦਾ ਮੂੰਹੋਂ ਜੈਕਾਰ ਹੋਵੇ ॥੯੬੩॥

**ਸੁਆਗਤ ਦੀ ਤਿਆਰੀ--**

ਹੁਕਮ ਸੁਣਾਦਿਆਂ ਸਾਰ ਉਠ ਖੜਾ ਹੋਇਆ, ਜਾ ਕੇ ਸ਼ੈਹਿਰ ਤਮਾਮ ਸਜਵਾ ਦੇਂਦਾ ।
ਦਰਸ਼ਨ ਕਰਨ ਕਾਰਣ ਸੁਬਹਾ ਚਲਨ ਸਾਰੇ, ਡੌਂਡੀ ਸ਼ੈਹਿਰ ਦੇ ਵਿਚ ਫਿਰਵਾ ਦੇਂਦਾ ॥੯੬੪॥
ਜਿਸ ਚੀਜ਼ ਦੀ ਜਿਸ ਨੂੰ ਲੋੜ ਹੋਵੇ, ਲਵੇ ਲੈ ਆ ਕੇ ਇਹ ਸੁਣਾ ਦੇਂਦਾ ।
ਤੰਗੀ ਰਹੀ 'ਦਿਲਸ਼ਾਦ' ਨਾ ਕੋਈ ਕਿਸੇ, ਮੰਗਿਆ ਜੋ ਜਿਸਨੇ ਉਸਨੂੰ ਚਾ ਦੇਂਦਾ ॥੯੬੫॥
ਖੁਸ਼ੀ ਹੋਈ ਅਜੁਧਿਆ-ਵਾਸੀਆਂ ਨੂੰ, ਘਰ ਵਿਚ ਸ਼ਾਦੀਆਂ ਲਗੇ ਮਨਾਨ ਸਾਰੇ ।
ਰਾਤ ਬੈਠਿਆਂ ਦਿੱਤੀ ਗੁਜ਼ਾਰ ਸਾਰੀ, ਸੁਬਹਾ ਉਠ ਕੇ ਕਰਨ ਅਸ਼ਨਾਨ ਸਾਰੇ ॥੯੬੬॥
ਰਿਹਾ ਵਿਚ ਘਰ ਦੇ ਨਹੀਂ ਇਕ ਪਿੱਛੇ, ਦਰਸ਼ਨ ਚਲੇ ਮਾਹਰਾਜ ਦਾ ਪਾਨ ਸਾਰੇ ।
ਨੰਦੀ-ਗ੍ਰਾਮ ਦੇ ਵਿਚ 'ਦਿਲਸ਼ਾਦ' ਜਾ ਕੇ, ਕੋਲ ਭਰਥ ਹੋਏ ਹਾਜਿਰ ਆਨ ਸਾਰੇ ॥੯੬੭॥
ਹਾਜ਼ਿਰ ਹੋਏ ਵਜ਼ੀਰ ਦੀਵਾਨ ਆਕੇ, ਨਾਲੇ ਫੌਜ ਦੇ ਸਬ ਸਰਦਾਰ ਮਿੱਤਰਾ ।
ਦਰਸ਼ਨ ਕਰਨ ਕਾਰਣ ਆਏ ਲੋਕ ਸਾਰੇ, ਦਿੱਤਾ ਛੋੜ ਸਬ ਕੰਮ-ਕਾਰ ਮਿੱਤਰਾ ॥੯੬੮॥
ਉਠਿਆ ਭਰਥ ਭੀ ਲੈ ਕੇ ਨਾਮ ਰਬ ਦਾ, ਕਰੇ ਸ਼ੁਕਰ ਹਜ਼ਾਰ ਕਰਤਾਰ ਮਿੱਤਰਾ ।
ਬਾਜੇ ਖੁਸ਼ੀ ਦੇ ਵੱਜਨ 'ਦਿਲਸ਼ਾਦ' ਲਗੇ, ਇਕੱਠੀ ਹੋਈ ਖਲਕਤ ਬੇਸ਼ੁਮਾਰ ਮਿੱਤਰਾ ॥੯੬੯॥
ਭਰਥ ਤਕਦਾ ਰਾਹ ਨੂੰ ਨਹੀਂ ਥਕਦਾ, ਕੈਹਿੰਦਾ ਕਿਉਂ ਲਾਈ ਇਤਨੀ ਢਿਲ ਭਾਈ ।
ਚੌਦਾਂ ਬਰਸ ਭੀ ਅੱਜ ਬਤੀਤ ਹੋਏ, ਜਲਦੀ ਆ ਹੁਣ ਤਾਂ ਮੈਨੂੰ ਮਿਲ ਭਾਈ ॥੯੭੦॥
ਰਿਹਾ ਗਮ ਸਤਾ ਹਰ ਦਮ ਮੈਨੂੰ, ਖਾਧਾ ਚਮ ਮੇਰਾ ਉਸ ਛਿਲ ਭਾਈ ।
ਸੁਧ-ਬੁਧ 'ਦਿਲਸ਼ਾਦ' ਨਹੀਂ ਰਹੀ ਕੋਈ, ਨਾਹੀਂ ਸੱਤ[3] ਰਿਹਾ ਇਕ ਤਿਲ ਭਾਈ ॥੯੭੧॥

---

੧, ਛਿੜਕਾ, ੨. ਨੌਜ਼ਵਾਨ, ੩. ਸ਼ਕਤੀ ।

**ਮਹਾਂਬੀਰ ਦਾ ਵਚਨ—**

ਆਉਂਦਾ ਪੁਸ਼ਪਬਵਾਨ ਨੂੰ ਵੇਖ ਦੂਰੋਂ, ਕੈਹਿਣ ਭਰਥ ਨੂੰ ਫਿਰ ਹਨੂਮਾਨ ਲਗਾ ।
ਕਰੋ ਤਰਫ ਅਸਮਾਨ ਧਿਆਨ ਜ਼ਰਾ, ਆਵੇ ਓਹ ਬਵਾਨ ਦਿਖਲਾਨ ਲਗਾ ॥੯੭੨॥
ਵਿਚ ਇਸ ਦੇ ਹੀਨ ਮਾਹਰਾਜ ਬੈਠੇ, ਲੈ ਕੇ ਨਾਲ ਸੀਤਾ ਇਹ ਸੁਣਾਨ ਲਗਾ ।
ਫਿਕਰ ਦੂਰ 'ਦਿਲਸ਼ਾਦ' ਕਰ ਦਿਓ ਸਾਰੇ, ਸਮਾਂ ਖੁਸ਼ੀਆਂ ਦਾ ਹੁਣ ਤਾਂ ਆਨ ਲਗਾ ॥੯੭੩॥

ਲਗ ਪਿਆ ਖਲੋ ਕੇ ਭਰਥ ਤੱਕਨ, ਲਾਈ ਤਰਫ ਅਸਮਾਨ ਨਜ਼ੀਰ ਮਿੱਤਰਾ ।
ਰਬ ਸਿਕਦਿਆਂ[1] ਦੀ ਕੀਤੀ ਆਸ ਪੂਰੀ, ਪਿਆ ਸਿਮਰਦਾ ਪੀਰ ਫਕੀਰ ਮਿੱਤਰਾ ॥੯੭੪॥
ਲਗਾ ਚਿੱਤ ਮਾਹਰਾਜ ਦੇ ਵਿਚ ਕਦਮਾਂ, ਰਹੀ ਚਲ ਅੱਖੀਓਂ ਧਾਰਾ ਨੀਰ ਮਿੱਤਰਾ ।
ਛੋੜ ਰਾਜ 'ਦਿਲਸ਼ਾਦ' ਫਕੀਰ ਹੋਇਆ, ਕਿੱਥੇ ਹੀਨ ਐਸੇ ਅੱਜ ਵੀਰ ਮਿੱਤਰਾ ॥੯੭੫॥
ਭਰਥ ਪਿਆ ਉਡੀਕਦਾ ਰਾਹ ਹੈ ਜੀ, ਖੜਾ ਲਾਕੇ ਖੂਬ ਨਿਗਾਹ ਹੈ ਜੀ,
ਰਾਮਚੰਦਰ ਦੇ ਮਿਲਨ ਦੀ ਚਾਹ ਹੈ ਜੀ, ਵਿਚ ਦਿਲ ਨਹੀਂ ਹੋਰ ਖਿਆਲ ਕੋਈ ।
ਕੈਹਿੰਦਾ ਇਤਨੀ ਢਿਲ ਨਾ ਲਾਓ ਤੁਸੀਂ, ਮੈਰੇ ਦੁਖ ਤੇ ਦਰਦ ਹਟਾਓ ਤੁਸੀਂ,
ਮੈਨੂੰ ਆਨ ਕੇ ਮੂੰਹ ਦਿਖਲਾਓ ਤੁਸੀਂ, ਰਿਹਾ ਨਹੀਂ ਵੇਖੋ ਮੈਰਾ ਹਾਲ ਕੋਈ ॥੯੭੬॥
ਚੌਦਾਂ ਸਾਲ ਭੀ ਤੁਸੀਂ ਗੁਜਾਰ ਆਏ, ਬਿਗੜੇ ਕੰਮ ਭੀ ਸਾਰੇ ਸੰਵਾਰ ਆਏ,
ਜਾ ਕੇ ਵਿਚ ਲੰਕਾ ਰਾਵਣ ਮਾਰ ਆਏ, ਹੁਣ ਤਾਂ ਘਰ ਦੀ ਕਰੋ ਸੰਭਾਲ ਕੋਈ ।
ਮਾਂ ਬਾਪ ਦੇ ਹੁਕਮ ਨੂੰ ਮੋੜਿਆ ਨਹੀਂ, ਸੁਖ ਆਪਣੇ ਨੂੰ ਤੁਸਾਂ ਲੋੜਿਆ ਨਹੀਂ,
ਝੱਲੀਆਂ ਸਖਤੀਆਂ ਧਰਮ ਨੂੰ ਛੋੜਿਆ ਨਹੀਂ, ਨਹੀਂ 'ਦਿਲਸ਼ਾਦ' ਐਸਾ ਧਰਮਪਾਲ ਕੋਈ ॥੯੭੭॥

**ਭਰਤ ਮਿਲਾਪ —**

ਪੌਹੁੰਤਾ ਪੁਸ਼ਪਬਵਾਨ ਭੀ ਆਨ ਨੇੜੇ, ਸੂਰਤ ਸਾਫ ਹੁਣ ਤਾਂ ਨਜ਼ਰ ਆ ਰਹੀ ਏ ।
ਗਏ ਪੌਹੁੰਚ ਮਾਹਰਾਜ ਫਿਰ ਤੁਰਤ ਆਕੇ, ਖਲਕਤ ਚਾਰ ਚੌਫੇਰਿਓਂ ਧਾ ਪਈ ਏ ॥੯੭੮॥
ਭਰਥ ਦੌੜ ਕੇ ਕਦਮਾਂ ਦੇ ਵਿਚ ਡਿੱਗਾ, ਕੈਹਿੰਦਾ ਆਸ ਮੈਰੀ ਪੂਰੀ ਹੋ ਗਈ ਏ ।
ਪਿਆ ਢੂੰਡਦਾ ਆਹਸ 'ਦਿਲਸ਼ਾਦ' ਜਿਸ ਨੂੰ, ਸੂਰਤ ਉਸੇ ਮਹਬੂਬ ਦੀ ਲਭ ਲਈ ਏ ॥੯੭੯॥

ਛਤਰਘਨ ਛੱਤਰ ਲੈ ਕੇ ਵਿਚ ਹੱਥ ਦੇ, ਉੱਤੇ ਸਿਰ ਮਾਹਰਾਜ ਝੁਲਾਨ ਲਗਾ ।
ਮਿਲੇ ਆਨ ਵਜ਼ੀਰ ਦੀਵਾਨ ਸਾਰੇ, ਹਰ ਇਕ ਕਦਮਾਂ ਤੇ ਸਿਰ ਝੁਕਾਨ ਲਗਾ ॥੯੮੦॥

---

੧. ਆਸ ਵਾਲਿਆਂ ਦੀ ।

ਰਿਹਾ ਕੋਈ ਬਸ਼ਰ ਨਾ ਵਿਚ ਘਰ ਦੇ, ਨਿਕਲ ਬਾਹਿਰ ਹਰ ਕੋਈ ਦਰਸ਼ਨ ਪਾਨ ਲਗਾ ।
ਕਰਨ ਖੁਸ਼ੀਆਂ ਪਏ 'ਦਿਲਸ਼ਾਦ' ਸਾਰੇ, ਹਰ ਕੋਈ ਜੈ ਜੈਕਾਰ ਬੋਲਾਨ ਲਗਾ ॥੯੮੧॥

**ਰਾਮਚੰਦਰ ਦਾ ਵਚਨ—**

ਛਤਰਘਨ ਤੇ ਭਰਥ ਨੂੰ ਪਿਆਰ ਸੇਹਤੀ, ਛਾਤੀ ਨਾਲ ਮਾਹਰਾਜ ਨੇ ਲਾਇਆ ਜੀ ।
ਕਰੋ ਫਿਕਰ ਨਾ ਤੁਸੀਂ ਕੋਈ ਵੀਰ ਮੇਰੇ, ਮੈਂ ਤਾਂ ਕੋਲ ਤੁਸਾਡੇ ਆਇਆ ਜੀ ॥੯੮੨॥
ਹਰ ਦਮ ਯਾਦ ਤੁਸਾਡੀ ਆਹੀ ਮੈਨੂੰ, ਅਜ ਰਬ ਨੇ ਚਾ ਮਿਲਾਇਆ ਜੀ ।
ਮੈਨੂੰ ਹੋਈ ਤਕਲੀਫ ਨਹੀਂ ਕੋਈ ਭਾਈ, ਖੁਸ਼ੀ ਨਾਲ ਬਨਵਾਸ ਲੰਘਾਇਆ ਜੀ ॥੯੮੩॥
ਹਰ ਦਮ ਰਿਹਾ ਆਨੰਦ ਖੁਰਸੰਦ ਮੈਂ ਤਾਂ, ਹੈ ਸੌਗੰਦ ਨਹੀਂ ਕਦੀ ਘਬਰਾਇਆ ਜੀ ।
ਚੌਦਾਂ ਸਾਲ ਤਪਸਿਆ ਮੈਂ ਕੀਤੀ, ਬੋਲ ਬਾਪ ਦਾ ਤੋੜ ਚੜ੍ਹਾਇਆ ਜੀ ॥੯੮੪॥
ਲਗਾ ਦਿਨ ਵਧੀਕ ਇਹ ਅੱਜ ਵਾਲਾ, ਕਲ ਭਾਰਦ੍ਵਾਜ ਅਟਕਾਇਆ ਜੀ ।
ਕਰਾਂ ਸ਼ੁਕਰ ਹਜ਼ਾਰ 'ਦਿਲਸ਼ਾਦ' ਰਬ ਦਾ, ਮੂੰਹ ਤੁਸਾਡਾ ਜਿਸ ਦਿਖਲਾਇਆ ਜੀ ॥੯੮੫॥

**ਭਰਤ ਦਾ ਵਚਨ—**

ਹੋਇਆ ਜੋ ਮਾਹਰਾਜ ਸੋ ਹੋ ਗਿਆ, ਹੈ ਇਹਸਾਨ ਇਹ ਤਾਂ ਬੇਸ਼ੁਮਾਰ ਰਬ ਦਾ ।
ਕੀਤਾ ਰੈਹਿਮ ਜਿਸਨੇ ਮੇਰੇ ਹਾਲ ਉੱਤੇ, ਨਹੀਂ ਮੈਂ ਸਕਦਾ ਹਕ ਉਤਾਰ ਰਬ ਦਾ ॥੯੮੬॥
ਚੌਦਾਂ ਸਾਲ ਪੂਰੇ ਇੱਥੇ ਬੈਠ ਕੇ ਤੇ, ਹੈ ਸਾਂ ਰਿਹਾ ਮੈਂ ਨਾਮ ਉਚਾਰ ਰਬ ਦਾ ।
ਦਰਸ਼ਨ ਆਪਦਾ ਅੱਜ ਨਸੀਬ ਹੋਇਆ, ਕਰਾਂ ਸ਼ੁਕਰ 'ਦਿਲਸ਼ਾਦ' ਹਜਾਰ ਰਬ ਦਾ ॥੯੮੭॥
ਮੰਨਿਆ ਹੁਕਮ ਤੁਸਾਂ ਮਾਂ ਬਾਪ ਸੰਦਾ, ਪੂਰੀ ਕੁਲ ਰਘੁਬੰਸ ਦੀ ਰੀਤ ਹੋਈ ।
ਕੀਤਾ ਨਾਮ ਰੋਸ਼ਨ ਵਿਚ ਜਹਾਨ ਸਾਰੇ, ਧਰਮ ਵਿਚ ਤੁਸਾਡੀ ਜੀਤ ਹੋਈ ॥੯੮੮॥
ਜੋ ਕੁਛ ਦਿਲ ਚਾਹਿਆ ਲਿਆ ਕਰ ਓਹੀ, ਪੂਰੀ ਸ਼ੁਕਰ ਹੈ ਆਪਦੀ ਨੀਤ ਹੋਈ ।
ਲਓ ਰਾਜ ਸੰਭਾਲ 'ਦਿਲਸ਼ਾਦ' ਆਪਣਾ, ਮੇਰੀ ਨੌਕਰੀ ਅਜ ਬਿਤੀਤ ਹੋਈ ॥੯੮੯॥
ਇਤਨੀ ਗੱਲ ਭਰਥ ਫਿਰ ਆਖ ਕੇ ਤੇ, ਮਿਲਿਆ ਗਲ ਲਛਮਣ ਦੇ ਲਗ ਭਾਈ ।
ਹੰਜੂ ਵਾਂਗ ਬਰਸਾਤ ਦੇ ਚਲ ਰਹੇ, ਪਈ ਸੁਲਗ ਮੁਹੱਬਤ ਦੀ ਅਗ ਭਾਈ ॥੯੯੦॥
ਕੈਹਿੰਦਾ ਰਿਹਾ ਨਹੀਂ ਮੈਂ ਕਿਸੇ ਗੱਲ ਜੋਗਾ, ਗਈ ਲੈਹ ਮੇਰੇ ਸਿਰੋਂ ਪਗ ਭਾਈ ।
ਤੈਰੇ ਜਿਹੇ ਨਸੀਬ ਦੱਸ ਹੋਰ ਕਿਸਦੇ, ਪਿਓਂ ਨਾਲ ਇਨਹਾਂਦੜੇ ਵਗ[1] ਭਾਈ ॥੯੯੧॥

---

੧. ਸਾਥ ।

ਕੀਤੀ ਟੈਹਿਲ ਖਿਦਮਤ ਨਾਲ ਰੈਹ ਕੇ ਤੂੰ, ਭਰਿਆ ਪ੍ਰੇਮ ਤੇਰੀ ਰਗ ਰਗ ਭਾਈ।
ਕਰ ਸੁਫਲ ਦਿੱਤਾ ਜਨਮ ਆਪਣਾ ਤੂੰ, ਦੁਨੀਆਂ ਸਮਝ ਮਿਸਾਲ ਹੈ ਝਗ ਭਾਈ ॥੯੯੨॥
ਗਿਆ ਆਹਸ ਮੈਂ ਤਾਂ ਵਿਚ ਵਣ ਜਦੋਂ, ਲਿਆ ਨਾਲ ਗੱਲਾਂ ਮੈਨੂੰ ਠਗ ਭਾਈ।
ਗਈ ਪੇਸ਼ 'ਦਿਲਸ਼ਾਦ' ਨਾ ਕੋਈ ਮੈਰੀ, ਹੋਇਆ ਮੈਂ ਬਦਨਾਮ ਵਿਚ ਜਗ ਭਾਈ ॥੯੯੩॥

**ਰਾਮਚੰਦਰ ਦਾ ਵਚਨ—**

ਕਰੋ ਭਰਥ ਜੀ ਫਿਕਰ ਨਾ ਕਿਸੇ ਗੱਲ ਦਾ, ਇਸੇ ਤਰਹਾਂ ਮੈਰੀ ਤਕਦੀਰ ਹੈ ਸੀ।
ਲਛਮਣ ਰਿਹਾ ਹੈ ਨਾਲ ਬੇਸ਼ਕ ਮੇਰੇ, ਵਿਚ ਦਿਲ ਤੇਰੀ ਤਸਵੀਰ ਹੈ ਸੀ ॥੯੯੪॥
ਹੋਣੀ ਟਲਦੀ ਟਾਲਿਆਂ ਨਹੀਂ ਕਦੀ, ਪਾਉਣੀ ਭੋਗਣੀ ਓਹ ਅਖੀਰ ਹੈ ਸੀ।
ਨਹੀਂ ਕਿਸੇ ਨੂੰ ਦੋਸ 'ਦਿਲਸ਼ਾਦ' ਕੋਈ, ਲਿਖਿਆ ਲੇਖ ਮੇਰਾ ਇਹੋ ਵੀਰ ਹੈ ਸੀ ॥੯੯੫॥
ਦਿਨ ਦੁੱਖਾਂ ਦੇ ਜਾਂਵਦੇ ਗੁਜ਼ਰ ਭਾਈ, ਹੋਣਾ ਹੌਂਸਲੇ ਵਾਲਾ ਮਨੁੱਖ ਚਾਹੀਏ।
ਤੰਗੀ ਵਿਚ ਨਾ ਹੋਵੀਏ ਤੰਗ ਦਿਲੋਂ, ਮੰਗਣਾ ਰਬ ਕੋਲੋਂ ਸਦਾ ਸੁਖ ਚਾਹੀਏ ॥੯੯੬॥
ਹੁਕਮ ਮਾਂ ਪਿਓ ਦਾ ਮੰਨਣਾ ਹਰ ਵੇਲੇ, ਹੋਣਾ ਕਦੀ ਭੀ ਨਹੀਂ ਬੇਮੁਖ ਚਾਹੀਏ।
'ਦਿਲਸ਼ਾਦ' ਬੁਨਿਆਦ ਨਹੀਂ ਕਿਸੇ ਦੀ ਭੀ, ਡਰਨਾ ਵੇਖ ਕੇ ਕਦੀ ਨਾ ਦੁੱਖ ਚਾਹੀਏ ॥੯੯੭॥

**ਅਜੁਧਿਆ ਅੰਦਰ ਪ੍ਰਵੇਸ਼—**

ਬੱਦਲ ਗੱਜ ਦੇ ਪਏ ਆਕਾਸ਼ ਉੱਤੇ, ਸੋਹਣੀ ਸਰਦ ਹਵਾ ਭੀ ਆ ਰਹੀ ਏ।
ਨਾਲ ਭਰਥ ਦੇ ਪਏ ਫਿਰ ਟੁਰ ਉੱਥੋਂ, ਖਲਕਤ ਖੁਸ਼ੀਆਂ ਸਭ ਮਨਾ ਰਹੀ ਏ ॥੯੯੮॥
ਲਗੇ ਢੋਲ ਸੁਰਨਾਈਆਂ ਤੇ ਵੱਜਣ ਬਾਜੇ, ਵਾਹ-ਵਾਹ ਸੁਰ ਸੋਹਣੀ ਦਿਲ ਨੂੰ ਭਾ ਰਹੀ ਏ।
ਕਿੱਥੋਂ ਤਾਈਂ ਬਿਆਨ 'ਦਿਲਸ਼ਾਦ' ਕਰਸੇਂ, ਕੁਦਰਤ ਰੰਗ ਅਜੀਬ ਦਿਖਲਾ ਰਹੀ ਏ ॥੯੯੯॥
ਗਏ ਕਿਸੇ ਦੇ ਵਲ ਨਾ ਹੋਰ ਕਿਧਰੇ, ਸਬ ਥੀਂ ਪੈਹਿਲੇ ਕੈਕੇਈ ਦੇ ਘਰ ਗਏ।
ਲਗੇ ਕੈਹਿਣ ਹੱਥ ਪੈਰਾਂ ਨੂੰ ਲਾ ਕੇ ਤੇ, ਤੇਰਾ ਹੁਕਮ ਮਾਤਾ ਪੂਰਾ ਕਰ ਆਏ ॥੧੦੦੦॥
ਦੇ ਅਸੀਸ ਹੁਣ ਤਾਂ ਖੁਸ਼ ਹੋ ਕੇ, ਕਾਰਣ ਇਸੇ ਅਸੀਂ ਤੇਰੇ ਦਰ ਆਏ।
'ਦਿਲਸ਼ਾਦ' ਬਨਵਾਸ ਦੇ ਵਿਚ ਰੈਹ ਕੇ, ਪੂਰੇ ਸਾਲ ਚੌਦਾਂ ਕਰ ਬਸਰ ਆਏ ॥੧੦੦੧॥

**ਕੈਕੇਈ ਦਾ ਵਚਨ—**

ਮੈਰੇ ਨਾਲ ਬੱਚਾ ਗਈ ਵਰਤ ਹੋਣੀ, ਮੈਂ ਤਾਂ ਵਿਚ ਸ਼ਰਮਿੰਦਗੀ ਗਲ ਰਹੀ ਆਂ।
ਆਹੀ ਹੋਸ਼ ਉਸ ਵਕਤ ਨਾ ਕੋਈ ਮੈਨੂੰ, ਨਾ ਸੀ ਖਬਰ ਮੂੰਹੋਂ ਕੇ ਨਿਕਲ ਰਹੀ ਆਂ ॥੧੦੦੨॥

ਸਮਝੋ ਜਿਉਂਦਿਆਂ ਦੇ ਵਿਚ ਨਾ ਮੈਨੂੰ, ਮੈਂ ਤਾਂ ਨਾਲ ਮੋਇਆਂ ਹੁਣ ਰਲ ਰਹੀ ਆਂ ।
ਮੌਤ ਮੰਗਿਆਂ ਕਿਸੇ ਨੂੰ ਨਹੀਂ ਮਿਲਦੀ, ਤਾਨੇਂ ਸਾਰੇ ਜਹਾਨ ਦੇ ਝਲ ਰਹੀ ਆਂ ॥੧੦੦੩॥
ਮੇਰੇ ਮੂੰਹ ਤੇ ਪਿਆ ਹਰ ਕੋਈ ਥੁਕਦਾ, ਕਰਨੀ ਆਪਣੀ ਦਾ ਪਾ ਫਲ ਰਹੀ ਆਂ ।
ਗਈਆਂ ਹੋ 'ਦਿਲਸ਼ਾਦ' ਜੋ ਤੱਤੜੀ ਥੀਂ, ਕਰ ਓਹੀ ਕਲੇਜੜੇ ਸਲ[੧] ਰਹੀ ਆਂ ॥੧੦੦੪॥
ਹੋਣਾ ਤੁਸਾਂ ਨਾਰਾਜ਼ ਮਾਹਰਾਜ ਨਾਹੀਂ, ਮੈਂ ਤਾਂ ਆਪ ਤੋਂ ਘੋਲ ਘੁਮਾਈ ਬੱਚਾ ।
ਕੀਤਾ ਜਾਣ ਕੇ ਮੈਂ ਨਹੀਂ ਕੰਮ ਕੋਈ, ਮੈਥੋਂ ਹੋਣੀ ਨੇ ਇਹ ਕਰਵਾਈ ਬੱਚਾ ॥੧੦੦੫॥
ਗੱਲਾਂ ਗੁਜਰੀਆਂ ਨੂੰ ਰੱਖਣਾ ਯਾਦ ਨਾਹੀਂ, ਮੈਂ ਭੀ ਹਾਂ ਤੁਸਾਡੀ ਮਾਈ ਬੱਚਾ ।
ਕਰਨਾ ਮੁਆਫ 'ਦਿਲਸ਼ਾਦ' ਕਸੂਰ ਮੇਰਾ, ਦੇਵਾਂ ਰਬ ਦੀ ਮੈਂ ਦੁਹਾਈ ਬੱਚਾ ॥੧੦੦੬॥

**ਰਾਮਚੰਦਰ ਦਾ ਵਚਨ—**

ਕਿਹੜੇ ਵੈਹਿਨ ਖਿਆਲ ਦੇ ਵਿਚ ਪਈ ਏਂ, ਕਰ ਦੇ ਫਿਕਰ ਦਿਲੋਂ ਇਹ ਦੂਰ ਮਾਤਾ ।
ਲਿਖੇ ਲੇਖ ਮੇਰੇ ਕੌਣ ਮੇਟ ਸਕਦਾ, ਮੈਂ ਓਹ ਭੋਗਣੇ ਆਹੇ ਜਰੂਰ ਮਾਤਾ ॥੧੦੦੭॥
ਹੋਣੀ ਨਾਲ ਨਹੀਂ ਕਿਸੇ ਦੀ ਪੇਸ਼ ਜਾਂਦੀ, ਤੇਰਾ ਜ਼ਰਾ ਭੀ ਨਹੀਂ ਕਸੂਰ ਮਾਤਾ ।
ਹੁਣ ਭੀ ਰਾਜ 'ਦਿਲਸ਼ਾਦ' ਮੈਂ ਦੇ ਦੇਵਾਂ, ਲਵੇ ਕਰ ਜੇ ਭਰਥ ਮਨਜ਼ੂਰ ਮਾਤਾ ॥੧੦੦੮॥

**ਕੈਕੇਈ ਦਾ ਆਸ਼ੀਰਵਾਦ—**

ਰੈਹਿਸੇਂ ਖੁਸ਼-ਖੁਰਸੰਦ ਹਮੇਸ਼ ਬੱਚਾ, ਨਿਗਹਾਬਾਨ ਤੇਰਾ ਭਗਵਾਨ ਰੈਹਸੀ ।
ਸਕਸੀ ਕਰ ਮੁਕਾਬਲਾ ਨਾ ਕੋਈ, ਦਿਲ ਵਿਚ ਦੁਸ਼ਮਨਾਂ ਦੇ ਅਰਮਾਨ ਰੈਹਸੀ ॥੧੦੦੯॥
ਕਰਸੀ ਰਬ ਬੁਲੰਦ ਇਕਬਾਲ ਤੇਰਾ, ਤੇਰਾ ਨਾਮ ਰੋਸ਼ਨ ਵਿਚ ਜਹਾਨ ਰੈਹਸੀ ।
ਹਰ ਮੈਦਾਨ ਵਿਚ ਫਤੇਹ ਨਸੀਬ ਹੋਸੀ, ਹਰ ਇਕ ਜਗਹਾ 'ਦਿਲਸ਼ਾਦ' ਭੀ ਮਾਨ ਰੈਹਸੀ ॥੧੦੧੦॥

**ਸੁਮਿਤਰਾਂ ਤੇ ਕੁਸ਼ਲਿਆ ਨਾਲ ਭੇਂਟ—**

ਆਏ ਉਠ ਕੈਕੇਈ ਨੂੰ ਮਿਲ ਕੇ ਤੇ, ਲਗੇ ਕੈਹਿਣ ਸੁਮਿਤਰਾਂ ਨੂੰ ਮਿਲ ਲਈਏ ।
ਗਏ ਮੈਹਿਲ ਸੁਮਿਤਰਾਂ ਦੇ ਕੋਲ ਜਦੋਂ, ਆਉਂਦੀ ਅੱਗੋਂ ਗੋਲੀ ਉੱਥੇ ਨਜ਼ਰ ਪਈਏ ॥੧੦੧੧॥

ਹੱਥ ਜੋੜ ਗੋਲੀ ਇਹ ਅਰਜ਼ ਕੀਤੀ, ਮੈਰੀ ਰਾਣੀ ਮਹਾਰਾਣੀ ਦੇ ਕੋਲ ਗਈ ਏ ।
ਦਰਸ਼ਨ ਦਿਓ 'ਦਿਲਸ਼ਾਦ' ਜੀ ਤਰਸਦੀ ਨੂੰ, ਓਹ ਤਾਂ ਬੈਠ ਕੇ ਤੁਸਾਂ ਉਡੀਕ ਰਹੀ ਏ ॥੧੦੧੨॥

---

੧. ਜ਼ਖਮ ।

ਮੈਹਿਲ ਆਪਣੇ ਦੇ ਵਿਚ ਜਾ ਕੇ ਤੇ, ਮਾਈ ਸੁਮਿਤਰਾਂ ਨੂੰ ਨਿਮਸਕਾਰ ਕਰਦੇ ।
ਲੈਂਦੇ ਪਕੜ ਫਿਰ ਪੈਰ ਕੌਸ਼ਲਿਆ ਦੇ, ਹੱਸ ਹੱਸ ਕੇ ਪਏ ਗੁਫਤਾਰ ਕਰਦੇ ॥੧੦੧੩॥

ਮੈਂ ਤਾਂ ਕੋਲ ਤੈਰੇ ਗਿਆ ਪੌਹੁੰਚ ਮਾਤਾ, ਫਿਕਰ ਦਿਲ ਦੇ ਦਿਲੋਂ ਉਡਾਰ ਕਰਦੇ ।
ਹੋਂਦੇ ਪੁੱਤਰ ਸੁਪੁੱਤਰ 'ਦਿਲਸ਼ਾਦ' ਜਿਹੜੇ, ਮੰਨਦੇ ਹੁਕਮ ਉਹ, ਨਹੀਂ ਇਨਕਾਰ ਕਰਦੇ ॥੧੦੧੪॥

ਵੇਖ ਪੁੱਤਰਾਂ ਨੂੰ ਹੋਈਆਂ ਖੁਸ਼ ਮਾਵਾਂ, ਦਿਲ ਜਾਨ ਥੀਂ ਹੋਣ ਕੁਰਬਾਨ ਲਗੀਆਂ ।
ਭਰ ਕੇ ਥਾਲ ਹੀਰੇ ਲਾਲ ਮੋਤੀਆਂ ਦੇ, ਉੱਤੋਂ ਸਿਰਾਂ ਦੇ ਦੋਹੇਂ ਉੜਾਨ ਲਗੀਆਂ ॥੧੦੧੫॥

ਖੁਸ਼ੀ ਨਾਲ ਨਹੀਂ ਮਿਉਂਦੀਆਂ ਵਿਚ ਜਾਮੇ, ਕਰ ਪਿਆਰ ਛਾਤੀ ਨਾਲ ਲਾਨ ਲਗੀਆਂ ।
ਜਾਗੇ ਅੱਜ ਨਸੀਬ 'ਦਿਲਸ਼ਾਦ' ਸਾਡੇ, ਮੂੰਹੋਂ ਨਾਮ ਭਗਵਾਨ ਧਿਆਨ ਲਗੀਆਂ ॥੧੦੧੬॥

ਲਗੀ ਪੁੱਛਨ ਸੁਮਿਤਰਾਂ, ਦੱਸੋ ਮੈਨੂੰ, ਕੀਤਾ ਕਦੀ ਲਛਮਨ ਕੋਈ ਕਸੂਰ ਤਾਂ ਨਹੀਂ ।
ਕੀਤੀ ਟੈਹਿਲ ਤੁਸਾਡੀ ਦਿਲ ਲਾ ਕੇ, ਦਸੋ ਕਦੀ ਇਸ ਕੀਤਾ ਗੁਰੂਰ ਤਾਂ ਨਹੀਂ ॥੧੦੧੭॥

ਕੀਤਾ ਹੁਕਮ ਥੀਂ ਇਸ ਇਨਕਾਰ ਕਦੀ, ਯਾ ਕੇ ਹੋਰ ਕੋਈ ਕੀਤਾ ਫਤੂਰ ਤਾਂ ਨਹੀਂ ।
ਹਾਜ਼ਿਰ ਤੁਸਾਂ ਦੇ ਕੋਲ 'ਦਿਲਸ਼ਾਦ' ਰਿਹਾ, ਹੋ ਨਾਰਾਜ਼ ਹੋਇਆ ਕਦੀ ਦੂਰ ਤਾਂ ਨਹੀਂ ॥੧੦੧੮॥

ਰਾਮਚੰਦਰ ਮਾਹਰਾਜ ਇਹ ਕੈਹਿਣ ਲਗੇ, ਮੈਂ ਤਾਂ ਲਛਮਨ ਤੋਂ ਹਾਂ ਕੁਰਬਾਨ ਮਾਤਾ ।
ਖੁਸ਼ੀ ਐਸ਼ ਆਰਾਮ ਨੂੰ ਛੋੜ ਕੇ ਤੇ, ਹੋਇਆ ਨਾਲ ਮੈਰੇ ਇਹ ਰਵਾਨ ਮਾਤਾ ॥੧੦੧੯॥

ਕੀਤੀ ਟੈਹਿਲ ਖਿਦਮਤ ਜੋ ਇਸ ਮੈਰੀ, ਸਕਦੀ ਹੋ ਨਹੀਂ ਓਹ ਬਿਆਨ ਮਾਤਾ ।
ਐਸੇ ਭਾਈ 'ਦਿਲਸ਼ਾਦ' ਨਾ ਮਿਲਨ ਕਿਧਰੇ, ਭਾਵੇਂ ਢੂੰਡੀਏ ਕੁਲ ਜਹਾਨ ਮਾਤਾ ॥੧੦੨੦॥

**ਵਸਿਸ਼ਠ ਦਾ ਵਚਨ —**

ਗੁਰੂ ਵਸਿਸ਼ਠ ਮਾਹਰਾਜ ਜੀ ਕੈਹਿਣ ਲਗੇ, ਹੋਇਆ ਸਿਕਦਿਆਂ ਦਿਨ ਨਸੀਬ ਅੱਜ ਦਾ ।
ਕਰ ਦੀ ਖੁਸ਼ੀਆਂ ਖਲਕਤ ਪਈ ਸਾਰੀ, ਦਰਸ਼ਨ ਕਰ ਕਰ ਕੇ ਨਹੀਂ ਕੋਈ ਰੱਜਦਾ ॥੧੦੨੧॥

ਮਚ ਧੂਮ ਰਹੀ ਵਿਚ ਜਹਾਨ ਸਾਰੇ, ਵਾਜਾ ਖੁਸ਼ੀਆਂ ਦਾ ਹਰ ਤਰਫ ਵੱਜਦਾ ।
ਚਲੋ ਉਠੋ 'ਦਿਲਸ਼ਾਦ' ਦਰਬਾਰ ਚਲੀਏ, ਲਵਾਂ ਵੇਖ ਸਿਰ ਆਪ ਦੇ ਤਾਜ ਸੱਜਦਾ ॥੧੦੨੨॥

**ਰਾਜ ਤਿਲਕ—**

ਗੁਰੂ ਵਸਿਸ਼ਠ ਮਾਹਰਾਜ ਦੇ ਨਾਲ ਉੱਥੋਂ, ਗਏ ਵਿਚ ਦਰਬਾਰ ਦੇ ਆ ਮਿੱਤਰਾ ।
ਬੈਠੇ ਅਗੇ ਦੀਵਾਨ ਵਜ਼ੀਰ ਆਹੇ, ਰੱਖਿਆ ਤਖ਼ਤ ਨੂੰ ਅਹਾ ਸਜਾ ਮਿੱਤਰਾ ॥੧੦੨੩॥
ਰਾਮਚੰਦਰ ਮਾਹਰਾਜ ਦੀ ਬਾਂਹ ਫੜ ਕੇ, ਦਿੱਤਾ ਭਰਥ ਨੇ ਤਖ਼ਤ ਬਹਾ ਮਿੱਤਰਾ ।
ਅਗੇ ਖੜਾ ਹੋ ਕੇ ਵਾਂਗ ਨੌਕਰਾਂ ਦੇ, ਛਤਰ ਪਕੜ ਕੇ ਰਿਹਾ ਝੁਲਾ ਮਿੱਤਰਾ ॥੧੦੨੪॥
ਕੀਤੀ ਨਾ ਦੇਰ ਵਸਿਸ਼ਠ ਨੇ ਫਿਰ ਜ਼ਰਾ, ਦਿੱਤਾ ਰਾਜ ਦਾ ਤਿਲਕ ਲਗਾ ਮਿੱਤਰਾ ।
ਹਾਜ਼ਿਰ ਹੋਏ ਜਰਨੈਰ ਕਰਨੈਲ ਆਕੇ, ਦਿੱਤਾ ਸਾਰਿਆਂ ਸਿਰ ਝੁਕਾ ਮਿੱਤਰਾ ॥੧੦੨੫॥
ਖੁਸ਼ੀ ਹੋਈ ਅਜੁਧਿਆ ਵਾਸੀਆਂ ਨੂੰ, ਰਹੇ ਜੈ ਜੈ ਕਾਰ ਬੁਲਾ ਮਿੱਤਰਾ ।
ਮੁਹੱਬਤ ਭਰਥ ਦੀ ਵੇਖ 'ਦਿਲਸ਼ਾਦ' ਲੈ ਤੂੰ, ਕਿੱਥੇ ਹੀਨ ਅੱਜ ਏਸੇ ਭਿਰਾ ਮਿੱਤਰਾ ॥੧੦੨੬॥

**ਸ਼ਾਂਤੀ ਵਾਲਾ ਸ਼ਾਸਨ—**

ਉੱਤੇ ਤਖ਼ਤ ਦੇ ਬੈਠ ਕੇ ਰਾਮਚੰਦਰ, ਲਗ ਪਏ ਨੀਂ ਰਾਜ ਕਰਨ ਸੱਜਨਾਂ ।
ਰੋਗਰਦਾਨ[1] ਗਏ ਆਹੇ ਹੋ ਜਿਹੜੇ, ਲਗੇ ਵੇਖ ਇਕਬਾਲ ਓਹ ਡਰਨ ਸੱਜਨਾਂ ॥੧੦੨੭॥
ਲੈ ਕੇ ਨਜ਼ਰਾਂ ਮੁਆਫੀਆਂ ਮੰਗਨ ਲਗੇ, ਡਿੱਗੇ ਆਨ ਕੇ ਵਿਚ ਸ਼ਰਣ ਸੱਜਨਾਂ ।
ਦੁਸ਼ਮਨ ਰਿਹਾ 'ਦਿਲਸ਼ਾਦ' ਨਾ ਕੋਈ ਕਿਧਰੇ, ਸਾਰੇ ਦੋਸਤੀ ਦਾ ਦਮ ਭਰਣ ਸੱਜਨਾਂ ॥੧੦੨੮॥

ਹੋਇਆ ਅਮਨ ਅਮਾਨ ਵਿਚ ਮੁਲਕ ਸਾਰੇ, ਕਿਧਰੇ ਜੁਲਮ ਦਾ ਨਹੀਂ ਨਿਸ਼ਾਨ ਹੈ ਜੀ ।
ਧਰਮ-ਕਰਮ ਵਿਚ ਮਸਤ ਹੈ ਹਰ ਕੋਈ, ਚਰਚਾ ਘਰ ਘਰ ਵੇਦ-ਗਿਆਨ ਹੈ ਜੀ ॥੧੦੨੯॥
ਕਾਇਮ ਰਹੇ ਇਹ ਰਾਜ ਹਮੇਸ਼ ਰਬਾ, ਪਿਆ ਆਖਦਾ ਸਾਰਾ ਜਹਾਨ ਹੈ ਜੀ ।
ਰਾਮਚੰਦਰ ਮਾਹਰਾਜ ਦੇ ਨਾਮ ਉੱਤੇਂ, ਹਰ ਇਕ 'ਦਿਲਸ਼ਾਦ' ਕੁਰਬਾਨ ਹੈ ਜੀ ॥੧੦੩੦॥

**ਇਨਾਮਾਂ ਦੀ ਵੰਡ—**

ਲਗੇ ਕਰਨ ਇਨਾਮ ਤਕਸੀਮ ਬੈਹ ਕੇ, ਸਾਰੀ ਫੌਜ ਤਾਈਂ ਵਾਰੋਵਾਰ ਸਾਈਂ ।
ਹੀਰੇ ਲਾਲ ਮੋਤੀ ਪੁਖਰਾਜ ਨੀਲਮ, ਨਾਲੇ ਹੋਰ ਕਪੜੇ ਰੰਗਦਾਰ ਸਾਈਂ ॥੧੦੩੧॥
ਰਿਹਾ ਕੋਈ ਨਾਰਾਜ਼ ਨਹੀਂ ਕਿਸੇ ਥੀਂ, ਛਾਲਾਂ ਵਿਚ ਖੁਸ਼ੀ ਰਹੇ ਮਾਰ ਸਾਈਂ ।
ਰਿਹਾ ਕੋਈ ਨਾਰਾਜ਼ ਨਹੀਂ ਕਿਸੇ ਥੀਂ, ਛਾਲਾਂ ਵਿਚ ਖੁਸ਼ੀ ਰਹੇ ਮਾਰ ਸਾਈਂ ।
ਜਵਾਹਰਾਤ ਵਿਭੀਸ਼ਣ ਸੁਗ੍ਰੀਵ ਨੂੰ ਭੀ, ਦਿੱਤੇ ਖੁਸ਼ ਹੋ ਕੇ ਬੇਸ਼ੁਮਾਰ ਸਾਈਂ ॥੧੦੩੨॥

---

੧. ਈਰਖਾ ਕਰਨ ਵਾਲੇ ।

ਗੈਹਿਣੇ ਜੜਤ ਸੁਨੈਹਰੀ ਅਜੀਬ ਸੋਹਣੇ, ਤੇ ਪੋਸ਼ਾਕ ਸੋਹਣੀ ਜ਼ਰੀਦਾਰ ਸਾਈਂ ।
ਦੇ ਕੇ ਇਹ ਮਹਾਂਬੀਰ ਨੂੰ ਕੈਹਿਣ ਲਗੇ, ਰਿਹਾ ਸਿਰ ਸਾਡੇ ਤੇਰਾ ਭਾਰ ਸਾਈਂ ।।੧੦੩੩।।

ਤੈਰੇ ਲਾਇਕ ਨਹੀਂ ਦਿਸਦੀ ਚੀਜ਼ ਕੋਈ, ਦਈਏ ਨਜ਼ਰ ਜੋ ਤੇਰੀ ਗੁਜ਼ਾਰ ਸਾਈਂ ।
ਕੀਤੀ ਮਦਦ ਮੈਰੀ ਤੂੰਹੀਂ ਹੈ ਬੌਹੁਤੀ, ਤੈਰਾ ਹਕ ਨਹੀਂ ਸਕੇ ਉਤਾਰ ਸਾਈਂ ।।੧੦੩੪।।

ਤੇਰੇ ਦਮ ਦੇ ਨਾਲ ਹੈ ਦਮ ਸਾਡਾ, ਲੈ ਇਸ ਤੇ ਕਰ ਇਤਬਾਰ ਸਾਈਂ ।
'ਦਿਲਸ਼ਾਦ' ਜੋ ਕਰੇਗਾ ਯਾਦ ਤੈਨੂੰ, ਸੁਖ ਪਾਏਗਾ ਵਿਚ ਸੰਸਾਰ ਸਾਈਂ ।।੧੦੩੫।।

**ਵਿਦਾਈ—**

ਆਏ ਆਹੀ ਮੈਹਿਮਾਨ ਜੋ ਨਾਲ ਇੱਥੇ, ਦਿੱਤਾ ਸਾਰਿਆਂ ਨੂੰ ਰੁਖਸਤ ਕਰ ਭਾਈ ।
ਮਹੀਨਾ ਇਕ ਅਜੁਧਿਆ ਵਿਚ ਰੈਹ ਕੇ, ਚਲੇ ਗਏ ਓਹ ਆਪਣੇ ਘਰ ਭਾਈ ।।੧੦੩੬।।

ਲਗੇ ਕਰਨ ਫਿਰ ਰਾਜ ਮਾਹਰਾਜ ਬੈਹ ਕੇ, ਗਏ ਦੂਰ ਹੋ ਸਬ ਫਿਕਰ ਭਾਈ ।
'ਦਿਲਸ਼ਾਦ' ਓਹ ਧਰਮ ਦਾ ਦੌਰ[1] ਸੋਹਣਾ, ਨਹੀਂ ਸੀ ਕਰਦਾ ਕੋਈ ਫਿਕਰ ਭਾਈ
।।੧੦੩੭।।

**ਯੁੱਧ ਕਾਂਡ ਸਮਾਪਤ ਹੋਇਆ**

---

੧. ਜੁਗ ।

# ਉੱਤਰ ਕਾਂਡ

ਜਰਾ ਗੌਰ ਖਿਆਲ ਦੇ ਨਾਲ ਸੁਣਨਾ, ਲਗਾ ਮੈਂ ਹਾਂ ਹੁਣ ਸੁਣਾਨ ਬੇਲੀ ।
ਕੀਤਾ ਰਾਜ ਮਾਹਰਾਜ ਨੇ ਹੈ ਕੈਸਾ, ਓਹੀ ਤੁਸਾਂ ਨੂੰ ਲਗਾ ਬਤਾਨ ਬੇਲੀ ॥੧॥
ਰਾਮਚੰਦਰ ਮਾਹਰਾਜ ਜੀ ਤਖ਼ਤ ਉੱਤੇ, ਲਗੇ ਬੈਠ ਕੇ ਰਾਜ ਕਮਾਨ ਬੇਲੀ ।
ਮੁਲਕ ਅਮਨ ਅਮਾਨ ਦੇ ਨਾਲ ਵਸਦਾ, ਨਾ ਸੀ ਜ਼ੁਲਮ ਦਾ ਕੋਈ ਨਿਸ਼ਾਨ ਬੇਲੀ ॥੨॥
ਰੈਇਅਤ ਖੁਸ਼ੀ ਦੇ ਨਾਲ ਗੁਜ਼ਰਾਨ ਕਰਦੀ, ਦੁਖੀ ਆਹਾ ਨਾ ਕੋਈ ਇਨਸਾਨ ਬੇਲੀ ।
ਧਰਮ ਕਰਮ ਅੰਦਰ ਨਿਤਨੇਮ ਰੈਹਿੰਦੇ, ਘਰ ਘਰ ਚਰਚਾ ਵੇਦ-ਗਿਆਨ ਬੇਲੀ ॥੩॥
ਨਾ ਸੀ ਬੇਸਵਾ ਕੋਈ ਵਿਚ ਮੁਲਕ ਸਾਰੇ, ਨਾ ਸ਼ਰਾਬ ਦੀ ਕੋਈ ਦੁਕਾਨ ਬੇਲੀ ।
ਨਾ ਜੁਆਰੀਆ ਚੋਰ ਬਦਮਾਸ਼ ਕੋਈ, ਬੋਲਨ ਝੂਠ ਨਾ, ਸੱਚੀ ਜ਼ਬਾਨ ਬੇਲੀ ॥੪॥
ਆਉਂਦੀ ਮੌਤ ਬੁਢੇਪੇ ਦੇ ਵਿਚ ਹੈ ਸੀ, ਮਰਦਾ ਆਹਾ ਨਾ ਕੋਈ ਜਵਾਨ ਬੇਲੀ ।
ਬਾਪ ਜਿਉਂਦਿਆਂ ਕਦੀ ਨਾ ਮਰੇ ਬੇਟਾ, ਨਾ ਸੀ ਰੋਗ ਤੇ ਸੋਗ ਕੋਈ ਜਾਨ ਬੇਲੀ ॥੫॥
ਬਾਰਿਸ਼ ਮੌਸਮੀ ਹੋਂਵਦੀ ਵਕਤ ਉੱਤੇ, ਗੱਲਾ[1] ਅਹਾ ਹਰ ਕਿਸਮ ਅਰਜ਼ਾਨ[2] ਬੇਲੀ ।
ਰੈਹਿੰਦੇ ਖੁਸ਼ ਖੁਰਸੰਦ 'ਦਿਲਸ਼ਾਦ' ਸਾਰੇ, ਹਰ ਇਕ ਸਿਮਰਦਾ ਨਾਮ ਭਗਵਾਨ ਬੇਲੀ ॥੬॥

**ਰਾਮਚੰਦਰ ਦਾ ਪ੍ਰਸ਼ਨ—**

ਇਕ ਰੋਜ਼ ਦਰਬਾਰ ਦੇ ਵਿਚ ਬੈਹ ਕੇ, ਰਾਮਚੰਦਰ ਮਾਹਰਾਜ ਫਰਮਾਨ ਲਗੇ ।
ਦੋ ਚਾਰ ਗੱਲਾਂ ਪੈਹਿਲੇ ਹੋਰ ਕਰਕੇ, ਪਿੱਛੋਂ ਬੋਲ ਕੇ ਇਹ ਸੁਣਾਨ ਲਗੇ ॥੭॥
ਸੱਚੋ ਸੱਚ ਮੈਨੂੰ ਦੇਣਾ ਦੱਸ ਤੁਸਾਂ, ਨਹੀਂ ਬੋਲਨਾ ਝੂਠ, ਸਮਝਾਨ ਲਗੇ ।
ਬਾਹਿਰ ਆਈ 'ਦਿਲਸ਼ਾਦ' ਨਹੀਂ ਗੱਲ ਛਪਦੀ, ਇਤਨਾ ਆਖ ਕੇ ਖੋਲਨ ਜ਼ਬਾਨ ਲਗੇ ॥੮॥

ਖਬਰਦਾਰ ਨਹੀਂ ਬੋਲਨਾ ਝੂਠ ਤੁਸਾਂ, ਦੱਸੋ ਮੁਲਕ ਸੰਦਾ ਕੈਸਾ ਹਾਲ ਹੈ ਜੀ ।
ਕੋਈ ਜ਼ੁਲਮ ਤਾਂ ਕਿਸੇ ਤੇ ਨਹੀਂ ਕਰਦਾ, ਦਿੱਤਾ ਜਾਲਿਮਾਂ ਨੂੰ ਮੈਂ ਤਾਂ ਗਾਲ[3] ਹੈ ਜੀ ॥੯॥
ਰੈਹਿੰਦੇ ਖੁਸ਼ ਖੁਰਸੰਦ ਅਨੰਦ ਸਾਰੇ, ਯਾ ਕੋਈ ਰੋਂਵਦਾ ਦੁਖ ਦੇ ਨਾਲ ਹੈ ਜੀ ।
ਮੈਰੇ ਵਾਸਤੇ ਦੱਸੋ 'ਦਿਲਸ਼ਾਦ' ਕੈਸਾ, ਵਿਚ ਦਿਲ ਮਖਲੂਕ[4] ਖਿਆਲ ਹੈ ਜੀ ॥੧੦॥

---

੧. ਅਨਾਜ ੨. ਸਸਤਾ ੩. ਨਾਸ਼ ੪. ਪਰਜਾ ।

**ਮੰਤ੍ਰੀਆਂ ਦਾ ਜਵਾਬ—**

ਹੱਥ ਜੋੜ ਵਜ਼ੀਰਾਂ ਨੇ ਅਰਜ਼ ਕੀਤੀ, ਵਿਚ ਇਸ ਨਾ ਝੂਠ ਜ਼ਰਾ ਹੈ ਜੀ।
ਹੋ ਕੇ ਖੁਸ਼ ਗੁਜ਼ਰਾਨ ਹਰ ਇਕ ਕਰਦਾ, ਕਿਆ ਸ਼ਾਹ ਤੇ ਕਿਆ ਗਦਾ ਹੈ ਜੀ ॥੧੧॥
ਨਹੀਂ ਜ਼ੁਲਮ ਕਰਦਾ ਕੋਈ ਕਿਸੇ ਉੱਤੇ, ਉੱਤੇ ਆਪ ਹਰ ਇਕ ਫਿਦਾ ਹੈ ਜੀ।
ਬ੍ਰਾਹਮਣ ਵੈਸ਼ ਛੱਤਰੀ ਅਤੇ ਹੋਰ ਸ਼ੂਦਰ, ਹਰ ਕੋਈ ਦਿਉਂਦਾ ਪਿਆ ਦੁਆ ਹੈ ਜੀ ॥੧੨॥
ਨਾ ਕੋਈ ਝਗੜਾ ਨਾ ਫਸਾਦ ਕਿਧਰੇ, ਸਿੱਧੀ ਸਾਫ ਇਹ ਗੱਲ ਸਫਾ ਹੈ ਜੀ।
ਰਾਹ ਆਪ ਦਾ ਤਕਦੇ ਰੈਹਿਣ ਸਾਰੇ, ਹਰ ਇਕ ਨੂੰ ਦਰਸ ਦੀ ਚਾਹ ਹੈ ਜੀ ॥੧੩॥
ਨਹੀਂ ਲੋੜ ਵੀ ਥੋੜੀ ਭੀ ਕੋਈ ਕਿਸੇ, ਨਾ ਕੋਈ ਕਿਸੇ ਨੂੰ ਫਿਕਰ ਫਿਕਰਾ ਹੈ ਜੀ।
ਹਰ ਕੋਈ ਮਸਤ 'ਦਿਲਸ਼ਾਦ' ਵਿਚ ਹਾਲ ਰੈਹਿੰਦਾ, ਦਿੱਤਾ ਸੱਚ ਇਹ ਅਸਾਂ ਸੁਣਾ ਹੈ ਜੀ ॥੧੪॥

**ਇਕ ਮੰਤਰੀ ਦਾ ਵਚਨ—**

ਇਕ ਵਜ਼ੀਰ ਨੇ ਉਠ ਫਿਰ ਅਰਜ਼ ਕੀਤੀ, ਲਓ ਸੁਣ ਮਾਹਰਾਜ ਜੋ ਹਾਲ ਹੈ ਜੀ।
ਮੂੰਹ ਜਗਤ ਦਾ ਬੰਦ ਨਹੀਂ ਹੋ ਸਕਦਾ, ਚਲੀ ਮੁਢ ਥੀਂ ਆਈ ਇਹ ਚਾਲ ਹੈ ਜੀ ॥੧੫॥
ਮਾਤਾ ਸੀਤਾ ਦੇ ਵਾਸਤੇ ਕੈਹਿਣ ਸਾਰੇ, ਰਹੀ ਕੋਲ ਰਾਵਣ ਪੂਰਾ ਸਾਲ ਹੈ ਜੀ।
ਇਸੇ ਵਾਸਤੇ ਰਾਵਣ ਨੂੰ ਮਾਰ ਕੇ ਤੇ, ਆਂਦੀ ਓਹੀ ਸੀਤਾ ਫਿਰ ਨਾਲ ਹੈ ਜੀ ॥੧੬॥
ਆਈ ਸੋਚ ਮਾਹਰਾਜ ਨੂੰ ਨਾ ਕੋਈ, ਕੀਤੀ ਕੋਈ ਨਾ ਢੂੰਡ ਤੇ ਭਾਲ ਹੈ ਜੀ।
ਐਵੇਂ ਗੈਰਤਾਂ[੧] ਦੇ ਵਿਚ ਫੱਸ ਅਸਾਂ, ਦਿੱਤਾ ਆਪਣੇ ਆਪ ਨੂੰ ਗਾਲ ਹੈ ਜੀ ॥੧੭॥
ਸਾਡੀ ਰੰਨ ਭੀ ਨੱਸੇਗੀ ਜੇ ਕਿਧਰੇ, ਦੇਣਾ ਉਸ ਨੂੰ ਨਹੀਂ ਨਿਕਾਲ ਹੈ ਜੀ।
ਖੁਸ਼ੀ ਨਾਲ ਰਖ ਲਵਾਂਗੇ ਕੋਲ ਉਸਨੂੰ, ਸਾਡੇ ਵਾਸਤੇ ਖੂਬ ਮਿਸਾਲ ਹੈ ਜੀ ॥੧੮॥
ਦਿੱਤਾ ਮੈਂ ਸੁਣਾ ਸਫਾ ਇੱਥੇ, ਵਿਚ ਦਿਲ ਲੋਕਾਂ ਜੋ ਖਿਆਲ ਹੈ ਜੀ।
ਚਰਚਾ ਮੁਲਕ ਦੇ ਵਿਚ 'ਦਿਲਸ਼ਾਦ' ਇਹੋ, ਕੈਹਿਵਾਂ ਝੂਠ ਮੈਂ ਕਿਆ ਮਜਾਲ ਹੈ ਜੀ ॥੧੯॥

**ਰਾਮਚੰਦਰ ਨੂੰ ਚਿੰਤਾ—**

ਲਈ ਸੁਣ ਮਾਹਰਾਜ ਇਹ ਗੱਲ ਜਦੋਂ, ਨਿਮਾਝੂਣ[੨] ਹੋ ਹੋਣ ਹੈਰਾਨ ਲਗੇ।
ਨੀਵਾਂ ਸਿਰ ਕਰਕੇ ਡਾਵਾਂਡੋਲ ਹੋਏ, ਤਰਹਾਂ ਤਰਹਾਂ ਦੇ ਫਿਕਰ ਦੌੜਾਨ ਲਗੇ ॥੨੦॥
ਨਹੀਂ ਝੂਠ ਜੋ ਆਖਦੇ ਲੋਕ ਮੈਨੂੰ, ਹੈ ਇਹ ਸੱਚ ਵਿਚ ਦਿਲ ਸ਼ਰਮਾਨ ਲਗੇ।
ਲਗ ਗਿਆ ਕਲੰਕ ਇਕ ਕੈਹਿਣ ਭਾਰਾ, ਹੋ ਬੇਤਾਬ 'ਦਿਲਸ਼ਾਦ' ਘਬਰਾਨ ਲਗੇ ॥੨੧॥

---

੧, ਝੂਠੀ ਸ਼ਾਨ ੨, ਉਦਾਸ।

**ਭਾਈਆਂ ਦੇ ਨਾਲ ਸਲਾਹ-ਮਸ਼ਵਰਾ—**

ਛਤਰਘਨ ਲਛਮਣ ਅਤੇ ਭਰਥ ਤਾਂਈਂ, ਵਿਚ ਦਰਬਾਰ ਦੇ ਚਾ ਬੁਲਾਇਓ ਨੇ।
ਹਾਜ਼ਿਰ ਹੋਏ ਜਦ ਆਨ ਕੇ ਭਾਈ ਤਿੰਨੇਂ, ਮੂੰਹੋ ਬੋਲ ਕੇ ਫੇਰ ਫਰਮਾਇਓ ਨੇ ॥੨੨॥

ਮਨਣਾ ਹੁਕਮ ਮੇਰਾ ਹੈ ਜਰੂਰ ਤੁਸਾਂ, ਕਰਨਾ ਨਹੀਂ ਇਨਕਾਰ ਸਮਝਾਇਓ ਨੇ।
ਹੈ ਸੀ ਸੁਣਿਆ ਹਾਲ 'ਦਿਲਸ਼ਾਦ' ਜਿਹੜਾ, ਸਾਰਾ ਬੈਠ ਕੇ ਕੋਲ ਸੁਣਾਇਓ ਨੇ ॥੨੩॥

ਮੇਰੇ ਭਾਈ ਲਛਮਣ ਸੁਣ ਗੱਲ ਮੇਰੀ, ਖਬਰਦਾਰ ਵਿਚਕਾਰ ਫਿਰ ਬੋਲਨਾ ਨਹੀਂ।
ਤਰੱਕੜ[1] ਅਕਲ ਤੇ ਰਖ ਕੇ ਸੁਖਨ ਮੇਰਾ, ਤੁਸਾਂ ਭਾਈ ਮੇਰੇ ਉਸਨੂੰ ਤੋਲਨਾ ਨਹੀਂ ॥੨੪॥

ਮੇਰੇ ਹੁਕਮ ਥੀਂ ਨਹੀਂ ਅਦੂਲ ਕਰਨਾ, ਰਖਨਾ ਹੌਂਸਲਾ ਤੇ ਦਿਲੋਂ ਡੋਲਨਾ ਨਹੀਂ।
ਕਰਨਾ ਓਹੀ 'ਦਿਲਸ਼ਾਦ' ਜੋ ਆਖਸਾਂ ਮੈਂ, ਮੇਰੀ ਬਾਤ ਨੂੰ ਕਦੀ ਪਰ ਤੋਲਨਾ ਨਹੀਂ ॥੨੫॥

ਹੈ ਇਹ ਖਿਆਲ ਵਿਚ ਦਿਲ ਲੋਕਾਂ, ਸੀਤਾ ਕੋਲ ਰਾਵਣ ਪੂਰਾ ਸਾਲ ਰਹੀ ਏ।
ਰਾਮਚੰਦਰ ਨੇ ਰਾਵਣ ਨੂੰ ਮਾਰ ਕੇ ਤੇ, ਵਿਚ ਘਰ ਸੀਤਾ ਓਹੀ ਰਖ ਲਈ ਏ ॥੨੬॥

ਪਾਦਸ਼ਾਹ ਜਦ ਕਰਨਗੇ ਕੰਮ ਐਸੇ, ਰੈਇਅਤ ਕਰੇਗੀ ਕਿਉਂ ਨਾ ਇਹ ਕਹੀ ਏ।
ਮੇਹਣਾ ਦੇਨ 'ਦਿਲਸ਼ਾਦ' ਇਹ ਲੋਕ ਮੈਨੂੰ, ਭੈੜੀ ਗੱਲ ਕੋਈ ਹੋਰ ਨਾ ਇਸ ਜੇਹੀ ਏ ॥੨੭॥

ਨਹੀਂ ਝੂਠ ਹੈ ਸੱਚ ਬੇਸ਼ਕ ਇਹ ਤਾਂ, ਸੁਣ ਕੇ ਮੈਂ ਇਹ ਗੱਲ ਨਹੀਂ ਸੈਹ ਸਕਦਾ।
ਜਦ ਤਕ ਕਰਾਂ ਨਾ ਉਪਾਹ ਇਸ ਦਾ, ਤਦ ਤਕ ਨਹੀਂ ਤਖ਼ਤ ਤੇ ਬੈਹ ਸਕਦਾ ॥੨੮॥

ਦੇਵਾਂ ਕੱਢ ਸੀਤਾ ਨਾ ਮੈਂ ਜਦ ਤੋੜੀ, ਕਦੀ ਇਹ ਕਲੰਕ ਨਹੀਂ ਲੈਹ ਸਕਦਾ।
ਦਿੱਤਾ ਦੱਸ 'ਦਿਲਸ਼ਾਦ' ਮੈਂ ਹਾਲ ਸਾਰਾ, ਬਸ ਹੋਰ ਅੱਗੇ ਨਹੀਂ ਕੁਝ ਕੈਹ ਸਕਦਾ ॥੨੯॥

ਜਾ ਸੁਮੰਤ ਥੀਂ ਰਥ ਜੁੜਵਾ ਜਲਦੀ, ਸੀਤਾ ਰਥ ਦੇ ਵਿਚ ਬਿਠਲਾ ਜਲਦੀ,
ਛਡ ਕੇ ਵਿਚ ਬਣ ਦੇ ਉਸ ਨੂੰ ਆ ਜਲਦੀ, ਲੈ ਤੂੰ ਮੰਨ ਮੇਰੀ ਇਹ ਗੱਲ ਭਾਈ।
ਮੇਰੇ ਹੁਕਮ ਨੂੰ ਜੇ ਹੁਣ ਮੋੜਸੇਂ ਤੂੰ, ਰਿਸ਼ਤਾ ਨਾਲ ਮੇਰੇ ਸਮਝ ਤਰੋੜਸੇਂ ਤੂੰ,
ਤਰੁਟਾ ਦਿਲ ਫਿਰ ਕਦੀ ਨਾ ਜੋੜਸੇਂ ਤੂੰ, ਉਠ ਦੇਰ ਨਾ ਕਰ ਇਕ ਪਲ ਭਾਈ ॥੩੦॥

---

੧. ਬੜਾ ਤਰਾਜੂ।

ਨਹੀਂ ਗੱਲ ਇਹ ਤਾਂ ਗੋਇਆ ਤੀਰ ਹੈ ਜੀ, ਦਿੱਤਾ ਚੀਰ ਇਸ ਮੈਰਾ ਸਰੀਰ ਹੈ ਜੀ,
ਨਹੀਂ ਝੂਠ ਇਹ ਸੱਚ ਤਕਰੀਰ ਹੈ ਜੀ, ਮੈਰਾ ਰਿਹਾ ਕਲੇਜੜਾ ਜਲ ਭਾਈ।
ਕਦੀ ਹੌਂਸਲਾ ਦਿਲੋਂ ਓਹ ਹਾਰਦੇ ਨਹੀਂ, ਮੇਹਣਾ ਕਿਸੇ ਦਾ ਕਦੀ ਸਹਾਰਦੇ ਨਹੀਂ,
ਝੂਠੀ ਲਾਫ[1] 'ਦਿਲਸ਼ਾਦ' ਓਹ ਮਾਰਦੇ ਨਹੀਂ, ਜਿਹੜੇ ਹੀਨ ਰਘੁਬੰਸ ਦੀ ਅਲ[2] ਭਾਈ ॥੩੧॥

**ਲਛਮਣ ਨੂੰ ਚਿੰਤਾ—**

ਸੁਣ ਕੇ ਗੱਲ ਇਤਨੀ ਲਛਮਣ ਰੋਣ ਲਗਾ, ਪਟ ਪਟ ਵਾਲ ਸਿਰ ਦੇ ਬੈਹ ਕੇ ਖੋਣ ਲਗਾ,
ਕੈਹਿੰਦਾ ਕਿਆ ਜਾਣਾ ਇਹ ਕੇ ਹੋਣ ਲਗਾ, ਜਾਂਦੀ ਪੇਸ਼ ਨਹੀਂ ਕੋਈ ਤਦਬੀਰ ਮੈਰੀ।
ਮਨਾਂ ਹੁਕਮ ਮਾਹਰਾਜ ਨਾ ਜੇ ਹੁਣ ਮੈਂ, ਸਕਦਾ ਨਹੀਂ ਜੁਆਬ ਭੀ ਦੇ ਹੁਣ ਮੈਂ,
ਤੂੰਹੀਂ ਦੱਸ ਰੱਬਾ ਕਰਾਂ ਕੀ ਹੁਣ ਮੈਂ, ਲਿਖੀ ਇਹ ਤੂੰ ਕੇ ਤਕਦੀਰ ਮੈਰੀ ॥੩੨॥

ਢਾਡੀ ਸਖਤ ਮਾਹਰਾਜ ਨੇ ਕਸਮ ਪਾਈ, ਨਹੀਂ ਸਕਦਾ ਬੋਲ ਕੋਈ ਹੋਰ ਭਾਈ,
ਪਈ ਇਹ ਔਖੀ ਮੈਰੇ ਗੱਲ ਫਾਈ, ਮਿੱਟੀ ਹੋਈ ਖਰਾਬ ਅਖੀਰ ਮੈਰੀ।
ਰਾਮਚੰਦਰ ਮਾਹਰਾਜ ਥੀਂ ਮੈਂ ਡਰਾਂ, ਨਹੀਂ ਤਾਂ ਵਿਚ ਨਦੀ ਜਾ ਕੇ ਡੁਬ ਮਰਾਂ,
ਮੈਨੂੰ ਦੱਸ 'ਦਿਲਸ਼ਾਦ' ਮੈਂ ਕਿਆ ਕਰਾਂ, ਹੋਈ ਆਨ ਕੇ ਜਾਨ ਅਸੀਰ[3] ਮੈਰੀ ॥੩੩॥

**ਰਾਮਚੰਦਰ ਦਾ ਵਚਨ—**

ਲਗੇ ਕੈਹਿਣ ਮਾਹਰਾਜ ਸੁਣ ਭਾਈ ਲਛਮਨ, ਇੱਥੇ ਬੈਠ ਕੇ ਕਿਉਂ ਦੱਸ ਰੋਣ ਲਗੋਂ।
ਸੋਹਣੇ ਸਾਫ ਸੁਥਰੇ ਟੁਕੜੇ ਦਿਲ ਦੇ ਨੂੰ, ਪਾਣੀ ਹੰਜੂ ਦੇ ਨਾਲ ਕਿਉਂ ਧੋਣ ਲਗੋਂ ॥੩੪॥
ਉਠ ਕਰ ਜਲਦੀ ਜੋ ਆਖਿਆ ਮੈਂ, ਵਿਚ ਫਿਕਰ ਕਿਉਂ ਜਾਨ ਡੁਬੋਣ ਲਗੋਂ।
ਮਨਸੇਂ ਹੁਕਮ 'ਦਿਲਸ਼ਾਦ' ਜੇ ਨਾ ਮੇਰਾ, ਜੁਦਾ ਸਮਝ ਮੈਥੋਂ ਫਿਰ ਤੂੰ ਹੋਣ ਲਗੋਂ ॥੩੫॥
ਐਡੇ ਫਿਕਰ ਕਿਉਂ ਲਛਮਣਾ ਕਰਨ ਲਗੋਂ, ਹੈ ਇਹ ਗੱਲ ਕਿਹੜੀ ਜਿਸ ਥੀਂ ਡਰਨ ਲਗੋਂ,
ਰੋ ਰੋ ਕੇ ਕਾਸ ਨੂੰ ਮਰਨ ਲਗੋਂ, ਜ਼ਰਾ ਦਿਲ ਨੂੰ ਰੱਖ ਸੰਭਾਲ ਪਿਆਰੇ।
ਸੈਰ ਜੰਗਲ ਦੀ ਤੈਨੂੰ ਕਰਾਉਸਾਂ ਮੈਂ, ਲੈ ਕੇ ਨਾਲ ਤੈਨੂੰ ਆਪ ਜਾਉਸਾਂ ਮੈਂ,
ਰਿਸ਼ੀ ਮੁਨੀ ਤਪਸੀ ਦਿਖਲਾਉਸਾਂ ਮੈਂ, ਮੈਰਾ ਹੈ ਵਾਦਾ ਸੀਤਾ ਨਾਲ ਪਿਆਰੇ ॥੩੬॥
ਹੋਰ ਗੱਲ ਕੋਈ ਨਾ ਸੁਣਾ ਉਸਨੂੰ, ਇਹ ਹੀ ਆਖ ਕੇ ਨਾਲ ਲੈ ਜਾ ਉਸਨੂੰ,
ਵਿਚ ਜੰਗਲ ਦੇ ਛੋੜ ਕੇ ਆ ਉਸਨੂੰ, ਦਿੱਤਾ ਦੱਸ ਤੈਨੂੰ ਸਾਰਾ ਹਾਲ ਪਿਆਰੇ।

---

੧, ਸ਼ੇਖੀ ੨, ਵੰਸਜ਼ ੩, ਕੈਦ।

ਜਾ ਉਠ ਤੂੰ ਸੀਤਾ ਦੇ ਵਲ ਭਾਈ, ਉਸ ਨੂੰ ਛਡ ਕੇ ਆ ਜੰਗਲ ਭਾਈ,
ਲੈ ਮੰਨ ਮੇਰੀ ਤੂੰ ਗੱਲ ਭਾਈ, ਦਿਲੋਂ ਦੂਰ ਕਰ ਹੋਰ ਖਿਆਲ ਪਿਆਰੇ ॥੩੭॥

**ਲਛਮਣ ਦਾ ਸੀਤਾ ਦੇ ਨਾਲ ਵਚਨ—**

ਗਈ ਲਛਮਣ ਦੀ ਪੇਸ਼ ਨਾ ਜਦ ਕੋਈ, ਹੋ ਕੇ ਚੁਪ ਉੱਥੋਂ ਉਠ ਆਉਂਦਾ ਏ ।
ਰੱਥ ਜੋੜ ਕੇ ਚਲ ਤੂੰ ਨਾਲ ਮੇਰੇ, ਇਹ ਸੁਮੰਤ ਨੂੰ ਆਨ ਸੁਣਾਉਂਦਾ ਏ ॥੩੮॥

ਕੈਹਿੰਦਾ ਕਿਵੇਂ ਹੋਸੀ ਇਹ ਕੰਮ ਮੈਥੋਂ, ਦਿਲ ਵਿਚ ਦਲੀਲਾਂ ਦੌੜਾਉਂਦਾ ਏ ।
ਸੀਤਾ ਕੋਲ 'ਦਿਲਸ਼ਾਦ' ਫਿਰ ਜਾਕੇ ਤੇ, ਹੱਥ ਜੋੜ ਕੇ ਸੀਸ ਨਿਵਾਉਂਦਾ ਏ ॥੩੯॥

ਨਾਲ ਅਦਬ ਕੀਤੀ ਨਿਮਸਕਾਰ ਜਾ ਕੇ, ਉੱਤੇ ਕਦਮਾਂ ਦੇ ਸਿਰ ਝੁਕਾਇਆ ਏ ।
ਉਠੋ ਕਰੋ ਦਰਸ਼ਨ ਚਲ ਰਿਸ਼ੀਆਂ ਦੇ, ਰਥ ਜੋੜ ਸੁਮੰਤ ਲੈ ਆਇਆ ਏ ॥੪੦॥

ਮੈਂ ਭੀ ਚਲਾਂਗਾ ਆਪ ਦੇ ਨਾਲ ਮਾਤਾ, ਮੈਨੂੰ ਹੁਕਮ ਮਾਹਰਾਜ ਫਰਮਾਇਆ ਏ ।
ਬਾਹਿਰ ਖੜਾ ਸੁਮੰਤ ਉਡੀਕ ਰਿਹਾ, ਹੱਥ ਜੋੜ 'ਦਿਲਸ਼ਾਦ' ਸੁਣਾਇਆ ਏ ॥੪੧॥

ਕੀਤੀ ਦੇਰ ਨਾ ਪਲ ਦੀ ਫੇਰ ਸੀਤਾ, ਲਈ ਕਪੜਿਆਂ ਦੀ ਬੰਨ ਪੰਡ ਭਾਈ ।
ਲਗੀ ਕੈਹਿਣ ਇਹ ਔਰਤਾਂ ਰਿਸ਼ੀਆਂ ਨੂੰ, ਦੇਸਾਂ ਮੈਂ ਸਾਰੇ ਜਾ ਕੇ ਵੰਡ ਭਾਈ ॥੪੨॥

ਲੈ ਆਉਂਸਾ ਪਰਤ ਕੇ ਇਕ ਨਾ ਘਰ ਉੱਥੋਂ, ਆਉਸਾਂ ਮੈਂ ਉੱਥੇ ਪੱਲਾਛੰਡ[1] ਭਾਈ ।
'ਦਿਲਸ਼ਾਦ' ਨਹੀਂ ਜਾਣਦੀ ਇਹ ਸੀਤਾ, ਹੋਣੀ ਮਾਰਸੀ ਮੂੰਹ ਤੇ ਚੰਡ ਭਾਈ ॥੪੩॥

**ਸੀਤਾ ਦਾ ਬਨਵਾਸ—**

ਕੀਤੀ ਢਿਲ ਫਿਰ ਜ਼ਰਾ ਭੀ ਨਹੀਂ ਸੀਤਾ, ਉਠ ਕੇ ਲਛਮਣ ਦੇ ਨਾਲ ਤੈਇਆਰ ਹੋਈ ।
ਲੈ ਕੇ ਨਾਮ ਰਬ ਦਾ ਨਿਕਲੀ ਮੈਹਿਲ ਵਿਚੋਂ, ਦਿਲ ਵਿਚ ਹੋਰ ਨਾ ਕੋਈ ਵਿਚਾਰ ਹੋਈ ॥੪੪॥

ਲਗੀ ਫੜਕਨੇਂ ਸੱਜੀ ਫਿਰ ਅੱਖ ਉਸ ਦੀ, ਉੱਤੇ ਰਥ ਦੇ ਜਦੋਂ ਸਵਾਰ ਹੋਈ ।
ਗਈ ਡਰ ਵਿਚ ਦਿਲ 'ਦਿਲਸ਼ਾਦ' ਭਾਵੇਂ, ਘਰੋਂ ਨਿਕਲ ਰਵਾਂ ਆਖਿਰਕਾਰ ਹੋਈ ॥੪੫॥

ਲੈ ਕੇ ਨਾਲ ਸੀਤਾ ਪਿਆ ਟੁਰ ਲਛਮਣ, ਗੰਗਾ ਜੀ ਤੇ ਪੌਹੰਚਦਾ ਆਨ ਭਾਈ ।
ਗਮਗੀਨ ਉਦਾਸ ਮਲੂਲ ਹੈ ਸੀ, ਰਹੀ ਸੁਧ ਤੇ ਬੁਧ ਨਾ ਜਾਨ ਭਾਈ ॥੪੬॥

---

੧, ਖ਼ਾਲੀ ਹੱਥ ।

ਕੈਹਿਵਾਂ ਕਿਆ ਹੁਣ ਸੀਤਾ ਨੂੰ ਮੈਂ ਇੱਥੇ, ਹੋਇਆ ਦਿਲ ਦੇ ਵਿਚ ਹੈਰਾਨ ਭਾਈ ।
ਆਉਂਦੀ ਸਮਝ 'ਦਿਲਸ਼ਾਦ' ਨਹੀਂ ਕੁਝ ਮੈਨੂੰ, ਲਗਾ ਕਰਨ ਇਹ ਕੇ ਭਗਵਾਨ ਭਾਈ ॥੪੭॥

ਰਿਹਾ ਹੋ ਹੈਰਾਨ ਖਲੋ ਲਛਮਣ, ਇੱਥੇ ਹੌਂਸਲਾ ਸਮਝ ਤੂੰ ਹਾਰਿਆ ਸੂ ।
ਸੱਦ ਮਲਾਹ ਬੇੜੀ ਤੇ ਸਵਾਰ ਹੋਇਆ, ਰੱਥ ਨੂੰ ਚਾ ਉਰਾਹ[1] ਖਲਾਰਿਆ ਸੂ ॥੪੮॥
ਸ਼ਸ਼-ਪੰਜ[2] ਦੇ ਵਿਚ ਪੈ ਗਿਆ ਫਿਰ ਤਾਂ, ਪਾਰ ਸੀਤਾ ਨੂੰ ਜਦ ਉਤਾਰਿਆ ਸੂ ।
ਢਾਈਂ ਮਾਰ ਕੇ ਰੋਵਣ 'ਦਿਲਸ਼ਾਦ' ਲਗਾ, ਹੱਥ ਉਲਾਰ ਮੱਥੇ ਉੱਤੇ ਮਾਰਿਆ ਸੂ ॥੪੯॥
ਕਰ ਚਾਕ ਪੋਸ਼ਾਕ ਸਿਰ ਖਾਕ ਪਾਈ, ਉਚੀਆਂ ਮਾਰ ਚੀਕਾਂ ਕੁਰਲਾਨ ਲਗਾ ।
ਰਹੀ ਸੁਧ ਤੇ ਬੁਧ ਨਾ ਹੋਸ਼ ਕੋਈ, ਰੋ ਰੋ ਕੇ ਹਾਲ ਗੰਵਾਨ ਲਗਾ ॥੫੦॥
ਕੈਹਿੰਦਾ ਸਖ਼ਤ ਮੁਸ਼ਕਿਲ ਆਈ ਪੇਸ਼ ਇਹ ਤਾਂ, ਵਿਚ ਦਿਲ ਦੇ ਹੋਣ ਹੈਰਾਨ ਲਗਾ ।
ਜਾਵਾਂ ਛੋੜ ਇਕਲਿਆਂ ਕਿਥੇ ਸੀਤਾ, ਇਹੋ ਫਿਕਰ 'ਦਿਲਸ਼ਾਦ' ਹੁਣ ਆਨ ਲਗਾ ॥੫੧॥

**ਸੀਤਾ ਦਾ ਲਛਮਣ ਨਾਲ ਵਚਨ—**

ਸੀਤਾ ਆਖਦੀ ਲਛਮਣਾ ਦੱਸ ਮੈਨੂੰ, ਕਿਸ ਵਾਸਤੇ ਇਤਨਾ ਰੋ ਰਿਹੋਂ ।
ਨਹੀਂ ਖਬਰ ਮੈਨੂੰ ਹੋਇਆ ਕੇ ਤੈਨੂੰ, ਕਿਉਂ ਆਪਣੀ ਜਾਨ ਨੂੰ ਖੋ ਰਿਹੋਂ ॥੫੨॥
ਪੌਹੁੰਤਾ ਦੁੱਖ ਤੈਨੂੰ ਐਸਾ ਦੱਸ ਕਿਹੜਾ, ਹਾਰ ਹੰਜੂ ਦੇ ਕਿਉਂ ਪਰੋ ਰਿਹੋਂ ।
ਦੇ ਦੱਸ 'ਦਿਲਸ਼ਾਦ' ਨੂੰ ਹਾਲ ਸਾਰਾ, ਕਾਰਨ ਕਿਸ ਬੇਹਾਲ ਤੂੰ ਹੋ ਰਿਹੋਂ ॥੫੩॥

**ਲਛਮਣ ਦਾ ਵਚਨ—**

ਕੈਹਿੰਦਾ ਕਿਆ ਮੈਂ ਆਪਣਾ ਹਾਲ ਦੱਸਾਂ, ਰਹੀ ਨਹੀਂ ਤਾਕਤ ਮੂੰਹੋਂ ਬੋਲਨੇ ਦੀ ।
ਮੇਰੇ ਨਾਲ ਜੋ ਰਹੀ ਏ ਵਰਤ ਮਾਤਾ, ਨਹੀਂ ਹਿੰਮਤ ਓਹ ਬੋਲ ਕੇ ਖੋਲਨੇ ਦੀ ॥੫੪॥
ਭੁਲੀ ਹੋਸ਼ ਤੇ ਸੁਰਤ ਨਾ ਰਹੀ ਕੋਈ, ਸੁਣੀ ਗੱਲ ਜਦੋਂ ਪਿਆਰੇ ਢੋਲਨੇ ਦੀ ।
ਕੀਤੀ ਬੰਦ ਜ਼ੁਬਾਨ 'ਦਿਲਸ਼ਾਦ' ਮੇਰੀ, ਗਈ ਟੁਟ ਤਰਕੜੀ ਤੋਲਨੇ ਦੀ ॥੫੫॥

**ਸੀਤਾ ਦਾ ਵਚਨ—**

ਦੇ ਲਛਮਣਾ ਦੱਸ ਤੂੰ ਹਾਲ ਸਾਰਾ, ਵਿਚ ਦਿਲ ਨਾ ਰਖ ਫਿਕਰ ਕੋਈ ।
ਕਰਸਾਂ ਮਦਦ ਤੇਰੀ ਦਿਲ ਜਾਨ ਥੀਂ ਮੈਂ, ਰਖ ਹੌਂਸਲਾ ਨਾ ਕਰ ਡਰ ਕੋਈ ॥੫੬॥

---

੧, ਰਸਤੇ ਤੋਂ ਪਰੇ ੨. ਉਲਝਨ ।

ਕਿਸ ਵਾਸਤੇ ਰਿਹੋਂ ਤੂੰ ਰੋ ਇਤਨਾ, ਮੈਨੂੰ ਪਿਆਰਿਆ ਨਹੀਂ ਖਬਰ ਕੋਈ।
ਤੈਨੂੰ ਦੁੱਖ 'ਦਿਲਸ਼ਾਦ' ਦੱਸ ਹੈ ਕਿਹੜਾ, ਹੋ ਫਸਾਦ ਗਿਆ ਵਿਚ ਘਰ ਕੋਈ ॥੫੭॥

**ਲਛਮਣ ਦਾ ਵਚਨ—**

ਰਾਮਚੰਦਰ ਮਾਹਰਾਜ ਨੇ ਕੋਲ ਸਦ ਕੇ, ਲੈ ਹੁਣ ਸੁਣ ਮੈਨੂੰ ਜਿਹੜੀ ਗੱਲ ਕਹੀ ਏ।
ਲਗੇ ਕੈਹਿਣ ਖਲਕਤ ਸਾਰੀ ਆਖਦੀ ਏ, ਸੀਤਾ ਕੋਲ ਰਾਵਣ ਪੂਰਾ ਸਾਲ ਰਹੀ ਏ ॥੫੮॥
ਇਸੇ ਵਾਸਤੇ ਰਾਵਣ ਨੂੰ ਮਾਰ ਕੇ ਤੇ, ਫਿਰ ਓਹੀ ਸੀਤਾ ਘਰ ਰਖ ਲਈ ਏ।
ਦਿੱਤਾ ਦੇ ਬਨਵਾਸ 'ਦਿਲਸ਼ਾਦ' ਤੈਨੂੰ, ਹੋਣੀ ਨਾਲ ਮਾਤਾ ਤੇਰੇ ਵਰਤ ਗਈ ਏ ॥੫੯॥

**ਸੀਤਾ ਦਾ ਵਚਨ—**

ਗੱਲ ਲਛਮਣ ਥੀਂ ਲਈ ਜਦ ਸੁਣ ਸੀਤਾ, ਲਗੀ ਰੋਵਣ ਸੀਤਾ ਜ਼ਾਰ ਜ਼ਾਰ ਬੈਹ ਕੇ।
ਨਹੀਂ ਜਾਹ ਕੋਈ, ਜਾਵਾਂ ਕਿਸ ਪਾਸੇ, ਲਗੀ ਦਿਲ ਵਿਚ ਕਰਨ ਵਿਚਾਰ ਬੈਹ ਕੇ ॥੬੦॥
ਨਹੀਂ ਭੈਣ ਭਿਰਾ ਕੋਈ ਕੋਲ ਮੇਰੇ, ਅਗੇ ਕਿਸ ਦੁੱਖ ਕਰਾਂ ਇਜ਼ਹਾਰ ਬੈਹ ਕੇ।
ਤੁਝ ਬਾਝ 'ਦਿਲਸ਼ਾਦ' ਨਹੀਂ ਹੋਰ ਕੋਈ, ਅਗੇ ਰਬ ਦੇ ਕਰੇ ਪੁਕਾਰ ਬੈਹ ਕੇ ॥੬੧॥

**ਲਛਮਣ ਦਾ ਵਚਨ—**

ਲਛਮਣ ਰੋ ਕੇ ਇਹ ਫਿਰ ਕੈਹਿਣ ਲਗਾ, ਜਾਂਦੀ ਪੇਸ਼ ਨਹੀਂ ਨਾਲ ਤਕਦੀਰ ਮਾਤਾ।
ਲਿਖੇ ਲੇਖ ਨਹੀਂ ਸਕਦਾ ਮੇਟ ਕੋਈ, ਪੈਂਦੇ ਭੋਗਣੇ ਓਹ ਅਖੀਰ ਮਾਤਾ ॥੬੨॥
ਭਾਣਾ ਰਬ ਦਾ ਮੰਨ ਕੇ ਸਿਰ ਉੱਤੇ, ਕਰ ਸੰਬਰ ਦਿਲ ਨੂੰ ਦੇ ਧੀਰ ਮਾਤਾ।
ਹੁਕਮ ਮੋੜ 'ਦਿਲਸ਼ਾਦ' ਨਹੀਂ ਸਕਿਆ ਮੈਂ, ਮੇਰੀ ਨਹੀਂ ਹੈ ਕੋਈ ਤਕਸੀਰ[1] ਮਾਤਾ ॥੬੩॥

**ਸੀਤਾ ਦਾ ਵਚਨ—**

ਤੇਰੇ ਸਾਮ੍ਹਣੇ ਲਛਮਣਾਂ ਮੈਂ ਇੱਥੇ, ਜਾ ਕੇ ਵਿਚ ਨਦੀ ਦੇ ਡੁਬ ਮਰਦੀ।
ਇਸ ਜਿਊਣੇ ਥੀਂ ਹੈਸੀ ਮਰਨ ਚੰਗਾ, ਕਦੀ ਦੁਖ ਜੁਦਾਈ ਦੇ ਨਾ ਜ਼ਰਦੀ ॥੬੪॥
ਮਹੀਨੇ ਅਠਾਂ ਦਾ ਬੱਚਾ ਵਿਚ ਗਰਭ ਮੇਰੇ, ਇਸੇ ਵਾਸਤੇ ਪਈ ਹਾਂ ਮੈਂ ਡਰਦੀ।
ਪਈ ਭੋਗਸਾਂ ਦੁਖ 'ਦਿਲਸ਼ਾਦ' ਬੈਹ ਕੇ, ਨਹੀਂ ਖਬਰ ਹੋਣੀ ਅਗੋਂ ਕਿਆ ਕਰਦੀ ॥੬੫॥
ਜਾ ਲਛਮਣਾਂ ਪਰਤ ਕੇ ਘਰ ਹੁਣ ਤੂੰ, ਮੇਰਾ ਇਹ ਪੈਗਾਮ ਪੌਹੁੰਚਾ ਦੇਣਾ।
ਕਿਹੜੇ ਸ਼ਾਸਤਰ ਦੇ ਵਿਚ ਹੈ ਇਹ ਲਿਖਿਆ, ਬੇਗੁਨਾਹ ਨੂੰ ਦੱਸੇ ਸਜ਼ਾ ਦੇਣਾ ॥੬੬॥
ਔਰਤ ਹਾਮਲਾ[2] ਨੂੰ ਦੇਣਾ ਕੱਢ ਘਰੋਂ, ਭਾਰਾ ਪਾਪ ਹੈ ਇਹ ਸੁਣਾ ਦੇਣਾ।
ਆਖੇ ਲਗ ਕੇ ਲੋਕਾਂ ਮੂਰਖਾਂ ਦੇ, ਮੂੰਹ ਧਰਮ ਥੀਂ ਨਹੀਂ ਭਨਵਾ ਦੇਣਾ ॥੬੭॥

---

੧. ਗਲਤੀ ੨. ਗਰਭਵਤੀ।

ਸਮਝ ਸੋਚ ਕੇ ਕੰਮ ਮਾਹਰਾਜ ਕਰੀਏ, ਤੋਸ਼ਾ[1] ਨਾਲ ਕਿਸੇ ਨਹੀਂ ਪਾ ਦੇਣਾ ।
ਇਸ ਥੀਂ ਪਿੱਛੇ ਸੱਸ ਮੇਰੀ ਦੇ ਕੋਲ ਜਾ ਕੇ, ਉੱਤੇ ਕਦਮਾਂ ਦੇ ਸਿਰ ਝੁਕਾ ਦੇਣਾ ॥੬੮॥
ਕੈਹਿਣਾ ਬਖਸ਼ੀਂ ਭੁਲ ਜੇ ਹੋਈ ਕੋਈ, ਰਖਨਾ ਯਾਦ, ਨਾ ਦਿਲੋਂ ਭੁਲਾ ਦੇਣਾ ।
ਦਿੱਤਾ ਕਢ ਮਾਹਰਾਜ ਨੇ ਘਰ ਵਿਚੋਂ, ਇਹ ਭੀ ਲਛਮਣਾ ਆਖ ਸਫਾ ਦੇਣਾ ॥੬੯॥
ਮੈਂ ਬੇਦੋਸ ਵਿਚ ਦੋਸ ਨਾ ਅਹਾ ਕੋਈ, ਸਾਰਾ ਹਾਲ ਇਹਬਾਲ ਬਤਲਾ ਦੇਣਾ ।
ਫਿਰਦੀ ਰੁਲਦੀ ਜੰਗਲਾਂ ਵਿਚ ਸੀਤਾ, ਬੈਹ ਕੇ ਕੋਲ 'ਦਿਲਸ਼ਾਦ' ਸਮਝਾ ਦੇਣਾ ॥੭੦॥

**ਲਛਮਣ ਦਾ ਵਾਪਿਸ ਆਉਣਾ—**

ਦਿੱਤਾ ਛੋੜ ਲਛਮਣ ਸੀਤਾ ਰੋਂਦੜੀ ਨੂੰ, ਨਾਲੇ ਆਪ ਰੋਂਦਾ ਜ਼ਾਰੋਜ਼ਾਰ ਹੈ ਸੀ ।
ਗਿਆ ਪੌਹੁੰਚ ਫਿਰ ਆ ਕੇ ਉਸ ਜਾ ਈ, ਆਇਆ ਰਥ ਨੂੰ ਜਿੱਥੇ ਖਿਲਾਰ ਹੈ ਸੀ ॥੭੧॥
ਆਂਸੂ ਵਾਂਗ ਬਰਸਾਤ ਦੇ ਚਲ ਰਹੇ, ਹੋਇਆ ਦਿਲ ਦੇ ਵਿਚ ਬੇਜ਼ਾਰ ਹੈ ਸੀ ।
ਇਧਰ ਉਧਰ 'ਦਿਲਸ਼ਾਦ' ਨਾ ਗਿਆ ਕਿਧਰੇ, ਸਿੱਧਾ ਪੌਹੁੰਚਿਆ ਵਿਚ ਦਰਬਾਰ ਹੈ ਸੀ ॥੭੨॥

ਕੀਤੀ ਅਰਜ਼ ਲਛਮਣ ਹੱਥ ਜੋੜ ਕੇ ਤੇ, ਸੀਤਾ ਵਿਚ ਬਣ ਦੇ ਜਾ ਕੇ ਛੋੜ ਆਇਆ ।
ਹਾਏ ਰੋਂਦੜੀ ਤੇ ਕੁਰਲਾਂਦੜੀ ਨੂੰ, ਸ਼ੌਹ ਦੁਖਾਂ ਦੇ ਵਿਚ ਮੈਂ ਵੋੜ ਆਇਆ ॥੭੩॥
ਡਰਦਾ ਤੁਸਾਂ ਥੀਂ ਕੁਝ ਨਾ ਬੋਲ ਸੰਕਿਆ, ਦੁਖੀ ਵੇਖ ਕੇ ਮੂੰਹ ਨੂੰ ਮੋੜ ਆਇਆ ।
ਰੋ ਰੋ ਕੇ ਆਖ 'ਦਿਲਸ਼ਾਦ' ਰਿਹਾ, ਹੁਕਮ ਆਪਦਾ ਚਾਹੜ ਮੈਂ ਤੋੜ ਆਇਆ ॥੭੪॥
ਰਾਮਚੰਦਰ ਮਾਹਰਾਜ ਨੇ ਚੁਪ ਹੋ ਕੇ, ਲਿਆ ਸੁਣ ਜੋ ਲਛਮਣ ਬਿਆਨ ਕੀਤਾ ।
ਲਗ ਦਿਲ ਤੇ ਚੋਟ ਗਈ ਸਖ਼ਤ ਭਾਰੀ, ਗਮ ਸੀਤਾ ਦੇ ਆਨ ਹੈਰਾਨ ਕੀਤਾ ॥੭੫॥
ਸੁਣਦੇ ਰਹੇ ਖਾਮੋਸ਼ ਹੋ ਹਾਲ ਸਾਰਾ, ਮੂੰਹੋਂ ਬੋਲ ਨਾ ਕੁਝ ਪੁਰਸਾਨ ਸੀਤਾ ।
ਕੈਹਿੰਦੇ ਕੁਝ 'ਦਿਲਸ਼ਾਦ' ਤਾਂ ਕਿਆ ਕੈਹਿੰਦੇ, ਪੈਹਿਲੇ ਆਪ ਜਦ ਇਹੋ ਫਰਮਾਨ ਕੀਤਾ ॥੭੬॥

**ਸੀਤਾ ਦਾ ਹਾਲ—**

ਗਿਆ ਟੁਰ ਲਛਮਣ ਜਦੋਂ ਛੋੜ ਕੇ ਤੇ, ਹੋ ਹੈਰਾਨ ਸੀਤਾ ਉੱਥੇ ਰੋ ਰਹੀ ਏ ।
ਨਹੀਂ ਕੋਲ ਕੋਈ ਕੈਹਿਵੇ ਬੋਲ ਜਿਸਨੂੰ, ਬੈਹ ਕੇ ਹੰਜੂ ਦੇ ਹਾਰ ਪਰੋ ਰਹੀ ਏ ॥੭੭॥

---

੧. ਰਾਹ ਦਾ ਭੋਜਨ ।

ਰੈਹਿਸਾਂ ਕਿਵੇਂ ਇਕਲੜੀ ਵਿਚ ਬਣ ਦੇ, ਵਿਚ ਦਿਲ ਦਲੀਲਾਂ ਕਈ ਢੋ ਰਹੀ ਏ ।
ਵਾਹ ਵਾਹ ਲੇਖ ਅਜੀਬ ਨਸੀਬ ਮੈਰੇ, ਮੈਰੇ ਨਾਲ 'ਦਿਲਸ਼ਾਦ' ਕੇ ਹੋ ਰਹੀ ਏ ॥੭੮॥

ਢਾਈਂ ਮਾਰ ਕੇ ਬਣ ਦੇ ਵਿਚ ਸੀਤਾ, ਪਈ ਰੋਂਵਦੀ ਬੈਠ ਇਕਲੜੀ ਏ ।
ਕੈਹਿੰਦੀ ਕੋਲ ਨਹੀਂ ਭੈਣ ਭਿਰਾ ਕੋਈ, ਨਾ ਕੋਈ ਸੰਗ ਸਾਥੀ ਨਾ ਸਹੇਲੜੀ ਏ ॥੭੯॥

ਨਹੀਂ ਜਾਹ ਕੋਈ ਰੈਹਿਣ ਬੈਹਿਣ ਕਾਰਨ, ਨਾ ਕੋਈ ਮੈਹਿਲ ਮਾੜੀ ਨਾ ਹਵੇਲੜੀ ਏ ।
ਨਹੀਂ ਖਬਰ ਕਿਸ ਜਨਮ ਦਾ ਪਾਪ ਲਗਾ, ਕਿਸਮਤ ਖੇਲ ਅਪੁਠੜੀ ਖੇਲੜੀ ਏ ॥੮੦॥

ਇਸ ਜੀਉਂਨੇ ਥੀਂ ਮਰ ਜਾਨ ਚੰਗਾ, ਗਈ ਛੱਪ ਕਿਉਂ ਮੌਤ ਮਰੇਲੜੀ[੧] ਏ ।
ਅੱਗੇ ਰੱਬ ਫਰਿਆਦ 'ਦਿਲਸ਼ਾਦ' ਮੈਰੀ, ਉਸ ਦੇ ਬਾਝ ਨਾ ਹੋਰ ਕੋਈ ਬੇਲੜੀ ਏ ॥੮੧॥

**ਕਵੀ ਦਾ ਵਚਨ—**

ਬਾਲਕ ਰਿਸ਼ੀਆਂ ਦੇ ਪਏ ਖੇਡਦੇ ਸਨ, ਸੀਤਾ ਰਹੀ ਜਿੱਥੇ ਕੁਰਲਾ ਮਿੱਤਰਾ ।
ਹੋਏ ਹੈਰਾਨ ਆਵਾਜ਼ ਸੁਣ ਰੋਵਣੇ ਦੀ, ਲਗੇ ਵੇਖਣੇ ਕੋਲ ਫਿਰ-ਆ ਮਿੱਤਰਾ ॥੮੨॥

ਔਰਤ ਰੋਂਵਦੀ ਵੇਖ ਕੇ ਵਿਚ ਬਣ ਦੇ, ਪਏ ਉਠ ਕੇ ਘਰਾਂ ਨੂੰ ਧਾ ਮਿੱਤਰਾ ।
ਬਾਲਮੀਕ ਦੇ ਕੋਲ 'ਦਿਲਸ਼ਾਦ' ਜਾ ਕੇ, ਦਿੱਤਾ ਬਾਲਕਾਂ ਹਾਲ ਸੁਣਾ ਮਿੱਤਰਾ ॥੮੩॥

ਬਾਲਮੀਕ ਨੂੰ ਬਾਲਕਾਂ ਜਾ ਕਿਹਾ, ਲਓ ਸੁਣ ਮਾਹਰਾਜ ਜੀ ਗਲ ਸਾਡੀ ।
ਰੋਂਦੀ ਇਸਤਰੀ ਪਈ ਇਕ ਵਿਚ ਬਣ ਦੇ, ਕਰੋ ਧਿਆਨ ਜਰਾ ਤੁਸੀਂ ਵਲ ਸਾਡੀ ॥੮੪॥

ਰੋਣਾ ਉਸ ਦਾ ਸੁਣਿਆ ਜਦ ਅਸਾਂ, ਹੋਸ਼ ਅਕਲ ਸਾਰੀ ਗਈ ਢਲ ਸਾਡੀ ।
ਆਏ ਦੌੜ ਕੇ ਆਪ ਦੇ ਕੋਲ, ਅਸੀਂ, ਸਕੀ ਪੇਸ਼ 'ਦਿਲਸ਼ਾਦ' ਨਹੀਂ ਚਲ ਸਾਡੀ ॥੮੫॥

**ਬਾਲਮੀਕੀ ਦਾ ਵਚਨ—**

ਗੱਲ ਬਾਲਕਾਂ ਦੀ ਬਾਲਮੀਕ ਸੁਣ ਕੇ, ਉਠ ਕੇ ਤੁਰਤ ਸੀਤਾ ਕੋਲ ਆਇਆ ਏ ।
ਹੈ ਤੂੰ ਕੌਣ ਬੇਟੀ, ਆਈ ਹੈ ਕਿੱਥੋਂ, ਰੋ ਰੋ ਕਿਉਂ ਹਾਲ ਗੰਵਾਇਆ ਏ ॥੮੬॥
ਬੈਠੀ ਕਿਉਂ ਇਕਲੜੀ ਵਿਚ ਬਣ ਦੇ, ਦਸ ਆਪਣਾ ਹਾਲ ਸੁਣਾਇਆ ਏ ।
ਫਿਕਰ ਛੋੜ 'ਦਿਲਸ਼ਾਦ' ਦੇ ਧੀਰ ਦਿਲ ਨੂੰ, ਰਿਸ਼ੀ ਬੈਠ ਕੇ ਕੋਲ ਸਮਝਾਇਆ ਏ ॥੮੭॥

---

੧. ਕਮਜ਼ੋਰ ।

**ਸੀਤਾ ਦਾ ਵਚਨ—**

ਸੀਤਾ ਰੋ ਕੇ ਆਖਦੀ ਸੁਣੋਂ ਮੈਥੋਂ, ਮੇਰੇ ਨਾਲ ਜੋ ਹੋਈ ਮਾਹਰਾਜ ਹੈ ਜੀ ।
ਸੀਤਾ ਨਾਮ ਤੇ ਜਨਕ ਦੀ ਹਾਂ ਬੇਟੀ, ਰਾਮਚੰਦਰ ਸਿਰ ਮੇਰੇ ਦਾ ਤਾਜ ਹੈ ਜੀ ॥੮੮॥

ਦਿੱਤਾ ਕੱਢ ਮੈਨੂੰ ਉਨਹਾਂ ਘਰ ਵਿਚੋਂ, ਮੇਰੀ ਹੱਥ ਭਗਵਾਨ ਦੇ ਲਾਜ ਹੈ ਜੀ ।
ਦੇਵੇ ਧੀਰ 'ਦਿਲਸ਼ਾਦ' ਜੋ ਆਨ ਮੈਨੂੰ, ਇੱਥੇ ਕੌਣ ਮੇਰਾ ਰੱਬ ਦੇ ਬਾਝ ਹੈ ਜੀ ॥੮੯॥

**ਬਾਲਮੀਕੀ ਦਾ ਵਚਨ—**

ਰਿਸ਼ੀ ਆਖਿਆ ਲੈ ਤੂੰ ਸੁਣ ਬੇਟੀ, ਹੋਣੀ ਟਾਲਿਆਂ ਕਦੀ ਨਾ ਟਲਦੀ ਏ ।
ਜ਼ਬਰਦਸਤ ਭਾਰੀ ਹੈ ਓਹ ਸਾਰਿਆਂ ਥੀਂ, ਪੇਸ਼ ਉਸ ਦੇ ਨਾਲ ਨਾ ਚਲਦੀ ਏ ॥੯੦॥

ਜਦੋਂ ਆਣ ਓਹ ਵਰਤਦੀ ਸਿਰ ਉੱਤੇ, ਫਿਰ ਇਹ ਠਿਲਿਆਂ ਕਦੀ ਨਾ ਠਲਦੀ ਏ ।
ਹੁਕਮ ਰਬ ਦੇ ਬਾਝ 'ਦਿਲਸ਼ਾਦ' ਕਦੀ, ਪੱਤੀ ਰੁੱਖ ਦੀ ਇਕ ਨਾ ਹਲਦੀ ਏ ॥੯੧॥

ਭਾਣਾ ਰੱਬ ਦਾ ਮੰਨ ਕੇ ਸਿਰ ਉੱਤੇ, ਰੱਖ ਹੌਂਸਲਾ ਦਿਲੋਂ ਨਾ ਡੋਲ ਬੇਟੀ ।
ਦੇਸਾਂ ਹੋਣ ਤਕਲੀਫ ਨਾ ਕੋਈ ਤੈਨੂੰ, ਉਠ ਰੌਹ ਚਲ ਕੇ ਮੇਰੇ ਕੋਲ ਬੇਟੀ ॥੯੨॥

ਕਰ ਭਜਨ ਭਗਵਾਨ ਅਕੰਤ ਰੈਹ ਕੇ, ਹਰਿ-ਹਰ ਮੂੰਹੋਂ ਪਈ ਬੋਲ ਬੇਟੀ ।
ਲੈ ਬਾਪ ਬਰਾਬਰੀ ਸਮਝ ਮੈਨੂੰ, ਚਲ ਉਠ ਨਾ ਦੁਖੜੇ ਫੋਲ ਬੇਟੀ ॥੯੩॥

ਰਹੀ ਸਹੀ ਨਾ ਉਮਰ ਗੰਵਾ ਐਵੇਂ, ਮਾਨਸ ਜਨਮ ਹੈ ਸਮਝ ਅਨਮੋਲ ਬੇਟੀ ।
'ਦਿਲਸ਼ਾਦ' ਹਰ ਇਕ ਦੇ ਸਿਰ ਉੱਤੇ, ਹੈ ਵੱਜਦਾ ਮੌਤ ਦਾ ਢੋਲ ਬੇਟੀ ॥੯੪॥

**ਆਸ਼ਰਮ ਵਿਚ ਪ੍ਰਵੇਸ਼—**

ਬਾਲਮੀਕ ਦੀ ਗੱਲ ਇਹ ਸੁਣ ਕੇ ਤੇ, ਆ ਸੀਤਾ ਦੇ ਦਿਲ ਨੂੰ ਧੀਰ ਗਈ ਏ ।
ਕੀਤੀ ਗੱਲ ਨਾ ਪਰਤ ਕੇ ਫੇਰ ਕੋਈ, ਉਠ ਕੇ ਨਾਲ ਰਿਸ਼ੀ ਉੱਥੋਂ ਟੁਰ ਪਈ ਏ ॥੯੫॥

ਮੈਹਿਲ ਮਾੜੀਆਂ ਗਈਆਂ ਸੂ ਭੁਲ ਦਿਲੋਂ, ਕੁਟੀਆ ਵਿਚ ਗੁਜਰਾਨ ਹੁਣ ਕਰ ਰਹੀ ਏ ।
ਲਗੀ ਰੈਹਿਣ 'ਦਿਲਸ਼ਾਦ' ਵਿਚ ਬਣ ਸੀਤਾ, ਕਰਨੀ ਰੱਬ ਦੀ ਸਿਰ ਤੇ ਝਲ ਲਈ ਏ ॥੯੬॥

ਬਾਲਮੀਕ ਦੀ ਕੁਟੀਆ ਦੇ ਵਿਚ ਰੈਹ ਕੇ, ਸੀਤਾ ਪਿਆਰਿਆ ਕਰਨ ਗੁਜ਼ਰਾਨ ਲਗੀ ।
ਕਦੀ ਹੱਸਦੀ ਤੇ ਕਦੀ ਰੋਂਵਦੀ ਏ, ਦਿਨ ਮੌਤ ਦੇ ਬੈਠ ਬਿਤਾਨ ਲਗੀ ॥੯੭॥

ਕਰੇ ਯਾਦ ਕਦੀ ਪੇਕੇ ਸੌਹਰਿਆਂ ਨੂੰ, ਕਦੀ ਸੈਇਆਂ ਵਲ ਕਰਨ ਧਿਆਨ ਲਗੀ ।
ਹੈ ਬੇਅੰਤ 'ਦਿਲਸ਼ਾਦ' ਭਗਵੰਤ ਮਾਯਾ, ਇਸ ਦੀ ਕਦੀ ਕਿਸੇ ਨੂੰ ਨਹੀਂ ਪੈਹਿਚਾਨ ਲਗੀ ॥੯੮॥

ਭਾਣਾ ਰਬ ਦਾ ਮੰਨ ਕੇ ਸਿਰ ਉੱਤੇ, ਸੀਤਾ ਰਹੀ ਏ ਦਿਨ ਗੁਜ਼ਾਰ ਪਿਆਰੇ ।
ਵਿਚ ਜੰਗਲ ਦੇ ਕਰਨ ਗੁਜਰਾਨ ਲਗੀ, ਦਿਲੋਂ ਰੰਗ ਮੈਹਿਲ ਵਿਸਾਰ ਪਿਆਰੇ ॥੯੯॥

ਕੋਈ ਅੰਗ ਤੇ ਸਾਕ ਨਹੀਂ ਕੋਲ ਉਸਦੇ, ਜਾਨ ਅਕਲੜੀ ਦੁਖ ਹਜਾਰ ਪਿਆਰੇ ।
ਘਰ ਮਾਹਰਾਜਿਆਂ ਦੇ ਪੈਦਾ ਹੋ ਕੇ ਤੇ, ਫਿਰਦੀ ਜੰਗਲਾਂ ਦੇ ਵਿਚਕਾਰ ਪਿਆਰੇ ॥੧੦੦॥

ਕਰਦੀ ਹੁਕਮ ਜੋ ਆਹੀ ਵਿਚ ਘਰ ਬੈਹ ਕੇ, ਅਜ ਆਪ ਹੋਈ ਖਿਦਮਤਗਾਰ ਪਿਆਰੇ ।
ਹੀਰੇ ਰੈਹਿੰਦੇ ਖਜ਼ਾਨੇ ਵਿਚ ਕੋਲ ਜਿਸਦੇ, ਓਹੀ ਕੌਡੀਓਂ ਅਜ ਲਾਚਾਰ ਪਿਆਰੇ ॥੧੦੧॥

ਮਾਲਿਕ ਆਹੀ ਜੋ ਪਿਆਰਿਆ ਮੁਲਕ ਸੰਦੀ, ਲੈਂਦਾ ਨਹੀਂ ਉਸਦੀ ਕੋਈ ਸਾਰ ਪਿਆਰੇ ।
ਖੰਡ ਖੀਰ ਨਿਆਮਤਾਂ ਖਾਏ ਜਿਹੜੀ, ਨਾ ਸੀ ਜਿਸਨੂੰ ਕੋਈ ਅਪਾਰ[1] ਪਿਆਰੇ ॥੧੦੨॥
ਕੰਦ ਮੂਲ ਓਹੀ ਅੱਜ ਖਾਂਵਦੀ ਏ, ਹੱਥੀਂ ਆਪਣੀ ਕਰ ਤੈਇਆਰ ਪਿਆਰੇ ।
ਨਹੀਂ ਅੰਤ ਬੇਅੰਤ ਭਗਵੰਤ ਲੀਲਾ, ਨਹੀਂ ਆਉਂਦੀ ਵਿਚ ਸ਼ੁਮਾਰ ਪਿਆਰੇ ॥੧੦੩॥
ਕਿਆ ਮਜਾਲ ਹੈ ਕਿਸੇ ਦੀ ਦੱਸ ਮੈਨੂੰ, ਸਕੇ ਉਸ ਅਗੇ ਦਮ ਮਾਰ ਪਿਆਰੇ ।
ਡਰਦਾ ਰੌਹ 'ਦਿਲਸ਼ਾਦ' ਤੂੰ ਰਬ ਕੋਲੋਂ, ਖਬਰਦਾਰ ਮਤ ਕਰੇਂ ਹੰਕਾਰ ਪਿਆਰੇ ॥੧੦੪॥

### ਲਵ ਅਤੇ ਕੁਸ਼ ਦਾ ਜਨਮ—

ਹੋਈ ਹਮਲ[2] ਦੀ ਆਨ ਮੈਯਾਦ ਪੂਰੀ, ਹੁਣ ਤਾਂ ਵਕਤ ਪੈਦਾਇਸ਼ ਦਾ ਆਇਆ ਏ ।
ਦੋ ਤਿਨ ਔਰਤਾਂ ਨੂੰ ਬਾਲਮੀਕ ਸਦ ਕੇ, ਕੋਲ ਸੀਤਾ ਦੇ ਚਾ ਬਹਾਇਆ ਏ ॥੧੦੫॥
ਇੱਥੇ ਬੈਠ ਕੇ ਕਰੋ ਤੁਸੀਂ ਟੈਹਿਲ ਇਸ ਦੀ, ਗਾਫਿਲ ਹੋਵਨਾਂ ਨਹੀਂ ਸਮਝਾਇਆ ਏ ।
ਲੜਕੇ ਦੋ 'ਦਿਲਸ਼ਾਦ' ਹੋ ਗਏ ਪੈਦਾ, ਆ ਕੇ ਔਰਤਾਂ ਇਹ ਸੁਣਾਇਆ ਏ ॥੧੦੬॥
ਸੁਣ ਕੇ ਖਬਰ ਹੋਇਆ ਰਿਸ਼ੀ ਖੁਸ਼ ਦਿਲੋਂ, ਕਰ ਸਾਮਾਨ ਤੈਇਆਰ ਰਖਦਾ ।
ਜੋ ਕੁਝ ਲੋੜ ਹੈ ਸੀ ਦਿੱਤਾ ਆਨ ਓਹੀ, ਕਿਸੇ ਚੀਜ਼ ਦੀ ਨਹੀਂ ਅਪਾਰ ਰਖਦਾ ॥੧੦੭॥
'ਲਵ' ਨਾਮ ਇਕ ਦਾ 'ਕੁਸ਼' ਦੂਸਰੇ ਦਾ, ਪੱਤਰੀ ਵੇਖ ਨਛੱਤਰ ਨਤਾਰ[3] ਰਖਦਾ ।
ਹੋਂਦਾ ਗਾਫਿਲ 'ਦਿਲਸ਼ਾਦ' ਨਹੀਂ ਓਹ ਕਦੀ, ਹਰ ਵਕਤ ਉਨਹਾਂਦੜੀ ਸਾਰ ਰਖਦਾ ॥੧੦੮॥

---

੧. ਘਾਟ ੨. ਗਰਭ ੩. ਸ਼ੁਭ ।

**ਬਾਲਕਾਂ ਦੀ ਪਾਲਣਾ—**

ਦੋਹਾਂ ਬਾਲਕਾਂ ਨੂੰ ਦਿਲੋਂ ਖੁਸ਼ ਹੋ ਕੇ, ਸੀਤਾ ਵਿਚ ਬਣ ਦੇ ਪਈ ਪਾਲਦੀ ਏ।
ਰੈਹਿੰਦੇ ਹੱਸਦੇ ਖੇਡਦੇ ਹਰ ਵੇਲੇ, ਉਮਰ ਆਨ ਹੋਈ ਪੰਜ ਸਾਲ ਦੀ ਏ ॥੧੦੯॥
ਵਿਦਿਆ ਪੜਨ ਦੇ ਵਾਸਤੇ ਫਿਰ ਦੋਵੇਂ, ਬਾਲਮੀਕ ਦੇ ਕੋਲ ਬਹਾਲਦੀ ਏ।
ਇਹ ਨਹੀਂ ਜਾਣਦੀ ਹੋਵਸੀ ਕਿਆ ਅੱਗੋਂ, ਬੇਖਬਰ 'ਦਿਲਸ਼ਾਦ' ਉਸ ਹਾਲ ਦੀ ਏ ॥੧੧੦॥

ਪੁਤੱਰਾਂ ਜਿਹੀ ਕੋਈ ਚੀਜ਼ ਨਹੀਂ ਵਿਚ ਦੁਨੀਆਂ, ਮਿਲਦੇ ਨਹੀਂ ਇਹ ਕਿਸੇ ਨੂੰ ਨਾਲ ਮੁਲ ਦੇ।
ਘਰ ਮਾਹਰਾਜਿਆਂ ਦੇ ਪੈਦਾ ਹੋ ਕੇ ਤੇ, ਜੰਗਲਾਂ ਦੇ ਵਿਚ ਪਏ ਵੇਖ ਰੁਲਦੇ ॥੧੧੧॥
ਬਿਨਾਂ ਬਿਸਤਰੇ ਧਰਤੀ ਤੇ ਲੇਟ ਦੇ ਨੀਂ, ਉੱਤੇ ਸਿਰ ਜਿਨਹਾਂਦੜੇ ਛੱਤਰ ਝੂਲਦੇ।
ਹੋਂਦੇ ਡਾਢੇ ਨਸੀਬ 'ਦਿਲਸ਼ਾਦ' ਜੇ ਨਾ, ਕਾਹਨੂੰ ਨਾਲ ਪੁੱਤਰਾਂ ਫਿਰ ਮੋਤੀ ਤੁਲਦੇ ॥੧੧੨॥

**ਬਾਲਕਾਂ ਦਾ ਵਿਦਿਆ ਪੜਨਾ—**

ਰਿਸ਼ੀ ਬਾਲਕਾਂ ਤਾਂਈਂ ਪੜਾਨ ਲਗਾ, ਕੋਲ ਆਪਣੇ ਦੋਹੀਂ ਬਿਠਲਾਨ ਲਗਾ,
ਹੁਨਰ ਫਨ ਭੀ ਨਾਲ ਸਿਖਲਾਨ ਲਗਾ, ਹੋਂਦਾ ਵੇਖ ਕੇ ਪਿਆ ਕੁਰਵਾਨ ਮਿੱਤਰਾ।
ਸੁਬਹਾ ਉਠ ਕੇ ਨਿੱਤ ਭਿਰਾ ਦੋਵੇਂ, ਕੋਲ ਰਿਸ਼ੀ ਦੇ ਬੈਠ ਦੇ ਜਾ ਦੋਵੇਂ,
ਪੜਦੇ ਵਿਦਿਆ ਦਿਲ ਨੂੰ ਲਾ ਦੋਵੇਂ, ਹੋਰ ਤਰਫ ਨਹੀਂ ਕਿਸੇ ਧਿਆਨ ਮਿੱਤਰਾ ॥੧੧੩॥

ਪੜ ਕੇ ਸ਼ਾਸਤਰ ਵੇਦ ਤੈਇਆਰ ਹੋਏ, ਹਰ ਇਕ ਫਨ ਦੇ ਵਿਚ ਹੋਸ਼ਿਆਰ ਹੋਏ,
ਨਿਤਨੇਮ ਅੰਦਰ ਖਬਰਦਾਰ ਹੋਏ, ਸੋਹਣੀ ਅਜਬ ਰਸੀਲੀ ਜ਼ਬਾਨ ਮਿੱਤਰਾ।
ਪਿਆਰੀ ਸ਼ਕਲ ਸੋਹਣੀ ਦਿਲ ਨੂੰ ਭਾਂਵਦੀ ਏ, ਖਲਕਤ ਵੇਖ ਕੇ ਮੋਹਿਤ ਹੋ ਜਾਂਵਦੀ ਏ,
ਵਿਦਿਆ ਗਾਯਨ 'ਦਿਲਸ਼ਾਦ' ਭੀ ਆਂਵਦੀ ਏ, ਹੁਣ ਤਾਂ ਲਗੇ ਨੀਂ ਹੋਣ ਜ਼ਵਾਨ ਮਿੱਤਰਾ ॥੧੧੪॥

ਲਈ ਪੜ ਵਿਦਿਆ ਜੋ ਠੀਕ ਹੈ ਸੀ, ਪੜਾਈ ਦੋਹਾਂ ਨੂੰ ਜੋ ਬਾਲਮੀਕ ਹੈ ਸੀ,
ਇਕ ਇਕ ਥੀਂ ਸਮਝ ਵਧੀਕ ਹੈ ਸੀ, ਸੋਹਣੀ ਚੰਨ ਦੇ ਵਾਂਗ ਸ਼ਕਲ ਮਿੱਤਰਾ।
ਬਾਲਮੀਕ ਰਾਮਾਇਣ ਬਣਾ ਸਾਰੀ, ਲਵ ਕੁਸ਼ ਨੂੰ ਦਿੱਤੀ ਸਿਖਲਾ ਸਾਰੀ,
ਦਿੱਤੀ ਯਾਦ ਜ਼ੁਬਾਨੀ ਕਰਵਾ ਸਾਰੀ, ਕਰ ਧਿਆਨ ਸੁਣੀ ਮੇਰੇ ਵਲ ਮਿੱਤਰਾ ॥੧੧੫॥

ਜਦੋਂ ਸੁਰ ਦੇ ਨਾਲ ਅਹਾ ਗਾਂਵਦੇ ਨੀਂ, ਮੋਹਿਤ ਸੁਣ ਕੇ ਲੋਕ ਹੋ ਜਾਂਵਦੇ ਨੀਂ,
ਹਰ ਇਕ ਨੂੰ ਦਿਲੋਂ ਪਏ ਭਾਂਵਦੇ ਨੀਂ, ਵਿਚ ਜੰਗਲ ਦੇ ਅਹਾ ਮੰਗਲ ਮਿੱਤਰਾ।

ਇਹ ਤਾਂ ਸਮਝ 'ਦਿਲਸ਼ਾਦ' ਤੂੰ ਹਾਲ ਸਾਰਾ, ਜਿਹੜਾ ਵਰਤਿਆ ਸੀਤਾ ਦੇ ਨਾਲ ਸਾਰਾ,
ਲਿਆ ਸੁਣ ਅਸਾਂ ਕਰ ਖਿਆਲ ਸਾਰਾ, ਤੂੰ ਹੁਣ ਫਿਰ ਅਜੁਧਿਯਾ ਚਲ ਮਿੱਤਰਾ ॥੧੧੬॥

**ਰਾਮਚੰਦਰ ਦਾ ਦਰਬਾਰ—**

ਰਾਮਚੰਦਰ ਮਾਹਰਾਜ ਨੇ ਸੁਣ ਮੈਥੋਂ, ਲਾਇਆ ਆਮ ਇਕ ਰੋਜ ਦਰਬਾਰ ਪਿਆਰੇ ।
ਆਹੇ ਕੋਲ ਵਜ਼ੀਰ ਦੀਵਾਨ ਸਾਰੇ, ਅਤੇ ਹੋਰ ਬੌਹੁਤੇ ਏਹਿਲਕਾਰ ਪਿਆਰੇ ॥੧੧੭॥
ਸਦ ਕੇ ਕੋਲ ਇਹ ਲਛਮਣ ਨੂੰ ਕੈਹਿਣ ਲਗੇ, ਸੁਣ ਭਾਈ ਮੈਰੇ ਵਫਾਦਾਰ ਪਿਆਰੇ ।
ਫਰਜ਼ ਰਾਜਿਆਂ ਦਾ ਹੈ ਅਦਲ ਕਰਨਾ, ਹੋਣਾ ਜ਼ੁਲਮ ਦਾ ਨਹੀਂ ਰਵਾਦਾਰ ਪਿਆਰੇ ॥੧੧੮॥
ਹਕ ਕਿਸੇ ਦਾ ਲਵੇ ਨਾ ਖੋਹ ਕੋਈ, ਸੱਚ ਝੂਠ ਦੀ ਕਰਨੀ ਨਿਤਾਰ ਪਿਆਰੇ ।
ਨੇਕ ਬਦ ਦੀ ਖਬਰ ਜਰੂਰ ਰਖਣੀ, ਰੈਹਿੰਦਾ ਰਾਜ ਤਾਂਈਂ ਵਰਕਰਾਰ[1] ਤਿਆਰੇ ॥੧੧੯॥
ਹੋਂਦਾ ਨਸ਼ਟ ਓਹ ਰਾਜ ਹੈ ਬੌਹੁਤ ਜਲਦੀ, ਜਿਸ ਰਾਜ ਅੰਦਰ ਅੰਧਕਾਰ ਪਿਆਰੇ ।
ਜਾ ਕੇ ਵੇਖ ਤੂੰ ਸ਼ੈਹਿਰ ਦੇ ਵਿਚ ਫਿਰ ਕੇ, ਗਲੀ ਕੂਚਿਆਂ ਵਿਚ ਬਾਜਾਰ ਪਿਆਰੇ ॥੧੨੦॥
ਦੁਖੀ ਕੋਈ ਇਨਸਾਨ ਤਾਂ ਨਹੀਂ ਕਿਧਰੇ, ਕਰਦਾ ਕੋਈ ਤਾਂ ਨਹੀਂ ਪੁਕਾਰ ਪਿਆਰੇ ।
ਯਾ ਕੇ ਹੋਰ ਤਕਲੀਫ ਕੋਈ ਹੈ ਕਿਸੇ, ਦਿੱਤੇ ਦੁਸ਼ਟ ਪਾਪੀ ਮੈਂ ਤਾਂ ਮਾਰ ਪਿਆਰੇ ॥੧੨੧॥
ਦੇਖ ਭਾਲ ਕੇ ਆ ਤੂੰ ਸ਼ੈਹਿਰ ਵਿਚੋਂ, ਓਹੀ ਵਿਚ ਦਿਲ ਇਹ ਮੈਰੇ ਵਿਚਾਰ ਪਿਆਰੇ ।
ਲਛਮਣ ਸੁਣ ਕੇ ਹੁਕਮ ਨਹੀਂ ਦੇਰ ਕੀਤੀ, ਹੋਇਆ ਉਠ ਕੇ ਤੁਰਤ ਤੈਇਆਰ ਪਿਆਰੇ ॥੧੨੨॥
ਆਇਆ ਨਿਕਲ ਦਰਬਾਰ ਥੀਂ ਬਾਹਿਰ ਜਲਦੀ, ਲਗਾ ਫਿਰਨ ਫਿਰ ਸ਼ੈਹਿਰ ਵਿਚਕਾਰ ਪਿਆਰੇ ।
ਹਰ ਕੋਈ ਹਸਦਾ ਖੇੜਦਾ ਨਜ਼ਰ ਆਇਆ, ਨਹੀਂ ਵੇਖਿਆ ਕੋਈ ਦੁਖਿਆਰ ਪਿਆਰੇ ॥੧੨੩॥
ਸੁਣੀਂ ਸਿਫਤ ਮਾਹਰਾਜ ਦੀ ਹਰ ਪਾਸੇ, ਹਰ ਇਕ ਘਰ ਵਿਚ ਵੇਦ ਪ੍ਰਚਾਰ ਪਿਆਰੇ ।
ਡਿੱਠਾ ਜ਼ੁਲਮ ਦਾ ਨਹੀਂ ਨਿਸ਼ਾਨ ਕਿਧਰੇ, ਨਾ ਕੋਈ ਚੋਰ ਬਦਮਾਸ਼ ਬਦਕਾਰ ਪਿਆਰੇ ॥੧੨੪॥
ਤੰਦਰੁਸਤ ਇਨਸਾਨ ਸ਼ਾਦਾਨ ਸਾਰੇ, ਨਾ ਕੋਈ ਦੁੱਖ ਤੇ ਨਾ ਆਜ਼ਾਰ[2] ਪਿਆਰੇ ।
ਹੋ ਕੇ ਖੁਸ਼ ਵਾਪਿਸ 'ਦਿਲਸ਼ਾਦ' ਆਇਆ, ਹੋਇਆ ਆਣ ਕੇ ਅਰਜ਼ ਗੁਜ਼ਾਰ ਪਿਆਰੇ ॥੧੨੫॥

**ਲਛਮਣ ਦਾ ਵਚਨ—**

ਕੀਤੀ ਗਸ਼ਤ ਮਾਹਰਾਜ ਵਿਚ ਸ਼ੈਹਿਰ ਸਾਰੇ, ਖਾਲੀ ਛੋੜਿਆ ਨਹੀਂ ਮੈਂ ਘਰ ਕੋਈ ।
ਡਿੱਠੇ ਖੁਸ਼ ਖੁਰਸੰਦ ਆਨੰਦ ਸਾਰੇ, ਦੁਖੀ ਦੇਖਿਆ ਨਹੀਂ ਬਸ਼ਰ ਕੋਈ ॥੧੨੬॥

---

੧. ਸਥਾਈ ੨. ਦੁਖੀ ।

ਬੈਠਾ ਬਾਹਿਰ ਦਰਵਾਜ਼ੇ ਤੇ ਇਕ ਕੁੱਤਾ, ਮੈਨੂੰ ਉਸ ਦੀ ਨਹੀਂ ਖਬਰ ਕੋਈ।
ਪੁਛੋ ਸਦ ਕੇ ਕੋਲ 'ਦਿਲਸ਼ਾਦ' ਉਸਨੂੰ, ਹੋਇਆ ਉਸ ਤੇ ਸ਼ਾਇਦ ਜ਼ਬਰ ਕੋਈ ॥੧੨੭॥

**ਰਾਮਚੰਦਰ ਦਾ ਵਚਨ—**

ਲਗੇ ਕੈਹਿਣ ਮਾਹਰਾਜ ਸੁਣ ਭਾਈ ਲਛਮਣ, ਕੋਲ ਕੁੱਤੇ ਦੇ ਉਠ ਕੇ ਜਾ ਜਲਦੀ।
ਰੋਕ ਟੋਕ ਦਰਬਾਰ ਵਿਚ ਨਹੀਂ ਕੋਈ, ਮੇਰੇ ਸਾਮ੍ਹਣੇ ਦੇ ਪੌਹੁੰਚਾ ਜਲਦੀ ॥੧੨੮॥
ਪੁਛਾਂ ਦੁਖ ਉਸਨੂੰ ਪੌਹੁੰਤਾ ਹੈ ਕਿਹੜਾ, ਦੇਵੇ ਆਨ ਕੇ ਹਾਲ ਸੁਣਾ ਜਲਦੀ।
ਦੇਸਾਂ ਦਾਦ 'ਦਿਲਸ਼ਾਦ' ਫਰਿਆਦ ਦੀ ਮੈਂ, ਜਾ ਕੇ ਕੁੱਤੇ ਨੂੰ ਇੱਥੇ ਲੈਆ ਜਲਦੀ ॥੧੨੯॥

**ਕੁੱਤੇ ਦੀ ਫਰਿਆਦ—**

ਕੀਤੀ ਢਿਲ ਲਛਮਣ ਨਹੀਂ ਹੁਕਮ ਸੁਣ ਕੇ, ਜਾ ਕੇ ਕੁੱਤੇ ਨੂੰ ਨਾਲ ਲੈ ਆਇਆ ਏ।
ਖੜਾ ਸਾਮ੍ਹਣੇ ਤਖਤ ਦੇ ਹੋ ਕੇ ਤੇ, ਕੁੱਤੇ ਸਿਰ ਨੂੰ ਚਾ ਝੁਕਾਇਆ ਏ ॥੧੩੦॥
ਆਇਆ ਕਿਸ ਕਾਰਨ ਦੱਸ ਤੂੰ ਇੱਥੇ, ਰਾਮਚੰਦਰ ਮਾਹਰਾਜ ਫਰਮਾਇਆ ਏ।
ਪੌਹੁਤਾ ਦੁੱਖ ਤੈਨੂੰ ਦੱਸ ਹੈ ਕਿਹੜਾ, ਤੇਰੇ ਦਿਲ ਨੂੰ ਕਿਸ ਦੁਖਾਇਆ ਏ ॥੧੩੧॥
ਕੁੱਤੇ ਆਖਿਆ ਕਿਆ ਮਾਹਰਾਜ ਦੱਸਾਂ, ਹਰ ਇਕ ਤੇ ਆਪਦਾ ਸਾਇਆ ਏ।
ਕੀਤਾ ਜਿਸ ਪੈਦਾ ਹੈ ਸਾਰਿਆਂ ਨੂੰ, ਉਸੇ ਰਬ ਨੇ ਮੈਨੂੰ ਬਣਾਇਆ ਏ ॥੧੩੨॥
ਸਮਝਨ ਲੋਕ ਪਲੀਤ[1] ਤੇ ਨੀਚ ਮੈਨੂੰ, ਕਿਸਮਤ ਵਿਚ ਮੈਂ ਇਹ ਲਿਖਵਾਇਆ ਏ।
ਹਰ ਜਾ ਤੇ ਮੈਂ ਦੁਰਕਾਰ ਖਾਵਾਂ, ਹਰ ਦਰ ਤੇ ਮੂੰਹ ਫਟਕਾਇਆ ਏ ॥੧੩੩॥
ਕਰਾਂ ਕਿਸੇ ਦਾ ਨਾ ਨੁਕਸਾਨ ਕਦੀ, ਨਾ ਮੈਂ ਕਿਸੇ ਦਾ ਕੁਛ ਚੁਰਾਇਆ ਏ।
ਸਬਰ ਸ਼ੁਕਰ ਕਰ ਕੇ ਰੈਹਿਵਾਂ ਹਰ ਵੇਲੇ, ਵਿਚ ਫਾਕਿਆਂ ਵਕਤ ਲੰਘਾਇਆ ਏ ॥੧੩੪॥
ਕਰਮ-ਭੋਗ ਮੈਂ ਆਪਣੇ ਭੋਗਦਾ ਹਾਂ, ਕਦੀ ਸੋਗ ਨਾ ਦਿਲ ਤੇ ਲਾਇਆ ਏ।
ਚੁਪ ਚਾਪ ਕਰ ਕੇ ਰੈਹਿਵਾਂ ਮੈਂ ਬੈਠਾ, ਨਾ ਮੈਂ ਕਿਸੇ ਨੂੰ ਕਦੀ ਸਤਾਇਆ ਏ ॥੧੩੫॥
ਖਾ ਕੇ ਨਮਕ ਹਰਾਮ ਨਾ ਕਰਾਂ ਕਦੀ, ਮੈਨੂੰ ਇਹ ਉਸਤਾਦ ਪੜ੍ਹਾਇਆ ਏ।
ਬੇਗੁਨਾਹ ਇਕ ਬ੍ਰਾਹਮਣ ਨੇ ਮਾਰ ਕੇ ਤੇ, ਮੇਰੀ ਹੋਸ਼ ਤੇ ਅਕਲ ਭੁਲਾਇਆ ਏ ॥੧੩੬॥
ਇਸੇ ਵਾਸਤੇ ਆਇਆ ਹਾਂ ਮੈਂ ਇੱਥੇ, ਸੱਚੋ ਸੱਚ ਮੈਂ ਆਖ ਸੁਣਾਇਆ ਏ।
ਦਿਓ ਕਰ ਇਨਸਾਫ 'ਦਿਲਸ਼ਾਦ' ਮੇਰਾ, ਕੁੱਤੇ ਵਾਸਤਾ ਰਬ ਦਾ ਪਾਇਆ ਏ ॥੧੩੭॥

---

੧. ਅਪਵਿੱਤਰ।

**ਰਾਮਚੰਦਰ ਦੀ ਕੁੱਤੇ ਨਾਲ ਗੱਲ-ਬਾਤ—**

ਹੈ ਓਹ ਕੌਣ ਬ੍ਰਾਹਮਣ ਕਿੱਥੇ ਹੈ ਰੈਹਿੰਦਾ, ਜਲਦੀ ਦੱਸ ਤੂੰ ਨਾਮ ਨਿਸ਼ਾਨ ਉਸਦਾ ।
ਪੁੱਛਾਂ ਉਸਨੂੰ ਮਾਰਿਆ ਕਿਉਂ ਹੈ ਤੂੰ, ਤੂੰ ਭੀ ਲਵੇਂਗਾ ਸੁਣ ਬਿਆਨ ਉਸਦਾ ॥੧੩੮॥

ਕੁੱਤੇ ਆਖਿਆ ਨਾਮ ਮੈਂ ਜਾਣਦਾ ਨਹੀਂ, ਲੈਸਾਂ ਘਰ ਬੇਸ਼ਕ ਪਛਾਨ ਉਸਦਾ ।
ਦਿਓ ਟੋਰ 'ਦਿਲਸ਼ਾਦ' ਕੋਈ ਨਾਲ ਮੇਰੇ, ਦੇਸਾਂ ਦੱਸ ਮਾਹਰਾਜ ਮਕਾਨ ਉਸਦਾ ॥੧੩੯॥

ਲਿਆ ਸੁਣ ਮਾਹਰਾਜ ਇਹ ਹਾਲ ਜਦੋਂ, ਕੁੱਤੇ ਨਾਲ ਫਿਰ ਅਰਦਲੀ ਲਾਇਓ ਨੇ ।
ਦੇ ਸੀ ਦੱਸ ਕੁੱਤਾ ਤੈਨੂੰ ਘਰ ਜਿਸਦਾ, ਉਸ ਨੂੰ ਨਾਲ ਲੈ ਆ ਫਰਮਾਇਓ ਨੇ ॥੧੪੦॥

ਕੈਹਿਣਾ ਕੁਝ ਨਹੀਂ ਉਸਨੂੰ ਤੂੰ ਉੱਥੇ, ਲੈ ਕੇ ਆਉਣਾ ਨਾਲ ਸਮਝਾਇਓ ਨੇ ।
ਖਬਰਦਾਰ 'ਦਿਲਸ਼ਾਦ' ਨਾ ਦੇਰ ਹੋਵੇ, ਆਉਣਾ ਪਰਤ ਕੇ ਜਲਦ ਸੁਣਾਇਓ ਨੇ ॥੧੪੧॥

ਲੈ ਕੇ ਆਪਣੇ ਨਾਲ ਫਿਰ ਅਰਦਲੀ ਨੂੰ, ਕੁੱਤਾ ਪਿਆ ਦਰਬਾਰ ਥੀਂ ਚਲ ਮਿੱਤਰਾ ।
ਬ੍ਰਾਹਮਣ ਇਕ ਦੇ ਘਰ ਦੇ ਕੋਲ ਜਾ ਕੇ, ਗਿਆ ਬੈਠ ਕੁੱਤਾ ਬੂਹਾ ਮਲ ਮਿੱਤਰਾ ॥੧੪੨॥

ਅੰਦਰ ਘਰ ਦੇ ਜਾ ਨਹੀਂ ਸਕਦਾ ਓਹ, ਲਗਾ ਤਕਨੇ ਅਰਦਲੀ ਵਲ ਮਿੱਤਰਾ ।
ਦਿੱਤਾ ਦੱਸ 'ਦਿਲਸ਼ਾਦ' ਇਸ ਘਰ ਮੈਨੂੰ, ਪਿਆਦੇ ਸਮਝਿਆ ਨਾਲ ਅਕਲ ਮਿੱਤਰਾ ॥੧੪੩॥

ਸੱਦ ਕੇ ਬ੍ਰਾਹਮਣ ਨੂੰ ਅਰਦਲੀ ਕੈਹਿਣ ਲਗਾ, ਇਸ ਕੁੱਤੇ ਨੇ ਕੀਤੀ ਪੁਕਾਰ ਹੈ ਜੀ ।
ਚਲੋ ਨਾਲ ਮੇਰੇ ਆਇਆ ਲੈਣ ਮੈਂ ਤਾਂ, ਕੀਤਾ ਆਪ ਨੂੰ ਯਾਦ ਸਰਕਾਰ ਹੈ ਜੀ ॥੧੪੪॥

ਕਰੋ ਦੇਰ ਮਾਹਰਾਜ ਨਾ ਹੁਣ ਤੁਸੀਂ, ਹੋਂਵਦੀ ਆਪ ਦੀ ਪਈ ਇੰਤਜ਼ਾਰ ਹੈ ਜੀ ।
ਬ੍ਰਾਹਮਣ ਆਪਣੇ ਨਾਲ 'ਦਿਲਸ਼ਾਦ' ਲੈ ਕੇ, ਹੋਇਆ ਹਾਜ਼ਿਰ ਵਿਚ ਦਰਬਾਰ ਹੈ ਜੀ ॥੧੪੫॥

ਬ੍ਰਾਹਮਣ ਅਹਾ ਤਪਸੀ ਇਹ ਵੱਡਾ ਭਾਰਾ, ਹਰਦਮ ਸਿਮਰਦਾ ਨਾਮ ਭਗਵਾਨ ਹੈ ਸੀ ।
ਰੈਹਿੰਦਾ ਮਗਨ ਵਿਚ ਭਜਨ ਦੇ ਹਰ ਵੇਲੇ, ਬੋਲੇ ਝੂਠ ਨਾ ਸੱਚੀ ਜੁਬਾਨ ਹੈ ਸੀ ॥੧੪੬॥

ਰੱਤਾ ਲਾਲ ਚੇਹਰਾ ਚਮਕੇ ਚੰਨ ਵਾਂਗੋਂ, ਇਹੀ ਤਪ ਦਾ ਸਮਝ ਨਿਸ਼ਾਨ ਹੈ ਸੀ ।
ਆਂਦਾ ਅਰਦਲੀ ਨਾਲ 'ਦਿਲਸ਼ਾਦ' ਉਸਨੂੰ, ਖੜਾ ਵਿਚ ਦਰਬਾਰ ਦੇ ਆਨ ਹੈ ਸੀ ॥੧੪੭॥

### ਰਾਮਚੰਦਰ ਦਾ ਬ੍ਰਾਹਮਣ ਨਾਲ ਵਚਨ—

ਨਿਮਸਕਾਰ ਕਰ ਬ੍ਰਾਹਮਣ ਨੂੰ ਰਾਮਚੰਦਰ, ਲਗੇ ਵਿਚ ਦਰਬਾਰ ਫਰਮਾਨ ਪਿਆਰੇ ।
ਹੈ ਚੰਡਾਲ ਕਰੋਧ ਬੇਸ਼ਕ ਭਾਰਾ, ਕਰ ਕਰੋਧ ਕਈ ਜਾਨ ਗੰਵਾਨ ਪਿਆਰੇ ॥੧੪੮॥
ਰੈਹਿੰਦੀ ਸੋਚ ਵਿਚ ਗੁੱਸੇ ਦੇ ਨਹੀਂ ਕੋਈ, ਨਾ ਕੋਈ ਹੋਂਵਦੀ ਹੋਰ ਪਛਾਨ ਭਾਈ ।
ਤਪ ਜਪ ਜਿਹੜੇ ਉਮਰ ਵਿਚ ਕੀਤੇ, ਗੁੱਸਾ ਕੀਤਿਆਂ ਨਸ਼ਟ ਹੋ ਜਾਨ ਪਿਆਰੇ ॥੧੪੯॥
ਜਾਵੇ ਖਲ ਘੋੜਾ ਜੇ ਕਰ ਜ਼ੋਰ ਵਾਲਾ, ਲੈਂਦਾ ਉਸਨੂੰ ਪਕੜ ਇਨਸਾਨ ਪਿਆਰੇ ।
ਗੁੱਸੇ ਨਾਲ ਨਹੀਂ ਜਾਂਵਦੀ ਪੇਸ਼ ਕੋਈ, ਮੁਸ਼ਕਿਲ ਗੁੱਸੇ ਦਾ ਹੈ ਹਟਾਨ ਪਿਆਰੇ ॥੧੫੦॥
ਗੁੱਸਾ ਹੈ ਭਾਰਾ ਦੁਸ਼ਮਨ ਆਦਮੀ ਦਾ, ਵਲੇ ਸਮਝਦੇ ਨਹੀਂ ਨਾਦਾਨ ਪਿਆਰੇ ।
ਗੁੱਸੇ ਵਿਚ ਜਾਵੇ ਹੋ ਕੰਮ ਜਿਹੜਾ, ਲਗਦਾ ਉਸ ਦਾ ਪਿੱਛੋਂ ਅਰਮਾਨ ਪਿਆਰੇ ॥੧੫੧॥
ਇਸ ਕੁੱਤੇ ਨੂੰ ਮਾਰਿਆ ਕਿਉਂ ਤੁਸਾਂ, ਕੀਤਾ ਇਸ ਸੀ ਕਿਆ ਨੁਕਸਾਨ ਪਿਆਰੇ ।
ਕੀਤੀ ਇਸ ਫਰਿਆਦ 'ਦਿਲਸ਼ਾਦ' ਆ ਕੇ, ਹੈ ਹੁਣ ਆਪਦਾ ਕਿਆ ਬਿਆਨ ਪਿਆਰੇ ॥੧੫੨॥

### ਬ੍ਰਾਹਮਣ ਦਾ ਨਿਵੇਦਨ—

ਬ੍ਰਾਹਮਣ ਆਖਦਾ ਸੁਣੋਂ ਮਾਹਰਾਜ ਮੈਥੋਂ, ਕਰਾਂ ਸੱਚ ਬਿਆਨ ਮੈਂ ਹਾਲ ਸਾਈਂ ।
ਭੁੱਖਾ ਆਹਸ ਮੈਂ ਤਾਂ ਦਿਨ ਤੀਸਰੇ ਦਾ, ਸਕਿਆ ਭੁਖ ਦੀ ਝਲ ਨਾ ਝਾਲ ਸਾਈਂ ॥੧੫੩॥
ਭਿਛਿਆ ਕਰਨ ਨੂੰ ਨਿਕਲਿਆ ਘਰ ਵਿਚੋਂ, ਕੀਤਾ ਪੂਰਾ ਨਾ ਕਿਸੇ ਸਵਾਲ ਸਾਈਂ ।
ਹੋ ਨਿਰਾਸ ਵਾਪਿਸ ਪਿਆ ਆਉਂਦਾ ਸਾਂ, ਹੈ ਸਾਂ ਭੁਖ ਦੇ ਨਾਲ ਨਿਢਾਲ ਸਾਈਂ ॥੧੫੪॥
ਬੈਠਾ ਆਹਾ ਵਿਚ ਰਾਹ ਦੇ ਇਕ ਕੁੱਤਾ, ਦੋਵੇਂ ਅਖੀਆਂ ਕਰਕੇ ਲਾਲ ਸਾਈਂ ।
ਸੋਟਾ ਮਾਰਿਆ ਮੈਂ ਜਰੂਰ ਇਸਨੂੰ, ਹੋਈ ਜਿਆਦਤੀ ਇਸ ਦੇ ਨਾਲ ਸਾਈਂ ॥੧੫੫॥
ਦਿਓ ਦੇ ਸਜ਼ਾ ਜੋ ਦਿਲ ਚਾਹੇ, ਕਰਾਂ ਉਜ਼ਰ ਮੈਂ ਕਿਆ ਮਜ਼ਾਲ ਸਾਈਂ ।
ਗੁੱਸੇ ਵਿਚ 'ਦਿਲਸ਼ਾਦ' ਮੈਂ ਮਾਰ ਬੈਠਾ, ਗੁੱਸਾ ਹੈ ਬੇਸ਼ਕ ਚੰਡਾਲ ਸਾਈਂ ॥੧੫੬॥

### ਰਾਮਚੰਦਰ ਦੀ ਕੁੱਤੇ ਨਾਲ ਗੱਲ-ਬਾਤ—

ਲਿਆ ਸੁਣ ਮਾਹਰਾਜ ਇਹ ਹਾਲ ਜਦੋਂ, ਤਰਫ ਕੁੱਤੇ ਦੇ ਫਿਰ ਧਿਆਨ ਕੀਤਾ ।
ਬ੍ਰਾਹਮਣ ਬੋਲਿਆ ਝੂਠ ਨਹੀਂ ਜਰਾ ਇੱਥੇ, ਸਚੋ ਸੱਚ ਸਬ ਹਾਲ ਬਿਆਨ ਕੀਤਾ ॥੧੫੭॥
ਬੇਗੁਨਾਹ ਇਸ ਮਾਰਿਆ ਹੈ ਤੈਨੂੰ, ਨਹੀਂ ਤੂੰ ਇਸਦਾ ਕੋਈ ਨੁਕਸਾਨ ਕੀਤਾ ।
ਦੇਵਾਂ ਕਿਆ ਸਜ਼ਾ 'ਦਿਲਸ਼ਾਦ' ਇਸਨੂੰ, ਇਹ ਮਾਹਰਾਜ ਨੇ ਫਿਰ ਫਰਮਾਨ ਕੀਤਾ ॥੧੫੮॥

ਹੱਥ ਜੋੜ ਕੇ ਲਗਾ ਇਹ ਕੈਹਿਣ ਕੁੱਤਾ, ਮੈਰੀ ਅਰਜ਼ ਮਨਜ਼ੂਰ ਸਰਕਾਰ ਹੋਵੇ ।
ਦਿਓ ਚੌਧਰੀ ਤੁਸੀਂ ਬਣਾ ਇਸਨੂੰ, ਇਹ ਭੀ ਬ੍ਰਾਹਮਣਾਂ ਦਾ ਨੰਬਰਦਾਰ ਹੋਵੇ ॥੧੫੯॥

ਪੁੰਨ ਦਾਨ ਜੋ ਕਿਸੇ ਥੀਂ ਲੈਣ ਬ੍ਰਾਹਮਣ, ਉਸ ਦੇ ਵਿਚ ਇਹ ਭੀ ਹਿੱਸੇਦਾਰ ਹੋਵੇ ।
ਬ੍ਰਾਹਮਣ ਤਾਬਿਆ ਰੈਹਿਣ 'ਦਿਲਸ਼ਾਦ' ਇਸ ਦੇ, ਇਹ ਹੀ ਸਾਰਿਆਂ ਦਾ ਸਰਦਾਰ ਹੋਵੇ ॥੧੬੦॥

ਗੱਲ ਕੁੱਤੇ ਦੀ ਸੁਣ ਕੇ ਕੈਹਿਣ ਲਗੇ, ਵਾਹ ਵਾਹ ਕੁੱਤਿਆ ਇਹ ਸੁਣਾਈ ਏ ਤੂੰ ।
ਕੀਤੀ ਆਣ ਕੇ ਜਦ ਫਰਿਯਾਦ ਪੈਹਿਲੇ, ਫਿਰ ਕਿਉਂ ਸਜਾ ਬਖਸ਼ਾਈ ਏ ਤੂੰ ॥੧੬੧॥

ਦਿੱਤਾ ਚੌਧਰੀ ਮੈਂ ਬਣਾ ਇਸਨੂੰ, ਕੀਤੀ ਇਸ ਦੇ ਨਾਲ ਭਲਿਆਈ ਏ ਤੂੰ ।
ਹੈ ਭੇਤ 'ਦਿਲਸ਼ਾਦ' ਕੋਈ ਵਿਚ ਇਸਦੇ, ਦੇ ਦੱਸ ਕਿਉਂ ਗੱਲ ਛਪਾਈ ਏ ਤੂੰ ॥੧੬੨॥

ਕੁੱਤੇ ਆਖਿਆ ਸੁਣੋ ਮਾਹਰਾਜ ਮੈਥੋਂ, ਇਸ ਜੂਨ ਅੰਦਰ ਕਿਵੇਂ ਆਇਆ ਮੈਂ ।
ਮੈਂ ਭੀ ਬ੍ਰਾਹਮਣਾਂ ਦਾ ਨੰਬਰਦਾਰ ਹੈ ਸਾਂ, ਪਿਛਲੇ ਜਨਮ ਵਿਚ ਸੱਚ ਸੁਣਾਇਆ ਮੈਂ ॥੧੬੩॥

ਕੀਤਾ ਕੋਈ ਨਾ ਦਾਨ ਮੈਂ ਦਾਨ ਲੈ ਕੇ, ਇਸੇ ਵਾਸਤੇ ਜਨਮ ਇਹ ਪਾਇਆ ਮੈਂ ।
ਚਾਹੀਏ ਇਹੋ ਸਜ਼ਾ 'ਦਿਲਸ਼ਾਦ' ਇਸਨੂੰ, ਤਾਂਈ ਚੌਧਰੀ ਇਹ ਬਣਵਾਇਆ ਮੈਂ ॥੧੬੪॥
ਕੁੱਤੇ ਕਿਹਾ ਮਾਹਰਾਜ ਇਹ ਗੱਲ ਮੈਰੀ, ਰਖਨੀ ਯਾਦ ਨਾ ਦੇਣੀ ਵਿਸਾਰ ਚਾਹੀਏ ।
ਉੱਤੇ ਤਖ਼ਤ ਤੇ ਬੈਠ ਕੇ ਅਦਲ ਕਰੀਏ, ਰਖਨੀ ਦਿਲ ਵਿਚ ਖੌਫ ਕਰਤਾਰ ਚਾਹੀਏ ॥੧੬੫॥
ਦਈਏ ਭੇਤ ਨਾ ਰੰਨ ਨੂੰ ਕਦੀ ਦਿਲ ਦਾ, ਨਾਲ ਸੱਪ ਨਾ ਕਰਨਾ ਪਿਆਰ ਚਾਹੀਏ ।
ਚਿੱਟੇ ਚੂਹੜੇ ਤੇ ਬ੍ਰਾਹਮਣ ਕਾਲੜੇ ਦਾ, ਕਰਨਾ ਕਦੀ ਭੀ ਨਹੀਂ ਇਤਵਾਰ ਚਾਹੀਏ ॥੧੬੬॥
ਚਾਹੋ ਜਿਸਨੂੰ ਭੇਜਨਾ ਨਰਕ ਅੰਦਰ, ਕਰਨੀ ਫਿਰ ਮਾਹਰਾਜ ਇਹ ਕਾਰ ਚਾਹੀਏ ।
ਬ੍ਰਾਹਮਣ, ਵਿਧਵਾ, ਬਾਲਕ ਦੇ ਧਨ ਸੰਦਾ, ਦੇਣਾ ਕਰ ਉਸਨੂੰ ਮੁਖਤਾਰ ਚਾਹੀਏ ॥੧੬੭॥
ਜਿਸ ਕੰਮ ਨੂੰ ਕਰਨ ਮਾਹਰਾਜ ਲਗੀਏ, ਪੈਹਿਲੇ ਉਸ ਵਿਚ ਕਰਨੀ ਵਿਚਾਰ ਚਾਹੀਏ ।
ਡਾਕੂ, ਚੋਰ, ਬਦਮਾਸ਼ ਨੂੰ ਸਜਾ ਦੇਣੀ, ਭਲੇਮਾਨਸਾਂ ਦਾ ਹੋਣਾ ਯਾਰ ਚਾਹੀਏ ॥੧੬੮॥
ਕਥਾ ਵੇਦ ਦੀ ਹੋਂਵਦੀ ਰਹੇ ਹਰ ਜਾਹ, ਵਿਚ ਮੁਲਕ ਦੇ ਧਰਮ ਪ੍ਰਚਾਰ ਚਾਹੀਏ ।
ਦਿਲ ਵਿਚ ਦਇਆ 'ਦਿਲਸ਼ਾਦ' ਹਮੇਸ਼ ਰਖੀਏ, ਦੇਣਾ ਕਰੋਧ ਹੰਕਾਰ ਨੂੰ ਮਾਰ ਚਾਹੀਏ ॥੧੬੯॥

ਆਇਆ ਨਿਕਲ ਦਰਬਾਰ ਥੀਂ ਬਾਹਿਰ ਕੁੱਤਾ, ਗੱਲਾਂ ਨਾਲ ਮਾਹਰਾਜ ਦੇ ਕਰ ਮਿੱਤਰਾ ।
ਬਣ ਕੇ ਚੌਧਰੀ ਬ੍ਰਾਹਮਣ ਦੇਵਤਾ ਭੀ, ਗਿਆ ਪਰਤ ਕੇ ਆਪਣੇ ਘਰ ਮਿੱਤਰਾ ॥੧੭੦॥

ਮੁਲਕ ਅਮਨ ਅਮਾਨ ਦੇ ਨਾਲ ਵਸਦਾ, ਨਾ ਸੀ ਕਿਸੇ ਨੂੰ ਕਿਸੇ ਦਾ ਡਰ ਮਿੱਤਰਾ ।
ਵਾਹ ਵਾਹ ਸਮਾਂ 'ਦਿਲਸ਼ਾਦ' ਅਜੀਵ ਹੈ ਸੀ, ਹਰ ਕੋਈ ਸਿਮਰਦਾ ਸੀ ਹਰਿ-ਹਰ ਮਿੱਤਰਾ ॥੧੭੧॥

**ਗਿੱਧ ਅਤੇ ਉੱਲੂ ਦੀ ਕਥਾ—**

ਇਕ ਗਿੱਧ ਤੇ ਦੂਸਰਾ ਉੱਲੂ ਸੁਣ ਤੂੰ, ਕਰਦੇ ਜੰਗਲ ਦੇ ਵਿਚ ਗੁਜ਼ਰਾਨ ਆਹੇ ।
ਆਪਸ ਵਿਚ ਇਖਲਾਸ[1] ਪਿਆਰ ਹੈ ਸੀ, ਭਾਵੇਂ ਦੋਹਾਂ ਦੇ ਵੱਖ ਮਕਾਨ ਆਹੇ ॥੧੭੨॥

ਬੈਠੇ ਆਹਲਣੇ ਦੇ ਵਿਚ ਰੈਹਿਣ ਦੋਵੇਂ, ਕਰਦੇ ਕਿਸੇ ਦਾ ਨਾ ਨੁਕਸਾਨ ਆਹੇ ।
ਨਾ ਸੀ ਗਮ ਤੇ ਫਿਕਰ 'ਦਿਲਸ਼ਾਦ' ਕੋਈ, ਰੈਹਿੰਦੇ ਦੋਹੀਂ ਹਮੇਸ਼ ਸ਼ਾਦਾਨ ਆਹੇ ॥੧੭੩॥

ਹੈ ਸੀ ਆਹਲਣਾ ਉੱਲੂ ਦਾ ਬੌਹੁਤ ਸੋਹਣਾ, ਗਿੱਧ ਵੇਖ ਕੇ ਦਿਲ ਥੀਂ ਡੋਲਿਆ ਏ ।
ਜਾ ਨਿਕਲ ਤੂ ਇਸ ਮਕਾਨ ਵਿਚੋਂ, ਜਾ ਕੇ ਉੱਲੂ ਦੇ ਕੋਲ ਗਿੱਧ ਬੋਲਿਆ ਏ ॥੧੭੪॥

ਉੱਲੂ ਆਖਿਆ ਕਰ ਤੂੰ ਸੋਚ ਜਰਾ, ਮੇਰੇ ਮਿੱਤਰਾ ਪਿਆਰਿਆ ਢੋਲਿਆ ਏ ।
ਦੇਵਾਂ ਛੋੜ 'ਦਿਲਸ਼ਾਦ' ਮੈਂ ਘਰ ਕਿਵੇਂ, ਲਗੋਂ ਕੈਹਿਣ ਆ ਕੇ ਤੂੰ ਭੋਲਿਆ ਏ ॥੧੭੫॥

ਇਸੇ ਗੱਲ ਉੱਤੋਂ ਗਿਆ ਹੋ ਝਗੜਾ, ਆਪਸ ਵਿਚ ਹੋ ਪਿਆ ਤਕਰਾਰ ਸਾਈਂ ।
ਰਾਮਚੰਦਰ ਮਾਹਰਾਜ ਦੇ ਕੋਲ ਦੋਵੇਂ, ਹਾਜਿਰ ਹੋਏ ਜਾ ਵਿਚ ਦਰਬਾਰ ਸਾਈਂ ॥੧੭੬॥

ਦਿਓ ਕਰ ਮਾਹਰਾਜ ਇਨਸਾਫ ਸਾਡਾ, ਅਸੀਂ ਆਪ ਦੇ ਆਏ ਦਰਬਾਰ ਸਾਈਂ ।
ਹਾਲ ਆਪਣਾ ਜਾਹਿਰ 'ਦਿਲਸ਼ਾਦ' ਕਰਕੇ, ਗਏ ਬੈਠ ਦਰਬਾਰ ਵਿਚਕਾਰ ਸਾਈਂ ॥੧੭੭॥

ਲਗੇ ਕੈਹਿਣ ਵਜ਼ੀਰਾਂ ਨੂੰ ਰਾਮਚੰਦਰ, ਦਿਓ ਫੈਸਲਾ ਤੁਸੀਂ ਇਹ ਕਰ ਭਾਈ ।
ਇਸ ਗੱਲ ਦੀ ਕਰੋ ਤਖਸ਼ੀਸ[2] ਪੈਹਿਲੇ, ਹੈ ਕਿਸ ਬਣਾਇਆ ਓਹ ਘਰ ਭਾਈ ॥੧੭੮॥

ਸਜਾ ਝੂਠੇ ਨੂੰ ਦੇਵਨੀ ਓਹ ਚਾਹਿਏ, ਰੱਖੇ ਯਾਦ ਜਿਹੜੀ ਉਮਰ ਭਰ ਭਾਈ ।
ਕਰਨਾ ਅਦਲ ਇਨਸਾਫ 'ਦਿਲਸ਼ਾਦ' ਪੂਰਾ, ਹੋਵੇ ਕਿਸੇ ਤੇ ਨਾ ਜ਼ਬਰ ਭਾਈ ॥੧੭੯॥

---

੧. ਸੱਚਾ ੨. ਖੋਜ ।

ਲਗੇ ਪੁੱਛਨ ਵਜ਼ੀਰ ਫਿਰ ਗਿੱਧ ਕੋਲੋਂ, ਦੱਸ ਕਦ ਇਹ ਘਰ ਬਣਾਇਆ ਏ ।
ਕੀਤੇ ਰੱਬ ਨੇ ਪੈਦਾ ਮਨੁਖ ਜਦੋਂ, ਇਹ ਗਿੱਧ ਨੇ ਆਖ ਸੁਣਾਇਆ ਏ ॥੧੮੦॥

ਉੱਲੂ ਆਖਿਆ ਜਦ ਦ੍ਰਖਤ ਲਗੇ, ਇਸ ਨੂੰ ਮੈਂ ਬਣਾ ਸਜਾਇਆ ਏ ।
ਇਹ ਤਾਂ ਘਰ 'ਦਿਲਸ਼ਾਦ' ਜੀ ਹੈ ਮੇਰਾ, ਝੂਠਾ ਝਗੜਾ ਗਿੱਧ ਨੇ ਪਾਇਆ ਏ ॥੧੮੧॥

ਕਰਨ ਅਰਜ਼ ਵਜ਼ੀਰ ਮਾਹਰਾਜ ਅਗੇ, ਲਓ ਸੁਣ ਜਰਾ ਕਰ ਧਿਆਨ ਸਾਈਂ ।
ਪਰਮ ਬ੍ਰਹਮ ਪਰਮਾਤਮਾ ਜਿਸ ਵੇਲੇ, ਦਿੱਤਾ ਇਹ ਬਣਾ ਜਹਾਨ ਸਾਈਂ ॥੧੮੨॥

ਪੈਹਿਲੇ ਜਲ ਤੇ ਫਿਰ ਬਣਾਈ ਧਰਤੀ, ਲਾਏ ਰੁੱਖ ਪਿੱਛੋਂ ਫਿਰ ਆਨ ਸਾਈਂ ।
ਜੀਆ-ਜੰਤ ਕੀਤੇ ਫਿਰ ਉਸ ਪੈਦਾ, ਪਿੱਛੇ ਸਭ ਥੀਂ ਹੋਏ ਇਨਸਾਨ ਸਾਈਂ ॥੧੮੩॥

ਕੈਹਿਣਾ ਉੱਲੂ ਦਾ ਸੱਚ ਬੇਸ਼ਕ ਹੈ ਜੀ, ਝੂਠਾ ਗਿੱਧ ਦਾ ਹੈ ਬਿਆਨ ਸਾਈਂ ।
ਆਇਆ ਇਹੋ 'ਦਿਲਸ਼ਾਦ' ਵਿਚ ਅਕਲ ਸਾਡੇ, ਅੱਗੋਂ ਆਪ ਤੁਸੀਂ ਜਾਣੀ ਜਾਨ
ਸਾਈਂ ॥੧੮੪॥

ਪਏ ਸੋਚਦੇ ਆਹੇ ਮਾਹਰਾਜ ਜਦੋਂ, ਗਈ ਆਵਾਜ਼ ਆਕਾਸ਼ ਥੀਂ ਆ ਪਿਆਰੇ ।
ਨਹੀਂ ਗਿੱਧ ਇਹ ਹੈ ਮਨੁਖ ਭਾਈ, ਇਸ ਨੂੰ ਦੇਵਨੀ ਨਹੀਂ ਸਜਾ ਪਿਆਰੇ ॥੧੮੫॥

ਇਹ ਭੀ ਹੈ ਧਰਮਾਤਮਾ ਇਕ ਰਾਜਾ, ਨਹੀਂ ਇਸ ਦੀ ਕੋਈ ਖਤਾ ਪਿਆਰੇ ।
ਜੋ ਕੁਛ ਵਰਤਿਆ ਇਸ ਦੇ ਨਾਲ ਹੈ ਜੀ, ਲਓ ਸੁਣ ਓਹ ਦਿਲ ਲਗਾ ਪਿਆਰੇ ॥੧੮੬॥

ਇਕ ਦਿਨ ਗੌਤਮ ਰਿਸ਼ੀ ਭੀ ਨਾਲ ਇਸਦੇ, ਬੈਠਾ ਵਿਚ ਰਸੋਈ ਦੇ ਜਾ ਪਿਆਰੇ ।
ਥਾਲ ਇਸ ਦਾ ਭੁਲ ਕੇ ਲਾਂਗਰੀ ਨੇ, ਅੱਗੇ ਗੌਤਮ ਦੇ ਰਖਿਆ ਚਾ ਪਿਆਰੇ ॥੧੮੭॥

ਮਾਸ ਉਸ ਦੇ ਵਿਚ ਪਰੋਸਿਆ ਸੀ, ਹੋਣੀ ਨੌਕਰ ਨੂੰ ਦਿੱਤਾ ਭੁਲਾ ਪਿਆਰੇ ।
ਗੌਤਮ ਪਾਈ ਗਰਾਹੀ ਜਦ ਵਿਚ ਮੂੰਹ ਦੇ, ਸੁੱਟੇ ਥੁਕ ਕੇ ਪਰੇ ਵਗਾ ਪਿਆਰੇ ॥੧੮੮॥

ਗੁੱਸੇ ਨਾਲ ਚੇਹਰਾ ਲਾਲੋ ਲਾਲ ਹੋਇਆ, ਰਾਜਾ ਵੇਖ ਕੇ ਗਿਆ ਘਬਰਾ ਪਿਆਰੇ ।
ਦਿੱਤਾ ਇਸ ਨੂੰ ਦੇ ਸਰਾਪ ਰਿਸ਼ੀ, ਉਸੇ ਵਕਤ ਉੱਥੇ ਗੁੱਸਾ ਖਾ ਪਿਆਰੇ ॥੧੮੯॥

ਮਾਸ ਖਾਣ ਦਾ ਹੈ ਤੈਨੂੰ ਸ਼ੌਕ ਰਾਜਾ, ਜਾ ਤੂੰ ਗਿੱਧ ਦੀ ਜੂਨ ਨੂੰ ਪਾ ਪਿਆਰੇ ।
ਰਾਮਚੰਦਰ ਦਾ ਕਰੇਂਗਾ ਜਦ ਦਰਸ਼ਨ, ਖੜਾ ਕੋਲ ਉਸਦੇ ਹੋਸੇਂ ਜਾ ਪਿਆਰੇ ॥੧੯੦॥

ਹੋਸੀ ਦੂਰ ਸਰਾਪ ਇਹ ਉਸ ਵੇਲੇ, ਦਿੱਤਾ ਇਸ ਨੂੰ ਰਿਸ਼ੀ ਸੁਣਾ ਪਿਆਰੇ ।
ਆਇਆ ਆਪ ਦੇ ਕੋਲ 'ਦਿਲਸ਼ਾਦ' ਤਾਂਈਂ, ਝਗੜਾ ਉੱਲੂ ਦੇ ਨਾਲ ਬਣਾ ਪਿਆਰੇ ॥੧੯੧॥

ਸੁਣੀ ਆਵਾਜ਼ ਜਦ ਗੈਬ ਦੀ ਰਾਮਚੰਦਰ, ਤਰਫ ਗਿੱਧ ਦੀ ਕਰਕੇ ਧਿਆਨ ਡਿੱਠਾ ।
ਵਿਚ ਦਰਬਾਰ ਜਿੱਥੇ ਖੜਾ ਗਿੱਧ ਹੈ ਸੀ, ਉਸ ਜਾ ਤੇ ਖੜਾ ਇਨਸਾਨ ਡਿੱਠਾ ॥੧੯੨॥

ਸੁਥਰਾ ਸਾਫ ਚੇਹਰਾ ਚਮਕੇ ਚੰਨ ਵਾਂਗੋਂ, ਮੂੰਹੋ ਸਿਮਰਦਾ ਨਾਮ ਭਗਵਾਨ ਡਿੱਠਾ ।
ਖੁਸ਼ ਸ਼ਕਲ ਜਵਾਨ 'ਦਿਲਸ਼ਾਦ' ਸੋਹਣਾ, ਉੱਤੇ ਮੱਥੇ ਦੇ ਰਾਜ ਨਿਸ਼ਾਨ ਡਿੱਠਾ ॥੧੯੩॥

ਗਿਆ ਛੁੱਟ ਸਰਾਪ ਥੀਂ ਜਦ ਰਾਜਾ, ਮਾਹਰਾਜ ਦੀ ਆਨ ਕੇ ਸ਼ਰਨ ਲਗਾ ।
ਕੈਹਿੰਦਾ ਹੋਏ ਕਲੇਸ਼ ਸਬ ਦੂਰ ਮੇਰੇ, ਹੱਥ ਜੋੜ ਕੇ ਉਸਤੁਤਿ ਕਰਨ ਲਗਾ ॥੧੯੪॥

ਜਾਗੇ ਭਾਗ ਤੁਸਾਡੇ ਹੋਏ ਦਰਸ਼ਨ, ਉੱਤੇ ਕਦਮਾਂ ਦੇ ਸਿਰ ਫਿਰ ਧਰਨ ਲਗਾ ।
ਨੌਕਰ ਹਾਂ 'ਦਿਲਸ਼ਾਦ' ਤੁਸਾਡਾ ਮੈਂ, ਰਾਜਾ ਦਮ ਗੁਲਾਮੀ ਦਾ ਭਰਨ ਲਗਾ ॥੧੯੫॥

ਪਿਆ ਮੁੱਦਤ ਦਾ ਮੈਂ ਉਡੀਕਦਾ ਸਾਂ, ਹੈ ਸੀ ਦੁਖਾਂ ਨੇ ਬਹੂ ਸਤਾਇਆ ਜੀ ।
ਪੌਹੁੰਚਾਂ ਕੋਲ ਮੈਂ ਆਪਦੇ ਕਿਵੇਂ ਜਾ ਕੇ, ਕੋਈ ਢੰਗ ਨਾ ਨਜਰੀ ਆਇਆ ਜੀ ॥੧੯੬॥

ਅੱਜ ਆ ਗਈ ਦਲੀਲ ਵਿਚ ਦਿਲ ਮੇਰੇ, ਚਾ ਰਬ ਸਵਬ ਬਣਾਇਆ ਜੀ ।
ਝਗੜਾ ਉੱਲੂ ਦੇ ਨਾਲ 'ਦਿਲਸ਼ਾਦ' ਕਰਕੇ, ਦਰਸ਼ਨ ਆਨ ਤੁਸਾਡਾ ਪਾਇਆ ਜੀ ॥੧੯੭॥

ਸਾਰਾ ਹਾਲ ਸਰਾਪ ਦਾ ਫਿਰ ਰਾਜੇ, ਵਿਚ ਦਰਬਾਰ ਦੇ ਖੋਲ ਸੁਣਾਇਆ ਵੇ ।
ਹੋਏ ਅਚਰਜ਼ ਅਚੰਭੇ ਦੀ ਗੱਲ ਸੁਣ ਕੇ, ਹੋ ਕੇ ਖੁਸ਼ ਫਿਰ ਇਹ ਫਰਮਾਇਆ ਵੇ ॥੧੯੮॥

ਰੌਹ ਖੁਸ਼ ਖੁਰਸੰਦ ਵਿਚ ਘਰ ਜਾ ਕੇ, ਦੁਖ ਤੁਸਾਡਾ ਰਬ ਹਟਾਇਆ ਵੇ ।
ਰੁਖਸਤ ਲੈ ਮਾਹਰਾਜ 'ਦਿਲਸ਼ਾਦ' ਕੋਲੋਂ, ਰਾਜਾ ਆਪਣੇ ਰਾਜ ਵਿਚ ਆਇਆ ਵੇ ॥੧੯੯॥

**ਲਵਣ ਰਾਖਸ਼ ਦੀ ਕਥਾ—**

ਇਕ ਵਾਕਿਆ ਹੋਰ ਭੀ ਸੁਣ ਲੈ ਤੂੰ, ਦੱਸਾਂ ਹਾਲ ਮੈਂ ਉਸਦਾ ਖੋਲ ਸੱਜਣਾਂ ।
ਲੈ ਕੇ ਨਾਲ ਰਿਸ਼ੀ ਚਵਨ ਰਿਸ਼ੀਆਂ ਨੂੰ, ਗਿਆ ਆ ਮਾਹਰਾਜ ਦੇ ਕੋਲ ਸੱਜਣਾਂ ॥੨੦੦॥

ਜਪ ਤਪ ਗਏ ਸਾਰੇ ਭੁਲ ਸਾਨੂੰ, ਲਗਾ ਕੇਹਿਣ ਰਿਸ਼ੀ, ਮੂਹੋਂ ਬੋਲ ਸੱਜਨਾਂ।
ਸੁਣਦਾ ਨਹੀਂ ਫਰਿਆਦ 'ਦਿਲਸ਼ਾਦ' ਕੋਈ, ਰਹੇ ਹੋ ਏਸੇ ਡਾਵਾਂ ਡੋਲ ਸੱਜਨਾਂ ॥੨੦੧॥

**ਰਾਮਚੰਦਰ ਦਾ ਵਚਨ—**

ਹੋਏ ਤੰਗ ਤੁਸੀਂ ਦੱਸੋ ਕਿਉਂ ਇਤਨਾ, ਹੈ ਹੁਕਮ ਜਿਹੜਾ ਫਰਮਾਓ ਮੈਨੂੰ।
ਕਿਸ ਗੱਲ ਦੀ ਹੈ ਤਕਲੀਫ ਤੁਸਾਂ, ਸਾਰਾ ਖੋਲ ਕੇ ਹਾਲ ਬਤਲਾਓ ਮੈਨੂੰ ॥੨੦੨॥
ਕਰਸਾਂ ਦੁਖ ਮੈਂ ਆਪਦੇ ਦੂਰ ਸਾਰੇ, ਕਰੋ ਦੇਰ ਨਾ ਝਬ[1] ਸੁਣਾਓ ਮੈਨੂੰ।
ਜਿਸ ਦੇ ਵਾਸਤੇ ਆਏ 'ਦਿਲਸ਼ਾਦ' ਇੱਥੇ, ਬੈਹ ਕੇ ਕੋਲ ਮੈਰੇ ਸਮਝਾਓ ਮੈਨੂੰ ॥੨੦੩॥

**ਰਿਸ਼ੀ ਦਾ ਵਚਨ—**

ਲਓ ਸੁਣ ਮਾਹਰਾਜ ਜੀ ਹਾਲ ਸਾਡਾ, ਜੋ ਕੁਝ ਵਰਤਿਆ ਹੈ ਸਾਡੇ ਨਾਲ ਸਾਈਂ।
ਰਾਖਸ਼ ਲਵਣ ਮਧੁਪੁਰੀ ਦਾ ਹੈ ਰਾਜਾ, ਨਹੀਂ ਕੋਈ ਝਲ ਸਕਦਾ ਉਸ ਦੀ ਝਾਲ ਸਾਈਂ ॥੨੦੪॥
ਕਿੱਥੋਂ ਤੀਕ ਦਸੀਏ ਅਸੀਂ ਜੁਲਮ ਉਸਦੇ, ਦਿੱਤਾ ਰਿਸ਼ੀਆਂ ਨੂੰ ਉਸ ਗਾਲ ਸਾਈਂ।
ਤਪ ਕਰਦਿਆਂ ਲਵੇ ਓਹ ਵੇਖ ਜਿਸਨੂੰ, ਉਸ ਨੂੰ ਪਕੜ ਕੇ ਕਰੇ ਹਲਾਲ ਸਾਈਂ ॥੨੦੫॥
ਰਿਸ਼ੀ ਮਾਰ ਕੇ ਉਸ ਮੁਕਾ ਦਿੱਤੇ, ਸਮਝੋ ਰਿਸ਼ੀਆਂ ਦਾ ਹੈ ਓਹ ਕਾਲ ਸਾਈਂ।
ਕਦ ਉਸ ਦਾ ਹੈ ਪਹਾੜ ਵਾਂਗੋਂ, ਅੱਖੀਂ ਵਾਂਗ ਅੰਗਾਰਿਆਂ ਲਾਲ ਸਾਈਂ ॥੨੦੬॥
ਗਏ ਬੌਹੁਤਿਆਂ ਰਾਜਿਆਂ ਕੋਲ ਅਸੀਂ, ਕੀਤਾ ਕਿਸੇ ਨਹੀਂ ਕੋਈ ਖਿਆਲ ਸਾਈਂ।
ਆਏ ਕੋਲ ਤੁਸਾਡੇ ਹੁਣ ਇੱਥੇ, ਹੈ ਉਮੀਦ ਇਹ ਸਾਨੂੰ ਕਮਾਲ ਸਾਈਂ ॥੨੦੭॥
ਕਰਸੋ ਦੁਖ ਅਸਾਡੇ ਦੂਰ ਤੁਸੀਂ, ਹੋਰ ਕਿਸੇ ਦੀ ਨਹੀਂ ਮਜਾਲ ਸਾਈਂ।
ਇਸੇ ਵਾਸਤੇ ਆਏ 'ਦਿਲਸ਼ਾਦ' ਅਸੀਂ, ਦਿੱਤਾ ਦੱਸ ਅਸਾਂ ਆਪਣਾ ਹਾਲ ਸਾਈਂ ॥੨੦੮॥
ਮਧੂ ਦਿਓ ਦਾ ਪੁਤੱਰ ਹੈ ਲਵਣ ਰਾਖਸ਼, ਸੁਣੋ ਮਧੂ ਦਾ ਤੁਸੀਂ ਬਿਆਨ ਪਿਆਰੇ।
ਕੀਤਾ ਤਪ ਮਧੂ ਹੈ ਸੀ ਸ਼ਿਵ ਜੀ ਦਾ, ਸ਼ਿਵ ਜੀ ਹੋਏ ਉਸਤੇ ਮੇਹਰਬਾਨ ਪਿਆਰੇ ॥੨੦੯॥
ਤਿਰਸੂਲ ਇਕ ਮਧੂ ਨੂੰ ਦੇ ਕੇ ਤੇ, ਲਗੇ ਉਸਨੂੰ ਇਹ ਸੁਣਾਨ ਪਿਆਰੇ।
ਤਿਰਸੂਲ ਹੋਸੀ ਇਹ ਵਿਚ ਹੱਥ ਜਿਸਦੇ, ਮਰਸੀ ਕਦੀ ਨਾ ਓਹ ਸੱਚ ਜਾਨ ਪਿਆਰੇ ॥੨੧੦॥
ਨਾਹੇਂ ਹਾਰਸੇ ਕਦੀ ਉਹ ਕਿਸੇ ਕੋਲੋਂ, ਰੈਹਿਸੀ ਜੀਤ ਉਸ ਦੀ ਵਿਚ ਮੈਦਾਨ ਪਿਆਰੇ।
ਮਧੂ ਹਸਦਾ ਖੇੜਦਾ ਘਰ ਆਇਆ, ਲੈ ਕੇ ਸ਼ਿਵਾਂ ਕੋਲੋਂ ਵਰਦਾਨ ਪਿਆਰੇ ॥੨੧੧॥

---

੧. ਜਲਦੀ।

ਦਿੱਤਾ ਮਧੂ ਨੇ ਦੁੱਖ ਨਹੀਂ ਕੋਈ ਸਾਨੂੰ, ਨਾ ਕੋਈ ਹੋਰ ਕੀਤਾ ਨੁਕਸਾਨ ਪਿਆਰੇ ।
ਰਾਖਸ਼ ਅਹਾ ਓਹ ਭੀ ਬੇਸ਼ਕ ਭਾਵੇਂ, ਰੈਹਿਮਦਿਲ ਹੈ ਸੀ ਦਯਾਵਾਨ ਪਿਆਰੇ ॥੨੧੨॥

ਮੋਇਆ ਮਧੂ ਤੇ ਲਵਣ ਨੂੰ ਰਾਜ ਮਿਲਿਆ, ਲਗ ਪਿਆ ਓਹ ਜ਼ੁਲਮ ਕਮਾਨ ਪਿਆਰੇ ।
ਦੇਵੇ ਤਪ ਨਾ ਕਰਨ ਤਪਸੀਆਂ ਨੂੰ, ਓਹ ਤਾਂ ਹੈ ਸਾਡਾ ਦੁਸ਼ਮਨ ਜਾਨ ਪਿਆਰੇ ॥੨੧੩॥

ਨਹੀਂ ਜਾਹ ਆਉਂਦੀ ਸਾਨੂੰ ਨਜ਼ਰ ਕੋਈ, ਕਰੀਏ ਬੈਠ ਕੇ ਜਿੱਥੇ ਗੁਜ਼ਰਾਨ ਪਿਆਰੇ ।
ਰੈਹਿੰਦਾ ਉਸੇ ਦਾ ਖੌਫ ਹੈ ਹਰ ਵੇਲੇ, ਸਾਨੂੰ ਭੁਲਿਆ ਭਜਨ ਭਗਵਾਨ ਪਿਆਰੇ ॥੨੧੪॥

ਕਰੋ ਕੋਈ ਓਪਾਹ ਮਾਹਰਾਜ ਇਸ ਦਾ, ਆਏ ਮੰਗਨ ਇਹ ਅਸੀਂ ਹਾਂ ਦਾਨ ਪਿਆਰੇ ।
ਦਿਓ ਰਾਖਸ਼ ਨੂੰ ਮਾਰ 'ਦਿਲਸ਼ਾਦ' ਤੁਸੀਂ, ਕਰੋ ਅਸਾਂ ਤੇ ਇਹ ਏਹਿਸਾਨ ਪਿਆਰੇ
॥੨੧੫॥

ਲਿਆ ਰਿਸ਼ੀਆਂ ਦਾ ਸੁਣ ਹਾਲ ਜਦੋਂ, ਛਤਰਘਨ ਨੂੰ ਫੇਰ ਬੁਲਾਇਓ ਨੇ ।
ਲੈ ਕੇ ਫੌਜ ਨੂੰ ਆਪਣੇ ਨਾਲ ਭਾਈ, ਮਾਰੋ ਰਾਖਸ਼ ਨੂੰ ਜਾ ਫਰਮਾਇਓ ਨੇ ॥੨੧੬॥

ਕੀਤਾ ਕੰਮ ਤੁਸਾਡੇ ਇਹ ਜੁਮਾਂ, ਕਰੋ ਦੇਰ ਨਾ ਆਖ ਸੁਣਾਇਓ ਨੇ ।
ਲਓ ਰਾਜ ਸੰਭਾਲ 'ਦਿਲਸ਼ਾਦ' ਉਸ ਦਾ, ਟੋਰੋ ਆਪਣਾ ਸਿੱਕਾ ਸਮਝਾਇਓ ਨੇ ॥੨੧੭॥

ਸੁਣੀਂ ਜਦ ਮਾਹਰਾਜ ਦੀ ਗੱਲ ਭਾਈ, ਕੀਤੀ ਦੇਰ ਨਾ ਫਿਰ ਇਕ ਪਲ ਭਾਈ,
ਪਿਆ ਮਧੂਪੁਰੀ ਨੂੰ ਚਲ ਭਾਈ, ਲੈ ਕੇ ਫੌਜ ਨੂੰ ਆਪਣੇ ਨਾਲ ਮਿੱਤਰਾ ।
ਬਾਹਿਰ ਸ਼ੈਹਿਰ ਦੇ ਡੇਰਾ ਜਮਾਇਆ ਸੂ, ਝੰਡਾ ਵਿਚ ਮੈਦਾਨ ਦੇ ਲਾਇਆ ਸੂ,
ਰੱਬ ਚਾ ਸਵਬ ਬਣਾਇਆ ਸੂ, ਛਤਰਘਨ ਦਾ ਵੇਖ ਇਕਬਾਲ ਮਿੱਤਰਾ ॥੨੧੮॥

ਰਾਖਸ਼ ਮਸਤ ਹੈ ਸੀ ਆਪਣੇ ਹਾਲ ਦੇ ਵਿਚ, ਗਿਆ ਆ ਇਕਬਾਲ ਜ਼ਵਾਲ ਦੇ ਵਿਚ,
ਨਾ ਸੀ ਉਸ ਦੇ ਇਹ ਖਿਆਲ ਦੇ ਵਿਚ, ਰਹੀ ਖੇਡ ਹੋਣੀ ਕਿਹੜੀ ਚਾਲ ਮਿੱਤਰਾ ।
ਘਰੋਂ ਨਿਕਲਿਆ ਖੇਡਨ ਸ਼ਿਕਾਰ ਹੈ ਸੀ, ਤਿਰਸੂਲ ਨੂੰ ਆਇਆ ਵਿਸਾਰ ਹੈ ਸੀ,
ਇਸ ਦੀ ਕੋਈ 'ਦਿਲਸ਼ਾਦ' ਨਾ ਸਾਰ ਹੈ ਸੀ, ਖੜਾ ਕਾਲ ਅਗੇ ਲੈ ਕੇ ਜਾਲ ਮਿੱਤਰਾ
॥੨੧੯॥

ਰਾਖਸ਼ ਆ ਕੇ ਢੂੰਡਨ ਸ਼ਿਕਾਰ ਲਗਾ, ਫਿਰਨ ਜੰਗਲ ਦੇ ਓਹ ਵਿਚਕਾਰ ਲਗਾ,
ਛਤਰਘਨ ਨੂੰ ਮੌਕਿਆ ਯਾਰ ਲਗਾ, ਖਿਚ ਕੇ ਤੀਰ ਇਕ ਜ਼ੋਰ ਦਾ ਮਾਰਿਆ ਸੂ ।

ਨਿਕਲ ਤੀਰ ਸਰੀਰ ਥੀਂ ਪਾਰ ਗਿਆ, ਜ਼ਖਮ ਖਾ ਕੇ ਹੋ ਲਾਚਾਰ ਗਿਆ,
ਰਾਖਸ਼ ਹੌਂਸਲਾ ਦਿਲ ਥੀਂ ਹਾਰ ਗਿਆ, ਉਠਸ਼ੇਰ ਦੇ ਵਾਂਗ ਲਲਕਾਰਿਆ ਸੂ ॥੨੨੦॥

ਦੂਜਾ ਤੀਰ ਉੱਤੋਂ ਇਕ ਹੋਰ ਯਾਰਾ, ਦਿੱਤਾ ਛੋੜ ਖਿੱਚ ਕੇ ਨਾਲ ਜੋਰ ਯਾਰਾ,
ਪਿਆ ਡਿੱਗ ਰਾਖਸ਼ ਫਿਲ ਫੂਰ ਯਾਰਾ, ਕਟ ਕੇ ਸਿਰ ਅਲਗ ਕਰ ਡਾਰਿਆ ਸੂ ।

ਜਦੋਂ ਵਸਿਲ ਜਹਨੁੰਮ ਸ਼ੈਤਾਨ ਹੋਇਆ, ਛਤਰਘਨ 'ਦਿਲਸ਼ਾਦ' ਸ਼ਾਦਾਨ ਹੋਇਆ,
ਉਠ ਕੇ ਸ਼ੈਹਿਰ ਵਿਚ ਫਿਰ ਰਵਾਨ ਹੋਇਆ, ਮੂੰਹੋਂ ਨਾਮ ਓਂਕਾਰ ਉਚਾਰਿਆ ਸੂ ॥੨੨੧॥

ਲਵਣ ਰਾਖਸ਼ ਦੇ ਮਰਨ ਦੀ ਖਬਰ ਸੁਣ ਕੇ, ਹੋਏ ਹਾਜ਼ਿਰ ਵਜ਼ੀਰ ਦੀਵਾਨ ਸਾਰੇ ।
ਛਤਰਘਨ ਦੇ ਅਗੇ ਖਲੋ ਕੇ ਤੇ, ਨਾਲ ਅਦਲ ਦੇ ਸਿਰ ਝੁਕਾਨ ਸਾਰੇ ॥੨੨੨॥

ਸਾਡਾ ਨਹੀਂ ਕਸੂਰ ਮਾਹਰਾਜ ਕੋਈ, ਹੱਥ ਜੋੜ ਕੇ ਲਗੇ ਸੁਣਾਨ ਸਾਰੇ ।
ਨੌਕਰ ਅਸੀਂ 'ਦਿਲਸ਼ਾਦ' ਜੀ ਆਪ ਦੇ ਹਾਂ, ਜਾਨ ਆਪਣੀ ਲਗੇ ਬਖਸ਼ਾਨ ਸਾਰੇ ॥੨੨੩॥

ਸੁਣ ਕੇ ਅਰਜ਼ ਵਜ਼ੀਰਾਂ ਦੀ ਖੁਸ਼ ਹੋਇਆ, ਛਤਰਘਨ ਫਿਰ ਇਹ ਫਰਮਾਇਆ ਏ ।
ਕਰੋ ਆਪਣਾ ਕੰਮ ਬੇਸ਼ਕ ਤੁਸੀਂ, ਹੋਵੇ ਜ਼ੁਲਮ ਨਾ ਕੋਈ ਸੁਣਾਇਆ ਏ ॥੨੨੪॥

ਉੱਤੇ ਤਖ਼ਤ ਦੇ ਆਪ ਫਿਰ ਬੈਠ ਜਾਂਦਾ, ਸਿੱਕਾ ਆਪਣਾ ਚਾ ਚਲਾਇਆ ਏ ।
ਗਿਆ ਬੈਠ ਤਸੱਲਤ[1] 'ਦਿਲਸ਼ਾਦ' ਜਦੋਂ, ਤਾਂ ਫਿਰ ਪਰਤ ਅਜੁਧਿਆ ਆਇਆ ਏ
॥੨੨੫॥

ਕੀਤੀ ਅਰਜ ਮਾਹਰਾਜ ਦੇ ਕੋਲ ਆ ਕੇ, ਲਵਣ ਰਾਖਸ਼ ਨੂੰ ਜਾ ਕੇ ਮਾਰਿਆ ਮੈਂ ।
ਆਇਆ ਖੇਡਨ ਸ਼ਿਕਾਰ ਸੀ ਵਿਚ ਬਣ ਦੇ, ਸਿਰ ਉਸਦਾ ਉੱਥੇ ਉਤਾਰਿਆ ਮੈਂ ॥੨੨੬॥

ਹੋਇਆ ਮੁਲਕ ਮਤੀਹ[2] ਮਾਹਰਾਜ ਸਾਰਾ, ਮਹੀਨਾ ਰੈਹ ਕੇ ਇਕ ਗੁਜਾਰਿਆ ਮੈਂ ।
ਦਰਸ਼ਨ ਆਪਦਾ ਕਰਾਂ 'ਦਿਲਸ਼ਾਦ' ਜਾ ਕੇ, ਵਿਚ ਦਿਲ ਫਿਰ ਇਹ ਵਿਚਾਰਿਆ ਮੈਂ
॥੨੨੭॥

ਲਗੇ ਹੱਸਨ ਮਾਹਰਾਜ ਇਹ ਹਾਲ ਸੁਣ ਕੇ, ਕਰ ਪਿਆਰ ਛਾਤੀ ਨਾਲ ਲਾਇਓ ਨੇ ।
ਉਸ ਮੁਲਕ ਦਾ ਕਰੋ ਹੁਣ ਰਾਜ ਤੁਸੀਂ, ਬੈਠੋ ਤਖਤ ਤੇ ਜਾ ਫਰਮਾਇਓ ਨੇ ॥੨੨੮॥

---

੧. ਸ਼ਾਸਨ ੨. ਅਧੀਨ ।

ਮੈਨੂੰ ਯਾਦ ਤੁਸਾਡੀ ਹਰ ਵੇਲੇ, ਰੈਹਸੀ ਦਿਲ ਦੇ ਵਿਚ ਸੁਣਾਇਓ ਨੇ।
ਰਾਜਨੀਤੀ ਅਸੂਲ 'ਦਿਲਸ਼ਾਦ' ਸਾਰੇ, ਬਹਾ ਕੇ ਆਪਣੇ ਕੋਲ ਸਮਝਾਇਓ ਨੇ ॥੨੨੯॥

ਰੈਹ ਕੇ ਦਿਨ ਥੋੜੇ ਛਤਰਘਨ ਉੱਥੇ, ਮਧੂਪੁਰੀ ਦੇ ਵਿਚ ਫਿਰ ਆਇਆ ਜੀ।
ਮਧੂਪੁਰੀ ਦਾ ਰੱਖਿਆ ਨਾਮ ਮਿੱਤਰਾ, ਵਿਚ ਮੁਲਕ ਐਲਾਨ ਕਰਵਾਇਆ ਜੀ ॥੨੩੦॥

ਹੋਇਆ ਅਮਨ ਅਮਾਨ ਵਿਚ ਰਾਜ ਸਾਰੇ, ਵਾਹ-ਵਾਹ ਖੂਬ ਤਸੱਲਤ ਜਮਾਇਆ ਜੀ।
ਬਾਗੀ ਨਜਰ 'ਦਿਲਸ਼ਾਦ' ਨਾ ਕੋਈ ਆਵੇ, ਸਭਨਾਂ ਆਨ ਕੇ ਸਿਰ ਝੁਕਾਇਆ ਏ ॥੨੩੧॥

**ਬ੍ਰਾਹਮਣ ਅਤੇ ਸ਼ੂਦਰ ਤਪਸੀ ਦੀ ਕਥਾ—**

ਇਕ ਰੋਜ਼ ਬ੍ਰਾਹਮਣ ਇਕ ਚੁਕ ਮੁਰਦਾ, ਖੜਾ ਆਨ ਕੇ ਰਾਜ ਦਰਬਾਰ ਸਾਂਈਂ।
ਰਾਮਚੰਦਰ ਮਾਹਰਾਜ ਦੇ ਕੋਲ ਅੰਦਰ, ਕੀਤੀ ਅਰਜ਼ ਜਾ ਕੇ ਚੋਬਦਾਰ ਸਾਂਈਂ ॥੨੩੨॥

ਬ੍ਰਾਹਮਣ ਇਕ ਮੁਰਦਾ ਚੁਕ ਬਾਹਿਰ ਖੱਲਾ, ਆਉਣਾ ਚਾਹੁੰਦਾ ਵਿਚ ਦਰਬਾਰ ਸਾਂਈਂ।
ਨਹੀਂ ਖਬਰ ਆਇਆ ਇੱਥੇ ਕਿਸ ਕਾਰਨ, ਪਿਆ ਰੋਂਵਦਾ ਹੈ ਜਾਰੋਜਾਰ ਸਾਂਈਂ ॥੨੩੩॥

ਲਗੇ ਕੈਹਿਣ ਮਾਹਰਾਜ ਜਾ ਸੱਦ ਉਸਨੂੰ, ਵੇਖਾਂ ਕੌਣ ਓਹ ਹੈ ਦੁਖਿਆਰ ਸਾਂਈਂ।
ਸੁਣ ਕੇ ਹੁਕਮ ਬ੍ਰਾਹਮਣ ਗਿਆ ਹੋ ਹਾਜ਼ਿਰ, ਖੜਾ ਆਨ ਦਰਬਾਰ ਵਿਚਕਾਰ ਸਾਂਈਂ ॥੨੩੪॥

ਆਏ ਕਿਸ ਕਾਰਨ ਦੱਸੋ ਕੋਲ ਮੇਰੇ, ਕਿਹੜੀ ਗੱਲ ਥੀਂ ਹੋਏ ਲਾਚਾਰ ਸਾਂਈਂ।
ਆਂਦਾ ਚੁਕ ਮੁਰਦਾ ਕਿਸ ਵਾਸਤੇ ਇਹ, ਕਰੋ ਹਾਲ ਤਮਾਮ ਇਜ਼ਹਾਰ ਸਾਂਈਂ ॥੨੩੫॥

ਦੱਸਾਂ ਕਿਆ ਮਾਹਰਾਜ ਮੈਂ ਹਾਲ ਇੱਥੇ, ਸੁਣਦਾ ਕੌਣ ਹੈ ਮੇਰੀ ਪੁਕਾਰ ਸਾਂਈਂ।
ਮੇਰੇ ਜੀਉਂਦਿਆਂ ਮੋਇਆ ਇਹ ਪੁਤੱਰ ਮੇਰਾ, ਦੱਸੋ ਕਿਉਂ ਹੋਈ ਐਸੀ ਕਾਰ ਸਾਂਈਂ ॥੨੩੬॥

ਕੀਤਾ ਪਾਪ ਨਹੀਂ ਉਮਰ ਵਿਚ ਮੈਂ ਕੋਈ, ਸਮਝੋ ਸੱਚ ਇਹ ਮੇਰੀ ਗੁਫਤਾਰ ਸਾਂਈਂ।
ਬਾਪ ਜਿਉਂਦਿਆਂ ਗਿਆ ਕਿਉਂ ਮਰ ਬੇਟਾ, ਵਿਚ ਰਾਜ ਤੇਰੇ ਅੰਧਕਾਰ ਸਾਂਈਂ ॥੨੩੭॥

ਹੋ ਕੇ ਮਸਤ ਨਾ ਬੈਠੀਏ ਤਖਤ ਉੱਤੇ, ਰਖਣੀ ਰੈਇਅਤ ਦੀ ਭੀ ਚਾਹੀਏ ਸਾਰ ਸਾਂਈਂ।
ਪਾਇਆ ਫਲ ਮੈਂ ਪਾਪ ਤੁਸਾਡੇ ਦਾ, ਚੜਿਆ ਸਿਰ ਤੁਸਾਡੇ ਭਾਰ ਸਾਂਈਂ ॥੨੩੮॥

ਇਕੋ ਪੁਤਰ ਸੀ ਮੈਂ ਗਰੀਬ ਸੰਦਾ, ਗਿਆ ਉਜੜ ਮੇਰਾ ਘਰ-ਵਾਰ ਸਾਂਈਂ।
ਜਿਸ ਬਾਪ ਦਾ ਮਰੇ ਜ਼ਵਾਨ ਬੇਟਾ, ਜਿਊਣਾ ਉਸਦਾ ਕਿਸ ਦ਼ਰਕਾਰ਼ ਸਾਂਈਂ ॥੨੩੯॥

ਰੋਂਦੀ ਮਾਰ ਢਾਈਂ ਪਈ ਮਾਂ ਇਸ ਦੀ, ਵਿਚ ਸਿਰ ਦੇ ਮਿੱਟੀਆਂ ਡਾਰ ਸਾਂਈਂ ।
ਰੋਵੇ ਹਾਰ-ਸ਼ੰਗਾਰ ਉਤਾਰ ਕੇ ਤੇ, ਬੈਠੀ ਘਰ ਮੇਰੇ ਇਸ ਦੀ ਨਾਰ ਸਾਂਈਂ ॥੨੪੦॥

ਦਿਓ ਕਰ ਜ਼ਿੰਦਾ ਤੁਸੀਂ ਪੁਤੱਰ ਮੇਰਾ, ਹਾਂ ਮੈਂ ਇਸ ਦਾ ਦਾਵੇਦਾਰ ਸਾਂਈਂ ।
'ਦਿਲਸ਼ਾਦ' ਨਹੀਂ ਤਾਂ ਇਸੇ ਜਾਹ ਉੱਤੇ, ਦੇਸਾਂ ਆਪਣੇ ਆਪ ਨੂੰ ਮਾਰ ਸਾਂਈਂ ॥੨੪੧॥

ਬ੍ਰਾਹਮਣ ਵਿਚ ਦਰਬਾਰ ਦੇ ਜਾ ਰੋਇਆ, ਮੇਰੇ ਨਾਲ ਦੱਸੋ ਇਹ ਕੇ ਹੋਇਆ,
ਬਾਪ ਜਿਉਂਦਿਆਂ ਪੁਤੱਰ ਹੈ ਕਿਉਂ ਮੋਇਆ, ਮੈਨੂੰ ਦੇ ਤੂੰ ਇਹ ਬਤਲਾ ਰਾਜਾ ।
ਕਿਉਂ ਉਲਟੀ ਗੱਲ ਮਾਹਰਾਜ ਹੋਈ, ਕੀਤਾ ਪਾਪ ਨਹੀਂ ਉਮਰ ਵਿਚ ਮੈਂ ਕੋਈ,
ਮੇਰੀ ਅਖੀਆਂ ਥੀਂ ਰੋ ਰੋ ਰੱਤ ਚੋਈ, ਮੇਰੇ ਪੁਤੱਰ ਨੂੰ ਦੇ ਜਿਵਾ ਰਾਜਾ ॥੨੪੨॥

ਲਿਆ ਚੁੱਕ ਇਥੋਂ ਹੈ ਧਰਮ ਡੇਰਾ, ਰਾਜ ਭਾਗ ਹੋ ਜਾਏਗਾ ਨਸ਼ਟ ਤੇਰਾ,
ਜ਼ੇ ਕਰ ਦੂਰ ਨਾ ਕਰੇਂਗਾ ਕਸ਼ਟ ਮੇਰਾ, ਦੇਵਾਂ ਸੱਚ ਮੈਂ ਤੈਨੂੰ ਸੁਣਾ ਰਾਜਾ ।
ਲਏ ਗਮਾਂ ਨੇ ਆਨ ਕੇ ਪਾ ਫੇਰੇ, ਦੁਖ ਦੂਰ ਕਰ ਦੇ ਤੂੰ ਇਹ ਮੇਰੇ,
ਆਇਆ ਮੈਂ 'ਦਿਲਸ਼ਾਦ' ਦਰਬਾਰ ਤੇਰੇ, ਖੈਰ ਵਿਚ ਝੋਲੀ ਮੇਰੀ ਪਾ ਰਾਜਾ ॥੨੪੩॥

ਸੁਣੀ ਬ੍ਰਾਹਮਣ ਦੀ ਗੱਲ ਮਾਹਰਾਜ ਜਦੋਂ, ਵਿਚ ਦਿਲ ਦੇ ਹੋਣ ਹੈਰਾਨ ਲਗੇ ।
ਬਾਪ ਜਿਉਂਦਿਆਂ ਮੋਇਆ ਹੈ ਕਿਉਂ ਬੇਟਾ, ਰੰਗਾ ਰੰਗ ਦੇ ਫਿਕਰ ਦੌੜਾਨ ਲਗੇ ॥੨੪੪॥
ਦੱਸੋ ਸੋਚ ਕੇ ਤੁਸੀਂ ਸ਼ਤਾਬ ਮੈਨੂੰ, ਇਹ ਵਜ਼ੀਰਾਂ ਨੂੰ ਫਿਰ ਫਰਮਾਨ ਲਗੇ ।
ਨਹੀਂ ਝੂਠ 'ਦਿਲਸ਼ਾਦ' ਇਸ ਵਿਚ ਕੋਈ, ਬ੍ਰਾਹਮਣ ਆਖਿਆ ਸੱਚ ਸੁਣਾਨ ਲਗੇ ॥੨੪੫॥
ਬੈਠੇ ਰਿਸ਼ੀ ਭੀ ਆਹੇ ਉਸ ਵਕਤ ਉੱਥੇ, ਬ੍ਰਾਹਮਣ ਜਦ ਦਰਬਾਰ ਵਿਚ ਆਇਆ ਵੇ ।
ਚੁਪਚਾਪ ਹੋ ਗਏ ਵਜ਼ੀਰ ਸਾਰੇ, ਉੱਤੇ ਗੋਡਿਆਂ ਸਿਰ ਝੁਕਾਇਆ ਵੇ ॥੨੪੬॥
ਸਕਦਾ ਦੇ ਜਵਾਬ ਨਹੀਂ ਕੋਈ ਉਸਦਾ, ਦਿਲ ਦੇ ਵਿਚ ਹਰ ਇਕ ਘਬਰਾਇਆ ਵੇ ।
ਨਾਰਦ ਉਠ ਕੇ ਫਿਰ 'ਦਿਲਸ਼ਾਦ' ਉੱਥੇ, ਇਹ ਮਾਹਰਾਜ ਨੂੰ ਆਖ ਸੁਣਾਇਆ ਵੇ ॥੨੪੭॥

ਬ੍ਰਾਹਮਣ ਕਰਦੇ ਤਪ ਵਿਚ ਸਤਿਯੁਗ ਦੇ, ਮੁਲਕ ਖੁਸ਼ੀ ਦੇ ਨਾਲ ਆਬਾਦ ਹੈ ਸੀ ।
ਹੋਂਦੀ ਵਕਤਸਿਰ ਮੌਤ ਸੀ ਹਰ ਇਕ ਦੀ, ਅਕਾਲ-ਮਰਿਤੂ ਨਾ ਕਿਸੇ ਨੂੰ ਯਾਦ ਹੈ ਸੀ ॥੨੪੮॥

ਹਕ ਦੂਸਰੇ ਦਾ ਨਾ ਸੀ ਕੋਈ ਲੈਂਦਾ, ਨਾ ਕੋਈ ਝਗੜਾ ਨਾ ਫਸਾਦ ਹੈ ਸੀ ।
ਨਾ ਸੀ ਝੂਠ ਦਾ ਨਾਮ ਨਿਸ਼ਾਨ ਕਿਧਰੇ, ਹਰ ਕੋਈ ਬੋਲਦਾ ਸੱਚ 'ਦਿਲਸ਼ਾਦ' ਹੈ ਸੀ ॥੨੪੯॥

ਲਗੇ ਤਪ ਤਰਤੈਇਏ[1] ਵਿਚ ਕਰਨ ਛੱਤਰੀ, ਕਦਰ ਬ੍ਰਾਹਮਣਾਂ ਦੀ ਸਮਝੋ ਘਟ ਗਈ ਏ ।
ਚੌਥੀ ਧਰਮ ਦੀ ਟੰਗ ਤਰੁਟ ਪਈਏ, ਚਾਲ ਸਮੇਂ ਦੀ ਜਦ ਉਲਟ ਗਈ ਏ ॥੨੫੦॥

ਲਗੀ ਬੁਧੀ ਭੀ ਹੋਣ ਮਲੀਨ ਆ ਕੇ, ਕਈ ਕੋਹ ਵਿਦਿਆ ਪਿੱਛੇ ਹਟ ਗਈ ਏ ।
ਕਰਦਾ ਤਪ ਕੋਈ ਨੀਚ 'ਦਿਲਸ਼ਾਦ' ਕਿਧਰੇ, ਹੋ ਇਹ ਮੌਤ ਤਾਂਈਂ ਝਟ ਪਟ ਗਈ ਏ ॥੨੫੧॥

ਦਵਾਪਿਰ ਵਿਚ ਫਿਰ ਵੈਸ਼ ਭੀ ਤਪ ਕਰਸਨ, ਅਤੇ ਝੂਠ ਦਾ ਫਿਰ ਪਰਚਾਰ ਹੋਸੀ ।
ਰੈਹਿਸਨ ਧਰਮ ਦੇ ਪੈਰ ਦੋ ਉਸ ਵੇਲੇ, ਉਸ ਥੀਂ ਪਿੱਛੇ ਕਲਜੁਗ ਦੀ ਵਾਰ ਹੋਸੀ ॥੨੫੨॥

ਰੈਹਿਸੀ ਪੈਰ ਇਕ ਧਰਮ ਦਾ ਵਿਚ ਕਲਯੁਗ, ਮਿੱਟੀ ਬ੍ਰਾਹਮਣਾਂ ਦੀ ਫਿਰ ਖੱਵਾਰ ਹੋਸੀ ।
ਖਾਸਣ ਮਾਸ ਤੇ ਪੀਸਨ ਸ਼ਰਾਬ ਬ੍ਰਾਹਮਣ, ਨਾਂਹੀਂ ਧਰਮ ਦੀ ਕੋਈ ਵਿਚਾਰ ਹੋਸੀ ॥੨੫੩॥

ਸੱਚ ਤਿਆਗ ਕੇ ਬੋਲਸਨ ਝੂਠ ਮੂੰਹੋਂ, ਕੋਈ ਉਨਹਾਂ ਤੇ ਨਾ ਇਤਵਾਰ ਹੋਸੀ ।
ਸ਼ੂਦਰ ਵਰਨ ਭੀ ਤਪ ਫਿਰ ਕਰਨ ਲਗਸੀ, ਕੌਮ ਹਰ ਇਕ ਸ਼ੁਤਰ ਬੇਮੁਹਾਰ ਹੋਸੀ ॥੨੫੪॥

ਛੋਟੇ ਵੱਡੇ ਦਾ ਅਦਬ ਨਾ ਕੋਈ ਰੈਹਿਸੀ, ਪੈਦਾ ਸਾਰਿਆਂ ਨੂੰ ਹੰਕਾਰ ਹੋਸੀ ।
ਕਿਹਾ ਖਸਮ ਦਾ ਮਨੇਗੀ ਰੰਨ ਨਾਂਹੀਂ, ਪਿਓ ਪੁਤੱਰ ਕੋਲੋਂ ਅਵਾਜ਼ਾਰ ਹੋਸੀ ॥੨੫੫॥

ਹੋਸਨ ਝਗੜੇ ਫਸਾਦ ਵਿਚ ਹਰ ਘਰ ਦੇ, ਭਾਈ ਭਾਈ ਸੰਦਾ ਖੂੰਖਾਰ ਹੋਸੀ ।
ਦੁਸ਼ਮਨ ਸਮਝ ਲੈਸਨ ਭਾਈਆਂ ਸੱਕਿਆਂ ਨੂੰ, ਨਾਲ ਗੈਰਾਂ ਦੇ ਗੂੜ੍ਹਾ ਪਿਆਰ ਹੋਸੀ ॥੨੫੬॥

ਬਾਪ ਜਿਉਂਦਿਆਂ ਮਰਨਗੇ ਪੁਤੱਰ ਬੋਹੁਤੇ, ਅਕਾਲ ਮੌਤ ਭੀ ਬੇਸ਼ੁਮਾਰ ਹੋਸੀ ।
ਹੋਸਨ ਕਈ ਬਿਮਾਰੀਆਂ ਵਿਚ ਕਲਜੁਗ, ਦੁਖੀ ਸਮਝ ਲਓ ਸਬ ਸੰਸਾਰ ਹੋਸੀ ॥੨੫੭॥

ਜੂਆ, ਚੋਰੀ, ਜ਼ਨਾਹ[2] ਹਰ ਵਕਤ ਹੋਸੀ, ਅੰਧਕਾਰ ਵਿਚ ਰਾਜ ਦਰਬਾਰ ਹੋਸੀ ।
ਲੈ ਕੇ ਬਢੀਆਂ ਕਰਨਗੇ ਕੰਮ ਹਾਕਿਮ, ਸੱਚ ਝੂਠ ਦਾ ਨਾ ਨਿਤਾਰ ਹੋਸੀ ॥੨੫੮॥

ਸੁਣਸੀ ਕੋਈ ਫਰਿਯਾਦ ਗਰੀਬ ਦੀ ਨਾ, ਅਤੇ ਜੁਲਮ ਦਾ ਗਰਮ ਬਾਜ਼ਾਰ ਹੋਸੀ ।
ਰੈਹਿਸੀ ਦਇਆ ਤੇ ਧਰਮ ਨਾ ਸ਼ਰਮ ਕੋਈ, ਨਾ ਕੋਈ ਖੌਫ 'ਦਿਲਸ਼ਾਦ' ਸਰਕਾਰ ਹੋਸੀ ॥੨੫੯॥

---

੧. ਤ੍ਰੇਤਾ ਜੁਗ ੨. ਬਦਮਾਸ਼ੀ।

ਵੇਖੋ ਮੁਲਕ ਦੇ ਵਿਚ ਮਾਹਰਾਜ ਫਿਰ ਕੇ, ਹੋਇਆ ਕੋਈ ਤਾਂ ਨਹੀਂ ਅਪਰਾਧ ਕਿਧਰੇ।
ਨੀਚ ਕੌਮ ਦਾ ਯਾ ਮਨੁਖ ਕੋਈ, ਬੈਠਾ ਲਾ ਕੇ ਹੈ ਸਮਾਧ ਕਿਧਰੇ ॥੨੬੦॥

ਬ੍ਰਹਮ ਹਤਿਆ ਹੋਈ ਤਾਂ ਨਹੀਂ ਕੋਈ, ਯਾ ਕੋਈ ਮਾਰਿਆ ਕਿਸੇ ਨੇ ਸਾਧ ਕਿਧਰੇ।
ਹੋਇਆ ਪਾਪ ਯਾ ਹੋਰ 'ਦਿਲਸ਼ਾਦ' ਕੋਈ, ਯਾ ਕੋਈ ਮਰ ਗਿਆ ਹੈ ਬਿਨਾ ਖਾਧ
ਕਿਧਰੇ ॥੨੬੧॥

ਗਈ ਸੋਚ ਵਿਚ ਦਿਲ ਦੇ ਪੈ ਭਾਰੀ, ਸੁਣ ਕੇ ਨਾਰਦ ਦਾ ਇਹ ਜਿਕਰ ਮਿੱਤਰਾ।
ਗਏ ਪੁਸ਼ਪ ਬਵਾਨ ਤੇ ਫਿਰ ਚੜ੍ਹ ਕੇ, ਪੂਰਬ-ਪੱਛਮ ਤੇ ਤਰਫ ਉੱਤਰ ਮਿੱਤਰਾ ॥੨੬੨॥

ਲਗੇ ਵੇਖਣੇ ਮੁਲਕ ਦੇ ਵਿਚ ਜਾ ਕੇ, ਪਾਪੀ ਆਇਆ ਨਾ ਕੋਈ ਨਜ਼ਰ ਮਿੱਤਰਾ।
ਦੱਖਨ ਤਰਫ ਫਿਰ ਇਕ ਪਹਾੜ ਉੱਤੇ, ਹੋਇਆ ਆਨ ਕੇ ਜਦ ਗੁਜ਼ਰ ਮਿੱਤਰਾ ॥੨੬੩॥

ਫਿਰਦੇ ਆਹੇ ਜਦ ਪਏ ਪਹਾੜ ਉੱਤੇ, ਉੱਤੇ ਵੇਖਿਆ ਇਕ ਬਸ਼ਰ ਮਿੱਤਰਾ।
ਕਰਦਾ ਤਪ ਹੈ ਸੀ ਉੱਥੇ ਬੈਠ ਕੇ ਓਹ, ਸਿਰ ਹੇਠ ਤੇ ਪੈਰ ਉਪਰ ਮਿੱਤਰਾ ॥੨੬੪॥

ਪੁੱਛਨ ਲਗੇ ਮਾਹਰਾਜ ਫਿਰ ਕੋਲ ਜਾਕੇ, ਰਿਹਾ ਤਪ ਕਿਸ ਵਾਸਤੇ ਕਰ ਮਿੱਤਰਾ।
ਮਤਲਬ ਦਿਲ ਦਾ ਦੱਸ 'ਦਿਲਸ਼ਾਦ' ਮੈਨੂੰ, ਕਰ ਜਰਾ ਨਾ ਖੌਫ ਖਤਰ ਮਿੱਤਰਾ ॥੨੬੫॥

**ਤਪਸੀ ਦਾ ਵਚਨ—**

ਮੈਂ ਤਾਂ ਵਰਣ ਦਾ ਹਾਂ ਮਾਹਰਾਜ ਸ਼ੂਦਰ, ਐਵੇਂ ਉਠੀ ਦਲੀਲ ਵਿਚ ਦਿਲ ਮੈਨੂੰ।
ਕਰਾਂ ਤਪ ਇਥੇ ਬੈਹ ਕੇ ਇਸ ਕਾਰਨ, ਰਾਜ ਇੰਦਰ ਵਾਲਾ ਜਾਵੇ ਮਿਲ ਮੈਨੂੰ ॥੨੬੬॥

ਇੰਦਰ ਵੇਖਦਾ ਨਾਚ ਅਪਛਰਾਂ ਦੇ, ਰੜਕੇ ਵਿਚ ਕਲੇਜੜੇ ਕਿਲ ਮੈਨੂੰ।
ਲੈਸਾਂ ਰਾਜ 'ਦਿਲਸ਼ਾਦ' ਮੈਂ ਖੋਹ ਉਸਦਾ, ਦਿੱਤਾ ਰੱਬ ਜਦ ਤਪ ਦਾ ਟਿਲ[1] ਮੈਨੂੰ ॥੨੬੭॥

ਪੈ ਗਏ ਸੋਚ ਦੇ ਵਿਚ ਮਾਹਰਾਜ ਸੁਣ ਕੇ, ਸਿਰੋਂ ਮਾਰਨਾ ਇਸ ਨੂੰ ਧਰਮ ਨਹੀਂ ਗਾ।
ਨਾਲ ਇੰਦਰ ਮੁਕਾਬਲਾ ਕਰਨ ਲਗਾ, ਆਉਂਦਾ ਇਸ ਬੇਸ਼ਰਮ ਨੂੰ ਸ਼ਰਮ ਨਹੀਂ
ਗਾ ॥੨੬੮॥

ਦਈਏ ਤਪ ਛੁੜਾ ਡਰਾ ਕੇ ਤੇ, ਹੋਣਾ ਕਦੀ ਇਸ ਐਵੇਂ ਨਰਮ ਨਹੀਂ ਗਾ।
ਬੇ ਗੁਨਾਹ ਨੂੰ ਮਾਰ 'ਦਿਲਸ਼ਾਦ' ਦੇਣਾ, ਕੈਹਿੰਦੇ ਰਾਜਿਆਂ ਦਾ ਇਹ ਕਰਮ ਨਹੀਂ ਗਾ
॥੨੬੯॥

---

੧. ਸ਼ਕਤੀ।

ਲਗੇ ਸੂਦਰ ਨੂੰ ਕੈਹਿਣ ਮਾਹਰਾਜ ਫਿਰ ਇਹ, ਲੈ ਕੇ ਰਾਜ ਨੂੰ ਦੱਸ ਕੇ ਕਰੇਂਗਾ ਤੂੰ ।
ਹੈ ਭਲਿਆਈ ਤੇਰੀ ਇਸ ਦੇ ਵਿਚ ਭਾਈ, ਮੇਰੀ ਗੱਲ ਤੇ ਕੰਨ ਜੇ ਕਰੇਂਗਾ ਤੂੰ ।।੨੭੦।।

ਚੁਪ ਚਾਪ ਕਰਕੇ ਬੈਠ ਘਰ ਜਾ ਕੇ, ਇੱਥੇ ਏਹਿਮਕਾ ਰੈਹ ਕੇ ਮਰੇਂਗਾ ਤੂੰ ।
ਆਉਣਾ ਹੱਥ 'ਦਿਲਸ਼ਾਦ' ਨਹੀਂ ਕੁਛ ਤੇਰੇ, ਸੁੱਕੇ ਸਰੋਂ[1] ਪਾਣੀ ਕਿਆ ਭਰੇਂਗਾ ਤੂੰ ।।੨੭੧।।

ਲੈ ਲੈ ਧਨ ਜਿਤਨਾ ਹੈ ਲੋੜ ਤੈਨੂੰ, ਦਿਨ ਖੁਸ਼ੀ ਦੇ ਨਾਲ ਗੁਜ਼ਾਰ ਬੈਹ ਕੇ ।
ਤੰਗੀ ਰੈਹਿਣ ਦੇਵਾਂ ਕਿਸੇ ਗੱਲ ਦੀ ਨਾ, ਜਾ ਕੇ ਘਰ ਕਰ ਮੌਜ ਬਹਾਰ ਬੈਹ ਕੇ ।।੨੭੨।।

ਐਥੋਂ ਹੱਥ ਨਹੀਂ ਆਉਣਾ ਕੁਛ ਤੈਨੂੰ, ਇੱਥੇ ਮੂਰਖਾ ਜਾਨ ਨਾ ਮਾਰ ਬੈਹ ਕੇ ।
ਨਹੀਂ ਇਤਵਾਰ 'ਦਿਲਸ਼ਾਦ' ਕੋਈ ਜਿੰਦਗੀ ਦਾ, ਕਰ ਲੈ ਐਸ਼-ਆਰਾਮ ਦਿਨ ਚਾਰ ਬੈਹ ਕੇ ।।੨੭੩।।

ਕੱਢ ਕੇ ਫਿਰ ਤਲਵਾਰ ਡਰਾਨ ਲਗੇ, ਜੇ ਤੂੰ ਕਹੇਂ ਤਾਂ ਤੈਨੂੰ ਮੈਂ ਮਾਰ ਦੇਵਾਂ ।
ਪਿੱਛੋਂ ਇੰਦਰ ਦਾ ਰਾਜ ਲੈ ਲਈਂ ਜਾ ਕੇ, ਪੈਹਿਲੇ ਕਟ ਸਿਰ ਤੇਰਾ ਉਡਾਰ ਦੇਵਾਂ ।।੨੭੪।।

ਰਿਹਾ ਖੂਨ ਬਾਕੀ ਜੋ ਵਿਚ ਜਿਸਮ ਤੇਰੇ, ਉਸ ਦੀ ਕਰ ਇੱਥੇ ਤਰੁੰਕਾਰ[2] ਦੇਵਾਂ ।
ਮਰਜ਼ੀ ਕਿਆ 'ਦਿਲਸ਼ਾਦ' ਦੱਸ ਹੈ ਤੇਰੀ, ਜੋ ਤੂੰ ਕਹੇਂ ਓਹੀ ਕਰ ਕਾਰ ਦੇਵਾਂ ।।੨੭੫।।

ਸੁਣ ਕੇ ਗੱਲ ਸੂਦਰ ਦਿਲੋਂ ਡਰਨ ਲਗਾ, ਉਠ ਕੇ ਆਨ ਮਾਹਰਾਜ ਦੀ ਸ਼ਰਨ ਲਗਾ,
ਹੱਥ ਜੋੜ ਕੇ ਮਿੰਨਤਾਂ ਕਰਨ ਲਗਾ, ਦਿਓ ਬਖਸ਼ ਮੈਨੂੰ ਮੈਂ ਭੁਲ ਗਿਆ ।
ਇਹ ਤਾਂ ਅੱਛੀ ਨਸੀਅਤ ਫਰਮਾਈ ਹੈ ਜੀ, ਕੀਤੀ ਨਾਲ ਮੇਰੇ ਭਲਿਆਈ ਹੈ ਜੀ,
ਮੈਨੂੰ ਰਾਜ ਦੀ ਖਵਾਹਿਸ਼ ਨਾ ਕੋਈ ਹੈ ਜੀ, ਹੁਕਮ ਆਪ ਦਾ ਸਿਰ ਤੇ ਮੰਨ ਲਿਆ ।।੨੭੬।।

ਲੈਸਾਂ ਤਪ ਦਾ ਕਦੀ ਨਾ ਨਾਮ ਮੈਂ ਤਾਂ, ਕਰਸਾਂ ਜਾ ਕੇ ਘਰ ਆਰਾਮ ਮੈਂ ਤਾਂ,
ਦਿੱਤੇ ਛੋਡ ਖਿਆਲ ਸਭ ਖਾਮ ਮੈਂ ਤਾਂ, ਸੁਣ ਕੇ ਆਪ ਦੀ ਗੱਲ ਮੈਂ ਕੰਬ ਰਿਹਾ ।
ਸੂਦਰ ਕਹੇ 'ਦਿਲਸ਼ਾਦ' ਹੱਥ ਜੋੜ ਕੇ ਤੇ, ਰੱਸੀ ਤਰਿਸ਼ਨਾਂ ਦੀ ਨੂੰ ਤਰੋੜ ਕੇ ਤੇ,
ਲਓ ਮਾਹਰਾਜ ਤਪ ਨੂੰ ਛੋੜ ਕੇ ਤੇ, ਨਾਲ ਆਪ ਦੇ ਟੁਰ ਮੈਂ ਘਰ ਪਿਆ ।।੨੭੭।।

ਲੈ ਕੇ ਜਰ ਕਸ਼ੀਰ ਮਾਹਰਾਜ ਕੋਲੋਂ, ਛੋੜ ਤਪ ਸੂਦਰ ਘਰ ਰਵਾਨ ਹੋਇਆ ।
ਆਈ ਫਿਰ ਆਵਾਜ਼ ਆਕਾਸ਼ ਉੱਤੋਂ, ਗੋਇਆ ਕੋਈ ਇਨਸਾਨ ਗੋਇਆਨ ਹੋਇਆ ।।੨੭੮।।

---

੧. ਸਰੋਵਰ ੨. ਛਿੜਕਾਵ ।

ਲੜਕਾ ਬ੍ਰਾਹਮਣ ਦਾ ਭੀ ਹੋ ਗਿਆ ਜ਼ਿੰਦਾ, ਇੰਦਰ ਆਖਦੇ ਸ਼ੋਰ ਏਹਿਸਾਨ ਹੋਇਆ।
ਰਾਸ ਕੰਮ 'ਦਿਲਸ਼ਾਦ' ਹੋ ਗਏ ਸਾਡੇ, ਨਾਮ ਆਪ ਦਾ ਰੋਸ਼ਨ ਜਹਾਨ ਹੋਇਆ ॥੨੭੯॥*

*ਕਵੀ ਦਾ ਵਚਨ—

ਮੇਰੇ ਮਿੱਤਰਾਂ ਪਿਆਰਿਆਂ ਸੱਜਨਾਂ ਨੂੰ, ਸ਼ਾਇਦ ਇਸ ਦੀ ਸਮਝ ਨਾ ਆਈ ਹੋਸੀ।
ਤਪ ਕਰਨ ਥੀਂ ਰੋਕਿਆ ਕਿਉਂ ਸੂਦਰ, ਰਮਜ਼ ਇਸਦੀ ਸ਼ਾਇਦ ਨਾ ਪਾਈ ਹੋਸੀ ॥੧॥
ਸ਼ਸ਼-ਪੰਜ ਦੇ ਵਿਚ ਪੈ ਗਏ ਹੋਸਨ, ਵਿਚ ਦਿਲ ਦਲੀਲ ਦੌੜਾਈ ਹੋਸੀ।
ਦੇ ਹੁਣ ਖੋਲ ਕੇ ਦੱਸ 'ਦਿਲਸ਼ਾਦ' ਇੱਥੇ, ਨਜ਼ਰ ਤਰਫ ਤੇਰੀ ਉਨਹਾਂ ਲਾਈ ਹੋਸੀ ॥੨॥
ਘੋਰ ਤਪ ਇਸ ਸੂਦਰ ਦਾ ਵੇਖ ਕੇ ਤੇ, ਪੈ ਇੰਦਰ ਦੇ ਦਿਲ ਵਿਚ ਡਰ ਗਿਆ।
ਇਕ ਬ੍ਰਾਹਮਣ ਗਰੀਬ ਦੇ ਪੁਤੱਰ ਤਾਂਈਂ, ਏਸਾ ਆਨ ਬੇਹੋਸ਼ ਓਹ ਕਰ ਗਿਆ ॥੩॥
ਨਾ ਓਹ ਹਿਲਦਾ ਤੇ ਨਾ ਓਹ ਬੋਲਦਾ ਸੀ, ਬੈਠੇ ਸਮਝ ਮਾਪੇ ਗੋਇਆ ਮਰ ਗਿਆ।
ਰੋ ਰੋ ਪਏ 'ਦਿਲਸ਼ਾਦ' ਇਹ ਆਖਦੇ ਨੀਂ, ਹਾਏ! ਉਜਾੜ ਬੱਚਾ ਸਾਡਾ ਘਰ ਗਿਆ ॥੪॥
ਮੌਤ ਪੁੱਤਰ ਪਿਆਰੇ ਦੀ ਵੇਖ ਕੇ ਤੇ, ਗੁੱਸੇ ਵਿਚ ਬ੍ਰਾਹਮਣ ਲਾਲੋ-ਲਾਲ ਹੋਇਆ।
ਲਗਾ ਕੈਹਿਣ ਮਾਹਰਾਜ ਦੇ ਕੋਲ ਜਾਕੇ, ਲਓ ਵੇਖ ਜੋ ਕੁਝ ਮੇਰੇ ਨਾਲ ਹੋਇਆ ॥੫॥
ਤੈਨੂੰ ਨਹੀਂ ਰੈਇਅਤ ਦੀ ਖਬਰ ਕੋਈ, ਰਾਜਾ ਬਣ ਕੇ ਮਸਤ ਵਿਚ ਹਾਲ ਹੋਇਆ।
ਕੀਤਾ ਪਾਪ 'ਦਿਲਸ਼ਾਦ' ਮੈਂ ਦੱਸ ਕਿਹੜਾ, ਜੁਦਾ ਕਿਉਂ ਮੈਥੋਂ ਮੇਰਾ ਲਾਲ ਹੋਇਆ ॥੬॥
ਲਿਆ ਵੇਖ ਅੱਖੀਂ ਜਦ ਹਾਲ ਸਾਰਾ, ਹੋ ਹੈਰਾਨ ਇੰਦਰ ਦਿਲ ਵਿਚ ਕੇਹਿਣ ਲਗਾ।
ਰਿਹਾ ਕਰ ਸ਼ੂਦਰ ਹੈ ਇਹ ਤਪ ਜਿਹੜਾ, ਇਹ ਤਾਂ ਰਾਜ ਮੇਰਾ ਹੁਣ ਲੈਣ ਲਗਾ ॥੭॥
ਰਿਹਾ ਸੋਚ ਤਦਬੀਰਾਂ ਵਿਚ ਦਿਲ ਦੇ, ਬਹਰੇ[1]-ਫਿਕਰ ਦੇ ਵਿਚ ਹੁਣ ਬੈਹਿਣ ਲਗਾ।
ਫਬੀ ਗੱਲ 'ਦਿਲਸ਼ਾਦ' ਜਦ ਨਹੀਂ ਕੋਈ, ਧਰ ਹੱਥ ਮਥੇ ਉੱਤੇ ਬੈਹਿਣ ਲਗਾ ॥੮॥
ਲਈ ਸੋਚ ਤਦਬੀਰ ਅਖੀਰ ਓਹੀ, ਬ੍ਰਾਹਮਣ ਨਾਲ ਜੋ ਇੰਦਰ ਵਰਤਾਈ ਹੈ ਸੀ।
ਲਈ ਸੋਚ ਤਦਬੀਰ ਅਖੀਰ ਓਹੀ, ਬ੍ਰਾਹਮਣ ਨਾਲ ਜੋ ਇੰਦਰ ਵਰਤਾਈ ਹੈ ਸੀ।
ਨਾਰਦ ਮੁਨੀ ਭੀ ਓਸੇ ਭੇਜ ਦਿੱਤਾ, ਕਚੈਹਰੀ ਰਾਮਚੰਦਰ ਜਿੱਥੇ ਲਾਈ ਹੈ ਸੀ ॥੯॥
ਨਾਰਦ ਜਾ ਕੇ ਜੋ ਬਿਆਨ ਕੀਤਾ, ਇਹੋ ਗੱਲ ਉਸਨੂੰ ਉਸ ਸਿਖਾਈ ਹੈ ਸੀ।
ਕੀਤਾ ਕੰਮ 'ਦਿਲਸ਼ਾਦ' ਇਹ ਤਾਂਈ ਉਸਨੇ, ਉਸ ਦੀ ਉਸ ਦੇ ਵਿਚ ਭਲਿਆਈ ਹੈ ਸੀ ॥੧੦॥
ਇਹ ਤਾਂ ਰਚਨਾਂ ਇੰਦਰ ਰਚਾਈ ਸਾਰੀ, ਕਰਨਾ ਹੋਰ ਨਹੀਂ ਤੁਸੀਂ ਖਿਆਲ ਮਿੱਤਰੋ।
ਕੰਮ ਆਪਣਾ ਆਪ ਸੰਵਾਰਨੇ ਨੂੰ, ਦਿੱਤਾ ਇੰਦਰ ਖਿਲਾਰ ਇਹ ਜਾਲ ਮਿੱਤਰੋ ॥੧੧॥
ਲਵੇ ਕਰ ਤਪਸਿਆ ਚਾਹੇ ਜਿਹੜਾ, ਉੱਚ ਨੀਚ ਦਾ ਨਹੀਂ ਸਵਾਲ ਮਿੱਤਰੋ।
ਕਰੋ ਭਜਨ 'ਦਿਲਸ਼ਾਦ' ਬੇਸ਼ਕ ਤੁਸੀਂ, ਮਨਹਾ ਕਰੇ ਕੋਈ ਕਿਆ ਮਜਾਲ ਮਿੱਤਰੋ ॥੧੨॥

---

੧. ਚਿੰਤਾ ਦੇ ਸਮੁੰਦਰ ਵਿਚ।

ਕੰਗਨ ਦੀ ਕਥਾ—

ਰਾਮਚੰਦਰ ਮਾਹਰਾਜ ਜੀ ਖੁਸ਼ ਹੋ ਕੇ, ਚੜ ਬਵਾਨ ਤੇ ਵਾਪਿਸ ਰਵਾਨ ਹੋਏ।
ਗਏ ਅਗਸਤ ਰਿਸ਼ੀ ਮਿਲ ਵਿਚ ਰਾਹ ਦੇ, ਦੇ ਅਸੀਸ ਓਹ ਹਾਲ ਪੁਰਸਾਨ ਹੋਏ ॥੨੯੦॥
ਜਾਗੇ ਸੁੱਤੇ ਨਸੀਬ ਮਾਹਰਾਜ ਮੈਰੇ, ਦਰਸ਼ਨ ਆਪ ਸੰਦੇ ਜਦ ਆਨ ਹੋਏ।
ਰਹੋ ਤੁਸੀਂ 'ਦਿਲਸ਼ਾਦ' ਅੱਜ ਕੋਲ ਮੈਰੇ, ਮਿੰਨਤਵਾਰ ਹੋ ਕੇ ਗੋਇਆਨ ਹੋਏ ॥੨੯੧॥
ਦਿਨ ਦੂਸਰੇ ਲਗੇ ਜਦ ਟੁਰਨ ਉੱਥੋਂ, ਆਕੇ ਰਿਸ਼ੀ ਨੂੰ ਫਿਰ ਨਿਮਸਕਾਰ ਕੀਤੀ।
ਕੰਗਨ ਜੜਤ ਸੁਨੈਹਰੀ ਅਜੀਬ ਸੋਹਣਾ, ਦੇ ਕੇ ਰਿਸ਼ੀ ਫਿਰ ਇਹ ਗੁਫਤਾਰ ਕੀਤੀ ॥੨੯੨॥
ਬੌਹੁਤ ਮੁਦੱਤ ਦਾ ਪਿਆ ਇਹ ਕੋਲ ਮੈਰੇ, ਪੂਰੀ ਖਵਾਹਿਸ਼ ਮੈਰੀ ਅੱਜ ਕਰਤਾਰ ਕੀਤੀ।
ਲਾਇਕ ਆਪਦੇ ਹੈ 'ਦਿਲਸ਼ਾਦ' ਇਹ ਤਾਂ, ਮੈਂ ਇਹ ਦਿਲ ਦੇ ਵਿਚ ਵਿਚਾਰ ਕੀਤੀ ॥੨੯੩॥
ਇਹ ਤਾਂ ਕੰਗਨ ਮਾਹਰਾਜ ਹੈ ਬੌਹੁਤ ਸੋਹਣਾ, ਅਜ ਤਕ ਨਹੀਂ ਆਇਆ ਨਜ਼ਰ ਏਸਾ।
ਭਲਾਂ ਹੋਰ ਦੀਆਂ ਦੇਵਾਂ ਛੋੜ ਗੱਲਾਂ, ਪਾਦਸ਼ਾਹਾਂ ਦੇ ਭੀ ਨਹੀਂ ਘਰ ਏਸਾ ॥੨੯੪॥
ਵਾਹ ਵਾਹ ਜੜਤ ਤੇ ਘੜਤ ਇਸ ਕੰਗਨ ਦੀ ਏ, ਸਕਦਾ ਨਹੀਂ ਤੈਇਆਰ ਕੋਈ ਕਰ ਏਸਾ।
ਘੜਿਆ ਕਿਸ 'ਦਿਲਸ਼ਾਦ' ਇਹ ਹੈ ਕੰਗਨ, ਦੱਸੋ ਹੈ ਓਹ ਕੌਣ ਜ਼ਰਗਰ[1] ਏਸਾ ॥੨੯੫॥
ਰਿਸ਼ੀ ਆਖਦਾ ਕੰਗਨ ਦਾ ਹਾਲ ਸਾਰਾ, ਸੁਣੋ ਕਰਕੇ ਜਰਾ ਧਿਆਨ ਪਿਆਰੇ।
ਮਿਲਿਆ ਇਹ ਕੰਗਨ ਜਿੱਥੋਂ ਹੈ ਮੈਨੂੰ, ਲਓ ਸੁਣ ਮੈਥੋਂ ਮੇਹਰਬਾਨ ਪਿਆਰੇ ॥੨੯੬॥

੧. ਸੁਨਾਰ।

---

ਕੋਈ ਕਿਸੇ ਨੂੰ ਮਨਾਹ ਨਹੀਂ ਕਰ ਸਕਦਾ, ਜਿਸਦਾ ਦਿਲ ਚਾਹੇ ਜਪੇ ਨਾਮ ਰਬ ਦਾ।
ਜਾਤ ਪਾਤ ਦੀ ਨਹੀਂ ਪਰਵਾਹ ਰਖਦਾ, ਮਿੱਲਤ ਮਜ਼ਹਬ ਦੇ ਨਾਲ ਨਹੀਂ ਕਾਮ ਰਬ ਦਾ ॥੧੩॥
ਸ਼ਕ ਸ਼ੁਬੇ ਸਾਰੇ ਦਿਲੋਂ ਦੂਰ ਕਰਕੇ, ਖਏ ਕਰੋ ਸਿਮਰਨ ਸੂਬਹਾ ਸ਼ਾਮ ਰਬ ਦਾ।
ਮੰਨੋਂ ਗੱਲ 'ਦਿਲਸ਼ਾਦ' ਇਹ ਸੱਚ ਮੈਰੀ, ਪੈਦਾਵਾਰ ਇਹ ਆਲਮ ਤਮਾਮ ਰਬ ਦਾ ॥੧੪॥
ਬਾਲਮੀਕ ਰਿਸ਼ੀ ਵਿਚ ਰਾਮਾਇਣ ਦੇ ਜੀ, ਇੱਥੇ ਸ਼ਿਰ ਉਸ ਸ਼ੂਦਰ ਦਾ ਕੱਟਿਆ ਏ।
ਆਇਆ ਨਹੀਂ ਪਸੰਦ ਇਹ ਦਿਲ ਮੈਰੇ, ਮੈਂ ਇਹ ਜਿਕਰ ਤਾਂਈਂ ਤਾਂ ਹੁਣ ਸਿੱਟਿਆ[1] ਏ ॥੧੫॥
ਬਦੀ ਨਾਲ ਕਿਸੇ ਨਹੀਂ ਕਰਨ ਚੰਗੀ, ਕਰ ਬੁਰਿਆਈ ਨਫਾ ਕਿਸ ਖੱਟਿਆ ਏ।
ਉਸ ਨੂੰ ਨਹੀਂ ਕੋਈ ਮਾਰ 'ਦਿਲਸ਼ਾਦ' ਸਕਦਾ, ਜਿਸ ਫਿਰ ਨਾਮ ਭਗਵਾਨ ਦਾ ਰੱਟਿਆ ਏ ॥੧੬॥

੧. ਛੱਡ ਦਿੱਤਾ।

ਗੁਜਰੀ ਮੁੱਦਤ ਬੌਹੁਤੀ ਇਸ ਗੱਲ ਤਾਂਈਂ, ਉਠਿਆ ਖਿਆਲ ਮੈਨੂੰ ਇਹ ਆਨ ਪਿਆਰੇ ।
ਕਰਾਂ ਚਲ ਕੇ ਸੈਰ ਹੁਣ ਜੰਗਲਾਂ ਦੀ, ਲਈ ਵਿਚ ਦਿਲ ਦੇ ਇਹੋ ਠਾਨ ਪਿਆਰੇ ।।੨੮੭।।

ਕੀਤੀ ਢਿਲ ਇਕ ਤਿਲ ਨਾ ਮੈਂ ਉੱਥੇ, ਕੁਟੀਆ ਛੋੜ ਕੇ ਹੋਇਆ ਰਵਾਨ ਪਿਆਰੇ ।
ਕਈ ਦਿਨਾਂ ਦੇ ਬਾਦ ਫਿਰ ਸੁਣੋ ਤੁਸੀਂ, ਪੌਹੁੰਤਾ ਜਾ ਵਿਚ ਇਕ ਬੀਆਵਾਨ ਪਿਆਰੇ ।।੨੮੮।।

ਆਇਆ ਅੰਤ ਉਸ ਜੰਗਲ ਦਾ ਨਾ ਕੋਈ, ਲਗਾ ਨਜ਼ਰ ਹਰ ਤਰਫ ਦੌੜਾਨ ਪਿਆਰੇ ।
ਫਲ ਫੁਲ ਕਈ ਕਿਸਮ ਦੇ ਆਹੇ ਲਗੇ, ਤੇ ਦ੍ਰਖ਼ਤ ਸੋਹਣੇ ਦਿਲ ਨੂੰ ਭਾਨ ਪਿਆਰੇ ।।੨੮੯।।

ਠੰਡੇ ਠਾਰ ਪਾਣੀ ਇਕ ਜਾ ਉੱਤੇ, ਘਾਸ ਨਰਮ ਰੇਸ਼ਮ ਕੋਲੋਂ ਜਾਨ ਪਿਆਰੇ ।
ਕਿਧਰੇ ਆਹੀ ਲਹਾਈ ਚੜ੍ਹਾਈ ਕਿਧਰੇ, ਕਿਧਰੇ ਸੋਹਣਾ ਸਾਫ ਮੈਦਾਨ ਪਿਆਰੇ ।।੨੯੦।।

ਕੈਹਿਵਾਂ ਜੰਗਲ ਯਾ ਉਸਨੂੰ ਸੁਰਗ ਕੈਹਿਵਾਂ, ਹੋਇਆ ਵੇਖ ਕੇ ਦਿਲ ਸ਼ਾਦਾਨ ਪਿਆਰੇ ।
ਸਿਫਤ ਜੰਗਲ ਦੀ ਹੋਂਵਦੀ ਨਹੀਂ ਮੈਥੋਂ, ਤਾਕਤ ਨਹੀਂ ਵਿਚ ਮੈਰੀ ਜੁਬਾਨ ਪਿਆਰੇ ।।੨੯੧।।

ਅਜ ਤਕ ਵੇਖਿਆ ਮੈਂ ਨਹੀਂ ਕੋਈ, ਸੁੰਦਰ ਸਾਫ ਏਸਾ ਅਸਥਾਨ ਪਿਆਰੇ ।
ਜੀਆ-ਜੰਤ ਡਿੱਠਾ ਨਾ ਕੋਈ ਕਿਧਰੇ, ਨਾ ਹੈਵਾਨ ਤੇ ਨਾ ਇਨਸਾਨ ਪਿਆਰੇ ।।੨੯੨।।

ਪਏ ਕੋਈ ਆਵਾਜ਼ ਨਾ ਵਿਚ ਕੰਨ ਦੇ, ਹਰ ਇਕ ਜਾ ਉੱਤੇ ਸੁਨਸਾਨ ਪਿਆਰੇ ।
ਹੋਇਆ ਵੇਖ ਕੇ ਇਹ ਹੈਰਾਨ ਮੈਂ ਤਾਂ, ਹੈ ਇਹ ਕਿਉਂ ਜੰਗਲ ਵੀਰਾਨ ਪਿਆਰੇ ।।੨੯੩।।

ਆਇਆ ਸਮਝ ਦੇ ਵਿਚ ਨਾ ਕੁਛ ਮੈਨੂੰ, ਹੈ ਬੇਅੰਤ ਲੀਲਾ ਭਗਵਾਨ ਪਿਆਰੇ ।
ਪਿਆ ਉਠ ਕੇ ਫਿਰ ਮੈਂ ਟੁਰ ਉੱਥੋਂ, ਸਕਿਆ ਕਰ ਨਾ ਕੋਈ ਪਛਾਨ ਪਿਆਰੇ ।।੨੯੪।।

ਬਹੁ ਦੂਰ ਜਦ ਨਿਕਲ ਮਾਹਰਾਜ਼ ਆਇਆ, ਸੁਣੋਂ ਅੱਗੋਂ ਫਿਰ ਤੁਸੀਂ ਬਿਆਨ ਪਿਆਰੇ ।
ਪਿਆ ਨਜਰ ਤਲਾ ਇਕ ਬੌਹੁਤ ਸੋਹਣਾ, ਪੰਛੀ ਬੋਲਦੇ ਖੁਸ਼ ਅਲਹਾਨ ਪਿਆਰੇ ।।੨੯੫।।

ਸੁਥਰੇ ਸਾਫ ਤਲਾ ਨੂੰ ਵੇਖ ਕੇ ਤੇ, ਕੀਤਾ ਉਸ ਦੇ ਵਿਚ ਅਸ਼ਨਾਨ ਪਿਆਰੇ ।
ਕਰਕੇ ਸੰਧਿਆ ਤਰਪਨ ਮੈਂ ਉੱਥੇ, ਕੰਦ ਮੂਲ ਕੀਤਾ ਅਨੁਪਾਨ ਪਿਆਰੇ ।।੨੯੬।।

ਮੁਰਦਾ ਇਕ ਡਿੱਠਾ ਪਿਆ ਉਸ ਜਾ ਤੇ, ਲਗਾ ਉਸਨੂੰ ਜਦੋਂ ਜਲਾਨ ਪਿਆਰੇ ।
ਸੋਹਣੀ ਸੁਰ ਦੇ ਨਾਲ ਆਵਾਜ਼ ਸੋਹਣਾ, ਅਚਨਚੇਤ ਪਿਆ ਵਿਚ ਕਾਨ ਪਿਆਰੇ ।।੨੯੭।।

ਲੱਗਾ ਤੱਕਨ ਮੈਂ ਉਠ ਕੇ ਹਰ ਪਾਸੇ, ਆਇਆ ਨਜ਼ਰ ਨਾ ਕੋਈ ਮਕਾਨ ਪਿਆਰੇ ।
ਕੈਹਿਵਾਂ ਕਿੱਥੋਂ ਆਵਾਜ਼ ਇਹ ਆ ਰਹੀਏ, ਕਿਉਂ ਨਹੀਂ ਦਿਸਦਾ ਕੋਈ ਨਿਸ਼ਾਨ ਪਿਆਰੇ ।।੨੯੮।।

ਤੱਕਿਆ ਜਦ ਅਸਮਾਨ ਦੇ ਵਲ ਫਿਰ ਮੈਂ, ਆਉਂਦਾ ਨਜ਼ਰ ਇਕ ਪਿਆ ਬਵਾਨ ਪਿਆਰੇ।
ਡਿੱਠਾ ਵਿਚ ਬਵਾਨ ਇਨਸਾਨ ਬੈਠਾ, ਅਗੇ ਉਸ ਅਪਛਰਾ ਗਾਨ ਪਿਆਰੇ ॥੨੯੯॥
ਲੱਥਾ ਆਨ ਬਵਾਨ ਤਲਾ ਉੱਤੇ, ਬਾਹਿਰ ਨਿਕਲਿਆ ਆ ਜਵਾਨ ਪਿਆਰੇ।
ਗਿਆ ਬੈਠ ਫਿਰ ਮੁਰਦੇ ਦੇ ਕੋਲ ਜਾ ਕੇ, ਕੱਪ ਕੇ ਮਾਸ ਉਸ ਤੋਂ ਲਗਾ ਖਾਨ ਪਿਆਰੇ ॥੩੦੦॥
ਕੱਪੇ ਮਾਸ ਜਿਤਨਾ ਹੋਵੇ ਫਿਰ ਉਤਨਾ, ਹੋਇਆ ਮੈਂ ਇਹ ਵੇਖ ਹੈਰਾਨ ਪਿਆਰੇ।
ਖਾ ਕੇ ਮਾਸ ਧੋਤਾ ਹੱਥ ਮੂੰਹ ਉਸਨੇ, ਉਠ ਕੇ ਲਗਾ ਬਵਾਨ ਚਲਾਨ ਪਿਆਰੇ ॥੩੦੧॥
ਇਹ ਵੇਖ ਕੇ ਰਹ ਨਾ ਸੱਕਿਆ ਮੈਂ, ਜਾ ਕੇ ਕੋਲ ਫਿਰ ਲਗਾ ਸੁਣਾਨ ਪਿਆਰੇ।
ਹੋ ਕੇ ਦੇਵਤਾ ਮੁਰਦੇ ਦਾ ਮਾਸ ਖਾਣਾ, ਦੱਸੋ ਦਸਿਆ ਕਿਸ ਗਿਆਨ ਪਿਆਰੇ ॥੩੦੨॥
ਮੇਰੇ ਭਰਮ ਨੂੰ ਜਾਉਣਾ ਦੂਰ ਕਰ ਕੇ, ਸ਼ਕ ਸ਼ੱਕੀ ਦਾ ਲਾਜ਼ਿਮ ਹਟਾਨ ਪਿਆਰੇ।
ਇਤਨਾ ਆਖ ਤਾਂ ਮੈਂ 'ਦਿਲਸ਼ਾਦ' ਬੈਠਾ, ਲਗੀ ਨਾਲ ਡਰਦੇ ਨਿਕਲਨ ਜਾਨ ਪਿਆਰੇ ॥੩੦੩॥
ਇਤਨਾਂ ਪੁਛ ਤਾਂ ਮੈਂ ਮਾਹਰਾਜ ਬੈਠਾ, ਇਹ ਪਰ ਦਿਲ ਵਿਚ ਪਿਆ ਫਿਕਰ ਸਾਈਂ।
ਨਾਲ ਡਰਦੇ ਨਿਕਲਨ ਜਾਨ ਲਗੀ, ਕੰਬ ਸਰੀਰ ਰਿਹਾ ਥਰ ਥਰ ਸਾਈਂ ॥੩੦੪॥
ਲਗਾ ਕੈਹਿਣ ਫਿਰ ਓਹ ਜਵਾਨ ਮੈਨੂੰ, ਸੁਣ ਹਾਲ ਮੇਰਾ ਨਾ ਤੂੰ ਡਰ ਸਾਈਂ।
ਹੈਸਾਂ ਦੇਸ਼ ਵਿਦਰਭ ਦਾ ਮੈਂ ਰਾਜਾ, ਪਿਛਲੇ ਜਨਮ ਵਿਚ ਸੁਣੋ ਜ਼ਿਕਰ ਸਾਈਂ ॥੩੦੫॥
ਰੈਹਿਵਾਂ ਐਸ਼ ਦੇ ਵਿਚ ਮੈਂ ਰਾਤ ਦਿਨੇ, ਨਾਮ ਰੱਬ ਦਾ ਗਿਆ ਬਿਸਰ ਸਾਈਂ।
ਕੀਤਾ ਪੁੰਨ ਤੇ ਦਾਨ ਨਾ ਮੈਂ ਕੋਈ, ਹਿੱਸਾ ਉਮਰ ਦਾ ਗਿਆ ਗੁਜ਼ਰ ਸਾਈਂ ॥੩੦੬॥
ਇਕ ਰੋਜ ਇਤਫਾਕ ਹੋ ਗਿਆ ਐਸਾ, ਆਏ ਦੋ ਰਿਸ਼ੀ ਮੇਰੇ ਘਰ ਸਾਈਂ।
ਪੁੱਛਿਆ ਉਨਹਾਂ ਦੱਸੋ ਮਾਹਰਾਜ ਮੈਨੂੰ, ਰੈਹਿੰਦੀ ਕਿਤਨੀ ਮੇਰੀ ਉਮਰ ਸਾਈਂ ॥੩੦੭॥
ਕਿਹਾ ਰਿਸ਼ੀਆਂ ਨੇ ਰੈਹ ਗਈ ਬੌਹੁਤ ਥੋੜੀ, ਬੈਠੇ ਬੌਹੁਤੀ ਕਰ ਵਸਰ ਸਾਈਂ।
ਦਿਨ ਆ ਨੇੜੇ ਗਏ ਹੁਣ ਮੌਤ ਸੰਦੇ, ਨਹੀਂ ਤੁਸਾਂ ਨੂੰ ਕੋਈ ਖਬਰ ਸਾਈਂ ॥੩੦੮॥
ਸੁਣੀ ਖਬਰ ਜਦ ਮੌਤ ਦੀ ਫਿਕਰ ਲਗਾ, ਲਓ ਸੁਣ ਜਰਾ ਕੰਨ ਧਰ ਸਾਈਂ।
ਆਇਆ ਨਿਕਲ ਮੈਂ ਘਰ ਥੀਂ ਵਿਚ ਵਣ ਦੇ, ਰਾਜ ਹਵਾਲੜੇ ਭਾਈ ਦੇ ਕਰ ਸਾਈਂ ॥੩੦੯॥
ਰੈਹ ਕੇ ਵਿਚ ਬਣ ਦੇ ਕਰਨ ਤਪ ਲਗਾ, ਰਿਹਾ ਸਿਮਰ ਹਰਦਮ ਹਰਿਹਰ ਸਾਈਂ।
ਪੂਰੀ ਹੋਈ ਮੈਇਆਦ 'ਦਿਲਸ਼ਾਦ' ਜਦੋਂ, ਐਸੇ ਜਾਹ ਉੱਤੇ ਗਿਆ ਮਰ ਸਾਈਂ ॥੩੧੦॥

ਗਿਆ ਮਿੱਟੀ ਦਾ ਛੁਟ ਸਰੀਰ ਜਦੋਂ, ਪੌਹੁੰਤਾ ਸੁਰਗ ਦੇ ਵਿਚ ਮੈਂ ਜਾ ਭਾਈ ।
ਵੇਖ ਵੇਖ ਕੇ ਹੋਂਵਦਾ ਖੁਸ਼ ਹੈ ਸਾਂ, ਲਗੀ ਭੁਖ ਢਾਡੀ ਉੱਥੇ ਆ ਭਾਈ ॥੩੧੧॥

ਡਿੱਠੀ ਚੀਜ ਨਾ ਉੱਥੇ ਕੋਈ ਖਾਵਨੇ ਦੀ, ਲਈ ਨਜ਼ਰ ਚੌਫੇਰ ਦੌੜਾ ਭਾਈ ।
ਕਿਹਾ ਬ੍ਰਹਮੇ ਦੇ ਕੋਲ ਫਿਰ ਮੈਂ ਜਾਕੇ, ਮੈਨੂੰ ਰਹੀ ਏ ਭੁਖ ਸਤਾ ਭਾਈ ॥੩੧੨॥

ਨਹੀਂ ਖਾਨ ਕਾਰਨ ਕੋਈ ਚੀਜ ਉੱਥੇ, ਖਾਵਾਂ ਕਿਆ ਮੈਂ ਦਿਓ ਬਤਾ ਭਾਈ ।
ਬ੍ਰਹਮੇ ਆਖਿਆ ਦੇਵਾਂ ਦੱਸ ਕਿਆ ਤੈਨੂੰ, ਜਾ ਕੇ ਆਪਣੇ ਮਾਸ ਨੂੰ ਖਾ ਭਾਈ ॥੩੧੩॥

ਰਾਜ਼ਾ ਹੋ ਕੇ ਨਾਂਹੀਂ ਕੋਈ ਦਾਨ ਕੀਤਾ, ਦਿੱਤੀ ਐਸ਼ ਵਿਚ ਉਮਰ ਗੰਵਾ ਭਾਈ ।
ਤਪ ਵਿਚ ਭੀ ਰੱਖਿਆ ਹਾਲ ਓਹੀ, ਦਿੱਤਾ ਕੱਖ ਨਾ ਕਿਸੇ ਨੂੰ ਚਾ ਭਾਈ ॥੩੧੪॥

ਕੰਦ ਮੂਲ ਅਕਲੜਾ ਖਾਂਵਦਾ ਸਾਂਏ, ਸਕਿਓਂ ਮੂੰਹ ਨਾ ਕਿਸੇ ਦੇ ਪਾ ਭਾਈ ।
ਮਿਲਿਆ ਤਪ ਦਾ ਸਮਝ ਇਹ ਫਲ ਤੈਨੂੰ, ਮਿਲੀ ਸੁਰਗ ਦੇ ਵਿਚ ਹੈ ਜਾਹ ਭਾਈ ॥੩੧੫॥

ਆਇਓਂ ਜੰਗਲ ਦੇ ਵਿਚ ਸੁਟ ਲਾਸ਼ ਜਿਹੜੀ, ਉਸ ਨੂੰ ਖਾ ਕੇ ਭੁਖ ਹਟਾ ਭਾਈ
ਖਾਸੇਂ ਮਾਸ ਜਿਤਨਾ ਉਤਨਾ ਫਿਰ ਹੋਸੀ, ਘਟਸੀ ਕਦੀ ਨਾ ਸਮਝ ਜਰਾ ਭਾਈ ॥੩੧੬॥

ਤਾਜ਼ੀ ਲਾਸ਼ ਓਹ ਰਹੇਗੀ ਹਰ ਵੇਲੇ, ਜਾ ਉਠ ਨਾ ਮਗਜ਼ ਖਪਾ ਭਾਈ ।
ਤੈਰੇ ਖਾਨ ਕਾਰਨ ਨਹੀਂ ਕੁਛ ਕੋਲ ਮੈਰੇ, ਦਿੱਤਾ ਬ੍ਰਹਮੇ ਨੇ ਇਹ ਫਰਮਾ ਭਾਈ ॥੩੧੭॥

ਰਿਸ਼ੀ ਅਗਸਤ ਜਦ ਮਿਲਨਗੇ ਆਨ ਤੈਨੂੰ, ਦੇਸੇਂ ਉਨਹਾਂ ਨੂੰ ਹਾਲ ਸੁਣਾ ਭਾਈ ।
ਉਸ ਵਕਤ ਹੋਸੀ ਪਾਪ ਦੂਰ ਤੇਰਾ, ਮਿਲਸੀ ਖਾਨ ਨੂੰ ਫਿਰ ਗਜ਼ਾ ਭਾਈ ॥੩੧੮॥

ਹੈ ਇਹ ਲਾਸ਼ ਮੈਰਾ ਜਿਸ ਨੂੰ ਮੈਂ ਖਾਵਾਂ, ਦਿੱਤਾ ਦੱਸ ਮੈਂ ਸੱਚ ਸਫਾ ਭਾਈ ।
ਖਾਣਾਂ ਮੈਂ ਇਹ ਮਾਸ ਤਾਂ ਨਾਹਸ ਚਾਹੁੰਦਾ, ਮੈਥੋਂ ਭੁਖ ਇਹ ਰਹੀ ਕਰਵਾ ਭਾਈ ॥੩੧੯॥

ਤੁਸੀਂ ਹੋ ਮਾਹਰਾਜ ਅਗਸਤ ਰਿਸ਼ੀ, ਮੈਰੇ ਹਕ ਵਿਚ ਕਰੋ ਦੁਆ ਭਾਈ ।
ਕਰੀਏ ਪੁੰਨ ਤੇ ਦਾਨ ਜੇ ਰਬ ਦੇਵੇ, ਰਖਨੀ ਦੌਲਤ ਨਹੀਂ ਦਬਾ ਭਾਈ ॥੩੨੦॥

ਨਿੱਤ ਖਾਨ ਅਕਲਿਆਂ ਨਹੀਂ ਚੰਗਾ, ਦਈਏ ਕਿਸੇ ਨੂੰ ਕਦੀ ਖਵਾ ਭਾਈ ।
ਦਿੱਤਾ ਹੱਥ ਦਾ ਆਉਣਾ ਕੰਮ ਅੱਗੇ, ਦੇਵੇ ਪਿੱਛੋਂ ਨਾ ਕੋਈ ਪੌਹੁੰਚਾ ਭਾਈ ॥੩੨੧॥

ਪਿਆ ਰਹੇਗਾ ਸਬ ਸਾਮਾਨ ਇੱਥੇ, ਲੈ ਕੇ ਨਾਲ ਨਾ ਗਿਆ ਕੋਈ ਚਾ ਭਾਈ ।
ਪਾਦਸ਼ਾਹ ਮੈਂ ਭੀ ਹੈਸਾਂ ਮੁਲਕ ਸੰਦਾ, ਨਾ ਸੀ ਧਨ ਦਾ ਕੋਈ ਅਟਕਾ ਭਾਈ ॥੩੨੨॥

ਦੇਂਦਾ ਕਿਸੇ ਨੂੰ ਕੁਛ ਨਾ ਆਹਸ ਕਦੀ, ਪਾਈ ਉਸ ਦੀ ਮੈਂ ਸਜ਼ਾ ਭਾਈ ।
ਇਹ ਕੰਗਨ ਮੈਨੂੰ ਉਸ ਦੇਵਤੇ ਨੇ, ਦਿੱਤਾ ਹੱਥ ਦੇ ਵਿਚ ਫੜਾ ਭਾਈ ॥੩੨੩॥

ਮੇਰੇ ਨਾਲ ਮਾਹਰਾਜ ਕਰ ਗੱਲ ਇਤਨੀ, ਲਿਆ ਆਕਾਸ਼ ਬਵਾਨ ਚੜਾ ਭਾਈ ।
ਨਾ ਓਹ ਲਾਸ਼ ਆਈ ਨਜ਼ਰ ਫਿਰ ਉੱਥੇ, ਨਹੀਂ ਖਬਰ ਕਿਸ ਲਈ ਉੜਾ ਭਾਈ ।।੩੨੪।।

ਅੰਨ ਦਾਨ ਜਿਹਾ ਨਹੀਂ ਦਾਨ ਕੋਈ, ਪਾਪ ਝੂਠ ਜਿਹਾ ਨਹੀਂ ਕਾ ਭਾਈ ।
ਦਿੱਤਾ ਦੱਸ 'ਦਿਲਸ਼ਾਦ' ਮੈਂ ਹਾਲ ਸਾਰਾ, ਰਖਿਆ ਜਰਾ ਭੀ ਨਹੀਂ ਛਪਾ ਭਾਈ ।।੩੨੫।।

ਸੁਣ ਕੇ ਗੱਲ ਮਾਹਰਾਜ ਸ਼ਾਦਾਨ ਹੋਏ, ਲੈ ਕੇ ਕੰਗਨ ਫਿਰ ਉੱਥੋਂ ਰਵਾਨ ਹੋਏ,
ਦਾਖਿਲ ਵਿਚ ਅਜੁਧਿਆ ਆਨ ਹੋਏ, ਪੁਸ਼ਪਬਵਾਨ ਦਰਬਾਰ ਵਿਚ ਲਾਹਿਓ ਵੇ ।
ਦਿਨ ਤੀਸਰਾ ਅਜ ਗੁਜਰ ਰਿਹਾ, ਪੁਤਰ ਬ੍ਰਾਹਮਣ ਦਾ ਜੀ ਮਾਹਰਾਜ ਪਿਆ,
ਓਹ ਤਾਂ ਉਠ ਕੇ ਆਪਣੇ ਘਰ ਗਿਆ, ਵਜ਼ੀਰਾਂ ਜੋੜ ਕੇ ਹੱਥ ਸੁਣਾਇਆ ਵੇ ।।੩੨੬।।

ਦੇਂਦੇ ਆਪ ਨੂੰ ਪਏ ਦੁਆ ਸਾਰੇ, ਬ੍ਰਾਹਮਣ ਵੈਸ਼ ਛੱਤਰੀ ਸੂਦਰ ਵਰਨ ਚਾਰੇ,
ਹਰ ਕੋਈ ਤੁਸਾਂ ਤੋਂ ਆਪਣਾ ਆਪ ਵਾਰੇ, ਉੱਤੇ ਆਪ ਦੇ ਰਬ ਦਾ ਸਾਇਆ ਵੇ ।
ਵਿਚ ਮੁਲਕ ਨਾ ਹੋਣਾ ਫਤੂਰ ਚਾਹੀਏ, ਨੇਕ ਬਦ ਦੀ ਖਬਰ ਜਰੂਰ ਚਾਹੀਏ,
ਦੇਣੀ ਸਜ਼ਾ ਨਾ ਬੇਕਸੂਰ ਚਾਹੀਏ, ਇਹ 'ਦਿਲਸ਼ਾਦ' ਮਾਹਰਾਜ ਫਰਮਾਇਆ ਵੇ ।।੩੨੭।।

**ਅਸ਼ਵ-ਮੇਧ ਯੱਗ ਦਾ ਹਾਲ** –

ਲਛਮਨ ਭਰਥ ਨੂੰ ਸੱਦ ਕੇ ਕੋਲ ਭਾਈ, ਲਗੇ ਕੈਹਿਣ ਮਾਹਰਾਜ ਇਹ ਬੋਲ ਭਾਈ,
ਵਜਨਾ ਮੌਤ ਦਾ ਇਕ ਦਿਨ ਢੋਲ ਭਾਈ, ਸਰਪਰ ਤਜਨਾ ਇਹ ਸਰੀਰ ਹੈ ਜੀ ।
ਨਹੀਂ ਦਮ ਦਾ ਕੋਈ ਵਿਸਾਹ ਸਮਝੋ, ਇੱਥੇ ਸਭ ਨੇ ਹੋਣਾ ਫਨਾਹ ਸਮਝੋ,
ਚਲਣਾ ਸਾਰਿਆਂ ਮੌਤ ਦੇ ਰਾਹ ਸਮਝੋ, ਕਿਆ ਪਾਦਸ਼ਾਹ ਕਿਆ ਫਕੀਰ ਹੈ ਜੀ ।।੩੨੮।।
ਜਦੋਂ ਮੌਤ ਦੀ ਵਾ ਸਿਰ ਆਨ ਝੁਲਸੀ, ਬੁਧ ਸੁਧ ਸਰੀਰ ਦੀ ਸਭ ਭੁਲਸੀ,
ਕੋਈ ਕਿਸੇ ਦੇ ਨਾਲ ਨਾ ਫਿਰ ਜੁਲਸੀ[੧], ਅਕਲਿਆਂ ਚਲਣਾ ਇਥੋਂ ਅਖੀਰ ਹੈ ਜੀ ।
ਚਲਦਾ ਜੋਰ ਨਹੀਂ ਮੌਤ ਦੇ ਨਾਲ ਕੋਈ, ਨਾ ਕੋਈ ਹੈ ਉਪਾਹ ਨਾ ਚਾਲ ਕੋਈ,
ਸਕਦਾ ਮੌਤ ਨੂੰ ਨਹੀਂ ਹੈ ਟਾਲ ਕੋਈ, ਭਾਵੇਂ ਬਲੀ 'ਦਿਲਸ਼ਾਦ' ਯਾ ਪੀਰ ਹੈ ਜੀ ।।੩੨੯।।
ਜਿਸ ਵਾਸਤੇ ਤੁਸਾਂ ਨੂੰ ਸੱਦਿਆ ਮੈਂ, ਲਓ ਸੁਣ ਮੈਥੋਂ ਤੁਸੀਂ ਵੀਰ ਮੈਰੇ ।
ਕੈਹਿਵਾਂ ਕਿਆ ਨਹੀਂ ਹੱਦ ਹਿਸਾਬ ਕੋਈ, ਗਏ ਮਰ ਲੱਖਾਂ ਨਾਲ ਤੀਰ ਮੈਰੇ ।।੩੩੦।।

---

੧. ਚਲੇਗਾ ।

ਤੀਰਥ ਯਾਤਰਾ ਭੀ ਲਈ ਕਰ ਭਾਵੇਂ, ਕੀਤੇ ਹੋਰ ਕਈ ਕੰਮ ਸਰੀਰ ਮੈਰੇ।
ਕਰਾਂ ਯੱਗ 'ਦਿਲਸ਼ਾਦ' ਅਸ਼ਵਮੇਧ ਹੁਣ ਮੈਂ, ਉਠੀ ਦਿਲ ਦਲੀਲ ਅਖੀਰ ਮੈਰੇ ॥੩੩੧॥

ਇਸ ਯੱਗ ਜਿਹਾ ਨਹੀਂ ਯੱਗ ਕੋਈ, ਇਸਦੇ ਕੀਤਿਆਂ ਹਟਦੇ ਪਾਪ ਸਾਰੇ।
ਰਲਦਾ ਦਾਨ ਭੀ ਨਹੀਂ ਕੋਈ ਨਾਲ ਇਸਦੇ, ਹੇਠ ਇਸ ਦੇ ਤਪ ਤੇ ਜਾਪ ਸਾਰੇ ॥੩੩੨॥

ਕਰੋ ਯੱਗ ਇਹ ਸ਼ੁਧ ਸ਼ਰੀਰ ਤਾਂਈਂ, ਦੇਂਦਾ ਦੂਰ ਇਹ ਕਰ ਸੰਤਾਪ ਸਾਰੇ।
ਵਿਧੀ ਨਾਲ ਜੇ ਯੱਗ ਅਸ਼ਵਮੇਧ ਕਰੀਏ, ਜਾਂਦੇ ਹਟ 'ਦਿਲਸ਼ਾਦ' ਸਰਾਪ ਸਾਰੇ ॥੩੩੩॥

ਕਰੋ ਤੁਸੀਂ ਸਮਾਨ ਤੈਇਆਰ ਯੱਗ ਦਾ, ਮੈਰੇ ਪਿਆਰਿਓ ਜਰਾ ਨਾ ਦੇਰ ਹੋਵੇ।
ਆ ਜਾਨ ਗਰੀਬ ਮਸਕੀਨ[1] ਸਾਰੇ, ਵਿਚ ਮੁਲਕ ਐਲਾਨ ਚੌਫੇਰ ਹੋਵੇ ॥੩੩੪॥

ਕਿਸੇ ਗੱਲ ਦੀ ਕਮੀ ਨਾ ਰਹੇ ਕੋਈ, ਲੱਗਾ ਚੀਜ਼ ਹਰ ਇਕ ਦਾ ਢੇਰ ਹੋਵੇ।
ਇਹੋ ਚਾਹੁੰਦਾ ਦਿਲ 'ਦਿਲਸ਼ਾਦ' ਮੈਰਾ, ਇੱਥੇ ਯੱਗ ਅਸ਼ਵਮੇਧ ਇਕ ਵੇਰ ਹੋਵੇ ॥੩੩੫॥

ਲਗੇ ਕਰਨ ਸਾਮਾਨ ਤੈਇਆਰ ਦੋਵੇਂ, ਕੀਤੀ ਦੇਰ ਨਾ ਫਿਰ ਇਕ ਪਲ ਭਾਈ।
ਮੁਲਕ ਵਿਚ ਐਲਾਨ ਕਰਵਾ ਦਿੱਤਾ, ਭੇਜੇ ਕਾਸਦ ਰਾਜਿਆਂ ਵਲ ਭਾਈ ॥੩੩੬॥

ਹਰ ਇਕ ਚੀਜ਼ ਦੇ ਲਾ ਅੰਬਾਰ ਰਖੇ, ਰਹੀ ਕਸਰ ਨਾ ਕੋਈ ਕਿਸੇ ਗੱਲ ਭਾਈ।
ਵੱਜਨ ਢੋਲ ਨਗਾੜੇ 'ਦਿਲਸ਼ਾਦ' ਲਗੇ, ਖਲਕਤ ਆਈ ਚੌਫੇਰਿਓਂ ਚਲ ਭਾਈ ॥੩੩੭॥

ਰਿਸ਼ੀ ਮੁਨੀ ਤਪਸੀ ਤੇ ਪੰਡਿਤ ਸਾਰੇ, ਪਏ ਦਿਲ ਦੇ ਵਿਚ ਵਿਚਾਰਦੇ ਨੀਂ।
ਸੀਤਾ ਬਾਝ ਕਿਵੇਂ ਇਹ ਯੱਗ ਹੋਸੀ, ਖਿਆਲੀ ਪਏ ਪਤੰਗ ਉਡਾਰਦੇ ਨੀਂ ॥੩੩੮॥
ਜਾਂਦੀ ਪੇਸ਼ ਉਨਹਾਂਦੜੀ ਨਹੀਂ ਕੋਈ, ਢਾਂਦੇ ਕਦੀ ਤੇ ਕਦੀ ਉਸਾਰਦੇ ਨੀਂ।
ਵਿਚ ਸਮਝ 'ਦਿਲਸ਼ਾਦ' ਨਹੀਂ ਓਹ ਆਉਂਦੇ, ਹੋਂਦੇ ਕੰਮ ਜੋ ਸੁੱਚੇ ਕਰਤਾਰ ਦੇ ਨੀਂ ॥੩੩੯॥

ਖਬਰ ਯੱਗ ਦੀ ਲਈ ਜਦ ਸੁਣ ਸੀਤਾ, ਓਹ ਭੀ ਪਿਆਰਿਓ ਹੋਣ ਹੈਰਾਨ ਲਗੀ।
ਬਿਨਾਂ ਇਸਤਰੀ ਕਿਵੇਂ ਇਹ ਯੱਗ ਕਰਸਨ, ਰੰਗਾ ਰੰਗ ਦੇ ਫਿਕਰ ਦੌੜਾਨ ਲਗੀ ॥੩੪੦॥
ਸ਼ਾਇਦ ਹੋਰ ਵਿਆਹ ਕਰ ਲਿਆ ਹੋਵੇ, ਦਿਲ ਆਪਣੇ ਨੂੰ ਸਮਝਾਨ ਲਗੀ।
ਜਾਵੇ ਪੇਸ਼ 'ਦਿਲਸ਼ਾਦ' ਨਾ ਕੋਈ ਉਸਦੀ, ਬੈਹ ਕੇ ਵਿਚ ਕੁਟੀਆ ਘਬਰਾਨ ਲਗੀ ॥੩੪੧॥

---

੧. ਦੀਨ।

ਰਾਮਚੰਦਰ ਮਾਹਰਾਜ ਭੀ ਸੋਚ ਕਰਦੇ, ਕਿਵੇਂ ਇਹ ਪੂਰਨ ਹੁਣ ਯਗ ਹੋਵੇ ।
ਅਰਧੰਗੀ ਇਸਤਰੀ ਪੁਰਸ਼ ਦੀ ਹੋਂਵਦੀ ਏ, ਜਿਵੇਂ ਮੁੰਦਰੀ ਦੇ ਵਿਚ ਨਗ ਹੋਵੇ ।।੩੪੨।।

ਕਦੀ ਕੰਮ ਓਹ ਸੁਫਲ ਨਹੀਂ ਹੋ ਸਕਦਾ, ਜਦ ਅੰਗ ਅੰਗ ਅਲਗ ਹੋਵੇ ।
ਸੀਤਾ ਬਾਝ ਨਹੀਂ ਚੈਨ 'ਦਿਲਸ਼ਾਦ' ਮੈਨੂੰ, ਭਾਵੇਂ ਲੱਖ ਇੱਥੇ ਜਗ ਮਗ ਹੋਵੇ ।।੩੪੩।।

ਗੱਲਾਂ ਮੂਰਖਾਂ ਦੀਆਂ ਨੂੰ ਸੁਣ ਕੇ ਤੇ, ਹੱਥੀਂ ਆਪਣੀ ਲਾਲ ਗੰਵਾਇਆ ਮੈਂ ।
ਬੇਦੋਸ਼ ਸੀਤਾ ਹਾਏ ਪਿਆਰੜੀ ਨੂੰ, ਘਰੋਂ ਕੱਢ ਵਿਚ ਬਣ ਰੁਲਾਇਆ ਮੈਂ ।।੩੪੪।।

ਪੁੱਛੇ ਜਾ ਉਸ ਦੇ ਕੋਈ ਦਿਲ ਕੋਲੋਂ, ਭਾਰਾ ਵਖਤ ਜਿਸਨੂੰ ਇਹ ਪਾਇਆ ਮੈਂ ।
ਆਈ ਸਮਝ 'ਦਿਲਸ਼ਾਦ' ਨਾ ਕੋਈ ਮੈਨੂੰ, ਕਿਸੇ ਭੀ ਨਾ ਸਮਝਾਇਆ ਮੈਂ ।।੩੪੫।।

ਹੁਣ ਕੇ ਹੋਂਵਦਾ ਵਕਤ ਵਿਹਾ ਗਿਆ, ਆਖਿਰ ਦਿਲ ਨੂੰ ਇਹ ਸਮਝਾਂਵਦੇ ਨੀਂ ।
ਸੀਤਾ ਸੋਨੇ ਦੀ ਫਿਰ ਬਣਵਾ ਕੇ ਤੇ, ਕੋਲ ਆਪਣੇ ਚਾ ਬਹਾਂਵਦੇ ਨੀਂ ।।੩੪੬।।

ਪੰਡਿਤ ਪੋਥੀਆਂ ਖੋਲ ਕੇ ਆਨ ਬੈਠੇ, ਪਏ ਯੱਗ ਅਸ਼ਵਮੇਧ ਕਰਵਾਂਵਦੇ ਨੀਂ ।
ਕੰਮ ਰਬ ਦੇ ਹੋਣ 'ਦਿਲਸ਼ਾਦ' ਜਿਹੜੇ, ਵਿਚ ਸਮਝ ਨਾ ਕਿਸੇ ਦੇ ਆਂਵਦੇ ਨੀਂ ।।੩੪੭।।

ਦਿਨ ਦੁਖਾਂ ਦੇ ਗਏ ਨੀਂ ਗੁਜ਼ਰ ਹੁਣ ਤਾਂ, ਰੱਬ ਦਾਗ ਜੁਦਾਈ ਦੇ ਧੋਣ ਲਗਾ ।
ਲੈਣਾ ਵੇਖ ਤੁਸਾਂ ਵਿਚ ਯੱਗ ਇਸੇ, ਮੇਲ ਵਿਛੜਿਆਂ ਦਾ ਯਾਰੋ ਹੋਣ ਲਗਾ ।।੩੪੮।।

ਸੁੱਕੇ ਮੁੱਦਤਾਂ ਦੇ ਲਗੇ ਹੋਣ ਸਾਵੇ, ਸੁੱਤਾ ਜਾਗ ਕੇ ਵਖ਼ਤ ਖਲੋਨ ਲਗਾ ।
ਫੁਲਿਆ ਰੁੱਖ ਉਮੀਦਾਂ ਦਾ ਆਨ ਕੇ ਤੇ, ਹੋ ਕੇ ਖੁਸ਼ 'ਦਿਲਸ਼ਾਦ' ਫਲ ਖੋਨ ਲਗਾ ।।੩੪੯।।

ਰਿਸ਼ੀ ਮੁਨੀ ਤਪਸੀ ਭੀ ਆਏ ਬੌਹੁਤੇ, ਆ ਕੇ ਹੋਏ ਵਿਚ ਯੱਗ ਸ਼ਰੀਕ ਮਿੱਤਰਾ ।
ਲਵ-ਕੁਸ਼ ਨੂੰ ਆਪਣੇ ਨਾਲ ਲੈ ਕੇ, ਅਜੁਧਿਆ ਪੌਹੁੰਚਿਆ ਈ ਬਾਲਮੀਕ ਮਿੱਤਰਾ ।।੩੫੦।।

ਸ਼ਕਲ ਸੋਹਣੀ ਦੋਹਾਂ ਦੀ ਦਿਲ ਮੋਹਣੀ, ਹੈ ਸੀ ਇਕ ਥੀਂ ਇਕ ਵਧੀਕ ਮਿੱਤਰਾ ।
ਸੂਰਤ ਵੇਖ 'ਦਿਲਸ਼ਾਦ' ਇਹ ਲੋਕ ਕੈਹਿੰਦੇ, ਮਿਲਦੀ ਨਾਲ ਮਾਹਰਾਜ ਦੇ ਠੀਕ ਮਿੱਤਰਾ ।।੩੫੧।।

ਰਾਮਚੰਦਰ ਮਾਹਰਾਜ ਦੇ ਕੋਲ ਬੈਹ ਕੇ, ਗੁਰੂ ਵਸਿਸ਼ਠ ਯੱਗ ਕਰਵਾ ਰਹੇ ਨੀਂ ।
ਖਲਕਤ ਆਈ ਚੌਫੇਰਿਓਂ ਧਾ ਕੇ ਤੇ, ਰਾਜੇ ਚੜ ਬਤੇਰੜੇ ਆ ਰਹੇ ਨੀਂ ।।੩੫੨।।

ਮਹਿਮਾ ਯੱਗ ਦੀ ਸਕੇ ਹੋ ਨਾ ਮੈਥੋਂ, ਲੋਕ ਖੁਸ਼ੀਆਂ ਸਭ ਮਨਾ ਰਹੇ ਨੀਂ ।
ਕਿਧਰੇ ਬੈਠ ਪੰਡਿਤ ਪਏ ਪਾਠ ਕਰਦੇ, ਕਿਧਰੇ ਧੂਨੀਆਂ ਰਿਸ਼ੀ ਜਲਾ ਰਹੇ ਨੀਂ ॥੩੫੩॥

ਕਰਨ ਖੇਲ ਸੋਹਣੇ ਵਾਜ਼ੀਗਰ ਕਿਧਰੇ, ਕਿਧਰੇ ਲੋਕ ਜ਼ਿਆਫਿਤਾਂ ਖਾ ਰਹੇ ਨੀਂ ।
ਕਿਧਰੇ ਮਧਮ ਸਤਾਰ ਤੇ ਵੱਜੇ ਤਬਲਾ, ਕਿਧਰੇ ਰਾਗੀ ਰਾਗ ਅਲਾ[੧] ਰਹੇ ਨੀਂ ॥੩੫੪॥

ਸੋਹਣੀ ਸੁਰ ਦੇ ਨਾਲ ਰਾਮਾਇਣ ਕਿਧਰੇ, ਪੜ ਕੇ ਲਵ ਤੇ ਕੁਸ਼ ਸੁਣਾ ਰਹੇ ਨੀਂ ।
ਹੋਈ ਜਮਾਂ ਖਲਕਤ ਸਾਰੀ ਆਨ ਉੱਥੇ, ਜਿੱਥੇ ਬੈਠ ਰਾਮਾਇਣ ਓਹ ਗਾ ਰਹੇ ਨੀਂ ॥੩੫੫॥

ਹੈ ਸੀ ਸ਼ਕਲ ਸੋਹਣੀ ਤੇ ਆਵਾਜ਼ ਸੋਹਣੀ, ਹਰ ਇਕ ਦੇ ਦਿਲ ਨੂੰ ਭਾ ਰਹੇ ਨੀਂ ।
ਸੂਰਤ ਤਕਦਾ ਥਕਦਾ ਨਹੀਂ ਕੋਈ, ਲੋਕ ਦੋਹਾਂ ਤੋਂ ਹੋ ਫਿਦਾ ਰਹੇ ਨੀਂ ॥੩੫੬॥

ਲਗੇ ਬੈਠ ਕੇ ਸੁਣਨ ਰਾਮਾਇਣ ਸਾਰੇ, ਹੰਜੂ ਵਾਂਗ ਬਰਸਾਤ ਬਰਸਾ ਰਹੇ ਨੀਂ ।
ਘਰ-ਬਾਰ 'ਦਿਲਸ਼ਾਦ' ਨਾ ਯਾਦ ਕਿਸੇ, ਸੁਧ ਬੁਧ ਤੇ ਹੋਸ਼ ਭੁਲਾ ਰਹੇ ਨੀਂ ॥੩੫੭॥

ਰਾਮਚੰਦਰ ਮਾਹਰਾਜ ਦੇ ਕੋਲ ਜਾ ਕੇ, ਇਹ ਆਨ ਵਜ਼ੀਰ ਸੁਣਾਂਵਦੇ ਨੇ।
ਆਏ ਸੁੰਦਰ ਬਾਲਕ ਦੋ ਤਪਸੀਆਂ ਦੇ, ਵਾਹ ਵਾਹ ਅਜ਼ੀਬ ਗੀਤ ਓਹ ਗਾਂਵਦੇ ਨੇ ॥੩੫੮॥

ਛੋਟੀ ਉਮਰ ਤੇ ਮੂੰਹ ਹੈ ਚੰਨ ਵਾਂਗੋਂ, ਹਰ ਇਕ ਨੂੰ ਪਏ ਓਹ ਭਾਂਵਦੇ ਨੇ ।
ਸੋਹਣੀ ਸੁਰ ਸੁਰੀਲੀ ਉਨਹਾਂਦੜੀ ਏ, ਪੰਛੀ ਉੜਦੇ ਭੀ ਠੇਹਿਰ ਜਾਂਵਦੇ ਨੇ ॥੩੫੯॥

ਵੇਖ ਵੇਖ ਕੇ ਰਜਦਾ ਨਹੀਂ ਕੋਈ, ਦੌੜ ਦੌੜ ਕੇ ਲੋਕ ਪਏ ਆਂਵਦੇ ਨੇ ।
ਨਹੀਂ ਮੰਗਦੇ ਕੁਛ ਓਹ ਕਿਸੇ ਕੋਲੋਂ, ਅੱਗੇ ਕਿਸੇ ਦੇ ਹੱਥ ਨਾ ਡਹਾਂਵਦੇ ਨੇ ॥੩੬੦॥

ਸੁਰਤਾਲ ਉਨਹਾਂਦੜੇ ਵੇਖ ਕੇ ਤੇ, ਰਾਗੀ ਕਿਆ ਗੰਧਰਵ ਸ਼ਰਮਾਂਵਦੇ ਨੇ ।
ਲਵ-ਕੁਸ਼ ਓਹ ਆਪਣਾ ਨਾਮ ਦੱਸਦੇ, ਬਾਲਮੀਕ ਦੇ ਸ਼ਿਸ਼ ਕਹਾਂਵਦੇ ਨੇ ॥੩੬੧॥

ਸੁੱਟਣ ਲੋਕ ਰੁਪਏ ਤੇ ਆਨ ਮੋਹਰਾਂ, ਓਹ ਤਾਂ ਹੱਥ ਨਾ ਕਿਸੇ ਨੂੰ ਲਾਂਵਦੇ ਨੇ ।
ਮਸਤ ਹਾਲ ਦੇ ਵਿਚ 'ਦਿਲਸ਼ਾਦ' ਦੋਵੇਂ, ਨਾਮ ਰੱਬ ਦਾ ਪਏ ਧਿਆਂਵਦੇ ਨੇ ॥੩੬੨॥

---

੧, ਗਾ ਰਹੇ ।

ਸੁਣ ਕੇ ਗੱਲ ਵਜ਼ੀਰਾਂ ਦੀ ਰਾਮਚੰਦਰ, ਲਗੇ ਲਛਮਨ ਨੂੰ ਇਹ ਫਰਮਾਨ ਭਾਈ ।
ਉਠ ਜਾ ਤੂੰ, ਦੋਹਾਂ ਨੂੰ ਕੋਲ ਮੈਰੇ, ਹਾਜ਼ਿਰ ਕਰ ਜਲਦੀ ਇੱਥੇ ਆਨ ਭਾਈ ॥੩੬੩॥

ਕਰੇ ਸਿਫਤ ਉਨਹਾਂਦੜੀ ਹਰ ਕੋਈ, ਥਕ ਦੀ ਕਿਸੇ ਦੀ ਨਹੀਂ ਜ਼ੁਬਾਨ ਭਾਈ ।
ਲਵਾਂ ਉਨਹਾਂ ਨੂੰ ਵੇਖ 'ਦਿਲਸ਼ਾਦ' ਮੈਂ ਭੀ, ਮੈਨੂੰ ਆਨ ਓਹ ਗੀਤ ਸੁਣਾਨ ਭਾਈ ॥੩੬੪॥

ਸੁਣ ਕੇ ਹੁਕਮ ਲਛਮਨ ਨਹੀਂ ਦੇਰ ਲਾਂਦਾ, ਲਵ-ਕੁਸ਼ ਦੇ ਉਠ ਕੇ ਕੋਲ ਜਾਂਦਾ,
ਜਾ ਕੇ ਦੋਹਾਂ ਨੂੰ ਆਪਣੇ ਨਾਲ ਆਂਦਾ, ਵਿਚ ਦਰਬਾਰ ਦੇ ਪੌਹੁੰਚਿਆ ਆਨ ਹੈ ਜੀ ।
ਲਵ-ਕੁਸ਼ ਮਾਹਰਾਜ ਦੇ ਕੋਲ ਦੋਵੇਂ, ਹੱਥ ਜੋੜ ਕੇ ਰਹੇ ਖਲੋ ਦੋਵੇਂ,
ਲਗੇ ਕਰਨ ਅਰਜ ਫਿਰ ਇਹ ਦੋਵੇਂ, ਸਾਡੇ ਵਾਸਤੇ ਕਿਆ ਫਰਮਾਨ ਹੈ ਜੀ ॥੩੬੫॥

ਖਲਕਤ ਮੂੰਹ ਵਲੋਂ ਪਈ ਤੱਕਦੀ ਏ, ਤੱਕ ਤੱਕ ਕੇ ਨਜ਼ਰ ਨਾ ਥਕਦੀ ਏ,
ਅੱਖ ਕਿਸੇ ਦੀ ਨਾ ਝਪਕਦੀ ਏ, ਹਰ ਕੋਈ ਹੋਂਵਦਾ ਪਿਆ ਕੁਰਵਾਨ ਹੈ ਜੀ ।
ਰਾਮਚੰਦਰ ਮਾਹਰਾਜ ਫਰਮਾਇਆ ਵੇ, ਇੱਜਤ ਨਾਲ 'ਦਿਲਸ਼ਾਦ' ਬਿਠਲਾਇਆ ਵੇ,
ਗਾਓ ਗੀਤ ਕੋਈ ਆਖ ਸੁਣਾਇਆ ਵੇ, ਜਿਹੜਾ ਤੁਸਾਂ ਨੂੰ ਯਾਦ ਜ਼ੁਬਾਨ ਹੈ ਜੀ ॥੩੬੬॥

ਸ਼ਾਇਦ ਰਬ ਸਵਬ ਕੋਈ ਕਰਨ ਲਗਾ, ਨੀਂਦਰ ਖੁਲੀ ਨਸੀਬ ਦੀ ਜਾਪਦੀ ਏ ।
ਨਹੀਂ ਪਿਓ ਨੂੰ ਖਬਰ ਇਹ ਪੁਤਰ ਮੈਰੇ, ਨਾਂਹੀਂ ਪੁੱਤਰਾਂ ਨੂੰ ਖਬਰ ਬਾਪ ਦੀ ਏ ॥੩੬੭॥

ਖਲਕਤ ਵਾਂਗ ਤਸਵੀਰ ਦੇ ਬੈਠ ਗਈ ਏ, ਗੋਇਆ ਫੇਰੀ ਡੌਂਡੀ ਚੁਪ ਚਾਪ ਦੀ ਏ ।
ਹੈ ਸੀ ਰੰਗ ਅਜੀਬ 'ਦਿਲਸ਼ਾਦ' ਉੱਥੇ, ਕੁਦਰਤ ਰਬ ਦੀ ਪਈ ਸਿਆਪਦੀ[੧] ਏ ॥੩੬੮॥

ਸੁਰ ਤਾਲ ਦੇ ਨਾਲ ਭਿਗਾ ਦੋਵੇਂ, ਰਹੇ ਵਿਚ ਦਰਬਾਰ ਦੇ ਗਾ ਦੋਵੇਂ,
ਹਰ ਇਕ ਨੂੰ ਰਹੇ ਲੁਭਾ ਦੋਵੇਂ, ਭੇਤ ਉਨਹਾਂਦੜਾ ਕਿਸੇ ਨਾ ਪਾਇਆ ਵੇ ।
ਪੜ ਕੇ ਪਏ ਰਾਮਾਇਣ ਸੁਣਾਂਵਦੇ ਨੀਂ, ਸੋਹਣੀ ਸੁਰ ਦੇ ਨਾਲ ਪਏ ਗਾਂਵਦੇ ਨੀਂ,
ਪੰਛੀ ਉੜਦੇ ਭੀ ਠੈਹਿਰ ਜਾਂਵਦੇ ਨੀਂ, ਵਾਹ ਵਾਹ ਰੰਗ ਅਜੀਬ ਜਮਾਇਆ ਵੇ ॥੩੬੯॥

ਮੋਹਰਾਂ ਭਰਥ ਜੀ ਦਸ ਹਜ਼ਾਰ ਤੁਸੀਂ, ਦਿਓ ਇਨਹਾਂ ਨੂੰ ਕਰ ਸ਼ੁਮਾਰ ਤੁਸੀਂ,
ਲਾਓ ਆਨ ਕੇ ਅਗੇ ਅੰਬਾਰ ਤੁਸੀਂ, ਰਾਮਚੰਦਰ ਮਾਹਰਾਜ ਫਰਮਾਇਆ ਵੇ ।

---

੧. ਪ੍ਰਤੀਤ ਹੁੰਦਾ ਹੈ ।

ਕਲ ਤੁਸੀਂ 'ਦਿਲਸ਼ਾਦ' ਫਿਰ ਆਓ ਜੀ, ਇਸੇ ਤਰਹਾਂ ਇਥੇ ਬੈਹ ਕੇ ਗਾਉਣਾ ਜੀ,
ਸਾਰਾ ਹਾਲ ਇਹ ਆਨ ਸੁਣਾਉਨਾ ਜੀ, ਮੈਨੂੰ ਬੌਹੁਤ ਪਸੰਦ ਇਹ ਆਇਆ ਵੇ ॥੩੭੦॥

ਹੱਥ ਜੋੜ ਲਵ-ਕੁਸ਼ ਇਹ ਅਰਜ਼ ਕਰਦੇ, ਹੈ ਹੁਕਮ ਮਨਜ਼ੂਰ ਸਰਕਾਰ ਸਾਨੂੰ ।
ਬਾਕੀ ਹਾਲ ਸੁਣਾਵਾਂਗੇ ਕਲ ਆ ਕੇ, ਤਾਕਤ ਨਹੀਂ ਹੈ ਕਰਨ ਇਨਕਾਰ ਸਾਨੂੰ ॥੩੭੧॥

ਅਸੀਂ ਜਨਮ ਸੰਦੇ ਹਾਂ ਬਨਵਾਸੀ, ਮੋਹਰਾਂ ਨਹੀਂ ਮਾਹਰਾਜ ਦਰਕਾਰ ਸਾਨੂੰ ।
ਦੌਲਤ ਹੋਂਵਦੀ ਲੋੜ ਗ੍ਰਿਹਸਥੀਆਂ ਨੂੰ, ਨਹੀਂ ਜਰ ਦੇ ਨਾਲ ਪਿਆਰ ਸਾਨੂੰ ॥੩੭੨॥

ਅਸੀਂ ਜੰਗਲਾਂ ਦੇ ਵਿਚ ਰੈਹਿਣ ਵਾਲੇ, ਨਹੀਂ ਦੁਨੀਆਂ ਦੀ ਕੋਈ ਸਾਰ ਸਾਨੂੰ ।
ਖਾਣ ਪੀਣ ਨੂੰ ਦੇਂਵਦਾ ਰੱਬ ਸੱਚਾ, ਕਿਸੇ ਗੱਲ ਦੀ ਨਹੀਂ ਅਪਾਰ ਸਾਨੂੰ ॥੩੭੩॥

ਅਸੀਂ ਮੰਗਨ ਮਾਹਰਾਜ ਨਹੀਂ ਆਏ ਇੱਥੇ, ਤੁਸਾਂ ਸਮਝਿਆ ਸ਼ਾਇਦ ਭਿਖਿਆਰ ਸਾਨੂੰ ।
ਨਹੀਂ ਲੋੜ 'ਦਿਲਸ਼ਾਦ' ਕੁਝ ਹੋਰ ਅੱਸਾਂ, ਕੰਦ ਮੂਲ ਵਿਚ ਜੰਗਲ ਬਸਿਆਰ ਸਾਨੂੰ ॥੩੭੪॥

ਦਿਨ ਦੂਸਰੇ ਵਕਤ ਦੋਪਹਰ ਦੇ ਜੀ, ਲਵ-ਕੁਸ਼ ਫਿਰ ਆਨ ਕੇ ਗਾਨ ਲਗੇ ।
ਆਇਆ ਸੀਤਾ-ਬਨਵਾਸ ਦਾ ਵਕਤ ਜਦੋਂ, ਰ ਰੋ ਕੇ ਲੋਕ ਕੁਰਲਾਨ ਲਗੇ ॥੩੭੫॥

ਰਾਮਚੰਦਰ ਮਾਹਰਾਜ ਭੀ ਉਸ ਵੇਲੇ, ਵਿਚ ਦਿਲ ਦੇ ਹੋਣ ਹੈਰਾਨ ਲਗੇ ।
ਬਣਾਈ ਕਿਸ 'ਦਿਲਸ਼ਾਦ' ਰਾਮਾਇਣ ਹੈ ਇਹ, ਦਿਓ ਦੱਸ ਮੈਨੂੰ ਫਰਮਾਨ ਲਗੇ ॥੩੭੬॥

ਲਏ ਸੁਣ ਮਾਹਰਾਜ ਨੇ ਗੀਤ ਜਦੋਂ, ਹੋ ਕੇ ਖੁਸ਼ ਫਿਰ ਇਹ ਫਰਮਾਂਵਦੇ ਨੀਂ ।
ਸੁਣੇ ਰਾਗ ਮੈਂ ਭੀ ਬੌਹੁਤ ਰਾਗੀਆਂ ਦੇ, ਇਨਹਾਂ ਵਾਂਗ ਨਾ ਹੋਰ ਕੋਈ ਗਾਂਵਦੇ ਨੀਂ
॥੩੭੭॥

ਪਿਆਰੀ ਸ਼ਕਲ ਇਨਹਾਂਦੜੀ ਹੈ ਸੋਹਣੀ, ਕਿਆ ਸੁਰ ਦੇ ਨਾਲ ਅਲਾਂਵਦੇ ਨੀਂ ।
ਪੈਹਿਲੇ ਚਾਹੜ ਆਵਾਜ਼ ਆਕਾਸ਼ ਉੱਤੇ, ਪਿੱਛੋਂ ਤੋੜ ਕੇ ਜੋੜ ਮਿਲਾਂਵਦੇ ਨੀਂ ॥੩੭੮॥

ਮੂੰਹ ਫੁਲ ਗੁਲਾਬ ਦੇ ਵਾਂਗ ਖਿੜਿਆ, ਹਰ ਇਕ ਦੇ ਦਿਲ ਨੂੰ ਭਾਂਵਦੇ ਨੀਂ ।
ਇਹੋ ਵਰਤਿਆ ਏ ਮੇਰੇ ਨਾਲ ਸਾਰਾ, ਜਿਹੜਾ ਪਏ ਇਹ ਬਾਲਕ ਸੁਣਾਂਵਦੇ ਨੀਂ ॥੩੭੯॥

ਨਹੀਂ ਖਬਰ ਕਿਸ ਇਨਹਾਂ ਨੂੰ ਦਸਿਆ ਏ, ਭਲਾਂ ਕਦ ਇਹ ਮੈਨੂੰ ਬਤਾਂਵਦੇ ਨੀਂ ।
ਆਉਂਦੀ ਸਮਝ 'ਦਿਲਸ਼ਾਦ' ਨਹੀਂ ਕੋਈ ਇਸਦੀ, ਭਾਵੇਂ ਫਿਕਰ ਪਏ ਲੱਖ ਦੌੜਾਂਵਦੇ
ਨੀਂ ॥੩੮੦॥

ਲਗੇ ਪੁੱਛਨ ਮਾਹਰਾਜ ਫਿਰ ਕੋਲ ਸਦਕੇ, ਕਿਸ ਜਾਹ ਦੇ ਓ ਤੁਸੀਂ ਰੈਹਿਣ ਵਾਲੇ ।
ਹਾਲ ਆਪਣਾ ਦਿਓ ਹੁਣ ਦੱਸ ਮੈਨੂੰ, ਕਿਹੜੇ ਬਾਪ ਦੀ ਗੋਦ ਵਿਚ ਬੈਹਿਨ ਵਾਲੇ ॥੩੯੧॥

ਜੈਸੇ ਗੀਤ ਸੋਹਣੇ ਤੁਸੀਂ ਬੋਲਦੇ ਓ, ਐਸੇ ਹੋਰ ਕਿਧਰੇ ਨਹੀਂ ਕੈਹਿਨ ਵਾਲੇ ।
ਨਾਜ਼ੁਕ ਜਿਸਮ 'ਦਿਲਸ਼ਾਦ' ਤੁਸਾਡੇ ਇਹ, ਨਹੀਂ ਜੰਗਲਾਂ ਦੇ ਦੁਖ ਸੈਹਿਨ ਵਾਲੇ ॥੩੯੨॥

**ਬਾਲਕਾਂ ਦਾ ਵਚਨ—**

ਰੈਹਿੰਦੇ ਅਸੀਂ ਮਾਹਰਾਜ ਹਾਂ ਵਿਚ ਜੰਗਲਾਂ, ਸਾਨੂੰ ਬਸਤੀਆਂ ਦੀ ਖਬਰਸਾਰ ਨਾਹੀਂ ।
ਕੰਦ ਮੂਲ ਖੁਰਾਕ ਅਸਾਡੀ ਏ, ਖੰਡ ਖੀਰ ਪਲਾਓ ਦਰਕਾਰ ਨਾਹੀਂ ॥੩੯੩॥

ਮਸਤ ਆਪਣੇ ਹਾਲ ਦੇ ਵਿਚ ਅਸੀਂ, ਬਾਝ ਰੱਬ ਕੋਈ ਮਦਦਗਾਰ ਨਾਹੀਂ ।
ਕੁਟੀਆ ਬਣ ਦੇ ਵਿਚ 'ਦਿਲਸ਼ਾਦ' ਸਾਡੀ, ਕੋਈ ਹੋਰ ਸਾਡਾ ਘਰ-ਬਾਰ ਨਾਹੀਂ ॥੩੯੪॥

ਬਾਲਮੀਕ ਮਾਹਰਾਜ ਤਪਸੀ ਜਿਹੜਾ, ਇਹ ਉਸ ਰਾਮਾਇਣ ਬਣਾਈ ਏ ਜੀ ।
ਰੈਹਿੰਦੇ ਅਸੀਂ ਭੀ ਉਸੀ ਦੇ ਕੋਲ ਦੋਵੇਂ, ਸਾਡੇ ਨਾਲ ਅਸਾਡੀ ਮਾਈ ਏ ਜੀ ॥੩੯੫॥

ਅਸੀਂ ਸ਼ਿਸ਼ ਤੇ ਓਹ ਹੈ ਗੁਰੂ ਸਾਡਾ, ਸਾਨੂੰ ਵਿਦਿਆ ਉਸ ਪੜਾਈ ਏ ਜੀ ।
ਕੁਟੀਆ ਜੰਗਲ ਦੇ ਵਿਚ 'ਦਿਲਸ਼ਾਦ' ਉਸ ਦੀ, ਹੋਰ ਖਬਰ ਨਾ ਅਸਾਂ ਨੂੰ ਕਾਈ ਏ ਜੀ ॥੩੯੬॥

**ਰਾਮਚੰਦਰ ਜੀ ਦਾ ਵਚਨ—**

ਵਾਹ ਵਾਹ ਖੂਬ ਰਾਮਾਇਣ ਬਣਾਈ ਇਹ ਤਾਂ, ਸੁਟ ਕੇ ਫੋਗ[1] ਨੂੰ ਇਤਰ ਨਚੋੜਿਆ ਏ ।
ਸ਼ਾਇਰੀ ਗਜ਼ਬ ਦੀ ਹੈ ਕਮਾਲ ਉਸ ਦੀ, ਵੇਖੋ ਜੋੜ ਕੈਸਾ ਉਸ ਜੋੜਿਆ ਏ ॥੩੯੭॥

ਇਹ ਤਾਂ ਲਛਮਨਾਂ ਮੇਰਾ ਹੈ ਹਾਲ ਸਾਰਾ, ਬਾਕੀ ਉਸ ਕੁਛ ਪਿੱਛੇ ਨਾ ਛੋੜਿਆ ਏ ।
ਓ ਹੀ ਸੀਵਸੀ ਇਹ 'ਦਿਲਸ਼ਾਦ' ਆ ਕੇ, ਟਾਂਕਾ ਦਿਲ ਦਾ ਜਿਸ ਉਧੇੜਿਆ ਏ ॥੩੯੮॥

ਇਸ਼ਾਰਾ ਸਮਝ ਕੇ ਉਠਿਆ ਤੁਰਤ ਲਛਮਨ, ਬਾਲਮੀਕ ਨੂੰ ਨਾਲ ਲੈ ਆਇਆ ਏ ।
ਹੱਥ ਜੋੜ ਪਰਨਾਮ ਮਾਹਰਾਜ ਕੀਤੀ, ਅਗੇ ਰਿਸ਼ੀ ਦੇ ਸਿਰ ਨਿਵਾਇਆ ਏ ॥੩੯੯॥

---

੧. ਸਾਰਹੀਨ ਚੀਜ਼ਾਂ ।

ਲਗੇ ਹੱਸ ਕੇ ਕੈਹਿਣ ਇਹ ਰਿਸ਼ੀ ਤਾਂਈਂ, ਵਾਹ ਵਾਹ ਖ਼ੂਬ ਗ੍ਰੰਥ ਬਣਾਇਆ ਏ।
ਸਾਰਾ ਹਾਲ 'ਦਿਲਸ਼ਾਦ' ਇਹ ਹੈ ਮੇਰਾ, ਦੱਸੋ ਆਪ ਨੂੰ ਕਿਸ ਸੁਣਾਇਆ ਏ ॥੩੯੦॥

ਦਸਿਆ ਹਾਲ ਮੈਨੂੰ ਇਹ ਜਗਤ ਮਾਤਾ, ਬਾਲਮੀਕ ਰਿਸ਼ੀ ਮੂੰਹੋਂ ਬੋਲ ਕੈਹਿੰਦਾ।
ਘਰੋਂ ਕੱਢ ਰੁਲਾਈ ਜੋ ਵਿਚ ਜੰਗਲਾਂ, ਸੁਣ ਕੇ ਮੂਰਖਾਂ ਦੀ ਪਰਚੋਲ ਕੈਹਿੰਦਾ ॥੩੯੧॥

ਬੇਦੋਸ਼ ਨੂੰ ਲਾ ਕੇ ਦੋਸ਼ ਤੁਸਾਂ, ਦਿੱਤਾ ਖੋਹ ਰਤਨ ਅਨਮੋਲ ਕੈਹਿੰਦਾ।
ਦੋਵੇਂ ਪੁਤਰ 'ਦਿਲਸ਼ਾਦ' ਇਹ ਆਪ ਦੇ ਨੇ, ਬੈਠੇ ਹੀਨ ਜਿਹੜੇ ਤੁਸਾਂ ਕੋਲ ਕੈਹਿੰਦਾ ॥੩੯੨॥

ਹੋਵੇ ਹੁਕਮ ਤਾਂ ਸੀਤਾ ਨੂੰ ਲੈ ਆਵਾਂ, ਨਹੀਂ ਮਾਹਰਾਜ ਉਸ ਦੇ ਵਿਚ ਪਾਪ ਕੋਈ।
ਛੋੜ ਧਰਮ ਨਹੀਂ ਉਸ ਅਧਰਮ ਕੀਤਾ, ਪਿਛਲੇ ਜਨਮ ਦਾ ਲਗਾ ਸਰਾਪ ਕੋਈ ॥੩੯੩॥

ਹੋਈ ਮੁੱਦਤ ਬੀਤੀ ਮੈਂ ਭੀ ਵੇਖ ਰਿਹਾ, ਕਰੋ ਸ਼ਕ ਮਾਹਰਾਜ ਨਾ ਆਪ ਕੋਈ।
ਰੋਂਦੀ ਪਈ 'ਦਿਲਸ਼ਾਦ' ਵਿਚ ਜੰਗਲਾਂ ਦੇ, ਸੁਣਦਾ ਉਸ ਦਾ ਨਹੀਂ ਵਿਰਲਾਪ ਕੋਈ ॥੩੯੪॥

ਦਾਗ ਚੰਨ ਤੇ ਸੂਰਜ ਦੇ ਵਿਚ ਹੋਵੇ, ਨਾਲ ਫੁਲ ਦੇ ਕੰਡਾ ਜਰੂਰ ਹੈ ਜੀ।
ਨਹੀਂ ਸ਼ਕ ਬੇਸ਼ਕ ਹੈ ਸੱਚ ਇਹ ਤਾਂ, ਸੀਤਾ ਵਿਚ ਨਾ ਕੋਈ ਕਸੂਰ ਹੈ ਜੀ ॥੩੯੫॥

ਲੋਕਾਂ ਮੂਰਖਾਂ ਦਾ ਮੂੰਹ ਬੰਦ ਕਰਨਾ, ਇਹ ਹਿੰਮਤ ਮੇਰੇ ਥੀਂ ਦੂਰ ਹੈ ਜੀ।
ਨਹੀਂ ਖਬਰ 'ਦਿਲਸ਼ਾਦ' ਕੋਈ ਇਸ ਗੱਲ ਦੀ, ਮੇਰੇ ਰੱਬ ਨੂੰ ਕਿਆ ਮਨਜ਼ੂਰ ਹੈ ਜੀ ॥੩੯੬॥

ਲਈਆਂ ਰਿਸ਼ੀ ਦੀਆਂ ਜਦ ਸੁਣ ਗੱਲਾਂ, ਕਰ ਵਿਚ ਕਲੇਜੜੇ ਸਲ ਗਈਆਂ।
ਚੁਪਚਾਪ ਕਰ ਕੇ ਗਏ ਬੈਠ ਫਿਰ ਤਾਂ, ਹੰਜੂ ਵਾਂਗ ਬਰਸਾਤ ਦੇ ਚਲ ਰਹੀਆਂ ॥੩੯੭॥

ਹੈ ਸੀ ਖਵਾਬ ਖਿਆਲ ਨਾ ਵਿਚ ਰੱਬਾ, ਕਿੱਥੋਂ ਆਨ ਮੁਸੀਬਤਾਂ ਗੱਲ ਪਈਆਂ।
ਅਕੇਲੇ ਰੋਂਵਦੇ ਕੰਤ 'ਦਿਲਸ਼ਾਦ' ਬੈਹ ਕੇ, ਨਹੀਂ ਖਬਰ ਗਈਆਂ ਕਿਹੜੀ ਵਲ ਸਈਆਂ ॥੩੯੮॥

**ਸੀਤਾ ਨਾਲ ਅੰਤਿਮ ਮੇਲ—**

ਚੁਪ ਚਾਪ ਮਾਹਰਾਜ ਨੂੰ ਵੇਖ ਕੇ ਤੇ, ਬਾਲਮੀਕ ਉਠ ਤੁਰਤ ਰਵਾਨ ਹੋਇਆ।
ਉਠ ਚਲ ਬੇਟੀ ਹੁਣ ਤੂੰ ਨਾਲ ਮੇਰੇ, ਮੇਹਰਬਾਨ ਸ਼ਾਇਦ ਭਗਵਾਨ ਹੋਇਆ ॥੩੯੯॥

ਦਿਨ ਦੁਖਾਂ ਦੇ ਜਾਪਦੇ ਗੁਜ਼ਰ ਗਏ ਨੀਂ, ਜਾ ਕੇ ਸੀਤਾ ਦੇ ਕੋਲ ਗੋਇਆਨ ਹੋਇਆ ।
ਸੀਤਾ ਆਪਣੇ ਨਾਲ 'ਦਿਲਸ਼ਾਦ' ਲੈ ਕੇ, ਹਾਜ਼ਿਰ ਵਿਚ ਦਰਬਾਰ ਦੇ ਆਨ ਹੋਇਆ ॥੪੦੦॥

ਲਓ ਹਾਜ਼ਿਰ ਮਾਹਰਾਜ ਹੈ ਸਤਵੰਤੀ, ਬੇਗੁਨਾਹ ਇਹ ਬੇਤਕਸੀਰ ਹੈ ਜੀ ।
ਪਤਿਵ੍ਰਤ ਧਰਮ ਇਸ ਦਾ ਹੈ ਪੂਰਾ, ਪੂਰੀ ਧਰਮ ਦੀ ਇਹ ਤਸਵੀਰ ਹੈ ਜੀ ॥੪੦੧॥

ਮੈਰੇ ਤਪ ਦਾ ਫਲ ਹੋ ਨਸ਼ਟ ਜਾਵੇ, ਜੇ ਇਹ ਝੂਠੀ ਮੈਰੀ ਤਕਰੀਰ ਹੈ ਜੀ ।
ਅਰਜ਼ ਕਰਾਂ 'ਦਿਲਸ਼ਾਦ' ਮੈਂ ਕਸਮ ਖਾ ਕੇ, ਬਸ ਗੱਲ ਮੈਰੀ ਇਹ ਅਖੀਰ ਹੈ ਜੀ ॥੪੦੨॥

ਲਗੇ ਕੈਹਿਣ ਮਾਹਰਾਜ ਹੈ ਸੱਚ ਇਹ ਤਾਂ, ਮੈਰੇ ਦਿਲ ਦਾ ਸ਼ਕ ਭੀ ਮਿਟ ਜਾਵੇ ।
ਨਹੀਂ ਪਾਪ ਕੋਈ ਵਿਚ ਸਰੀਰ ਮੈਰੇ, ਸੀਤਾ ਆਪ ਇੱਥੇ ਇਹ ਕਸਮ ਖਾਵੇ ॥੪੦੩॥

ਦੇਵੇ ਆਖ ਸੀਤਾ ਜੇ ਆਪ ਮੂੰਹੋਂ, ਸਮਝੋ ਫੇਰ ਮੈਨੂੰ ਇਤਬਾਰ ਆਵੇ ।
ਨਹੀਂ ਮਨਜ਼ੂਰ 'ਦਿਲਸ਼ਾਦ' ਜੇ ਇਹ ਇਸਨੂੰ, ਜੰਗਲਾਂ ਵਿਚ ਪਈ ਬੇਸ਼ਕ ਦੁਖ ਪਾਵੇ ॥੪੦੪॥

ਲਈਆਂ ਸੁਣ ਸੀਤਾ ਜਦ ਇਹ ਗੱਲਾਂ, ਹੋ ਹੈਰਾਨ ਜਮੀਨ ਵਲ ਤੱਕ ਰਹੀ ਏ ।
ਦਿਲ ਚਾਹੁੰਦਾ ਬੋਲ ਕੇ ਗੱਲ ਕਰਾਂ, ਨਹੀਂ ਖਬਰ ਕਿਸ ਗੱਲ ਥੀਂ ਝਕ ਰਹੀ ਏ ॥੪੦੫॥

ਨਹੀਂ ਬੋਲਦੀ ਡੋਲਦੀ ਪਈ ਦਿਲੋਂ, ਭੋਗ ਦੁਖ ਬਤੇਰੜੇ ਇਕ ਰਹੀ ਏ ।
ਕਾਬੂ ਦਿਲ 'ਦਿਲਸ਼ਾਦ' ਨਾ ਹੋਂਵਦਾ ਸੂ, ਲਾ ਜੋਰ ਭਾਵੇਂ ਲਖ ਡਕ ਰਹੀ ਏ ॥੪੦੬॥

ਸੁਣ ਦੀ ਕੋਲ ਖਲੋ ਕੇ ਰਹੀ ਸੀਤਾ, ਸੁਣ ਕੇ ਵਲੇ ਹੈਰਾਨ ਹੋਈ ।
ਨਿਮਾਝੂਨ ਹੋ ਕੇ ਵਿਚ ਦਿਲ ਕੈਹਿੰਦੀ, ਮੈਰੇ ਨਾਲ ਕੀ ਇਹ ਭਗਵਾਨ ਹੋਈ ॥੪੦੭॥

ਕੀਤਾ ਕਰਤਿਆ ਪਿਆ ਵਿਚ ਖੂਹ ਮੈਰਾ, ਮੈਰੀ ਪਤੀ ਨੂੰ ਨਹੀਂ ਪੈਹਿਚਾਨ ਹੋਈ ।
ਸੋਚੇ ਲਖ ਪਰ ਪੇਸ਼ ਨਾ ਇਕ ਜਾਵੇ, ਡਾਵਾਂ ਡੋਲ ਢਾਡੀ ਹੁਣ ਤਾਂ ਆਨ ਹੋਈ ॥੪੦੮॥

ਦਿਲ ਰੋਕਿਆਂ ਰੁਕ ਨਾ ਸਕਦਾ ਸੂ, ਤੰਗ ਆ ਵਿਚ ਜਿਸਮ ਦੇ ਜਾਨ ਹੋਈ ।
ਆਖਿਰ ਬੋਲਨਾ ਪਿਆ 'ਦਿਲਸ਼ਾਦ' ਉਸਨੂੰ, ਖੋਲ ਬੰਦਿਸ਼ ਜ਼ੁਬਾਨ ਗੋਇਆਨ ਹੋਈ ॥੪੦੯॥

ਰਾਜ-ਭਾਗ ਦੇ ਸੁਖ ਮੈਂ ਛੋੜ ਕੇ ਤੇ, ਤੁਸਾਂ ਨਾਲ ਵਿਚ ਵਣ ਦੇ ਪੈਰ ਪਾਇਆ ।
ਲਗੀ ਅੱਗ ਦੇ ਵਿਚ ਭੀ ਜਲਨ ਮੈਂ ਤਾਂ, ਫਿਰ ਭੀ ਤੁਸਾਂ ਨੂੰ ਨਹੀਂ ਇਤਵਾਰ ਆਇਆ ॥੪੧੦॥

ਰਿਸ਼ੀ ਮੁਨੀ ਅਤੇ ਦੇਵੀ-ਦੇਵਤਿਆਂ ਨੇ, ਲੰਕਾ ਵਾਸੀਆਂ ਭੀ ਤੁਸਾਂ ਬਤਲਾਇਆ ।
ਬਿਨਾਂ ਰੱਬ ਦੇ ਜਾਣਦਾ ਨਹੀਂ ਕੋਈ, ਜਿਸ ਤਰਹਾਂ ਮੈਂ ਆਪ ਦਾ ਗੀਤ ਗਾਇਆ ॥੪੧੧॥

ਇਹੋ ਆਹੀ ਕਰਨੀ ਜੇ ਕਰ ਨਾਲ ਮੇਰੇ, ਸੇਹਰੇ ਬੰਨ ਕੇ ਕਿਉਂ ਫਿਰ ਪਰਨਾਇਆ ।
ਦੇਵਾਂ ਹੋਰ ਸਬੂਤ 'ਦਿਲਸ਼ਾਦ' ਕਿਹੜਾ, ਡੇਰਾ ਬੰਨ ਹੁਣ ਦੁਨੀਆਂ ਥੀਂ ਮੈਂ ਚਾਇਆ ॥੪੧੨॥

ਹੱਥ ਜੋੜ ਕੇ ਲਗੀ ਫਿਰ ਕੈਹਿਣ ਸੀਤਾ, ਧਰਮ ਆਪਣਾ ਆਪਨੂੰ ਦੱਸ ਜਾਵਾਂ ।
ਝੂਠੀ ਤੋਹਮਤਾਂ ਦੀ ਮਾਹਰਾਜ ਕਿਉਂ ਮੈਂ, ਵਿਚ ਸਿਰ ਦੇ ਪਾ ਕੇ ਭੱਸ[1] ਜਾਵਾਂ ॥੪੧੩॥

ਅੱਖੀਂ ਆਪਣੀ ਲਵੋਗੇ ਵੇਖ ਇੱਥੇ, ਮੈਂ ਹੁਣ ਵਿਚ ਜ਼ਮੀਨ ਦੇ ਧੱਸ ਜਾਵਾਂ ।
ਕਹੇ 'ਦਿਲਸ਼ਾਦ' ਮਾਹਰਾਜ ਤੁਸਾਡਾ ਮੈਂ, ਕਰਦੀ ਵਿਚ ਪਰਲੋਕ ਦੇ ਜੱਸ ਜਾਵਾਂ ॥੪੧੪॥

ਪਈ ਰੋ ਸੀਤਾ ਇਤਨਾਂ ਆਖ ਕੇ ਤੇ, ਕਰਨ ਉਠ ਕੇ ਫਿਰ ਨਿਮਸਕਾਰ ਲਗੀ ।
ਦੇਣੇ ਬਖਸ਼ ਕਸੂਰ ਮਾਹਰਾਜ ਮੇਰੇ, ਮੈਂ ਹੁਣ ਛੋੜਨੇ ਇਹ ਸੰਸਾਰ ਲਗੀ ॥੪੧੫॥

ਇਸ ਜੀਉਨੇਂ ਥੀਂ ਮਰ ਜਾਨ ਚੰਗਾ, ਅਗੇ ਰਬ ਦੇ ਕਰਨ ਪੁਕਾਰ ਲਗੀ ।
ਵੇਖ ਧਰਮ ਤੇ ਸ਼ਰਮ 'ਦਿਲਸ਼ਾਦ' ਉਸਦਾ, ਸੀਤਾ ਮਰਨ ਨੂੰ ਹੋਣ ਤੈਇਆਰ ਲਗੀ ॥੪੧੬॥

ਨਹੀਂ ਹੋਰ ਕਿਸੇ ਨੂੰ ਖਬਰ ਕੋਈ, ਤੂੰ ਹੀ ਹੈ ਮੇਰਾ ਵਾਕਿਫਕਾਰ ਰੱਬਾ ।
ਕੁਝ ਤੁਧ ਥੀਂ ਛਪਿਆ ਨਹੀਂ ਜਰਾ, ਰਿਹਾ ਵਰਤ ਜਿਹੜਾ ਮੇਰੇ ਨਾਲ ਰੱਬਾ ॥੪੧੭॥

ਨਹੀਂ ਪਾਪ ਜੇ ਕਰ ਕੋਈ ਵਿਚ ਮੇਰੇ, ਲੈ ਮਨ ਫਿਰ ਇਹ ਸਵਾਲ ਰੱਬਾ ।
ਧਰਤੀ ਵਿਚ 'ਦਿਲਸ਼ਾਦ' ਸਮਾ ਜਾਵਾਂ, ਰਹੀ ਦੁਖ ਵਤੇਰੜੇ ਜ਼ਾਲ ਰੱਬਾ ॥੪੧੮॥

ਉਸੇ ਵਕਤ ਉੱਥੇ ਗਈ ਪਾਟ ਧਰਤੀ, ਖਲਕਤ ਵੇਖ ਕੇ ਹੋ ਹੈਰਾਨ ਰਹੀ ਏ ।
ਸੇਜ਼ ਸੁੰਦਰ ਇਕ ਨਾਗ ਦੇ ਸਿਰ ਉੱਤੇ, ਵਿਛੀ ਹੋਈ ਇਹ ਸਾਰਿਆਂ ਵੇਖ ਲਈ ਏ ॥੪੧੯॥

---

੧. ਰਾਖ ।

ਸੀਤਾ ਉਠ ਕੇ ਸਾਮ੍ਹਣੇ ਸਾਰਿਆਂ ਦੇ, ਉੱਤੇ ਸੇਜ਼ ਦੇ ਜਾ ਕੇ ਲੇਟ ਪਈ ਏ ।
ਗਈ ਮਿਲ 'ਦਿਲਸ਼ਾਦ' ਫਿਰ ਤੁਰਤ ਧਰਤੀ, ਵਿਚ ਪਲ ਸੀਤਾ ਹੋ ਛਪਨ ਗਈ ਏ ॥੪੨੦॥
ਹੋਈ ਛਪਨ ਸੀਤਾ ਗਈ ਮਿਲ ਧਰਤੀ, ਹੋਏ ਵੇਖ ਕੇ ਲੋਕ ਹੈਰਾਨ ਉੱਥੇ ।
ਤੱਕਨ ਪਏ ਜ਼ਮੀਨ ਦੇ ਵਲ ਸਾਰੇ, ਆਉਂਦਾ ਨਜ਼ਰ ਨਹੀਂ ਕੋਈ ਨਿਸ਼ਾਨ ਉੱਥੇ ॥੪੨੧॥
ਗਈ ਕਿੱਥੇ ਸਾਡੀ ਹਾਏ ਜਗਤ ਮਾਤਾ, ਰੋ ਰੋ ਕੇ ਪਏ ਕੁਰਲਾਨ ਉੱਥੇ ।
ਆਵੇ ਸਮਝ ਦੇ ਵਿਚ 'ਦਿਲਸ਼ਾਦ' ਨਾਂਹੀਂ, ਮਾਇਆ ਜੋ ਵਰਤਾਈ ਭਗਵਾਨ ਉੱਥੇ ॥੪੨੨॥
ਸੀਤਾ ਜਦ ਜ਼ਮੀਨ ਵਿਚ ਧੱਸ ਗਈ ਏ, ਕੋਈ ਪਤਾ ਨਿਸ਼ਾਨ ਨਾ ਦੱਸ ਗਈ ਏ,
ਹੱਥ ਮਾਰ ਕੇ ਹੱਥ ਤੇ ਨੱਸ ਗਈ ਏ, ਰਹੀ ਕਿਸੇ ਨੂੰ ਖਬਰ ਨਾ ਸਾਰ ਕੋਈ ।
ਪਿਆ ਕੋਈ ਜ਼ਮੀਨ ਦੇ ਵਲ ਤਕਦਾ, ਮੂੰਹੋਂ ਬੋਲ ਕੇ ਕੁਛ ਨਾ ਆਖ ਸਕਦਾ,
ਰਾਮਚੰਦਰ ਮਾਹਰਾਜ ਥੀਂ ਹੈ ਝਕਦਾ, ਪਿਆ ਰੋਂਵਦਾ ਈ ਜ਼ਾਰੋਜ਼ਾਰ ਕੋਈ ॥੪੨੩॥
ਬੈਠਾ ਹੋ ਕੇ ਹੈਰਾਨ ਕੋਈ, ਪਿਆ ਦਿਲ ਵਿਚ ਕਰੇ ਅਰਮਾਨ ਕੋਈ,
ਚੀਕਾਂ ਮਾਰ ਕੇ ਲਗਾ ਕੁਰਲਾਨ ਕੋਈ, ਰਿਹਾ ਵਿਚ ਸਿਰ ਦੇ ਮਿੱਟੀ ਡਾਰ ਕੋਈ ।
ਕੋਈ ਆਖਦਾ ਹੋਇਆ ਇਹ ਜ਼ੁਲਮ ਭਾਰਾ, ਅਖੀਓਂ ਚਲਦੀ ਸੂ ਪਈ ਨੀਰ ਧਾਰਾ,
ਕਰੀਏ ਕਿਆ 'ਦਿਲਸ਼ਾਦ' ਤੂੰ ਦੱਸ ਚਾਰਾ, ਚਲਦਾ ਜੋਰ ਨਹੀਂ ਨਾਲ ਕਰਤਾਰ ਕੋਈ ॥੪੨੪॥
ਹੋ ਹੈਰਾਨ ਮਾਹਰਾਜ ਚੁਪ-ਚਾਪ ਬੈਠੇ, ਨਹੀਂ ਬੋਲ ਕੇ ਮੂੰਹ ਥੀਂ ਗੱਲ ਕਰਦੇ ।
ਛਮ ਛਮ ਅਖੀਆਂ ਥੀਂ ਹੰਜੂ ਚਲ ਰਹੇ, ਜਰਾ ਧਿਆਨ ਨਹੀਂ ਕਿਸੇ ਦੇ ਵੱਲ ਕਰਦੇ ॥੪੨੫॥
ਸੀਤਾ ਬੋਲ ਗਈ ਮੂੰਹੋਂ ਸੁਖਨ ਜਿਹੜੇ, ਪਏ ਵਿਚ ਕਲੇਜੜੇ ਸਲ ਕਰਦੇ ।
ਭੁਲਦੀ ਨਹੀਂ ਭੁਲਾਇਆਂ 'ਦਿਲਸ਼ਾਦ' ਸੀਤਾ, ਪਏ ਨੈਂਨ ਦੋਵੇਂ ਡਲ-ਡਲ[1] ਕਰਦੇ ॥੪੨੬॥
ਲਵ-ਕੁਸ਼ ਨੂੰ ਸੱਦ ਕੇ ਕੋਲ ਆਪਣੇ, ਕਰ ਪਿਆਰ ਛਾਤੀ ਨਾਲ ਲਾਨ ਲਗੇ ।
ਮੈਂ ਬਾਪ ਤੇ ਤੁਸੀਂ ਹੋ ਪੁਤਰ ਮੇਰੇ, ਕਰੋ ਫਿਕਰ ਨਾ ਕੋਈ ਸਮਝਾਨ ਲਗੇ ॥੪੨੭॥
ਜਾਣਾ ਪਰਤ ਕੇ ਬਣ ਵਿਚ ਨਹੀਂ ਤੁਸਾਂ, ਰੈਹਿਣਾ ਕੋਲ ਮੇਰੇ ਇਹ ਸੁਣਾਨ ਲਗੇ ।
ਗਿਆ ਹੋ 'ਦਿਲਸ਼ਾਦ' ਜੋ ਹੋਵਨਾਂ ਸੀ, ਕਰਨਾ ਯਾਦ ਨਹੀਂ ਓਹ ਫਰਮਾਨ ਲਗੇ ॥੪੨੮॥

**ਰਾਮਲੀਲਾ ਦਾ ਉਪਸੰਹਾਰ—**

ਪੂਰਾ ਯੱਗ ਅਸ਼ਵਮੇਧ ਨੂੰ ਕਰ ਕੇ ਤੇ, ਫਿਰ ਵਿਚ ਅਜੁਧਿਆ ਆਨ ਬੈਠੇ ।
ਕਰਨ ਰਾਜ ਲਗੇ ਬੇਹ ਕੇ ਤਖ਼ਤ ਉੱਤੇ, ਉਸੇ ਤਰਫ ਲਗਾ ਧਿਆਨ ਬੈਠੇ ॥੪੨੯॥

---

੧. ਛਲਕਦੇ ।

ਨਹੀਂ ਜ਼ੁਲਮ ਹੁੰਦਾ ਕੋਈ ਕਿਸੇ ਉੱਤੇ, ਘਰਾਂ ਵਿਚ ਸ਼ਾਦਾਨ ਇਨਸਾਨ ਬੈਠੇ ।
ਚਰਚਾ ਧਰਮ ਦੀ ਹੋਂਵਦੀ ਹਰ ਜਾ ਤੇ, ਪੰਡਿਤ ਵਾਚਦੇ ਵੇਦ ਪੁਰਾਨ ਬੈਠੇ ॥੪੩੦॥
ਪਾਪੀ ਨਜ਼ਰ ਨਹੀਂ ਆਉਂਦਾ ਕੋਈ ਕਿਧਰੇ, ਸਾਰੇ ਸਿਮਰਦੇ ਨਾਮ ਭਗਵਾਨ ਬੈਠੇ ।
ਫਾਕਾ ਫਿਕਰ 'ਦਿਲਸ਼ਾਦ' ਨਾ ਕੋਈ ਕਿਸੇ, ਹੋ ਕੇ ਮਸਤ ਪਏ ਕਰਨ ਗੁਜ਼ਰਾਨ ਬੈਠੇ ॥੪੩੧॥

ਹੋਈ ਮੁੱਦਤ ਬੌਹੁਤੀ ਰਾਜ ਕਰਦਿਆਂ ਨੂੰ, ਗਿਆ ਆ ਹੁਣ ਵਕਤ ਆਖੀਰ ਹੈ ਜੀ ।
ਰੈਹਿਣਾ ਕਿਸੇ ਨੂੰ ਮਿਲਨਾ ਨਹੀਂ ਇੱਥੇ, ਕਿਆ ਪਾਦਸ਼ਾਹ ਕਿਆ ਵਜ਼ੀਰ ਹੈ ਜੀ ॥੪੩੨॥

ਮਰਜ਼ ਮੌਤ ਦਾ ਨਹੀਂ ਇਲਾਜ਼ ਕੋਈ, ਵਿਚ ਕਿਤਾਬ ਲੁਕਮਾਨ[੧] ਤਹਰੀਰ ਹੈ ਜੀ ।
ਮਾਂ-ਬਾਪ ਤੇ ਪੁੱਤਰ ਨਹੀਂ ਕੁਛ ਕਰਦੇ, ਨਾ ਕੁਛ ਕਰ ਸਕਦਾ ਸਕਾ ਵੀਰ ਹੈ ਜੀ ॥੪੩੩॥

ਸਦਾ ਗੁਲ-ਗੁਲਸ਼ਨ ਗੁਲਜ਼ਾਰ ਨਹੀਂਗੇ, ਸਦਾ ਨਹੀਂ ਨਦੀਆਂ ਰੈਹਿਣਾ ਨੀਰ ਹੈ ਜੀ ।
ਸਮਾਂ ਅੰਤ ਜਿਸ ਵਕਤ ਫਿਰ ਆਨ ਲਗਦਾ, ਜਾਂਦੀ ਪੇਸ਼ ਨਾ ਕੋਈ ਤਦਵੀਰ ਹੈ ਜੀ ॥੪੩੪॥

ਚਲਦਾ ਜੋਰ ਨਹੀਂ ਕਿਸੇ ਦਾ ਮੌਤ ਅੱਗੇ, ਭਾਵੇਂ ਵਲੀ ਯਾ ਪੀਰ ਫਕੀਰ ਹੈ ਜੀ ।
ਘੜਿਆ ਭੱਜਨਾਂ ਹੈ 'ਦਿਲਸ਼ਾਦ' ਇਕ ਦਿਨ, ਸਮਝੋ ਇਹੀ ਮਸਾਲ ਸਰੀਰ ਹੈ ਜੀ ॥੪੩੫॥

ਇਕ ਦਿਨ ਕੋਲ ਮਾਹਰਾਜ ਦੇ ਕਾਲ ਦੇਵਤਾ, ਗਿਆ ਰੂਪ ਤਪਸੀ ਦਾ ਧਾਰ ਸਾਈਂ ।
ਹੋਇਆ ਖੜਾ ਦਰਵਾਜ਼ੇ ਤੇ ਆਨ ਕੇ ਓਹ, ਕੈਹਿੰਦਾ ਅਰਦਲੀ ਨੂੰ ਇਹ ਪੁਕਾਰ ਸਾਈਂ ॥੪੩੬॥

ਮੈਂ ਤਾਂ ਮਿਲਨ ਮਾਹਰਾਜ ਨੂੰ ਹਾਂ ਆਇਆ, ਕਰ ਰਪੋਟ ਤੂੰ ਕੋਲ ਸਰਕਾਰ ਸਾਈਂ ।
ਸੁਣ ਕੇ ਗੱਲ ਤਪਸੀ ਦੀ ਅੰਦਰ ਜਾ ਕੇ, ਲਗਾ ਕਰਨ ਅਰਜ਼ ਚੋਬਦਾਰ ਸਾਈਂ ॥੪੩੭॥
ਤਪਸੀ ਆਇਆ ਇਕ ਆਪਦੇ ਮਿਲਨ ਕਾਰਨ, ਪਿਆ ਉਡੀਕਦਾ ਖੜਾ ਦੁਆਰ ਸਾਈਂ ।
ਦਿੱਤਾ ਹੁਕਮ ਮਾਹਰਾਜ ਨੇ ਚਾ ਉੱਥੇ, ਸੁਣ ਕੇ ਅਰਦਲੀ ਦੀ ਗੁਫਤਾਰ ਸਾਈਂ ॥੪੩੮॥
ਰਿਸ਼ੀ ਮੁਨੀ ਤਪਸੀ ਨੂੰ ਆਉਂਨੇ ਦੀ, ਕੋਈ ਰੋਕ ਨਹੀਂ ਵਿਚ ਦਰਬਾਰ ਸਾਈਂ ।
ਦੇ ਭੇਜ ਉਸਨੂੰ ਜਲਦੀ ਕੋਲ ਮੇਰੇ, ਖਬਰਦਾਰ ਮਤ ਕਰੀਂ ਤਕਰਾਰ ਸਾਈਂ ॥੪੩੯॥
ਗਿਆ ਹੁਕਮ ਤਪਸੀ ਨੂੰ ਮਿਲ ਜਦੋਂ, ਖੜਾ ਆਨ ਦਰਬਾਰ ਵਿਚਕਾਰ ਸਾਈਂ ।
ਰਾਮਚੰਦਰ ਮਾਹਰਾਜ ਫਿਰ ਉਠ ਕੇ ਤੇ, ਹੱਥ ਜੋੜ ਕਰਦੇ ਨਿਮਸਕਾਰ ਸਾਈਂ ॥੪੪੦॥
ਲਗੇ ਪੁੱਛਨ ਦਸੋ ਆਏ ਕਿਸ ਕਾਰਨ, ਕਰੋ ਆਪਣਾ ਹਾਲ ਇਜ਼ਹਾਰ ਸਾਈਂ ।
ਤਪਸੀ ਆਖਦਾ ਆਪਦੇ ਨਾਲ ਮੈਂ ਤਾਂ, ਆਇਆ ਕਰਨ ਗੱਲਾਂ ਦੋ ਚਾਰ ਸਾਈਂ ॥੪੪੧॥

---

੧. ਯੂਨਾਨ ਦਾ ਇਕ ਮਸ਼ਹੂਰ ਹਕੀਮ ।

ਵਿਚ ਦਰਬਾਰ ਦੇ ਆਖ ਨਹੀਂ ਸਕਦਾ ਮੈਂ, ਸੁਣੋ ਰਾਜਿਆਂ ਦੇ ਸਰਦਾਰ ਸਾਈਂ ।
ਕਰਨੀ ਮਾਹਰਾਜ ਅਕਲਿਆਂ ਮੈਂ, ਕਰਨਾ ਗੱਲ ਦਾ ਨਹੀਂ ਖਿਲਾਰ ਸਾਈਂ ॥੪੪੨॥
ਹੋਵੇ ਹੋਰ ਨਾ ਕੋਈ ਫਿਰ ਕੋਲ ਸਾਡੇ, ਜਾਵਨ ਉਠ ਇੱਥੋਂ ਏਹਿਲਕਾਰ ਸਾਈਂ ।
ਖੜਾ ਬਾਹਿਰ ਪੈਹਿਰਾ ਕਰ ਦਿਓ ਤੁਸੀਂ, ਰਹੇ ਕਿਸੇ ਨੂੰ ਖਬਰ ਨਾ ਸਾਰ ਸਾਈਂ ॥੪੪੩॥
ਬਿਨਾਂ ਹੁਕਮ ਦੇ ਅੰਦਰ ਨਾ ਕੋਈ ਆਵੇ, ਪੈਹਿਰੇਦਾਰ ਹੋਵੇ ਹੱਸ਼ਿਆਰ ਸਾਈਂ ।
ਬਿਨਾਂ ਰਾਯਾਂ[1] ਜੇ ਕੋਈ ਆ ਜਾਵੇ, ਦੇਣਾ ਉਸ ਦਾ ਸਿਰ ਉਤਾਰ ਸਾਈਂ ॥੪੪੪॥
ਦੇਵੇ ਕਿਸੇ ਨੂੰ ਅੰਦਰ ਨਾ ਓਹ ਆਵਨ, ਖੜਾ ਰਹੇ ਹੋ ਕੇ ਖਬਰਦਾਰ ਸਾਈਂ ।
ਨਹੀਂ ਗੱਲ ਮਾਮੂਲੀ 'ਦਿਲਸ਼ਾਦ' ਮੈਰੀ, ਇਹ ਤਾਂ ਖੁਫੀਆ ਹੈ ਇਸਰਾਰ ਸਾਈਂ ॥੪੪੫॥
ਕਰੀਏ ਲਖ ਉਪਾਹ ਬੇਸ਼ਕ ਭਾਵੇਂ, ਮਿਟਦੀ ਨਹੀਂ ਤਾਂ ਭੀ ਹੋਨਹਾਰ ਯਾਰੋ ।
ਜਾਵੇ ਕਿਸੇ ਦੀ ਪੇਸ਼ ਨਾ ਨਾਲ ਹੋਣੀ, ਗਏ ਪੀਰ ਫਕੀਰ ਭੀ ਹਾਰ ਯਾਰੋ ॥੪੪੬॥
ਵੱਡੇ ਵੱਡੇ ਰਾਜੇ ਬਲਵਾਨ ਭਾਰੇ, ਓਹ ਭੀ ਹੋਏ ਇਸ ਅੱਗੇ ਲਾਚਾਰ ਯਾਰੋ ।
ਜਦੋਂ ਆਨ ਕੇ ਵਰਤਦੀ ਸਿਰ ਉੱਤੇ, ਦੇਂਦੀ ਹੋਣ ਇਹ ਖਬਰ ਨਾ ਸਾਰ ਯਾਰੋ ॥੪੪੭॥
ਵਡੇ ਭਾਰੇ ਸਿਆਣਿਆਂ ਦਾਨਿਆਂ ਦੇ, ਦੇਵੇ ਅਕਲ ਇਹ ਆਨ ਕੇ ਮਾਰ ਯਾਰੋ ।
ਓਹੀ ਹੋਣੀ 'ਦਿਲਸ਼ਾਦ' ਅਜ ਆਨ ਇੱਥੇ, ਲਗੀ ਕਰਨ ਲਛਮਨ ਉੱਤੇ ਵਾਰ ਯਾਰੋ ॥੪੪੮॥
ਉੱਤੇ ਪੈਹਿਰੇ ਦੇ ਲਛਮਨ ਨੂੰ ਖੜਾ ਕੀਤਾ, ਕੋਲੋਂ ਸਾਰਿਆਂ ਨੂੰ ਚਾ ਉਠਾਇਓ ਨੇ ।
ਬਿਨਾਂ ਸਦਿਆਂ ਅੰਦਰ ਨਾ ਕੋਈ ਆਵੇ, ਮੂੰਹੋ ਬੋਲ ਕੇ ਆਪ ਫਰਮਾਇਓ ਨੇ ॥੪੪੯॥
ਨਹੀਂ ਤਾਂ ਜਾਨ ਥੀਂ ਮਾਰਿਆ ਜਾਏਗਾ ਓਹ, ਰਖਣਾ ਖੂਬ ਇਹ ਯਾਦ ਸਮਝਾਇਓ ਨੇ ।
ਕਰੋ ਗੱਲ 'ਦਿਲਸ਼ਾਦ' ਜੋ ਹੈ ਕਰਨੀ, ਇਹ ਤਪਸੀ ਨੂੰ ਫਿਰ ਸੁਣਾਇਓ ਨੇ ॥੪੫੦॥

**ਤਪਸੀ ਦਾ ਵਚਨ—**

ਮੈਰਾ ਨਾਮ ਮਾਹਰਾਜ ਜੀ ਕਾਲ ਹੈ ਵੇ, ਮੈਂ ਤਾਂ ਰੂਪ ਤਪਸੀ ਦਾ ਧਾਰ ਆਇਆ ।
ਬ੍ਰਹਮੇ ਭੇਜਿਆ ਆਪਦੇ ਕੋਲ ਮੈਨੂੰ, ਇਸੇ ਵਾਸਤੇ ਮੈਂ ਦੁਆਰ ਆਇਆ ॥੪੫੧॥
ਹੋਈ ਮੁੱਦਤ ਵਿਸਾਰ ਨਹੀਂ ਸਾਰ ਲਈ, ਕਿਉਂ ਨਹੀਂ ਆਪਣਾ ਯਾਦ ਕਰਾਰ ਆਇਆ ।
ਉਠੋ ਚਲੋ 'ਦਿਲਸ਼ਾਦ' ਵੈਕੁੰਠ ਚਲੀਏ, ਸਮਝੋ ਲੈਣ ਕਾਰਨ ਖਿਦਮਤਗਾਰ ਆਇਆ ॥੪੫੨॥
ਸੁਣ ਕੇ ਗੱਲ ਫਿਰ ਕਾਲ ਦੀ ਕੈਹਿਣ ਲਗੇ, ਮੈਂ ਤਾਂ ਚਲਨ ਨੂੰ ਹਾਂ ਤੈਇਆਰ ਬੈਠਾ ।
ਆਇਆ ਜਿਸ ਕਾਰਨ ਹੈ ਸਾਂ ਮੈਂ ਇੱਥੇ, ਕਰ ਓਹ ਸਾਰੇ ਕੰਮ ਕਾਰ ਬੈਠਾ ॥੪੫੩॥
ਰਹੀ ਨਹੀਂ ਬਾਕੀ ਹੁਣ ਗੱਲ ਕੋਈ, ਰਾਵਣ ਸਣੇ ਪਰਵਾਰ ਦੇ ਮਾਰ ਬੈਠਾ ।
ਤੇਰੇ ਆਉਣੇ ਥੀਂ ਪੈਹਿਲੇ ਮੈਂ ਇਹੋ, ਹੈਸਾਂ ਦਿਲ ਦੇ ਵਿਚ ਵਿਚਾਰ ਬੈਠਾ ॥੪੫੪॥

---

੧. ਇਜਾਜ਼ਤ ।

ਥੋੜੇ ਦਿਨਾਂ ਦੀ ਕਸਰ ਰਹਿ ਗਈ ਹੁਣ ਤਾਂ, ਬਹੁਤੇ ਦਿਨ ਮੈਂ ਇੱਥੇ ਗੁਜ਼ਾਰ ਬੈਠਾ ।
ਬ੍ਰਹਮੇ ਨਾਲ ਇਕਰਾਰ ਦਿਲਸ਼ਾਦ ਜਿਹੜਾ, ਹੈ ਓਹ ਯਾਦ ਨਹੀਂ ਮੈਂ ਵਿਸਾਰ ਬੈਠਾ ॥੪੫੫॥

ਨਾਲ ਕਾਲ ਕਰਦੇ ਅੰਦਰ ਗੱਲ ਹੈਸਨ, ਰਿਸ਼ੀ ਦੁਰਵਾਸਾ ਬਾਹਿਰ ਆਇਆ ਵੇ ।
ਹੱਥ ਜੋੜ ਲਛਮਣ ਨਿਮਸਕਾਰ ਕੀਤੀ, ਆਸਨ ਘਤ ਕੇ ਕੋਲ ਬਹਾਇਆ ਵੇ ॥੪੫੬॥
ਥੋੜੀ ਦੇਰ ਬੈਠੋ ਇੱਥੇ ਕੋਲ ਮੇਰੇ, ਕਰਕੇ ਮਿੰਨਤ ਜ਼ਾਰੀ ਇਹ ਸੁਣਾਇਆ ਵੇ ।
ਅੰਦਰ ਜ਼ਾਵਣੇ ਦਾ ਅਜ ਮੌਕਿਆ ਨਹੀਂ, ਪੈਹਿਰਾ ਤਾਂਈਂ ਇੱਥੇ ਮੈਰਾ ਲਾਇਆ ਵੇ ॥੪੫੭॥
ਗੁੱਸੇ ਨਾਲ ਰਿਸ਼ੀ ਹੋਇਆ ਲਾਲ ਸੁਣ ਕੇ, ਆਸਨ ਆਪਣਾ ਤੁਰਤ ਉਠਾਇਆ ਵੇ ।
ਨਹੀਂ ਕਰੋਧ ਮੈਰੇ ਦੀ ਖਬਰ ਤੈਨੂੰ, ਮੈਨੂੰ ਮੂਰਖਾ ਕਿਉਂ ਅਟਕਾਇਆ ਵੇ ॥੪੫੮॥
ਕਰਾਂ ਨਸ਼ਟ ਮੈਂ ਰਾਜ ਸਰਾਪ ਦੇ ਕੇ, ਇਹ ਲਛਮਣ ਨੂੰ ਆਖ ਸੁਣਾਇਆ ਵੇ ।
ਗੱਲ ਰਿਸ਼ੀ ਦੀ ਇਹ 'ਦਿਲਸ਼ਾਦ' ਸੁਣ ਕੇ, ਲਛਮਣ ਹੋ ਹੈਰਾਨ ਘਬਰਾਇਆ ਵੇ ॥੪੫੯॥
ਲਈ ਰਿਸ਼ੀ ਦੀ ਸੁਣ ਇਹ ਗੱਲ ਜਦੋਂ, ਲਛਮਣ ਦਿਲ ਦੇ ਵਿਚ ਵਿਚਾਰ ਕੀਤੀ ।
ਕਰਸੀ ਨਾਸ਼ ਇਹ ਕੁਲ ਅਸਾਡੀ ਦਾ, ਨਹੀਂ ਝੂਠ ਜੋ ਇਸ ਗੁਫਤਾਰ ਕੀਤੀ ॥੪੬੦॥
ਦੇਵਾਂ ਜਾਨ ਮੈਂ ਆਪਣੀ ਕੁਲ ਬਦਲੇ, ਇਹ ਤਾਂ ਮੌਤ ਰਬ ਮੇਰੀ ਤੈਇਆਰ ਕੀਤੀ ।
ਖਬਰ ਲਛਮਣ ਨੇ ਅੰਦਰ 'ਦਿਲਸ਼ਾਦ' ਜਾ ਕੇ, ਰਾਮਚੰਦਰ ਦੇ ਗੋਸ਼ ਗੁਜ਼ਾਰ ਕੀਤੀ ॥੪੬੧॥
ਰਾਮਚੰਦਰ ਮਾਹਰਾਜ ਦੇ ਕੋਲ ਸਾਰਾ, ਲਛਮਨ ਜਾ ਕੇ ਹਾਲ ਸੁਨਾਣ ਲਗਾ ।
ਰਿਸ਼ੀ ਦੁਰਵਾਸਾ ਖੜਾ ਬਾਹਿਰ ਆ ਕੇ, ਪੈਰ ਅੰਦਰ ਜਦ ਓਹ ਪਾਣ ਲਗਾ ॥੪੬੨॥
ਕੀਤੀ ਅਰਜ਼ ਮੈਂ ਮੌਕਿਆ ਨਹੀਂ ਅਜੇ, ਸੁਣ ਕੇ ਹੋਣ ਓਹ ਇਹ ਕੈਹਿਰਵਾਨ ਲਗਾ ।
ਨਹੀਂ ਇਹ ਖਬਰ ਤੈਨੂੰ ਹਾਂ ਮੈਂ ਕੌਣ ਕੈਹਿੰਦਾ, ਕੱਢ ਅਖੀਆਂ ਮੈਨੂੰ ਡਰਾਨ ਲਗਾ ॥੪੬੩॥
ਦੇਵਾਂ ਨਸ਼ਟ ਕਰ ਕੁਲ ਤੁਸਾਡੀ ਦਾ, ਹੈ ਤੂੰ ਕੌਣ ਜੋ ਮੈਨੂੰ ਅਟਕਾਨ ਲਗਾ ।
ਜਲਦੀ ਜਾ ਕੇ ਕਰ ਰਪੋਟ ਮੇਰੀ, ਨਹੀਂ ਤਾਂ ਵਕਤ ਸਮਝੋ ਹੱਥੋਂ ਜਾਨ ਲਗਾ ॥੪੬੪॥
ਗੁੱਸੇ ਨਾਲ ਹੋਇਆ ਚੇਹਰਾ ਲਾਲ ਉਸਦਾ, ਤੰਗ ਤੁਰਸ਼ ਹੋ ਖੋਲਨ ਜ਼ੁਬਾਨ ਲਗਾ ।
ਡਰਦਾ ਮੈਂ 'ਦਿਲਸ਼ਾਦ' ਸਰਾਪ ਕੋਲੋਂ, ਅੰਦਰ ਸ਼ਰਣ ਤੁਸਾਡੀ ਆਨ ਲਗਾ ॥੪੬੫॥
ਗਿਆ ਟੁਰ ਜੁਵਾਬ ਜਦ ਕਾਲ ਲੈ ਕੇ, ਰਿਸ਼ੀ ਦੁਰਵਾਸਾ ਅੰਦਰ ਆਇਆ ਜੀ ।
ਗਿਆ ਉਠ ਦਰਸ਼ਨ ਝਟ ਪਟ ਕਰ ਕੇ, ਜਰਾ ਚਿਰ ਨਾ ਉਸ ਕੋਈ ਲਾਇਆ ਜੀ ॥੪੬੬॥
ਗਏ ਵਜ਼ੀਰ ਦੀਵਾਨ ਭੀ ਬੈਠ ਆ ਕੇ, ਲਛਮਨ ਉਠ ਕੇ ਫਿਰ ਸੁਣਾਇਆ ਜੀ ।
ਪੂਰਾ ਹੁਕਮ ਨਹੀਂ ਆਪਦਾ ਮੈਂ ਕੀਤਾ, ਹੈ ਸੀ ਆਪਨੇ ਜੋ ਫਰਮਾਇਆ ਜੀ ॥੪੬੭॥

ਬਿਨ ਬੁਲਾਏ ਮਾਹਰਾਜ ਮੈਂ ਅੰਦਰ ਆਇਆ, ਨਾ ਸੀ ਤੁਸਾਂ ਨੇ ਕੋਈ ਬੁਲਾਇਆ ਜੀ ।
ਦਿਓ ਸਿਰ ਇਹ ਤੁਸੀਂ ਉਤਾਰ ਮੇਰਾ, ਮੈਂ ਤਾਂ ਪਾਪ ਇਹ ਬੜਾ ਕਮਾਇਆ ਜੀ ।।੪੬੮।।
ਨਹੀਂ ਤਾਂ ਕਰਨਗੇ ਲੋਕ ਮਖੌਲ ਸਾਰੇ, ਜੇ ਕਰ ਬੋਲ ਨਾਂ ਤੋੜ ਚੜਾਇਆ ਜੀ ।
ਕਰੋ ਸੱਚੀ ਜੁਬਾਨ 'ਦਿਲਸ਼ਾਦ' ਆਪਣੀ, ਲਛਮਨ ਵਾਸਤਾ ਰੱਬ ਦਾ ਪਾਇਆ ਜੀ ।।੪੬੯।।
ਵਿਚ ਦਿਲ ਦੇ ਪੈ ਗਈ ਸੋਚ ਭਾਰੀ, ਸੁਣਿਆ ਲਛਮਨ ਦਾ ਜਦ ਇਹ ਬਿਆਨ ਮਿੱਤਰਾ ।
ਸੁੱਟਿਆ ਵਾਰ ਜਿਸ ਆਪਣਾ ਸਿਰ ਮੈਥੋਂ, ਮਾਰਾਂ ਕਿਵੇਂ ਮੈਂ ਹੋਏ ਹੈਰਾਨ ਮਿੱਤਰਾ ।।੪੭੦।।
ਐਸਾ ਭਾਈ ਨਹੀਂ ਸਕਦਾ ਮਿਲ ਕਦੀ, ਭਾਵੇਂ ਢੂੰਡੀਏ ਕੁਲ ਜ਼ਹਾਨ ਮਿੱਤਰਾ ।
ਮਾਰਾਂ ਕਦੀ 'ਦਿਲਸ਼ਾਦ' ਨਾ ਮੈਂ ਇਸਨੂੰ, ਇਹ ਫਿਰ ਸੋਚ ਕੇ ਲਗੇ ਫਰਮਾਨ ਮਿੱਤਰਾ ।।੪੭੧।।
ਸਕਦਾ ਕਦੀ ਭੀ ਨਹੀਂ ਮੈਂ ਮਾਰ ਤੈਨੂੰ, ਤੇਰੀ ਲਛਮਨਾਂ ਨਹੀਂ ਤਕਸੀਰ ਕੋਈ ।
ਡਰ ਕੇ ਰਿਸ਼ੀ ਥੀਂ ਆਇਆ ਤੂੰ ਕੋਲ ਮੇਰੇ, ਹੋਈ ਨਹੀਂ ਗਲਤੀ ਤੈਥੋਂ ਵੀਰ ਕੋਈ ।।੪੭੨।।
ਜਾਨ ਬੁਝ ਕੇ ਤੂੰ ਇਹ ਨਹੀਂ ਕੀਤਾ, ਮਸਤੀ ਨਹੀਂ ਵਿਚ ਤੇਰੇ ਸਰੀਰ ਕੋਈ ।
ਕਰ ਲੱਖ 'ਦਿਲਸ਼ਾਦ' ਬੇਸ਼ਕ ਬੰਦਾ, ਸਕਦਾ ਮੇਟ ਨਹੀਂ ਲੇਖ ਤਕਦੀਰ ਕੋਈ ।।੪੭੩।।

**ਲਛਮਣ ਦਾ ਵਚਨ—**

ਡਰਿਆ ਰਿਸ਼ੀ ਦੇ ਭਾਵੇਂ ਸਰਾਪ ਕੋਲੋਂ, ਤਾਂ ਭੀ ਵੱਡਾ ਇਹ ਮੈਂ ਕਸੂਰ ਕੀਤਾ ।
ਹੁਕਮ ਆਪਦਾ ਤੋੜ ਨਹੀਂ ਚਾਹੜ ਸਕਿਆ, ਮੈਂ ਇਹ ਪਾਪ ਮਾਹਰਾਜ ਜਰੂਰ ਕੀਤਾ ।।੪੭੪।।
ਬਿਨਾਂ ਸੱਦਿਆਂ ਅੰਦਰ ਨਾ ਆਉਣਾ ਸੀ, ਰਿਸ਼ੀ ਅਹਾ ਭਾਵੇਂ ਮਜਬੂਰ ਕੀਤਾ ।
ਕੀਤਾ ਜ਼ੁਰਮ 'ਦਿਲਸ਼ਾਦ' ਇਹ ਮੈਂ ਭਾਰਾ, ਮੇਰਾ ਅਕਲ ਮੈਥੋਂ ਹੋਣੀ ਦੂਰ ਕੀਤਾ ।।੪੭੫।।

**ਰਾਮਚੰਦਰ ਜੀ ਦਾ ਵਚਨ—**

ਜੋ ਹੋਇਆ ਸੋ ਹੋਇਆ ਓਹ ਵੀਰ ਮੇਰੇ, ਮੈਂ ਮੁਆਫ ਇਹ ਤੇਰਾ ਕਸੂਰ ਕੀਤਾ ।
ਨਹੀਂ ਦਿਸਦਾ ਦੋਸ਼ ਕੋਈ ਵਿਚ ਤੇਰੇ, ਇਹ ਤਾਂ ਰਿਸ਼ੀ ਨੇ ਸਾਰਾ ਫਤੂਰ ਕੀਤਾ ।।੪੭੬।।
ਕੀਤੀ ਤੂੰ ਰੱਛਿਆ ਕੁਲ ਆਪਣੇ ਦੀ, ਮੇਰੇ ਹੁਕਮ ਨੂੰ ਭੀ ਮਨਜ਼ੂਰ ਕੀਤਾ ।
ਤੇਰੀ ਨਹੀਂ ਖਤਾ 'ਦਿਲਸ਼ਾਦ' ਕੋਈ, ਮੈਨੂੰ ਕਿਉਂ ਤੂੰ ਆਨ ਮਜਬੂਰ ਕੀਤਾ ।।੪੭੭।।

**ਲਛਮਣ ਦਾ ਵਚਨ—**

ਦੇਸੋਂ ਬਖਸ਼ ਮਾਹਰਾਜ ਜੇ ਜਾਨ ਮੇਰੀ, ਮੇਰਾ ਜਿਉਣਾ ਨਿਸ਼ਫਲ ਹੋਸੀ ।
ਕੀਤਾ ਸੱਚ ਜੇ ਸੁਖਨ ਜ਼ੁਬਾਨ ਦਾ ਨਾ, ਵਿਚ ਮੁਲਕ ਸਾਰੇ ਹਲਚਲ ਹੋਸੀ ।।੪੭੮।।

ਕੈਹਸਨ ਲੋਕ ਮਾਹਰਾਜ ਦਾ ਹੁਕਮ ਝੂਠਾ, ਵਿਚ ਜਹਾਨ ਮਸ਼ਹੂਰ ਇਹ ਗੱਲ ਹੋਸੀ ।
ਡਰਸੀ ਝੂਠ ਥੀਂ ਨਾਂ 'ਦਿਲਸ਼ਾਦ' ਕਦੀ, ਅਗੋਂ ਜੋ ਅਸਾਡੀ ਅੱਲ ਹੋਸੀ ॥੪੭੯॥

ਰਾਮਚੰਦਰ ਜ਼ੀ ਦਾ ਵਚਨ—

ਤੂੰ ਹੀ ਜਾਨ ਤੇ ਤੂੰ ਹੀ ਪ੍ਰਾਣ ਮੈਰੇ, ਤੈਨੂੰ ਲਛਮਣਾ ਮੈਂ ਕਦੀ ਮਾਰਦਾ ਨਹੀਂ ।
ਕੈਹਿਵੇ ਲੋਕ ਪਿਆ ਭਾਵੇਂ ਲੱਖ ਮੈਨੂੰ, ਮੈਨੂੰ ਜਰਾ ਭੀ ਡਰ ਸੰਸਾਰ ਦਾ ਨਹੀਂ ॥੪੮੦॥
ਮੈਰੇ ਵਾਸਤੇ ਝਲੀਆਂ ਸਖਤੀਆਂ ਤੂੰ, ਕਦੀ ਜਿਉਂਦਿਆਂ ਮੈਂ ਵਿਸਾਰ ਦਾ ਨਹੀਂ ।
ਹੋਵੇ ਪਿਆਰ 'ਦਿਲਸ਼ਾਦ' ਫਿਰ ਨਾਲ ਜਿਸਦੇ, ਚਲ ਦਾ ਉਸ ਤੇ ਵਾਰ ਤਲਵਾਰ ਦਾ ਨਹੀਂ ॥੪੮੧॥

ਲਛਮਣ ਦਾ ਵਚਨ—

ਸੱਚ ਬੋਲਣਾ ਧਰਮ ਮਾਹਰਾਜ ਹੋਵੇ, ਝੂਠ ਜਿਹਾ ਪਰ ਹੋਰ ਨਹੀਂ ਪਾਪ ਕੋਈ ।
ਧਰਮ ਵਾਸਤੇ ਭੋਗ ਬਨਵਾਸ ਆਏ, ਦਿੱਤਾ ਹੁਕਮ ਸਾਨੂੰ ਨਹੀਂ ਸੀ ਬਾਪ ਕੋਈ ॥੪੮੨॥
ਦਿੱਤਾ ਮੋਹ ਨੂੰ ਜਿਸ ਤਿਆਗ ਦਿਲੋਂ, ਉਸਨੂੰ ਦੁੱਖ ਨਾ ਦਰਦ ਸੰਤਾਪ ਕੋਈ ।
ਦਿਓ ਸਿਰ ਉਤਾਰ 'ਦਿਲਸ਼ਾਦ' ਮੈਰਾ, ਕਰੋ ਹੋਰ ਖਿਆਲ ਨਾ ਆਪ ਕੋਈ ॥੪੮੩॥

ਰਾਮਚੰਦਰ ਜ਼ੀ ਦਾ ਵਚਨ—

ਤੈਰੇ ਜਿਹਾ ਕੋਈ ਹੋਰ ਨਾ ਆਹਾ ਮੈਨੂੰ, ਤੈਰੇ ਉੱਤੋਂ ਸਰੀਰ ਸੀ ਵਾਰਿਆ ਮੈਂ ।
ਕੀਤਾ ਸਖ਼ਤ ਮਜ਼ਬੂਰ ਤੂੰ ਆਹਾ ਮੈਨੂੰ, ਆਖ ਆਖ ਤੈਨੂੰ ਹੁਣ ਤਾਂ ਹਾਰਿਆ ਮੈਂ ॥੪੮੪॥
ਮੰਨੀਂ ਗੱਲ ਤੂੰ ਹਾਏ ਨਾ ਇਕ ਮੈਰੀ, ਦਿੱਤਾ ਢਾਹ ਓਹੀ ਜੋ ਉਸਾਰਿਆ ਮੈਂ ।
ਤੈਨੂੰ ਸਿਰ ਥੀਂ ਮਾਰਸਾਂ ਨਾ ਕਦੀ, ਮੈਰੀ ਅੱਖੀਆਂ ਦੇ ਸੋਹਣੇ ਤਾਰਿਆ ਮੈਂ ॥੪੮੫॥
ਹੈ ਹੁਣ ਇਹ ਭੀ ਸਾਵੇਂ ਮਾਰਨੇ ਦੇ, ਵਿਚ ਦਿਲ ਜੋ ਵਿਚਾਰਿਆ ਮੈਂ ।
ਨਿਕਲ ਜਾ ਅਜੁਧਿਆ ਸ਼ੈਹਿਰ ਵਿਚੋਂ, ਤੈਨੂੰ ਮੁਲਕ-ਬਦਰ[1] ਕਰ ਡਾਰਿਆ ਮੈਂ ॥੪੮੬॥
ਮੋਏ ਜੀਉਂਦਿਆਂ ਨੂੰ ਮਿਲਦੇ ਨਹੀਂ ਕਦੀ, ਲੈਸਾਂ ਸਮਝ ਮੈਂ ਭੀ ਤੈਨੂੰ ਮਾਰਿਆ ਮੈਂ ।
ਚਲਾ ਜਾ 'ਦਿਲਸ਼ਾਦ' ਫਿਲਫੂਰ ਇੱਥੋਂ, ਦਿੱਤਾ ਹੁਕਮ ਇਹ ਤੈਨੂੰ ਪਿਆਰਿਆ ਮੈਂ ॥੪੮੭॥
ਪਿਆ ਹੋ ਰਵਾਂ ਫਰਮਾਨ ਸੁਣ ਕੇ, ਕੀਤੀ ਦੇਰ ਨਾ ਫਿਰ ਇਕ ਪਲ ਮਿੱਤਰਾ ।
ਲਈ ਪਕੜ ਲਾਠੀ ਨਾ ਕੋਈ ਸੰਗ ਸਾਥੀ, ਨਿਕਲ ਅਜੁਧਿਆ ਥੀਂ ਪਿਆ ਚਲ ਮਿੱਤਰਾ ॥੪੮੮॥
ਨਾਲ ਦਿਲ ਦੇ ਕਰਨ ਸਲਾਹ ਲਗਾ, ਕਰ ਧਿਆਨ ਸੁਣੀਂ ਅੱਗੋਂ ਗਲ ਮਿੱਤਰਾ ।
ਲੈਂਦਾ ਦਮ 'ਦਿਲਸ਼ਾਦ' ਕਦਮ ਟੂਰ ਕੇ, ਗਿਆ ਦਿਨ ਦੋਪਹਰ ਥੀਂ ਢਲ ਮਿੱਤਰਾ ॥੪੮੯॥

---

੧. ਦੇਸ਼ ਨਿਕਾਲਾ ।

ਸਰਜੂ ਨਦੀ ਤੇ ਪੌਹੁੰਚ ਕੇ ਕੈਹਿਣ ਲਗਾ, ਕਿਹੜੀ ਗੱਲ ਦਾ ਹੈ ਤੈਨੂੰ ਗਮ ਦਿਲਾ ।
ਲਈ ਹੈ ਖੇਡ ਜਹਾਨ ਤੇ ਖੇਡ ਬੌਹੁਤੀ, ਲਗਾ ਰੋਣ ਫਿਰ ਕਿਉਂ ਛਮਾਛਮ ਦਿਲਾ ।।੪੯੦।।
ਰੱਖਿਆ ਨਹੀਂ ਅਫਸੋਸ ਤੂੰ ਕਿਸੇ ਗੱਲ ਦਾ, ਲਏ ਨੀਂ ਮਾਰ ਬਤੇਰੜੇ ਖ਼ਮ ਦਿਲਾ ।
ਝੂਠੀ ਦੁਨੀਆਂ ਦਾ ਹੈ ਪਿਆਰ ਝੂਠਾ, ਰਿਹੋਂ ਵਿਚ ਜਿਸਦੇ ਤੂੰ ਰਮ ਦਿਲਾ ।।੪੯੧।।
ਜਾਣਾ ਨਹੀਂ ਸਰੀਰ ਇਹ ਨਾਲ ਤੇਰੇ, ਇਕ ਦਿਨ ਹੋਵਣਾ ਇਸ ਭਸਮ ਦਿਲਾ ।
ਨਹੀਂ ਰੋਕਣਾ ਮਰਣ ਥੀਂ ਤੂੰ ਮੈਨੂੰ, ਤੈਨੂੰ ਰੱਬ ਦੀ ਹੈ ਕਸਮ ਦਿਲਾ ।।੪੯੨।।
ਰਾਮਚੰਦਰ ਮਾਹਰਾਜ ਥੀਂ ਨਿਖੜ[1] ਕੇ ਤੇ, ਜੀਉਂਨਾ ਹੈ ਤੇਰਾ ਕਿਸ ਕੰਮ ਦਿਲਾ ।
ਡੁਬ ਕੇ ਵਿਚ ਦਰਿਆ ਦੇ ਮਰ ਜਾ ਤੂੰ, ਤੇਰੀ ਜਿੰਦਗੀ ਹੋਈ ਖਤਮ ਦਿਲਾ ।।੪੯੩।।
ਚਲਨਾ ਇਕ ਦਿਨ ਹੈ ਜ਼ਰੂਰ ਇੱਥੋਂ, ਲਗਾ ਮਗਰ ਹਰ ਇਕ ਦੇ ਭਰਮ ਦਿਲਾ ।
ਚਲੋ ਚਲੀ ਦਾ ਹੈ 'ਦਿਲਸ਼ਾਦ' ਮੇਲਾ, ਇਹ ਮੈਹਿਮਾਨ ਕੋਈ ਦਿਨ ਦਾ ਦਮ ਦਿਲਾ ।।੪੯੪।।
ਕੀਤੀ ਗੱਲ ਨਾ ਲਛਮਣ ਫਿਰ ਕੋਈ, ਰਾਮਚੰਦਰ ਦੇ ਵਲ ਧਿਆਨ ਕੀਤਾ ।
ਰਾਮ ਨਾਮ ਰਚਿਆ ਰੋਮ ਰੋਮ ਅੰਦਰ, ਧੋ ਕੇ ਹੱਥ ਤੇ ਮੂੰਹ ਅਸ਼ਨਾਨ ਕੀਤਾ ।।੪੯੫।।
ਗੋਤਾ ਮਾਰ ਵੈਕੁੰਠ ਵਿਚ ਜਾ ਪੌਹੁੰਤਾ, ਬਾਲਮੀਕ ਨੇ ਇਹੀ ਬਿਆਨ ਕੀਤਾ ।
ਹੈਸੀ ਵੇਖ ਮੁਹੱਬਤ 'ਦਿਲਸ਼ਾਦ' ਕੈਸੀ, ਲਛਮਣ ਆਪਣਾ ਆਪ ਕੁਰਬਾਨ ਕੀਤਾ ।।੪੯੬।।
ਕੌਸ਼ਲਿਆ ਮਾਤਾ ਕੈਕੇਈ ਸੁਮਿਤਰਾਂ ਭੀ, ਹੋਈਆਂ ਆਨ ਕੇ ਸਖ਼ਤ ਬੀਮਾਰ ਪਿਆਰੇ ।
ਕੀਤਾ ਲੱਖ ਇਲਾਜ ਨਾ ਫਰਕ ਹੋਇਆ, ਤਿੰਨੇਂ ਸੁਰਗ ਨੂੰ ਗਈਆਂ ਸੁਧਾਰ ਪਿਆਰੇ ।।੪੯੭।।
ਰਾਮਚੰਦਰ ਮਾਹਰਾਜ ਨੂੰ ਫਿਰ ਇਕ ਦਿਨ, ਆਈ ਕਾਲ ਦੀ ਯਾਦ ਗੁਫਤਾਰ ਪਿਆਰੇ ।
ਰਹੀ ਹਿਰਸ 'ਦਿਲਸ਼ਾਦ' ਨਹੀਂ ਕੋਈ ਬਾਕੀ, ਬੈਠੇ ਚਲਨ ਨੂੰ ਹੋ ਤੈਇਆਰ ਪਿਆਰੇ ।।੪੯੮।।

**ਰਾਮਚੰਦਰ ਜੀ ਦਾ ਵਚਨ—**

ਸੁਣੋ ਭਰਥ ਭਾਈ ਤੁਸੀਂ ਗੱਲ ਮੇਰੀ, ਮੇਰਾ ਵਕਤ ਨਜ਼ਦੀਕ ਹੁਣ ਆਇਆ ਏ ।
ਗਏ ਹੋ ਸਾਰੇ ਕੰਮ ਕਾਜ ਮੇਰੇ, ਜਿਨਹਾਂ ਵਾਸਤੇ ਜਨਮ ਇਹ ਪਾਇਆ ਏ ।।੪੯੯।।
ਇੱਥੇ ਰੈਹਿਣ ਨੂੰ ਨਹੀਂ ਹੁਣ ਚਿੱਤ ਚਾਹੁੰਦਾ, ਤੈਨੂੰ ਪਿਆਰਿਆ ਸੱਚ ਸੁਣਾਇਆ ਏ ।
ਮਰਜੀ ਕਿਆ 'ਦਿਲਸ਼ਾਦ' ਤੁਸਾਡੀ ਏ, ਰਾਮਚੰਦਰ ਮਾਹਰਾਜ ਫ਼ਰਮਾਇਆ ਏ ।।੫੦੦।।
ਚਲੀ ਮੁੱਢ ਥੀਂ ਆਈ ਇਹ ਭਾਈ ਮੇਰੇ, ਇਸ ਜਗਤ ਸੰਦੀ ਇਹੋ ਚਾਲ ਹੈ ਜੀ ।
ਦੁਨੀਆਂ ਵਿਚ ਹਮੇਸ਼ ਨਹੀਂ ਕੋਈ ਰੈਹਿੰਦਾ, ਇਕ ਦਿਨ ਪਕੜ ਲੈ ਜਾਵਣਾਂ ਕਾਲ ਹੈ ਜੀ ।।੫੦੧।।

---

੧. ਅਲਗ ਹੋ ਕੇ ।

ਮਰਨਾਂ ਉਸ ਜਰੂਰ ਜਿਸ ਜਨਮ ਪਾਇਆ, ਜੀਵੇ ਕੋਈ ਭਾਵੇਂ ਲੱਖਾਂ ਸਾਲ ਹੈ ਜੀ ।
ਡਰ ਮੌਤ ਦਾ ਨਹੀਂ 'ਦਿਲਸ਼ਾਦ' ਜਿਸ ਨੂੰ, ਰੈਹਿੰਦਾ ਸਦਾ ਓਹ ਪੁਰਸ਼ ਨਿਹਾਲ ਹੈ ਜੀ ॥੫੦੨॥

ਕੀਤੀ ਅਰਜ਼ ਇਹ ਭਰਥ ਹੱਥ ਜੋੜ ਕੇ ਤੇ, ਮੈਂ ਤਾਂ ਆਪ ਸੰਦਾ ਖਿਦਮਤਗਾਰ ਹਾਂ ਜੀ ।
ਤੁਸਾਂ ਬਾਝ ਰਹ ਕੇ ਇੱਥੇ ਕਿਆ ਕਰਸਾਂ, ਮੈਂ ਭੀ ਚਲਨ ਨੂੰ ਨਾਲ ਤੈਇਆਰ ਹਾਂ ਜੀ ॥੫੦੩॥

ਮੈਰਾ ਦਮ ਤੁਸਾਡੇ ਨਾਲ ਦਮ ਦੇ, ਤਨ ਮਨ ਥੀਂ ਹੋਇਆ ਨਿਸਾਰ ਹਾਂ ਜੀ ।
ਰਖਨਾ ਨਾਲ 'ਦਿਲਸ਼ਾਦ' ਗੁਲਾਮ ਤਾਈਂ, ਕਰਦਾ ਅਰਜ਼ ਇਹੋ ਬਾਰਮਬਾਰ ਹਾਂ ਜੀ ॥੫੦੪॥

ਦਿੱਤਾ ਕਰ ਤਕਸੀਮ ਫਿਰ ਰਾਜ ਸਾਰਾ, ਕਰ ਧਿਆਨ ਸੁਣੀਂ ਅੱਗੋਂ ਗਲ ਭਾਈ ।
ਮੁਲਕ ਸਿੰਧ ਦਾ ਭਰਥ ਦੇ ਪੁਤੱਰਾਂ ਨੂੰ, ਦੇ ਕੇ ਦਿੱਤਾ ਵਿਚ ਸਿੰਧ ਦੇ ਘਲ ਭਾਈ ॥੫੦੫॥

ਲਵ-ਕੁਸ਼ ਨੂੰ ਆਪਣਾ ਤਖਤ ਦੇ ਕੇ, ਕਰ ਪਿਆਰ ਲਾਇਆ ਨਾਲ ਗਲ ਭਾਈ ।
ਜਿਹੜੀ ਜਾ ਪਸੰਦ ਹੈ ਤੁਸਾਂ ਤਾਈਂ, ਜਾ ਕੇ ਲਓ ਤੁਸੀਂ ਓਹੀ ਮਲ ਭਾਈ ॥੫੦੬॥

ਕਰਨਾ ਰਾਜ ਤੁਸਾਂ ਵੱਖੋ-ਵੱਖ ਰੈਹ ਕੇ, ਕਦੀ ਕਦੀ ਬੈਹਣਾ ਦੋਹਾਂ ਰਲ ਭਾਈ ।
ਛਤਰਘਨ ਵਿਭੀਸ਼ਣ ਸੁਗ੍ਰੀਵ ਨੂੰ ਭੀ, ਦਿੱਤੇ ਟੋਰ ਕਾਸਿਦ ਉਨਹਾਂ ਵਲ ਭਾਈ ॥੫੦੭॥

ਦਿੱਤਾ ਲਿਖ ਆ ਕੇ ਮਿਲ ਜਾਓ ਮੈਨੂੰ, ਕਰੋ ਦੇਰ ਨਾ ਘੜੀ ਇਕ ਪਲ ਭਾਈ ।
ਮੈਂ ਤਾਂ ਚਲਨ ਨੂੰ ਹਾਂ ਤੈਇਆਰ ਬੈਠਾ, ਲਛਮਣ ਗਿਆ ਮੈਥੋਂ ਅਗੇ ਚਲ ਭਾਈ ॥੫੦੮॥

ਚਾਹੇ ਚਿੱਤ ਤੁਸਾਡੇ ਮਿਲਨ ਕਾਰਣ, ਰਹੀ ਅਗ ਮੁਹੱਬਤ ਦੀ ਬਲ ਭਾਈ ।
ਦਰਸ਼ਨ ਦਿਓ 'ਦਿਲਸ਼ਾਦ' ਜੀ ਝਬ ਆ ਕੇ, ਜਾਵੇ ਦਿਲ ਦੀ ਹਿਰਸ ਨਿਕਲ ਭਾਈ ॥੫੦੯॥

ਗਏ ਮਿਟ ਝਗੜੇ ਝਿਹੜੇ ਦੁਨੀਆਂ ਦੇ, ਮਾਹਰਾਜ ਵੈਕੁੰਠ ਨੂੰ ਯਾਦ ਕੀਤਾ ।
ਹੱਥੀਂ ਆਪਣੀ ਰਾਜ ਤਕਸੀਮ ਕਰਕੇ, ਤਖ਼ਤ-ਤਾਜ ਨੂੰ ਚਾ ਖੈਰ-ਬਾਦ[੧] ਕੀਤਾ ॥੫੧੦॥

ਬੇਟਾ ਲਵ ਲਾਹੌਰ ਦੇ ਵਿਚ ਆ ਕੇ, ਕੁਸ਼ ਜਾ ਕਸੂਰ ਆਬਾਦ ਕੀਤਾ ।
ਰਿਹਾ ਫਿਕਰ ਵਿਚ ਦਿਲ ਨਾ ਕਿਸੇ ਗੱਲ ਦਾ, ਹਰ ਇਕ ਕਾਮ ਇੰਜਾਮ 'ਦਿਲਸ਼ਾਦ' ਕੀਤਾ ॥੫੧੧॥

---

੧. ਛੱਡ ਦਿਤਾ ।

ਕਾਸਿਦ ਟੋਰਿਆ ਜਦ ਅਜੁਧਿਆ ਥੀਂ, ਗਏ ਗੁਜ਼ਰ ਪੂਰੇ ਦਿਨ ਚਾਰ ਮਿੱਤਰਾ ।
ਛਤਰਘਨ, ਵਿਭੀਸ਼ਣ, ਸੁਗ੍ਰੀਵ ਰਾਜਾ, ਹਾਜ਼ਿਰ ਹੋਏ ਆ ਵਿਚ ਦਰਬਾਰ ਮਿੱਤਰਾ ।।੫੧੨।।
ਜਾਮਾਵੰਤ ਭੀ ਸੁਣ ਕੇ ਗੱਲ ਕਿਧਰੋਂ, ਗਿਆ ਆ ਓਹ ਭੀ ਹੋ ਤੈਇਆਰ ਮਿੱਤਰਾ ।
ਪਏ ਡਿਗ ਕਦਮਾਂ ਉੱਤੇ ਆਨ ਚਾਰੇ, ਹੱਥ ਜੋੜ ਕੀਤੀ ਨਿਮਕਾਰ ਮਿੱਤਰਾ ।।੫੧੩।।
ਤੱਕਨ ਪਏ ਮਾਹਰਾਜ ਦੇ ਮੂੰਹ ਵਲੋਂ, ਗਏ ਬੈਠ ਦਰਬਾਰ ਵਿਚਕਾਰ ਮਿੱਤਰਾ ।
ਲੈ ਕੇ ਜਾਉਣਾ ਨਾਲ 'ਦਿਲਸ਼ਾਦ' ਸਾਨੂੰ, ਲਗੇ ਕਰਨ ਅਰਜ਼ਾਂ ਵਾਰੋਵਾਰ ਮਿੱਤਰਾ ।।੫੧੪।।
ਛਤਰਘਨ ਹੱਥ ਜੋੜ ਕੇ ਕੈਹਿਣ ਲਗਾ, ਮੈਂ ਭੀ ਚਲਨ ਨੂੰ ਹੋ ਤੈਇਆਰ ਆਇਆ ।
ਕੀਤਾ ਰਾਜ ਹਵਾਲੜੇ ਪੁੱਤਰਾਂ ਦੇ, ਸੌਂਪ ਉਨਹਾਂ ਨੂੰ ਸਬ ਕੰਮ-ਕਾਰ ਆਇਆ ।।੫੧੫।।
ਰੈਹਿਸਾਂ ਆਪ ਦੇ ਬਾਝ ਨਾ ਮੈਂ ਕਦੀ, ਤ੍ਰਿਸ਼ਨਾ ਮਨ ਦੀ ਨੂੰ ਮੈਂ ਤਾਂ ਮਾਰ ਆਇਆ ।
ਚਲਸਾਂ ਆਪ ਦੇ ਨਾਲ 'ਦਿਲਸ਼ਾਦ' ਮੈਂ ਭੀ, ਕਰ ਤਿਆਗ ਮਾਹਰਾਜ ਘਰ-ਬਾਰ
ਆਇਆ ।।੫੧੬।।

**ਰਾਮਚੰਦਰ ਜੀ ਦਾ ਵਚਨ—**

ਕਿਹਾ ਅਸਾਂ ਵਿਭੀਸ਼ਣਾ ਅਹਾ ਤੈਨੂੰ, ਰੱਖਿਆ ਸਿਰ ਤੇਰੇ ਜਦੋਂ ਤਾਜ ਭਾਈ ।
ਜਿੱਥੋਂ ਤੀਕ ਇਹ ਦੁਨੀਆਂ ਕਾਇਮ ਰੈਹਸੀ, ਰੈਹਸੀ ਵਿਚ ਲੰਕਾ ਤੇਰਾ ਰਾਜ ਭਾਈ ।।੫੧੭।।
ਹੋਸੀ ਲੋੜ ਦੀ ਥੋੜ ਨਾ ਕੋਈ ਤੈਨੂੰ, ਹੋਸੇਂ ਕਿਸੇ ਦਾ ਨਾ ਮੋਹਤਾਜ ਭਾਈ ।
ਰੱਖ ਫਿਕਰ 'ਦਿਲਸ਼ਾਦ' ਨਾ ਕਿਸੇ ਗੱਲ ਦਾ, ਹੋ ਕੇ ਖੁਸ਼ ਜਾ ਕਰੋ ਕੰਮ-ਕਾਜ ਭਾਈ ।।੫੧੮।।
ਜਾਮਾਵੰਤ ਜੀ ਤੁਸਾਂ ਇਹ ਆਖਿਆ ਸੀ, ਸ਼ਾਇਦ ਆਪਣੀ ਯਾਦ ਗੁਫਤਾਰ ਹੋਸੀ ।
ਸੁਣਸਾਂ ਕਥਾ ਤੁਸਾਡੀ ਹਰ ਵੇਲੇ, ਜਦ ਤਕ ਓਹ ਵਿਚ ਜ਼ਾਰੀ ਸੰਸਾਰ ਹੋਸੀ ।।੫੧੯।।
ਰੈਹਸੋਂ ਸੁਣ ਦੇ ਕਥਾ ਹਮੇਸ਼ ਮੇਰੀ, ਦ੍ਵਾਪਰ ਵਿਚ ਜਦ ਕ੍ਰਿਸ਼ਣ ਅਵਤਾਰ ਹੋਸੀ ।
ਜਾਸੋਂ ਮੁਕਤ ਫਿਰ ਹੋ 'ਦਿਲਸ਼ਾਦ' ਤੁਸੀਂ, ਉਸ ਵਕਤ ਸਮਝੋ ਬੇੜਾ ਪਾਰ ਹੋਸੀ ।।੫੨੦।।
ਕੀਤੀ ਤੁਸਾਂ ਭੀ ਆਹੀ ਤਕਰੀਰ ਇਹੋ, ਮੈਨੂੰ ਯਾਦ ਹੈ ਬੋਲ ਮਹਾਂਬੀਰ ਤੇਰਾ ।
ਸੁਣਸੇਂ ਕਥਾ ਮੇਰੀ ਹੋਸੀ ਜਿਸ ਜਾ ਤੇ, ਹੋਸੀ ਓਹੀ ਜੋ ਚਾਹੇ ਜ਼ਮੀਰ ਤੇਰਾ ।।੫੨੧।।
ਜਨਮ-ਮਰਣ ਵਿਚ ਆਵਸੇਂ ਨਾ ਕਦੀ, ਰੈਹਸੀ ਦਾਇਮ-ਕਾਇਮ[੧] ਇਹ ਸਰੀਰ ਤੇਰਾ ।
ਰੈਹਸਾਂ ਮੈਂ 'ਦਿਲਸ਼ਾਦ' ਵਿਚ ਦਿਲ ਤੇਰੇ, ਹੋਸੀ ਵਾਸ ਵੈਕੁੰਠ ਆਖੀਰ ਤੇਰਾ ।।੫੨੨।।

---

੧. ਸਦਾ ਸਥਿਰ ।

ਮਨ ਤਨ ਥੀਂ ਪੂਜਸੀ ਜੋ ਤੈਨੂੰ, ਉਸਦੇ ਦਿਲ ਦੀ ਪੂਰੀ ਮੁਰਾਦ ਹੋਸੀ ।
ਹੋਸਨ ਦੁਖ ਤੇ ਦਰਦ ਸਭ ਦੂਰ ਉਸਦੇ, ਜਿਹੜਾ ਪੁਰਸ਼ ਤੈਨੂੰ ਕਰਦਾ ਯਾਦ ਹੋਸੀ ।।੫੨੩।।

ਚਲਸੀ ਜ਼ੋਰ ਨਾ ਦੁਸ਼ਮਨ ਦਾ ਉਸ ਉੱਤੇ, ਨਾ ਕੋਈ ਉਸ ਦੇ ਨਾਲ ਫਸਾਦ ਹੋਸੀ ।
ਸਦਾ ਖੁਸ਼ ਖੁਰਸੰਦ 'ਦਿਲਸ਼ਾਦ' ਰੈਹਸੀ, ਗਮ-ਫਿਕਰ ਥੀਂ ਓਹ ਆਜ਼ਾਦ ਹੋਸੀ ।।੫੨੪।।

ਸੁਣੋ ਮਿੱਤਰ ਸੁਗ੍ਰੀਵ ਜੀ ਇਹ ਗੱਲ ਮੇਰੀ, ਅਜੇ ਵਕਤ ਨਹੀਂ ਆਖਦੇ ਜਾਵਨੇ ਦਾ ।
ਵਿਚ ਦਿਲ ਤੁਸਾਡੇ ਸ਼ੌਕ ਭਾਰਾ, ਹੈ ਰਾਜ ਕੋਈ ਦਿਨ ਕਮਾਵਨੇ ਦਾ ।।੫੨੫।।

ਅੰਤ ਸਮੇਂ ਮਿਲਸੀ ਤੁਸਾਂ ਫਲ ਉਸਦਾ, ਮੇਰੇ ਨਾਲ ਪਰੀਤ ਫਿਰ ਲਾਵਨੇ ਦਾ ।
'ਦਿਲਸ਼ਾਦ' ਵੈਕੁੰਠ ਵਿਚ ਕੋਲ ਮੇਰੇ, ਰੈਹਸੋ ਵਕਤ ਨਹੀਂ ਹੋਰ ਸੁਣਾਵਨੇ ਦਾ ।।੫੨੬।।

ਲਗੇ ਕੈਹਿਣ ਵਸਿਸ਼ਠ ਮਾਹਰਾਜ ਆਕੇ, ਬਾਹਿਰ ਲੋਕ ਹਜ਼ਾਰਾਂ ਹਜ਼ਾਰ ਆਏ ।
ਖਬਰ ਆਪ ਦੇ ਚਲਨ ਦੀ ਸੁਣ ਕੇ ਤੇ, ਛੋੜ ਆਪਣਾ ਸਭ ਕੰਮ-ਕਾਰ ਆਏ ।।੫੨੭।।

ਰਿਹਾ ਘਰ ਤੇ ਬਾਹਿਰ ਨਾ ਯਾਦ ਕਿਸੇ, ਮੈਹਿਲ-ਮਾੜੀਆਂ ਨੂੰ ਓਹ ਵਿਸਾਰ ਆਏ ।
ਤੁਸਾਂ ਬਾਝ 'ਦਿਲਸ਼ਾਦ' ਨਹੀਂ ਰਹ ਸਕਦੇ, ਨਾਲ ਚਲਨ ਨੂੰ ਹੋ ਤੈਇਆਰ ਆਏ ।।੫੨੮।।

ਅਜੁਧਿਆ ਵਾਸੀਆਂ ਥੀਂ ਪੁਛਦੇ ਰਾਮਚੰਦਰ, ਦੱਸੋ ਕਿਆ ਤੁਸਾਡਾ ਕੰਮ ਹੈ ਜੀ ।
ਵੱਸੋ ਰੱਸੋ ਤੁਸੀਂ ਜਾ ਕੇ ਵਿਚ ਘਰਾਂ, ਲਾਇਆ ਕਿਉਂ ਤੁਸਾਂ ਦਿਲ ਤੇ ਗਮ ਹੈ ਜੀ ।।੫੨੯।।

ਸਦਾ ਦੁਨੀਆਂ ਤੇ ਕਿਸੇ ਨਹੀਂ ਬੈਠ ਰੈਹਿਣਾ, ਮੇਰਾ ਵਕਤ ਹੋ ਗਿਆ ਖਤਮ ਹੈ ਜੀ ।
ਹਮੇਸ਼ਾ ਨਾਲ ਨਹੀਂ ਕੋਈ 'ਦਿਲਸ਼ਾਦ' ਰੈਹਿੰਦਾ, ਇਹ ਤਾਂ ਮੇਲ ਸਮਝੋ ਕੋਈ ਦਮ ਹੈ ਜੀ ।।੫੩੦।।

ਕੀਤੀ ਅਰਜ਼ ਅਗੋਂ ਰਲ ਕੇ ਸਾਰਿਆਂ ਨੇ, ਜ਼ਿਆਦਾ ਹੋਰ ਅਸੀਂ ਨਹੀਂ ਕੁਛ ਕਹ ਸਕਦੇ ।
ਜਿੱਥੇ ਚਲੋਗੇ ਚਲਾਂਗੇ ਨਾਲ ਅਸੀਂ, ਅਸੀਂ ਦੁਖ ਜੁਦਾਈ ਨਹੀਂ ਸਹ ਸਕਦੇ ।।੫੩੧।।

ਜੁਦਾ ਤੁਸਾਂ ਕੋਲੋਂ ਫਿਰ ਹੋ ਕੇ ਤੇ, ਵਿਚ ਘਰਾਂ ਦੇ ਕਦੀ ਨਹੀਂ ਬਹ ਸਕਦੇ ।
ਰੱਖੋ ਕਦਮਾਂ ਦੇ ਨਾਲ 'ਦਿਲਸ਼ਾਦ' ਸਾਨੂੰ, ਤੁਸਾਂ ਬਾਝ ਮਾਹਰਾਜ ਨਹੀਂ ਰਹ ਸਕਦੇ ।।੫੩੨।।

ਚਲੋ ਨਾਲ ਤੁਸੀਂ ਬੇਸ਼ਕ ਮੇਰੇ, ਜੇਕਰ ਦਿਲ ਤੁਸਾਡਾ ਚਾਹਿਆ ਵੇ ।
ਕਰੋ ਦੇਰ ਨਾ ਹੋ ਤੈਇਆਰ ਜਾਓ, ਮੇਰੇ ਚਲਨ ਦਾ ਵਕਤ ਹੁਣ ਆਇਆ ਵੇ ।।੫੩੩।।

ਦੇਸਾਂ ਹੋਣ ਤਕਲੀਫ ਨਾ ਕੋਈ ਤੁਸਾਂ, ਰਾਮਚੰਦਰ ਮਾਹਰਾਜ ਫਰਮਾਇਆ ਵੇ ।
ਤੁਸਾਂ ਨਾਲ ਪਿਆਰ 'ਦਿਲਸ਼ਾਦ' ਮੇਰਾ, ਨਹੀਂ ਇਹ ਝੂਠ ਮੈਂ ਸੱਚ ਸੁਣਾਇਆ ਵੇ ।।੫੩੪।।

ਸਤਿਨਾਮ[1] ਭਗਵਾਨ ਦਾ ਬੋਲ ਮੂੰਹੋਂ, ਪਏ ਟੁਰ ਸਰਜੂ ਨਦੀ ਵਲ ਮਿੱਤਰਾ।
ਸਾਰੀ ਖਲਕਤ ਅਜੁਧਿਆ ਸ਼ੈਹਿਰ ਸੰਦੀ, ਪਈ ਮਗਰ ਮਾਹਰਾਜ ਦੇ ਚਲ ਮਿੱਤਰਾ ॥੫੩੫॥

ਜੀਆ-ਜੰਤ ਹੈਵਾਨ ਤੇ ਹੋਰ ਪੰਛੀ, ਪਏ ਟੁਰ ਓਹ ਭੀ ਨਾਲ ਰਲ ਮਿੱਤਰਾ।
ਚਲੇ ਨਦੀ 'ਦਿਲਸ਼ਾਦ' ਪਈ ਮਾਰ ਲੈਹਿਰਾਂ, ਸੁੰਦਰ ਸਾਫ ਨਿਰਮਲ ਹੈ ਸੀ ਜਲ ਮਿੱਤਰਾ ॥੫੩੬॥

ਸਰਜੂ ਨਦੀ ਤੇ ਪੌਹੁੰਚ ਕੇ ਬੈਠ ਗਏ ਨੀਂ, ਲਗੇ ਕੈਹਿਣ ਵਾਹ ਵਾਹ ਸ਼ੁਭ ਘੜੀ ਹੈ ਜੀ।
ਲਿਆ ਵੇਖ ਇਹ ਫਿਰ ਉੱਥੇ ਸਾਰਿਆਂ ਨੇ, ਨਜ਼ਰ ਜਦ ਮਾਹਰਾਜ ਵਲ ਪੜੀ ਹੈ ਜੀ ॥੫੩੭॥

ਸੀਤਾ ਤਰਫ ਸੱਜੇ, ਖੱਬੇ ਮਹਾਂਮਾਇਆ, ਪਕੜ ਖੜਗ ਵਿਚ ਹੱਥ ਦੇ ਖੜੀ ਹੈ ਜੀ।
ਨਹੀਂ ਅੰਤ 'ਦਿਲਸ਼ਾਦ' ਬੇਅੰਤ ਲੀਲਾ, ਇੱਥੇ ਅਕਲ ਨਾ ਕਿਸੇ ਦੀ ਲੜੀ ਹੈ ਜੀ ॥੫੩੮॥

ਪਿਆ ਸੁਰਗ ਉੱਥੇ ਨਜ਼ਰੀਂ ਸਾਰਿਆਂ ਨੂੰ, ਖੁਲਾ ਸੁਰਗ ਦਾ ਡਿੱਠਾ ਦੁਆਰ ਮਿੱਤਰਾ।
ਬ੍ਰਹਮੇਂ ਕਈ ਹਜ਼ਾਰ ਬਵਾਨ ਆ ਕੇ, ਦਿੱਤੇ ਕੋਲ ਮਾਹਰਾਜ ਖਿਲਾਰ ਮਿੱਤਰਾ ॥੫੩੯॥

ਖਲਕਤ ਧਾ ਕੇ ਚੜ ਗਈ ਸਾਰਿਆਂ ਤੇ, ਰਾਮਚੰਦਰ ਭੀ ਹੋਏ ਸਵਾਰ ਮਿੱਤਰਾ।
ਰਿਹਾ ਪਿੱਛੇ 'ਦਿਲਸ਼ਾਦ' ਨਹੀਂ ਕੋਈ ਉੱਥੇ, ਸਭੇ ਸੁਰਗ ਨੂੰ ਗਏ ਸਿਧਾਰ ਮਿੱਤਰਾ ॥੫੪੦॥

**ਕਵੀ ਵਲੋਂ ਉਪਸੰਹਾਰ—**

ਖਤਮ ਪਿਆਰਿਓ ਕਥਾ ਹੋ ਗਈ ਇੱਥੇ, ਦਿੱਤੀ ਮੈਂ ਤਾਂ ਸਾਰੀ ਸੁਣਾ ਭਾਈ।
ਪੜਸੀ ਸੁਣਸੀ ਲਾ ਕੇ ਚਿੱਤ ਜਿਹੜਾ, ਰੈਹਸੀ ਉਸਨੂੰ ਦੁੱਖ ਨਾ ਕਾ ਭਾਈ ॥੫੪੧॥

ਕਦੀ ਨਰਕ ਦੇ ਵਿਚ ਨਾ ਜਾਏਗਾ ਓਹ, ਵਿਚ ਸੁਰਗ ਦੇ ਬੈਠਸੀ ਜਾ ਭਾਈ।
ਰਖਨੀਂ ਯਾਦ 'ਦਿਲਸ਼ਾਦ' ਇਹ ਗੱਲ ਚਾਹੀਏ, ਇਸਨੂੰ ਦੇਵਨਾ ਨਹੀਂ ਭੁਲਾ ਭਾਈ ॥੫੪੨॥

ਕਹੇ ਕੁਛ ਕੋਈ, ਕੋਈ ਕੁਛ ਕੈਹਿੰਦਾ, ਨਹੀਂ ਕਿਸੇ ਨੂੰ ਕੋਈ ਖਬਰ ਭਾਈ।
ਓਹੀ ਸਹੀ ਜੋ ਆਖਦਾ ਹੈ ਕੋਈ, ਇਸ ਜਹਾਂ ਥੀਂ ਗਏ ਗੁਜ਼ਰ ਭਾਈ ॥੫੪੩॥

ਹੋਵੇ ਲਿਸਾ ਕਮਜ਼ੋਰ ਬੇਹਿੱਮਤ ਭਾਵੇਂ, ਭਾਵੇਂ ਕੋਈ ਹੋਵੇ ਜੋਰਾਵਰ ਭਾਈ।
ਨਹੀਂ ਛਡਨਾ ਕਿਸੇ ਨੂੰ ਮੌਤ ਇੱਥੇ, ਮਰਨਾ ਸਾਰਿਆਂ ਨੇ ਸਰਪਰ ਭਾਈ ॥੫੪੪॥

ਰਲ ਕੇ ਵਿਚ ਮਿੱਟੀ, ਮਿੱਟੀ ਹੋਏ ਓਹ ਭੀ, ਗਏ ਦਾਵਾ ਖੁਦਾਈ ਜੋ ਕਰ ਭਾਈ।
ਇਹ ਤਾਂ ਖੇਡ 'ਦਿਲਸ਼ਾਦ' ਕੋਈ ਦਿਨ ਦੀ ਏ, ਜ਼ਰਾ ਖੋਲ ਕੇ ਕਰ ਨਜ਼ਰ ਭਾਈ ॥੫੪੫॥

੧ ਸੱਚਾ ਨਾਮ।

ਸ਼ਾਹਜ਼ੋਰ ਮਰਸਨ ਤੇ ਕਮਜ਼ੋਰ ਮਰਸਨ, ਵਡੇ-ਵਡੇ ਬਲੀ ਸੂਰਵੀਰ ਮਰਸਨ।
ਸ਼ਾਹੂਕਾਰ ਮਰਸਨ ਤੇ ਗਰੀਬ ਮਰਸਨ, ਪਾਦਸ਼ਾਹ ਮਰਸਨ ਤੇ ਵਜ਼ੀਰ ਮਰਸਨ ॥੫੪੬॥
ਜਾਸਨ ਮਰ ਗੁਰੂ ਅਤੇ ਹੋਰ ਚੇਲੇ, ਮਰਸਨ ਔਲੀਏ ਪੀਰ ਫਕੀਰ ਮਰਸਨ।
ਰੈਹਿਣਾ ਕਿਸੇ 'ਦਿਲਸ਼ਾਦ' ਨਹੀਂ ਬੈਠ ਇੱਥੇ, ਦੁਨੀਆਂ ਛੋੜ ਕੇ ਸਾਰੇ ਅਖੀਰ ਮਰਸਨ ॥੫੪੭॥
ਲੈਂਦਾ ਰਾਮ ਦਾ ਨਾਮ ਹੈ ਜਗਤ ਸਾਰਾ, ਲੈਂਦਾ ਦਸਰਥ ਦਾ ਕਿਉਂ ਨਹੀਂ ਨਾਮ ਕੋਈ।
ਬਾਪ ਛੱਡ ਕੇ ਪੁਤਰ ਨੂੰ ਯਾਦ ਕਰਦੇ, ਇਹ ਤਾਂ ਗੱਲ ਅਚੰਭੇ ਦੀ ਆਨ ਹੋਈ ॥੫੪੮॥
ਰਾਮ ਨਾਮ ਬੋਲੇ ਦਸਰਥ ਨਾਮ ਜਿਹੜਾ, ਹੋਸੀ ਉਸਦੀ ਰਬ ਦੇ ਕੋਲ ਢੋਈ।
ਵਿਚ ਚੌਰਾਸੀਆਂ ਨਾ 'ਦਿਲਸ਼ਾਦ' ਫਿਰਸੀ, ਬੈਹਸੀ ਵਿਚ ਵੈਕੁੰਠ ਦੇ ਜਾ ਸੋਈ ॥੫੪੯॥
ਅੱਖੀਂ ਖੋਲ ਕੇ ਵੇਖ ਪਿਆਰਿਆ ਤੂੰ, ਲਛਮਨ ਰਾਮ ਜਿਹੇ ਕਿਹੜੀ ਵਲ ਗਏ।
ਕੁੰਭਕਰਣ ਰਾਵਣ ਮੇਘਨਾਥ ਜੈਸੇ, ਮਰ ਕੇ ਵਿਚ ਮਿੱਟੀ ਸਾਰੇ ਰਲ ਗਏ ॥੫੫੦॥
ਕਰਦੇ ਦਾਵੇ ਖ਼ੁਦਾਈ ਦੇ ਆਹੇ ਜਿਹੜੇ, ਓਹ ਭੀ ਇਸ ਜਹਾਨ ਤੋਂ ਚਲੇ ਗਏ।
ਲੱਖਾਂ ਪੀਰ ਫਕੀਰ 'ਦਿਲਸ਼ਾਦ' ਵਲੀ, ਹੱਥ ਵਿਚ ਅਫਸੋਸ ਦੇ ਮਲ ਗਏ ॥੫੫੧॥
ਗਈ ਕਥਾ ਸਮਾਪਤ ਹੋ ਇੱਥੇ, ਲੈ ਸੁਣ ਹੁਣ ਕਰ ਧਿਆਨ ਪਿਆਰੇ।
ਲਿਖਿਆ ਹਾਲ ਰਾਮਾਇਣ ਦਾ ਮੈਂ ਸਾਰਾ, ਵਿਚ ਨਜ਼ਮ ਪੰਜਾਬੀ ਜ਼ੁਬਾਨ ਪਿਆਰੇ ॥੫੫੨॥
ਤਾਕਤ ਆਹੀ ਨਾ ਇਤਨਾ ਲਿਖਨੇ ਦੀ, ਕੀਤੀ ਕਿਰਪਾ ਇਹ ਆਪ ਭਗਵਾਨ ਪਿਆਰੇ।
ਨਾ ਵਕੂਫ[1] ਹੈ ਸੀ ਸ਼ੇਅਰ ਲਿਖਨੇ ਦਾ, ਭੰਨ-ਤਰੋੜ ਕਰ ਦਿੱਤਾ ਬਿਆਨ ਪਿਆਰੇ ॥੫੫੩॥
ਕਰਨਾ ਬੰਦ ਦਰਿਆ ਨੂੰ ਵਿਚ ਕੂਜੇ, ਖਾਲਾ[2] ਜੀ ਦਾ ਘਰ ਨਾ ਜਾਨ ਪਿਆਰੇ।
ਸਮਝ ਸੁਖਨ ਦੀ ਹੋਂਵਦੀ ਆਕਲਾਂ ਨੂੰ, ਕਦਰ ਪਾਨਗੇ ਕਿਆ ਨਾਦਾਨ ਪਿਆਰੇ ॥੫੫੪॥
ਰਮਜ਼ ਸ਼ੇਅਰ ਦੀ ਸਮਝਨੀ ਹੈ ਆਉਖੀ, ਇਸਦਾ ਸਮਝਨਾ ਨਹੀਂ ਆਸਾਨ ਪਿਆਰੇ।
ਨੁਕਤਾਚੀਨੀਆਂ ਨੂੰ ਦੇਣਾ ਛੋੜ ਚਾਹੀਏ, ਕਰਾਂ ਅਰਜ਼ ਇਹ ਅਗੇ ਸ਼ਾਯਰਾਨ ਪਿਆਰੇ ॥੫੫੫॥
ਆਵੇ ਨਜ਼ਰ ਗਲਤੀ ਜੇਕਰ ਕਿਸੇ ਜਾ ਤੇ, ਲਾਜ਼ਿਮ ਹੈ ਓਥੇ ਪੜਦਾ ਪਾਨ ਪਿਆਰੇ।
ਹੋਵੇ ਖਵਾਹਿਸ਼ ਜੇ ਕਿਸੇ ਮਿਲਨ ਸੰਦੀ, ਦੱਸਾਂ ਆਪਣਾ ਪਤਾ ਨਿਸ਼ਾਨ ਪਿਆਰੇ ॥੫੫੬॥
ਜਿਲੇ ਸ਼ਾਹਪੁਰ ਦੇ ਵਿਚ ਸ਼ੈਹਿਰ ਭੇਰੇ, ਮੁਹੱਲੇ ਅਣੰਦਾਂ ਵਿਚ ਮੈਰਾ ਮਕਾਨ ਪਿਆਰੇ।
ਵਰਣ ਛਤਰੀ ਤੇ ਅਣੰਦ ਜ਼ਾਤ ਮੈਰੀ, ਲਵੇ ਢੂੰਢ ਇਸ ਪਤੇ ਤੇ ਆਨ ਪਿਆਰੇ ॥੫੫੭॥
ਕਿਸੇ ਨਾਲ ਨਾ ਦੁਸ਼ਮਨੀ ਹੈ ਮੈਰੀ, ਹਰ ਇਕ ਮੈਰਾ ਮੇਹਰਬਾਨ ਪਿਆਰੇ।
ਹਾਲ ਆਪਣੇ ਦੇ ਵਿਚ ਮਸਤ ਰਹ ਕੇ, ਰਿਹਾ ਕਰ 'ਦਿਲਸ਼ਾਦ' ਗੁਜ਼ਰਾਨ ਪਿਆਰੇ ॥੫੫੮॥

---

੧. ਪਰੀਚੈ, ੨. ਮਾਸੀ।

# ਸ਼ੁੱਧੀ-ਪੱਤਰ

| ਸ਼ੁੱਧ-ਸ਼ਬਦ | ਅਸ਼ੁੱਧ-ਸ਼ਬਦ | ਸਤਰ ਨੰ. | ਸਫਾ ਨੰ. |
|---|---|---|---|
| ਅੱਖੀਆਂ | ਅੱਖਿਆਂ | 5,9 | 11,12 |
| ਅਖੀਰ | ਅਖੀਰ॰ | 10 | 56 |
| ਅਲਬੇਲਿਆ | ਅਰਬੇਲਿਆ | 3 | 106 |
| ਅਹਲਕਾਰ | ਅਹਲੇਕਾਰ | 20 | 30 |
| ਆਇਓ | ਆਓ | 17 | 109 |
| ਅੱਾਖਿਆ | ਆਖੱਿਆ | 8,5 | 14,15 |
| ਆਨ | ਆਣ | 15,2 | 2,40 |
| ਆਂਵਨੇ | ਆਂਵਨਾ | 15 | 77 |
| ਇਤਨਾ | ਇੱਤਣਾ | 2 | 7 |
| ਇਤਨੀ | ਇਤਣੀ | 2 | 41 |
| ਇਹ | ਇੱਹ | 10,17,2 | 11,13,18 |
| ਇਹਸਾਨ | ਇੱਹਸਾਨ | 21 | 17 |
| ਊਂਚ | ਉਂਚ | 23 (ਫੁਟ ਨੋਟ) | 355 |
| ਓਹ ਭੀ | ਓ ਭੀ | 1 | 10 |
| ਕੱਢਿਆ | ਕਡਿੱਆ | 11 | 114 |
| ਕਰਸੇਂ | ਕਰਾ | 8 | 6 |
| ਕਰੀਏ | ਕਰਿਏ | 6 | 34 |
| ਕਰੇ | ਕਰ | 12 | 374 |
| ਕਾਨ | ਕੰਨ | 17 | 79 |
| ਕਿਆ | ਕਿੱਆ | 11 | 14 |
| ਖੱਟਿਆ | ਖਟਿੱਆ | 6 | 148 |
| ਖਾਨ | ਖਾਣ | 7,2,4 | 40,46,221 |
| ਖਿਆਲ | ਖਿੱਆਲ | 20 | 17 |
| ਖੁਸ਼ੀਆਂ | ਖੁਸ਼ਿਆਂ | 23 | 23 |
| ਖ਼ੌਫ | ਖੌਫ | 9 | 190 |
| ਗਾਨ | ਗਾਣ | 1,17 | 24,45 |
| ਗੂਹ | ਗਹ | 3 | 116 |
| ਘਾਹ | ਘਾ | 16 | 282 |
| ਚਲਦੀ | ਜਲਦੀ | 11 | 244 |
| ਚਿੱਤਰ | ਚਿਤੱਰ | 6 | 118 |
| ਚਿੱਤਰਕੂਟ | ਚਿਤੱਰਕੂਟ | 1,11,8 | 88,118,119 |
| ਜ਼ਰੂਰ | ਜ਼ਰਰ | 23,13 | 99,126 |

| ਸ਼ੁੱਧ-ਸ਼ਬਦ | ਅਸ਼ੁੱਧ ਸ਼ਬਦ | ਸਤਰ ਨੰ. | ਸਫ਼ਾ ਨੰ. |
|---|---|---|---|
| ਜਾਉਂਦੀ | ਜਾਉਂਦਾ | 18 | 143 |
| ਜਾਨ | ਜਾਣ | 15 | 29 |
| ਜਾਵੇ | ਜਾਵ | 15 | 353 |
| ਤੁਸਾਂ | ਤੁਸੀਂ | 20 | 53 |
| ਥੱਕਦੀਆਂ | ਥੱਕਦਿਆਂ | 11 | 12 |
| ਦਮ ਦਾ | ਦਮ | 8 | 146 |
| ਦਾਣਿਆਂ | ਦਾਣਿੱਆਂ | 13 | 9 |
| ਦਿੱਕਤ | ਦਿਕੱਤ | 6 | 194 |
| ਦਿਖਲਾਨ | ਦਿਖਲਾਣ | 14 | 159 |
| ਦਿੱਤੀਆਂ | ਦਿੱਤਿਆਂ | 9 | 17 |
| ਦਿਨ | ਦਿਲ | 10 | 86 |
| ਦਿਲਸ਼ਾਦ | ਦਿਲਸ਼ਾਲ | 26 | 222 |
| ਨੱਸਦਾ | ਨਸੱਦਾ | 23 | 146 |
| ਨਹੀਂ | ਨਹਿੰ | 16,20 | 4,6 |
| ਪਈਆਂ | ਪਇਆਂ | 21 | 11 |
| ਪਏ | ਪੱਏ | 16 | 11 |
| ਪੱਥਰ | ਪਥੱਰ | 14 | 222 |
| ਪੱਥਰਾਂ | ਪਥੱਰਾਂ | 10 | 223 |
| ਪਰਤ | ਪੁਰਤ | 3 | 57 |
| ਪਹੁੰਚਣਾ | ਪਹੰਚਣਾ | 11 | 159 |
| ਪਾਨ | ਪਾਣ | 16,8,5 | 22,141,205 |
| ਪਾਸ | ਨਾਲ | 13 | 73 |
| ਪਿਆਰੇ | ਪਿਆ | 15 | 339 |
| ਪਿਆਰੇ | ਤਿਆਰੇ | 9 | 339 |
| ਪਿੱਛੋਂ | ਪਿੱਛੋ | 8 | 84 |
| ਪੁੱਛਦਾ | ਪੁਛੱਦਾ | 11 | 208 |
| ਪੁੱਤਰ | ਪੁਤੱਰ | 16,18,23,15,5,7,19, 17,3,6,8,12,15,7 (ਫੁਟ ਨੋਟ) | 115,121.182,205, 206,221,347,350, 351[3],352[2],355 |
| ਪੁੱਤਰਾਂ | ਪੁਤੱਰਾਂ | 18,6 | 205,338 |
| ਪੁਤਰੇਸ਼ਟੀ | ਮੁਤਰੇਸ਼ਟੀ | 18 | 8 |
| ਪੌਹੁੰਤਾ | ਪੌਹੁਤਾ | 12 | 340 |
| ਪ੍ਰਾਨ | ਪ੍ਰਾਣ | 14 | 269 |
| ਫੱਟਿਆ | ਫਟਿੱਆ | 5 | 148 |
| ਬਾਜ | ਬਾਝ | 3 | 59 |

| ਸ਼ੁੱਧ-ਸ਼ਬਦ | ਅਸ਼ੁੱਧ-ਸ਼ਬਦ | ਸਤਰ ਨੰ. | ਸਫ਼ਾ ਨੰ. |
|---|---|---|---|
| ਬਾਝ | ਬਾਜ | 10,12,19,21 | 2[2],6,67 |
| ਬਾਝੋਂ | ਬਾਜੋਂ | 2 | 5 |
| ਬਣਾਨ | ਬਣਾਣ | 1 | 3 |
| ਭਾਈ | ਭਾਹੀ | 8 | 318 |
| ਭੁੱਨਿਆਂ | ਭੁਨਿਆਂ | 13 | 9 |
| ਮਣਸੀਆਂ | ਮਣਸਿਆਂ | 5 | 10 |
| ਮਣਾਨ | ਮਨਾਣ | 16 | 45 |
| ਮੰਨਸਾਂ | ਮਨੱਸਾਂ | 16 | 169 |
| ਮਾੜੀਆਂ | ਮਾੜਿਆਂ | 20 | 15 |
| ਮਿੱਤਰਾ | ਮਿਤੱਰਾ | 6 | 172 |
| ਮਿਲਾ | ਮਿਲ | 21 | 215 |
| ਮੁੱਦਤ | ਮੁਦੱਤ | 8 | 356 |
| ਮੁਹੱਬਤ | ਮੁਹਬੱਤ | 9 | 140 |
| ਮੈਰੇ | ਮੈ | 5 | 65 |
| ਰਹੀ | ਰਹੀਂ | 13 | 240 |
| ਰਾਖਸ਼ | ਰਾਖ | 12 | 253 |
| ਰਾਣੀਆਂ | ਰਾਣਿਆਂ | 14,2 | 9,10 |
| ਰਿੜ੍ਹਨ | ਰਿੱੜ੍ਹਨ | 17 | 11 |
| ਰੁਖਸਤ | ਖਮਤ | 10 | 63 |
| ਰੋ | ਰ | 12 | 365 |
| ਲੱਜਦੀ | ਲਜੱਦੀ | 6 | 141 |
| ਲਿਆ | ਲਿੱਆ | 2,10 | 16 |
| ਵਲੇ | ਵੇਲੇ | 21 | 78 |
| ਵੇਖ | ਡ਼ੇਖ | 16 | 243 |
| ਵੇਖਣ | ਵੋਖਣ | 5 (ਫੁਟ ਨੋਟ) | 29 |
| ਸ਼ਰਮ | ਸ਼ਰਸ | 10 | 41 |
| ਸਵਬ | ਸਬਬ | 18 | 24 |
| ਸਵਾਲੀਆਂ | ਸਵ਼ਾਲਿਆਂ | 16 | 15 |
| ਸੁਣਾਇਓ | ਣਾਇਓ | 6 | 190 |
| ਸੁਬਹਾ | ਸੁਬਹ | 19,16,17 | 11,25,28 |
| ਸੁਰਨਾਈਆਂ | ਸੁਰਨਾਇਆਂ | 18 | 32 |
| ਸੁਲੋਚਨਾ | ਲੋਚਨਾ | 22 | 286 |
| ਸੁਪਨ | ਸਪਨ | 13 | 100 |
| ਹੱਡੀਆਂ | ਹੱਡਿਆਂ | 9 | 13 |
| ਹੱਥ | ਹੱੜ | 10 | 307 |
| ਹੱਲਿਆ | ਹਲਿੱਆ | 8,1 | 32,33 |
| ਹੁੰਦੀਆਂ | ਹੁੰਦਿਆਂ | 21 | 11 |